# ਜੀਵਨ ਕਥਾ

# ਸ੍ਰੀ ਗੁਰੂ ਨਾਨਕ ਦੇਵ ਜੀ



## ਪ੍ਰੋ. ਕਰਤਾਰ ਸਿੰਘ ਐੱਮ. ਏ.

ਜੀਵਨ ਕਥਾ

# ਸ੍ਰੀ ਗੁਰੂ ਨਾਨਕ ਦੇਵ ਜੀ

ਕਰਤਾਰ ਸਿੰਘ ਐਮ.ਏ.



ESTD. 1940

ਲਾਹੌਰ ਬੁੱਕ ਸ਼ਾਪ

2-ਲਾਜਪਤ ਰਾਏ ਮਾਰਕਿਟ, ਲੁਧਿਆਣਾ

**Jeewan Katha**
**SRI GURU NANAK DEV JI**
*by*
***(Kartar Singh M.A.)***

2008

ਮੁੱਲ : 250/- ਰੁਪਏ

ਪ੍ਰਕਾਸ਼ਕ : ਤੇਜਿੰਦਰ ਬੀਰ ਸਿੰਘ, ਲਾਹੌਰ ਬੁੱਕ ਸ਼ਾਪ,
2-ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।
**Ph. : 2740738, 6540738**

FAX—91-161-2740738

E-Mail:-lahorebookshop40@Rediffmail.com

ਲੇਜ਼ਰ ਸੈਟਿੰਗ : ਲਿਟਲ ਗ੍ਰਾਫ਼ਿਕਸ, ਜਲੰਧਰ।

Printed in India

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਸੂਚੀ

ੴ

# ਗੁਰੂ ਨਾਨਕ ਦੇਵ ਜੀ

## ਕਾਂਡ—1

## *ਸਮੇਂ ਦੀ ਹਾਲਤ—1*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਸਮੇਂ ਇਸ ਦੇਸ਼ ਦੀ ਤੇ ਖ਼ਾਸ ਕਰਕੇ ਪੰਜਾਬ ਦੀ, ਪ੍ਰਚੱਲਿਤ ਹਾਲਤ ਨੂੰ ਵਰਣਨ ਕਰਨ ਮਗਰੋਂ ਭਾਈ ਗੁਰਦਾਸ ਜੀ ਕਹਿੰਦੇ ਹਨ :—

'ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ।'

ਉਹ ਪੁਕਾਰ ਕੀ ਸੀ, ਉਹ ਕਿਸ ਨੇ ਕੀਤੀ ਤੇ ਕਿਉਂ? ਦੂਜੇ ਸ਼ਬਦਾਂ ਵਿੱਚ, ਉਹ ਬਦੀਆਂ, ਮੁਸੀਬਤਾਂ, ਕੁਨੀਤੀਆਂ, ਕੁਰੀਤੀਆਂ ਤੇ ਵਧੀਕੀਆਂ ਕੀ ਸਨ ਜਿਨ੍ਹਾਂ ਨੂੰ ਸੋਧਣ ਜਾਂ ਨਾਸ਼ ਕਰਨ ਲਈ ਜਗਤ ਦੇ ਦਿਆਲ-ਚਿੱਤ ਪਿਤਾ ਪ੍ਰਮਾਤਮਾ ਨੇ ਗੁਰੂ ਨਾਨਕ ਦੇਵ ਜੀ ਨੂੰ ਮੌਤ ਦਾ ਸ਼ਿਕਾਰ ਹੋਣ ਵਾਲੇ ਇਨਸਾਨਾਂ ਵਿੱਚ ਰਹਿਣ ਤੇ ਸਹਿਣ ਕਰਨ ਤੇ ਜਰਨ ਲਈ ਇਸ ਸੰਸਾਰ ਵਿੱਚ ਭੇਜਿਆ। ਠੀਕ ਹੈ ਕਿ ਜਿਹੜਾ ਨਿਰਾਲਾ ਜੀਵਨ-ਪੱਥ ਜਾਂ ਗਾਡੀਰਾਹ ਗੁਰੂ ਨਾਨਕ ਦੇਵ ਜੀ ਨੇ ਜਗਤ ਵਿੱਚ ਪ੍ਰਚੱਲਿਤ ਕੀਤਾ, ਉਸ ਦੀ ਮਹਾਨਤਾ ਨੂੰ ਸਮਝਣ ਲਈ, ਮੁਰਦੇ ਦੇਸ਼ ਦੀ ਦੇਹ ਵਿੱਚ ਉਤਸ਼ਾਹ ਭਰੇ ਜੀਵਨ ਦੀ ਰੂਹ ਭਰਨ ਲਈ ਜਿਸ 'ਧੁਰ ਕੀ ਬਾਣੀ' ਰਾਹੀਂ ਉੱਤਮ ਉਪਦੇਸ਼ ਦੀ ਝੜੀ ਆਪ ਜੀ ਨੇ ਲਾਈ, ਉਸ ਦੇ ਭਾਵ ਠੀਕ ਤਰ੍ਹਾਂ ਗ੍ਰਹਿਣ ਕਰਨ ਲਈ ਅਤੇ ਇਹ ਅੰਦਾਜ਼ਾ ਲਾਉਣ ਲਈ ਕਿ ਜਿਸ ਕੰਮ ਦਾ ਬੀੜਾ ਉਹਨਾਂ ਨੇ ਚੁੱਕਿਆ ਅਤੇ ਜਿਸ ਨੂੰ ਉਹਨਾਂ ਨੇ ਭਲੀ ਪ੍ਰਕਾਰ ਨੇਪਰੇ ਚਾੜ੍ਹਿਆ, ਉਹ ਕਿੰਨਾ ਔਖਾ ਤੇ ਮਹਾਨ ਸੀ। ਇਹ ਜ਼ਰੂਰੀ ਹੈ ਕਿ ਇਹਨਾਂ ਗੱਲਾਂ ਦਾ ਪਤਾ ਕੀਤਾ ਜਾਵੇ ਕਿ ਜਿਸ ਸਮੇਂ ਵਿਚ ਆਪ ਜੀ ਜਗਤ ਵਿੱਚ ਵਿਚਰੇ, ਉਹ ਕੈਸਾ ਸੀ, ਜਿਨ੍ਹਾਂ ਹਾਲਤਾਂ ਵਿੱਚ ਆਪ ਜੀ ਨੇ 'ਜਗਤ ਜਲੰਦਾ ਰੱਖ ਲੈਣ' ਤੇ 'ਧਰਤ ਲੁਕਾਈ ਸੋਧਣ' ਦੀ ਕਠਿਨ ਕਾਰ ਨਿਬਾਹੀ, ਉਹ ਕੀ ਸਨ ਅਤੇ ਜਿਨ੍ਹਾਂ ਲੋਕਾਂ ਨੂੰ ਆਪ ਜੀ ਨੇ ਇਹ ਰੱਬੀ ਦਾਤ ਬਖ਼ਸ਼ ਕੇ ਸੁਰਜੀਤ ਕੀਤਾ ਉਹ ਕਿਹੋ ਜਿਹੇ ਸਨ। ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਉਸ ਸਮੇਂ ਦੇ ਲੋਕਾਂ ਦੀ ਇਖ਼ਲਾਕੀ ਤੇ ਧਾਰਮਿਕ ਦਸ਼ਾ ਕੀ ਸੀ, ਉਹਨਾਂ ਦੀ ਆਰਥਿਕ ਤੇ ਰਾਜਸੀ ਹਾਲਤ ਕੈਸੀ ਸੀ ਅਤੇ ਸਮੇਂ ਦੀ ਹਕੂਮਤ ਤੇ ਪਰਜਾ ਦਾ ਇਕ-ਦੂਜੇ ਸਬੰਧੀ ਕੀ ਰਵੱਈਆ ਤੇ ਵਤੀਰਾ ਸੀ ?

**ਰਾਜਸੀ ਹਾਲਤ**

ਉਸ ਸਮੇਂ ਹਿੰਦੁਸਤਾਨ ਦਾ ਬਹੁਤਾ ਹਿੱਸਾ ਮੁਸਲਮਾਨ ਰਾਜ ਹੇਠ ਸੀ। ਦਿੱਲੀ ਦਾ ਸੁਲਤਾਨ ਹਿੰਦੁਸਤਾਨ ਦਾ ਕੇਵਲ ਨਾਮ-ਧਰੀਕ ਬਾਦਸ਼ਾਹ ਸੀ, ਪਰ ਅਸਲ ਵਿੱਚ ਸਾਰਾ ਦੇਸ਼ ਕਈ ਸੂਬਿਆਂ ਵਿੱਚ ਵੰਡਿਆ ਹੋਇਆ ਸੀ। ਉਹਨਾਂ ਦੇ ਹਾਕਮ ਜਾਂ ਸੂਬੇ ਆਪੋ

ਆਪਣੀ ਥਾਂ ਖ਼ੁਦ-ਮੁਖ਼ਤਿਆਰ ਸਨ। ਇਹਨਾਂ ਵਿੱਚੋਂ ਹਰੇਕ ਮਨ-ਆਈਆਂ ਕਰਦਾ ਸੀ ਅਤੇ ਕਿਸੇ ਪੜੇ-ਪਾਤਸ਼ਾਹ ਤੋਂ ਨਹੀਂ ਡਰਦਾ ਸੀ। ਹਾਕਮ ਤੇ ਉਹਨਾਂ ਦੇ ਨਿੱਕੇ-ਵੱਡੇ, ਕਾਰਦਾਰ ਤੇ ਕਰਮਚਾਰੀ ਪਰਲੇ ਦਰਜੇ ਦੇ ਬਦਚਲਨ, ਭ੍ਰਿਸ਼ਟ ਅਤੇ ਹੈਂਕੜਬਾਜ਼ ਆਪ-ਹੁਦਰੇ ਬੰਦੇ ਸਨ ਜੋ ਪਰਜਾ-ਜਨਾਂ ਨੂੰ ਬੇਕਿਰਕੀ ਨਾਲ ਮਿੱਧਦੇ, ਲਿਤਾੜਦੇ ਤੇ ਲੁੱਟਦੇ-ਪੁੱਟਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਹਨਾਂ ਬਾਬਤ ਇਉਂ ਕਿਹਾ ਹੈ :—

(1) ਰਾਜੇ ਸ਼ੀਂਹ ਮੁਕਦਮ ਕੁਤੇ॥ (ਵਾਰ ਮਲਾਰ)

(2) ਕਲਿ[1] ਕਾਤੀ[2] ਰਾਜੇ ਕਾਸਾਈ ਧਰਮ ਪੰਖ[3] ਕਰ ਉਡਰਿਆ॥
[4]ਕੂੜ ਅਮਾਵਸੁ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥
[5]ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥ (ਵਾਰ ਮਾਝ)

ਦੀਨ ਤੇ ਜਹਾਦ (ਧਰਮ-ਜੁੱਧ) ਦੇ ਬਹਾਨੇ ਅਨੇਕ ਤਰ੍ਹਾਂ ਦੇ ਧਰਮ-ਵਿਰੁੱਧ ਅੱਤਿਆਚਾਰ ਤੇ ਜ਼ੁਲਮ ਕਮਾਏ ਜਾਂਦੇ ਸਨ। ਪਰਜਾ ਦਾ ਅਤੇ ਖ਼ਾਸ ਕਰਕੇ ਹਿੰਦੂ ਪਰਜਾ ਦਾ ਬੁਰਾ ਹਾਲ ਸੀ। ਭਾਈ ਗੁਰਦਾਸ ਜੀ ਲਿਖਦੇ ਹਨ :—

ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਕਾਜ਼ੀ ਹੋਵੇ ਰਿਸ਼ਵਤੀ ਵੱਢੀ ਲੈ ਕੇ ਹਕ ਗਵਾਈ।
ਵਰਤਿਆ ਪਾਪ ਸਭਸ ਜਗ ਮਾਂਹੀ॥ (ਵਾਰ ੧, ੩੦)

### ਇਸਲਾਮ ਦੀ ਬੁਨਿਆਦ

ਮੁਸਲਿਮ ਹਕੂਮਤ ਦੀ ਅਸਲੀਅਤ ਅਤੇ ਖ਼ਾਸੀਅਤ ਸਮਝਣ ਲਈ ਇਹ ਚੰਗਾ ਹੋਵੇਗਾ ਕਿ ਇਸਲਾਮ ਦੇ ਆਰੰਭ ਹੋਣ ਅਤੇ ਇਸ ਦੇ ਹਿੰਦ ਵਿੱਚ ਫੈਲਣ ਦਾ ਕੁਝ ਹਾਲ ਜਾਣਿਆ ਜਾਵੇ। ਸੱਯਦ ਮੁਹੰਮਦ ਲਤੀਫ਼ ਦੇ ਕਥਨ ਅਨੁਸਾਰ, 'ਇਹ ਦੀਨ ਹਜ਼ੂਰ ਮੁਹੰਮਦ ਸਾਹਿਬ ਨੇ ਚਲਾਇਆ ਜੋ ਕਿ ਅਰਬ ਦੇ ਕੁਰੈਸ਼ੀ ਕਬੀਲੇ ਵਿੱਚੋਂ ਸਨ। ਉਹਨਾਂ ਨੇ ਆਪਣੇ ਦੇਸ਼-ਵਾਸੀਆਂ ਪ੍ਰਤੀ ਇਕ ਇਲਾਹੀ ਸੰਦੇਸ਼ ਜਾਂ ਇਲਹਾਮ ਦਾ ਐਲਾਨ ਕੀਤਾ ਅਤੇ ਕਿਹਾ ਕਿ ਇਸ ਦੀਨ ਨੂੰ ਤਲਵਾਰ ਦੇ ਜ਼ੋਰ ਨਾਲ ਫੈਲਾਉਣ ਦਾ ਹੁਕਮ ਸਾਨੂੰ ਧੁਰ ਦਰਗਾਹੋਂ ਹੋਇਆ ਹੈ। ਉਹਨਾਂ ਨੇ ਫ਼ੁਰਮਾਇਆ, 'ਤਲਵਾਰ ਸੁਵਰਗ ਤੇ ਨਰਕ ਦੀ ਕੁੰਜੀ ਹੈ। ਮੁਸਲਮਾਨ ਲਈ ਖ਼ੁਦਾ ਦੇ ਰਾਹ ਉਪਰ ਲਹੂ ਦਾ ਇਕ ਤੁਬਕਾ ਡੋਲ੍ਹਣਾ ਤੇ ਲੜਾਈ ਦੇ ਮੈਦਾਨ ਵਿੱਚ ਰਾਤ ਕੱਟਣੀ ਦੋ ਮਹੀਨਿਆਂ ਦੇ ਰੋਜ਼ਿਆਂ ਤੇ ਨਮਾਜ਼ਾਂ ਨਾਲੋਂ ਵਧੇਰੇ ਗੁਣਕਾਰੀ ਹੈ।' ਜਿਹੜਾ ਮੁਸਲਮਾਨ ਲੜਾਈ ਦੇ ਮੈਦਾਨ ਵਿੱਚ ਮਰਦਾ ਹੈ, ਉਹ ਸਿੱਧਾ ਬਹਿਸ਼ਤਾਂ ਵਿੱਚ ਜਾਂਦਾ ਹੈ ਤੇ ਬਹਿਸ਼ਤਾਂ ਵਿੱਚ ਮੋਹਿਤ ਕਰ ਲੈਣ ਵਾਲੀਆਂ ਸੁੰਦਰ ਹੂਰਾਂ ਅਜਿਹੇ ਸ਼ਹੀਦਾਂ ਦੀ ਬੇਸਬਰੀ ਨਾਲ ਉਡੀਕ ਕਰ ਰਹੀਆਂ ਹਨ। ਉਥੇ ਬਹਾਦਰ ਸ਼ਹੀਦ

---

1. ਕਲਜੁਗ। ਇਹ ਘੋਰ ਸਮਾਂ ਛੁਰੀ ਵਰਗਾ ਹੈ ਅਤੇ ਰਾਜੇ ਕਸਾਈਆਂ ਵਾਂਗ ਜ਼ਾਲਮ ਹਨ।
2. ਛੁਰੀ।
3. ਪਰ (ਖੰਭ) ਲਾ ਕੇ ਉਡ ਗਿਆ ਹੈ।
4. ਝੂਠ ਮੱਸਿਆ ਦੀ ਰਾਤ ਵਾਕਰ ਪਸਰਿਆ ਹੋਇਆ ਹੈ ਅਤੇ ਮੱਸਿਆ ਦੇ ਚੰਨ ਵਾਕਰ ਹੋ ਗਿਆ ਹੈ, ਜੋ ਦਿਸਦਾ ਹੀ ਨਹੀਂ ਕਿ ਕਿੱਥੇ ਚੜ੍ਹਿਆ ਹੋਇਆ ਹੈ ?
5. ਮੈਂ ਭਾਲਦੀ-ਭਾਲਦੀ ਵਿਆਕੁਲ ਹੋ ਗਈ ਹਾਂ।

ਸਦਾ ਲਈ ਅਨੰਦ ਅਤੇ ਮੌਜ ਦਾ ਜੀਵਨ ਗੁਜ਼ਾਰਦੇ ਹਨ, ਉਹਨਾਂ ਨੂੰ ਕੋਈ ਚਿੰਤਾ ਫ਼ਿਕਰ ਨਹੀਂ ਵਾਪਰਦਾ ਅਤੇ ਹੱਦ ਤੋਂ ਵੱਧ ਸਰੀਰਕ ਭੋਗ ਕਰਨ ਦਾ ਉਹਨਾਂ ਉੱਤੇ ਕੋਈ ਬੁਰਾ ਅਸਰ ਨਹੀਂ ਹੁੰਦਾ। ਉਹਨਾਂ ਦੇ ਰਹਿਣ ਲਈ ਸੁੰਦਰ ਮਹੱਲ ਹੋਣਗੇ ਜੋ ਬਾਗ਼ਾਂ ਅਤੇ ਐਸ਼ਾਂ ਭਰੇ ਜੀਵਨ ਦੇ ਹੋਰ ਹਰ ਪ੍ਰਕਾਰ ਦੇ ਸਾਮਾਨ ਨਾਲ ਭਰਪੂਰ ਹੋਣਗੇ।' ਪਰਲੋਕ ਵਿੱਚ ਅਜਿਹੀਆਂ ਮੌਜਾਂ ਬਹਾਰਾਂ ਦੇ ਇਕਰਾਰ ਅਤੇ ਇਸ ਜਗਤ ਵਿੱਚ ਝਟਪਟ ਧਨ-ਦੌਲਤ ਇਕੱਠਾ ਕਰ ਲੈਣ ਦੀਆਂ ਆਸਾਂ ਅਰਬੀ ਰੇਗਿਸਤਾਨ ਦੇ ਲੋਕਾਂ ਵਿੱਚ ਜਨੂਨੀ ਜੋਸ਼ ਭਰਨ ਲਈ ਕਾਫ਼ੀ ਸਨ। ਉਹਨਾਂ ਦੇ ਲੜਾਕੇ ਭਾਵ ਜਾਗ ਪਏ ਅਤੇ ਉਹਨਾਂ ਦੀ ਵਿਸ਼ੇ ਭੋਗਾਂ ਦੀ ਤ੍ਰਿਸ਼ਨਾ ਭੜਕ ਉਠੀ।"[1]

ਉਹਨਾਂ ਨੇ ਨੇੜੇ-ਤੇੜੇ ਦੇ ਸਭ ਦੇਸ਼ ਤੇ ਇਲਾਕੇ ਮੱਲ ਲਏ। ਹਰ ਥਾਂ ਉਹਨਾਂ ਨੇ ਆਪਣੀ ਧਨ-ਦੌਲਤ ਦੀ ਭੁੱਖ ਦੀ ਅਤੇ ਆਪਣੀਆਂ ਵਿਸ਼ੇ ਭੋਗਾਂ ਲਈ ਭੜਕੀਆਂ ਹੋਈਆਂ ਵਾਸ਼ਨਾਵਾਂ ਦੀ ਦਿਲ ਖੋਲ੍ਹ ਕੇ ਪੂਰਤੀ ਕੀਤੀ। ਜਿੱਥੇ ਉਹ ਗਏ, ਉਥੇ ਲੁੱਟ-ਮਾਰ, ਜ਼ਨਾਨੀਆਂ ਦੇ ਸਤ ਭੰਗ ਕਰਨ ਦੇ ਉਪੱਦਰ, ਖ਼ੂਨ ਖ਼ਰਾਬੇ ਤੇ ਅੱਗ ਨਾਲ ਤਬਾਹੀ ਦੀ ਵਰਤੋਂ ਖੁੱਲ੍ਹੇ ਤੌਰ ਉਪਰ ਹੁੰਦੀ ਰਹੀ। ਜਿਹੜੀਆਂ ਮੌਜਾਂ ਤੇ ਬਹਾਰਾਂ ਉਹਨਾਂ ਨੂੰ ਖ਼ੁਦਾ ਤੇ ਇਸਲਾਮ ਦੀ ਖ਼ਾਤਰ ਕੀਤੇ ਉੱਦਮ ਕਰਕੇ ਬਹਿਸ਼ਤਾਂ ਵਿੱਚ ਮਿਲਣੀਆਂ ਸਨ, ਉਹਨਾਂ ਨੂੰ ਇਥੇ, ਇਸ ਦੁਨੀਆਂ ਵਿੱਚ, ਮਾਣਨ ਵਿੱਚ ਉਹਨਾਂ ਨੇ ਰੱਤੀ ਭਰ ਝਿਜਕ ਜਾਂ ਸੁਸਤੀ ਨਾ ਕੀਤੀ।

### ਮੁਸਲਮਾਨਾਂ ਦੇ ਹਮਲੇ

ਹਿੰਦੁਸਤਾਨ ਉਪਰ ਮੁਸਲਮਾਨਾਂ ਦੇ ਹਮਲੇ ਸੱਤਵੀਂ ਸਦੀ ਦੇ ਵਿਚਕਾਰ ਜਿਹੇ ਆਰੰਭ ਹੋਏ। ਇਸ ਦੇਸ਼ ਦੇ ਦੁਖੜੇ ਵੀ ਉਸ ਸਮੇਂ ਤੋਂ ਸ਼ੁਰੂ ਹੋਏ। ਪ੍ਰਦੇਸੀ ਹਮਲਾਵਰ ਇਸ ਦੇਸ਼ ਦਾ ਧਨ-ਦੌਲਤ ਕਈ ਵਾਰ ਖੋਹ ਕੇ ਲੈ ਗਏ। ਜੇਤੂਆਂ ਦੇ ਲਾਲਚ, ਵਿਸ਼ਈ ਵਾਸ਼ਨਾਵਾਂ ਤੇ ਕਾਮਚੇਸ਼ਟਾ ਦੀ ਪੂਰਤੀ ਲਈ ਇਸ ਦੇ ਲੱਖਾਂ ਬੱਚੇ ਬੱਚੀਆਂ ਗ਼ੁਲਾਮ ਬਣਾ ਕੇ ਲਿਜਾਏ ਗਏ। 'ਕਾਫ਼ਰਾਂ' ਵਿਰੁੱਧ ਕੀਤੇ ਗਏ ਇਹ ਕਾਰੇ ਖ਼ੁਦਾ ਦੀ ਖ਼ਾਤਰ ਕੀਤੇ ਗਏ ਜਹਾਦ ਜਾਂ ਧਰਮ ਜੁੱਧ ਆਖੇ ਤੇ ਮੰਨੇ ਜਾਂਦੇ ਸਨ। ਮੁਸਲਮਾਨਾਂ ਨੂੰ ਯਕੀਨ ਦਿਵਾਇਆ ਗਿਆ ਸੀ ਕਿ ਖ਼ੁਦਾ ਦੇ ਨਾਂ ਉਪਰ ਲਹੂ ਦਾ ਇਕ ਤੁਬਕਾ ਡੋਲ੍ਹਣ ਦਾ ਸਵਾਬ ਦੋ ਮਹੀਨਿਆਂ ਦੇ ਰੋਜ਼ਿਆਂ ਤੇ ਨਮਾਜ਼ਾਂ ਨਾਲੋਂ ਵਧੇਰੇ ਹੈ। ਸੋ ਦੀਨ ਦੇ ਜੋਸ਼ ਵਿੱਚ ਅੰਨ੍ਹੇ ਹੋਏ ਇਹਨਾਂ ਹਮਲਾਵਰਾਂ ਨੇ ਲਹੂ ਦੇ ਦਰਿਆ ਦੀਨ ਇਸਲਾਮ ਦੀ ਕਾਰ ਸਮਝ ਕੇ ਵਹਾਏ। ਉਹਨਾਂ ਗ਼ਾਜ਼ੀਆਂ ਨੂੰ ਇਹ ਵੀ ਪੱਕਾ ਭਰੋਸਾ ਸੀ ਕਿ ਅਜਿਹਾ ਕੁਝ ਕਰਨ ਨਾਲ ਅਸੀਂ ਖ਼ੁਦਾਵੰਦ ਪਾਕ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਸਕਾਂਗੇ ਅਤੇ ਬਹਿਸ਼ਤ ਵਿੱਚ ਆਪਣੇ ਵਾਸਤੇ ਥਾਂਵਾਂ ਰਾਖਵੀਆਂ ਕਰ ਸਕਾਂਗੇ।

'ਉਹਨਾਂ ਦੇ ਵਹਿਸ਼ੀਆਨਾ ਮਜ਼੍ਹਬੀ ਜਨੂੰਨ ਨੇ, ਜਿਸ ਅਨੁਸਾਰ ਗ਼ੈਰ-ਮੁਸਲਮਾਨਾਂ ਨੂੰ ਮਾਰਨਾ ਇਕ ਅਜਿਹੀ ਸੇਵਾ ਸੀ ਜਿਹੜੀ ਖ਼ੁਦਾ ਨੂੰ ਬਹੁਤ ਹੀ ਚੰਗੀ ਲੱਗਦੀ ਸੀ, ਇਹਨਾਂ ਨੂੰ ਬਿਲਕੁਲ ਬੇ-ਕਿਰਕ ਬਣਾ ਦਿੱਤਾ।"[2]

ਅਰਬੀ ਜੇਤੂਆਂ ਤੋਂ ਮਗਰੋਂ ਅਫ਼ਗ਼ਾਨ ਲੁਟੇਰੇ ਆਏ। ਮਹਿਮੂਦ ਗ਼ਜ਼ਨਵੀ ਦੇ ਹਮਲਿਆਂ

---

1. ਸੱਯਦ ਮੁਹੰਮਦ ਲਤੀਫ਼, ਪੰਜਾਬ ਦਾ ਇਤਿਹਾਸ (ਅੰਗਰੇਜ਼ੀ) ਸਫ਼ਾ 75 ਤੋਂ 76 ।
2. ਵੀ. ਏ. ਸਮਿਥ, 'ਇੰਡੀਆ ਇਨ ਮੁਸਲਿਮ ਪੀਰੀਅਡ' ਸਫ਼ਾ 257 ।

ਨੇ ਸਾਰੇ ਦੇਸ਼ ਵਿੱਚ ਹਾਹਾਕਾਰ ਤੇ ਤਬਾਹੀ ਮਚਾ ਦਿੱਤੀ। ਉਸ ਪਿੱਛੋਂ ਹੋਰ ਵੀ ਆਏ। ਮੰਦਿਰ ਢਾਹੇ ਗਏ ਅਤੇ ਬੁੱਤ ਤੋੜੇ ਗਏ। ਹਿੰਦੂਆਂ ਦੇ ਵਿਦਿਅਕ ਆਸ਼ਰਮ ਤੇ ਪੁਸਤਕਾਲੇ ਸਾੜੇ ਗਏ, ਘਰ-ਘਾਟ ਲੁਹੇ ਤੇ ਤਬਾਹ ਕੀਤੇ ਗਏ, ਇਸਤਰੀਆਂ ਦੀ ਬੇਪਤੀ ਕੀਤੀ ਗਈ। ਜਿਹੜੇ ਹਿੰਦੂਆਂ ਨੇ ਰੱਤੀ ਭਰ ਵੀ ਚੂੰ ਚਰਾਂ ਕੀਤੀ ਉਹਨਾਂ ਨੂੰ ਤਹਿ ਤੇਗ਼ ਕੀਤਾ ਗਿਆ ਅਤੇ ਜਿਹੜੇ ਮਰਦ, ਤੀਵੀਆਂ ਤੇ ਬੱਚੇ ਇਸ ਕਤਲੇਆਮ ਤੋਂ ਬਚ ਜਾਂਦੇ, ਉਹਨਾਂ ਨੂੰ ਦੇਸ਼ੋਂ ਬਾਹਰ ਲਿਜਾਇਆ ਅਤੇ ਉਥੇ ਵੇਚਿਆ ਜਾਂਦਾ। ਇਹ ਗ਼ੁਲਾਮੀ ਉਹਨਾਂ ਲਈ ਮੌਤ ਨਾਲੋਂ ਵੀ ਕਈ ਦਰਜੇ ਭੈੜੀ ਹੁੰਦੀ ਸੀ। ਇਹ ਸਭ ਕੁਝ ਇਸਲਾਮ ਅਤੇ ਖ਼ੁਦਾ ਦੀ ਖ਼ਾਤਰ ਕੀਤਾ ਜਾਂਦਾ ਸੀ।

## ਮੁਸਲਿਮ ਹਮਲਾਵਰਾਂ ਅਤੇ ਹਾਕਮਾਂ ਦੇ ਜ਼ੁਲਮ

ਸਦੀਆਂ ਭਰ ਇਸ ਤਰ੍ਹਾਂ ਲੁੱਟ-ਮਾਰ ਤੇ ਖ਼ੂਨ ਖ਼ਰਾਬੇ ਦੇ ਖ਼ਿਆਲ ਨਾਲ ਹੱਲੇ ਹੁੰਦੇ ਰਹੇ। ਫੇਰ ਹਮਲਾਵਰਾਂ ਨੂੰ ਇਹ ਖ਼ਿਆਲ ਆਇਆ ਕਿ ਇਸ ਅਥਾਹ ਧਨ-ਦੌਲਤ ਦੇ ਦੇਸ਼ ਵਿੱਚ ਰਾਜ ਕਾਇਮ ਕੀਤਾ ਜਾਵੇ। ਮੁਸਲਮਾਨ ਹਮਲਾਵਰਾਂ ਨੇ ਦੇਸ਼ ਉੱਤੇ ਕਬਜ਼ਾ ਕਰਕੇ ਇੱਥੋਂ ਦੇ ਲੋਕਾਂ ਨੂੰ ਬਦੋਬਦੀ, ਧੱਕੇ, ਜਬਰ ਅਤੇ ਤਲਵਾਰ ਦੇ ਜ਼ੋਰ, ਦੀਨ ਇਸਲਾਮ ਮਨਵਾਇਆ ਅਤੇ ਦੇਸ਼ ਵਿੱਚ ਵਿਦੇਸ਼ੀ ਰਾਜ ਕਾਇਮ ਕੀਤਾ। ਸਭ ਤੋਂ ਪਹਿਲਾਂ ਪੰਜਾਬ ਮੱਲਿਆ ਗਿਆ। ਜਿਉਂ-ਜਿਉਂ ਇਹਨਾਂ ਜੇਤੂਆਂ ਨੂੰ ਜਿੱਤਾਂ ਪ੍ਰਾਪਤ ਹੋਈਆਂ, ਤਿਉਂ-ਤਿਉਂ ਇਹਨਾਂ ਦਾ ਇਸਲਾਮੀ ਤੇ ਤਬਲੀਗ਼ੀ ਜੋਸ਼ ਵੱਧਦਾ ਗਿਆ। ਦੀਨ ਦੀ ਖ਼ਾਤਰ ਤਲਵਾਰ ਖ਼ੂਬ ਚਲਦੀ ਰਹੀ ਤੇ ਹਿੰਦੂਆਂ ਨੂੰ ਕਲਮਾ ਪੜ੍ਹਾਈਦਾ ਰਿਹਾ। ਅੱਗੜ-ਪਿਛੜ ਕਈ ਹਮਲਾਵਰ ਆਏ।

ਰਾਜ ਕਾਇਮ ਕਰਨ ਦੀ ਇਹ ਭੱਜ-ਦੌੜ ਤਿੰਨ ਸੌ ਸਾਲ ਤੱਕ ਬੜੇ ਜ਼ੋਰਾਂ 'ਤੇ ਜਾਰੀ ਰਹੀ। ਵਾਰੀ-ਵਾਰੀ ਅੱਧੀ ਦਰਜਨ ਖ਼ਾਨਦਾਨਾਂ ਨੇ ਦਿੱਲੀ ਦੇ ਸੁਲਤਾਨ ਬਣਨ ਦੀ ਕੋਸ਼ਿਸ਼ ਕੀਤੀ, ਪਰ ਉਹਨਾਂ ਵਿੱਚੋਂ ਕੋਈ ਵੀ ਪੂਰਾ-ਪੂਰਾ ਤਹਿਤ ਤੇ ਬਾਕਾਇਦਾ ਹਕੂਮਤ ਕਾਇਮ ਨਾ ਕਰ ਸਕਿਆ। ਜਿਹੜੀ ਹਕੂਮਤ ਉਹਨਾਂ ਨੂੰ ਪ੍ਰਾਪਤ ਹੁੰਦੀ ਵੀ ਰਹੀ, ਉਹ ਰਾਜਧਾਨੀ ਦੇ ਉਦਾਲੇ-ਪੁਦਾਲੇ ਦੇ ਇਲਾਕੇ ਤੱਕ ਹੀ ਸੀਮਿਤ ਹੁੰਦੀ ਸੀ। ਦੇਸ਼ ਦਾ ਬਾਕੀ ਹਿੱਸਾ ਸੁਤੰਤਰ ਨਵਾਬਾਂ ਦੇ ਮਾਤਹਿਤ ਹੁੰਦਾ ਸੀ ਅਤੇ ਉਹ ਜੋ ਜੀਅ ਕਰਦਾ ਸੀ, ਕਰਦੇ ਸਨ। ਇਸ ਸਮੇਂ ਲੋਕਾਂ ਦੀ ਹਾਲਤ ਠੀਕ ਹੀ ਬੜੀ ਦੁੱਖ-ਭਰੀ ਸੀ। ਹਿੰਦੂਆਂ ਨੂੰ ਸਭ ਤੋਂ ਵੱਧ ਦੁੱਖ ਝੱਲਣੇ ਪਏ। ਹੇਠਾਂ ਅਸੀਂ ਮੁਸਲਮਾਨ ਇਤਿਹਾਸਕਾਰਾਂ ਦੀਆਂ ਲਿਖਤਾਂ ਦੇ ਆਧਾਰ ਉੱਤੇ ਹਿੰਦੂਆਂ ਨਾਲ ਮੁਸਲਮਾਨ ਜੇਤੂਆਂ ਦੇ ਵਤੀਰੇ ਦੀਆਂ ਕੁਝ ਵੰਨਗੀਆਂ ਪੇਸ਼ ਕਰਦੇ ਹਾਂ ਜੋ ਮੈਕਾਲਿਫ਼ ਸਾਹਿਬ ਨੇ ਚੁਗ ਕੇ ਇਕੱਠੀਆਂ ਕੀਤੀਆਂ ਹਨ :—

1. 'ਕਾਮਿਲੁਤਵਾਰੀਖ਼', ਰਚਿਤ ਇਬਨ ਅਸੀਰ, ਵਿੱਚ ਲਿਖਿਆ ਹੈ ਕਿ ਹਿੰਦੁਸਤਾਨ ਵਿੱਚ ਮੁਸਲਮਾਨੀ ਪਾਤਸ਼ਾਹੀ ਦੀ ਨੀਂਹ ਰੱਖਣ ਵਾਲੇ, ਗ਼ਜ਼ਨੀ ਦੇ ਸੁਲਤਾਨ ਸ਼ਹਾਬੁੱਦੀਨ (1170-1206 ਈਸਵੀ) ਨੇ ਅਜਮੇਰ ਤੇ ਦਿੱਲੀ ਦੇ ਰਾਜੇ ਪ੍ਰਿਥਵੀ ਰਾਜ ਨੂੰ ਬੇਕਿਰਕੀ ਨਾਲ ਕਤਲ ਕੀਤਾ। ਉਸ ਨੇ ਅਜਮੇਰ ਦੇ ਹਜ਼ਾਰਾਂ ਵਸਨੀਕ ਮਾਰ ਘੱਤੇ ਅਤੇ ਬਾਕੀਆਂ ਨੂੰ ਗ਼ੁਲਾਮ ਬਣਾਉਣ ਲਈ ਵੱਖ ਰੱਖ ਲਿਆ। ਬਨਾਰਸ ਵਿੱਚ ਵੀ ਅਣਗਿਣਤ ਹਿੰਦੂਆਂ ਨੂੰ ਪਾਰ ਬੁਲਾਇਆ ਗਿਆ। ਇਸਤਰੀਆਂ ਤੇ ਬੱਚਿਆਂ ਤੋਂ ਬਿਨਾਂ ਹੋਰ ਕਿਸੇ ਨੂੰ ਵੀ

ਛੱਡਿਆ ਨਾ ਗਿਆ। ਮਰਦਾਂ ਦਾ ਕਤਲੇਆਮ ਇੰਨਾ ਚਿਰ ਜਾਰੀ ਰਿਹਾ ਕਿ ਧਰਤੀ ਵੀ ਇਸ ਖ਼ੂਨ ਖ਼ਰਾਬੇ ਤੋਂ ਅਕ ਗਈ।

2. 'ਤਾਜੁਲਮੁਆਸਿਰ' ਵਿੱਚ ਹਸਨ ਨਿਜ਼ਾਮੇ ਨੈਸਾਪੁਰੀ ਲਿਖਦਾ ਹੈ ਕਿ ਕੁਤਬ ਦੀਨ ਐਬਕ (1194 ਈਸਵੀ ਤੋਂ 1210 ਤੱਕ) ਨੇ ਮੇਰਠ ਵਿੱਚ ਹਿੰਦੂਆਂ ਦੇ ਮੰਦਿਰ ਢਾਹੇ ਅਤੇ ਉਹਨਾਂ ਦੀ ਥਾਂ ਮਸੀਤਾਂ ਬਣਾਈਆਂ। ਸ਼ਹਿਰ ਕਾਇਲ ਦੇ, ਜਿਸ ਨੂੰ ਅੱਜਕੱਲ੍ਹ ਅਲੀਗੜ੍ਹ ਕਹਿੰਦੇ ਹਨ, ਹਿੰਦੂਆਂ ਨੂੰ ਉਸ ਨੇ ਤਲਵਾਰ ਦੇ ਜ਼ੋਰ ਮੁਸਲਮਾਨ ਬਣਾਇਆ ਅਤੇ ਜਿਨ੍ਹਾਂ ਨੇ ਆਪਣਾ ਧਰਮ ਛੱਡਣੋਂ ਨਾਂਹ ਕੀਤੀ, ਉਹਨਾਂ ਨੂੰ ਮਾਰ ਮੁਕਾਇਆ। ਕਾਲੰਜਰ ਵਿੱਚ ਉਸ ਨੇ 113 ਮੰਦਰ ਢਾਹ ਕੇ ਉਹਨਾਂ ਦੀ ਥਾਂ ਮਸੀਤਾਂ ਬਣਵਾਈਆਂ, ਇਕ ਲੱਖ ਹਿੰਦੂਆਂ ਨੂੰ ਤਲਵਾਰ ਭੇਟ ਕੀਤਾ ਅਤੇ ਪੰਜਾਹ ਕੁ ਹਜ਼ਾਰ ਹੋਰਨਾਂ ਨੂੰ ਗ਼ੁਲਾਮ ਬਣਾਇਆ। ਕਿਹਾ ਜਾਂਦਾ ਹੈ ਕਿ ਹਿੰਦੂਆਂ ਦੀਆਂ ਗਲ ਸੜ ਰਹੀਆਂ ਲਾਸ਼ਾਂ ਨਾਲ ਧਰਤੀ ਲੁਕ ਵਾਂਗ ਕਾਲੀ ਹੋ ਗਈ।

3. 'ਮਿਨਹਾਜੁਲ ਸਿਰਾਜ' ਦੀ ਰਚਿਤ 'ਤਬਾਕਾਤਿ ਨਾਸਿਰੀ' ਵਿੱਚ ਲਿਖਿਆ ਹੈ ਕਿ ਜਦ ਮੁਹੰਮਦ ਬਖ਼ਤਿਆਰ ਖ਼ਿਲਜੀ ਨੇ ਬਿਹਾਰ ਫ਼ਤਹਿ ਕੀਤਾ ਤਾਂ ਉਸ ਨੇ ਇਕ ਲੱਖ ਬ੍ਰਾਹਮਣਾਂ ਨੂੰ ਕਤਲ ਕੀਤਾ ਅਤੇ ਪੁਰਾਤਨ ਸੰਸਕ੍ਰਿਤ ਪੁਸਤਕਾਂ ਦੇ ਬੜੇ ਪ੍ਰਸਿੱਧ ਤੇ ਬਹੁਮੁੱਲੇ ਪੁਸਤਕਾਲੇ ਨੂੰ ਸਾੜ ਦਿੱਤਾ।

4. ਤਾਜ਼ੀਆਤੁਲ ਅਮਸਾਰ ਵਾ 'ਤਜਰੀਆਤੁਲ ਆਸਾਰ' ਵਿੱਚ ਅਬਦੁੱਲਾ ਵੱਸਫ਼ ਲਿਖਦਾ ਹੈ ਜਦ ਇਲਾਉੱਦੀਨ ਖ਼ਿਲਜੀ (1295-1316 ਈਸਵੀ) ਨੇ ਕੰਬੇ ਖਾੜੀ ਦੇ ਮੂੰਹ ਪਾਸ ਵਸਦੇ ਸ਼ਹਿਰ ਕੰਬਾਅਤ ਉੱਤੇ ਕਬਜ਼ਾ ਕੀਤਾ ਤਾਂ ਉਸ ਨੇ ਇਸਲਾਮ ਦੀ ਸ਼ਾਨ ਤੇ ਵਡਿਆਈ ਦੀ ਖ਼ਾਤਰ ਉੱਥੋਂ ਦੇ ਸਾਰੇ ਬਾਲਗ਼ ਹਿੰਦੂ ਮਰਦਾਂ ਨੂੰ ਕਤਲ ਕਰ ਦਿੱਤਾ, ਲਹੂ ਦੇ ਦਰਿਆ ਵਹਾਏ, ਦੇਸ਼ ਦੀਆਂ ਜ਼ਨਾਨੀਆਂ ਨੂੰ ਉਹਨਾਂ ਨੇ ਸੋਨੇ-ਚਾਂਦੀ ਦੇ ਗਹਿਣਿਆਂ ਤੇ ਹੀਰੇ ਜਵਾਹਰਾਂ ਸਣੇ ਆਪਣੇ ਦੇਸ਼ ਵਿੱਚ ਘੱਲ ਦਿੱਤਾ ਅਤੇ ਤਕਰੀਬਨ ਵੀਹ ਹਜ਼ਾਰ ਕਵਾਰੀਆਂ ਕੰਨਿਆਵਾਂ ਨੂੰ ਆਪਣੀਆਂ ਨਿੱਜ ਦੀਆਂ ਗੋਲੀਆਂ ਬਣਾ ਲਿਆ।

'ਇਕ ਵਾਰ ਇਲਾਉੱਦੀਨ ਨੇ ਆਪਣੇ ਕਾਜ਼ੀ ਪਾਸੋਂ ਪੁੱਛਿਆ ਕਿ ਹਿੰਦੂਆਂ ਬਾਬਤ ਇਸਲਾਮੀ ਸ਼ਰ੍ਹਾ ਕੀ ਹੈ। ਅੱਗੋਂ ਕਾਜ਼ੀ ਨੇ ਉੱਤਰ ਦਿੱਤਾ, 'ਹਿੰਦੂ ਧਰਤੀ ਦੀ ਨਿਆਈਂ ਹਨ, ਜੇ ਉਹਨਾਂ ਪਾਸੋਂ ਚਾਂਦੀ ਮੰਗੀ ਜਾਵੇ ਤਾਂ ਉਹਨਾਂ ਨੂੰ ਬੜੀ ਅਧੀਨਗੀ ਨਾਲ ਸੋਨਾ ਪੇਸ਼ ਕਰਨਾ ਚਾਹੀਦਾ ਹੈ ਅਤੇ ਜੇ ਕੋਈ ਮੁਸਲਮਾਨ ਕਿਸੇ ਹਿੰਦੂ ਦੇ ਮੂੰਹ ਵਿੱਚ ਥੁੱਕਣਾ ਚਾਹੇ, ਤਾਂ ਉਸ ਹਿੰਦੂ ਨੂੰ ਆਪਣਾ ਮੂੰਹ ਪੂਰੀ ਤਰ੍ਹਾਂ ਖੋਲ੍ਹ ਦੇਣਾ ਚਾਹੀਦਾ ਹੈ। ਖ਼ੁਦਾ ਨੇ ਹਿੰਦੂਆਂ ਨੂੰ ਮੁਸਲਮਾਨਾਂ ਦੇ ਗੋਲੇ ਬਣਨ ਲਈ ਹੀ ਬਣਾਇਆ ਹੈ। ਹਜ਼ਰਤ ਸਾਹਿਬ ਦਾ ਹੁਕਮ ਹੈ ਕਿ ਜੇ ਹਿੰਦੂ ਇਸਲਾਮ ਕਬੂਲ ਨਾ ਕਰਨ ਤਾਂ ਉਹਨਾਂ ਨੂੰ ਕੈਦਾਂ ਤੇ ਤਸੀਹੇ ਦੇਣੇ ਚਾਹੀਦੇ ਹਨ ਅਤੇ ਅੰਤ ਨੂੰ ਮਾਰ ਮੁਕਾਉਣਾ ਚਾਹੀਦਾ ਹੈ ਤੇ ਉਹਨਾਂ ਦੀ ਜਾਇਦਾਦ ਜ਼ਬਤ ਕਰ ਲੈਣੀ ਚਾਹੀਦੀ ਹੈ।'

5. 'ਤਵਰੀਖ਼ ਅਲਾਈ' ਜਾਂ 'ਖ਼ਜ਼ਾਇਨਉਲ ਫ਼ਤੂਹ' ਵਿੱਚ ਅਮੀਰ ਖ਼ੁਸਰੋ ਲਿਖਦਾ ਹੈ ਕਿ ਜਦ ਪਾਤਸ਼ਾਹ ਫ਼ੀਰੋਜ਼ਸ਼ਾਹ ਤੁਗ਼ਲਕ (1351-1388 ਈਸਵੀ) ਨੇ ਭੋਪਾਲ ਦੇ ਇਲਾਕੇ ਵਿੱਚ ਭਿਲਸਾ ਸ਼ਹਿਰ ਫ਼ਤਹਿ ਕੀਤਾ ਤਾਂ ਉਸ ਨੇ ਉਥੋਂ ਦੇ ਸਾਰੇ ਹਿੰਦੂ ਮੰਦਿਰ

ਢਾਹ ਦਿੱਤੇ ਤੇ ਉਹਨਾਂ ਵਿਚਲੀਆਂ ਮੂਰਤੀਆਂ ਉੱਥੋਂ ਲੈ ਗਿਆ। ਉਹਨਾਂ ਨੂੰ ਉਸ ਨੇ ਆਪਣੇ ਕਿਲ੍ਹੇ ਦੇ ਦਰਵਾਜ਼ੇ ਅੱਗੇ ਰੱਖ ਦਿੱਤਾ। ਉਹ ਹਰ ਰੋਜ਼ ਇਕ ਹਜ਼ਾਰ ਹਿੰਦੂਆਂ ਦੇ ਲਹੂ ਨਾਲ ਉਹਨਾਂ ਦਾ ਇਸ਼ਨਾਨ ਕਰਵਾਇਆ ਕਰਦਾ ਸੀ।

'ਕੋਹਾਨਾ ਦੇ ਹਿੰਦੂਆਂ ਨੂੰ, ਜਿਨ੍ਹਾਂ ਨੇ ਨਵਾਂ ਮੰਦਿਰ ਉਸਾਰਿਆ ਸੀ, ਉਸ ਨੇ ਆਪਣੇ ਮਹੱਲਾਂ ਦੇ ਸਾਹਮਣੇ ਕਤਲ ਕੀਤਾ ਤਾਂ ਜੋ ਸਭ ਜ਼ਿੰਮੀਆਂ ਨੂੰ (ਅਰਥਾਤ ਹਿੰਦੂਆਂ ਨੂੰ ਜੋ ਆਪਣੀ ਜ਼ਿੰਦਗੀ ਬਦਲੇ ਜਜ਼ੀਆ ਅਰਥਾਤ ਡੰਨ ਭਰਦੇ ਸਨ) ਇਹ ਪਤਾ ਲੱਗ ਜਾਵੇ ਕਿ ਮੁਸਲਮਾਨੀ ਰਾਜ ਵਿੱਚ ਕੋਈ ਹਿੰਦੂ ਅਜਿਹੀ ਸ਼ੈਤਾਨੀ ਭਰੀ ਕਰਤੂਤ ਨਹੀਂ ਕਰ ਸਕਦਾ।'

ਤੁਗ਼ਲਕਾਂ ਮਗਰੋਂ ਸੱਯਦ ਤੇ ਫੇਰ ਲੋਧੀ ਆਏ। ਉਹ ਸਾਰੇ ਹੀ ਮਜ਼੍ਹਬੀ ਈਰਖਾ ਨਾਲ ਭਰੇ ਹੋਏ ਸਨ। 'ਉਹਨਾਂ ਦੀ ਹਕੂਮਤ ਦੇ ਸਮੇਂ ਵਿੱਚ ਵੀ ਖ਼ੂਨ ਖ਼ਰਾਬੇ, ਜ਼ੁਲਮ ਅਤੇ ਦਗ਼ੇਬਾਜ਼ੀ ਦੀਆਂ ਝਾਕੀਆਂ ਤੋਂ ਬਿਨਾਂ ਹੋਰ ਕੁਝ ਘੱਟ-ਵੱਧ ਹੀ ਮਿਲਦਾ ਹੈ।'[1]

**ਸਿਕੰਦਰ ਲੋਧੀ**

ਅਸੀਂ ਹੁਣ ਉਸ ਸਮੇਂ ਤੱਕ ਪੁੱਜ ਗਏ ਹਾਂ ਜਦ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ। ਉਸ ਸਮੇਂ ਦਿੱਲੀ ਦਾ ਸੁਲਤਾਨ ਬਹਿਲੋਲ ਲੋਧੀ ਸੀ, ਜਿਸ ਨੇ 1450 ਈਸਵੀ ਤੋਂ ਲੈ ਕੇ 1488 ਈ: ਤੱਕ ਰਾਜ ਕੀਤਾ। ਜਿਸ ਸਮੇਂ ਗੁਰੂ ਜੀ ਜਵਾਨ ਹੋਏ, ਉਦੋਂ ਨੂੰ ਸਿਕੰਦਰ ਲੋਧੀ ਸੁਲਤਾਨ ਬਣ ਚੁੱਕਿਆ ਸੀ, ਜਿਸ ਨੇ 1488 ਤੋਂ 1517 ਈਸਵੀ ਤੱਕ ਰਾਜ ਕਮਾਇਆ। ਉਹਦੇ ਸਮੇਂ ਰਾਜ-ਪ੍ਰਬੰਧ ਪੂਰੀ ਤਰ੍ਹਾਂ 'ਸ਼ਰਈ ਹੋ ਗਿਆ ਅਤੇ ਸਰਕਾਰੀ ਤੌਰ 'ਤੇ ਹਿੰਦੂ ਪਰਜਾ ਨੂੰ ਮੁਸਲਮਾਨ ਬਣਾਉਣਾ ਸ਼ੁਰੂ ਕੀਤਾ ਗਿਆ।'[2] ਉਹ ਕੱਟੜ ਮੁਸਲਮਾਨ ਸੀ ਅਤੇ ਉਸ ਨੇ ਹਿੰਦੂ ਮੰਦਿਰਾਂ ਅਤੇ ਵਿਦਿਅਕ ਅਸਥਾਨਾਂ ਨੂੰ ਢਾਹੁਣ ਦਾ ਪ੍ਰਣ ਕਰ ਲਿਆ ਸੀ। ਜਦ ਇਕ ਮਹਾਤਮਾ ਨੇ ਇਹ ਕਿਹਾ ਕਿ ਬਾਦਸ਼ਾਹ ਨੂੰ ਪ੍ਰਜਾ ਦੇ ਧਰਮ ਵਿੱਚ ਦਖ਼ਲ ਨਹੀਂ ਦੇਣਾ ਚਾਹੀਦਾ ਤਾਂ ਸਿਕੰਦਰ ਨੇ ਤਲਵਾਰ ਧੂਹ ਕੇ ਉਸ ਨੂੰ ਕਿਹਾ, 'ਕੰਬਖ਼ਤਾ, ਕੀ ਤੂੰ ਇਹ ਕਹਿੰਦਾ ਏਂ ਕਿ ਹਿੰਦੂ ਧਰਮ ਠੀਕ ਹੈ?' ਸਿਕੰਦਰ ਲੋਧੀ ਨੇ

---

1. ਵੀ. ਏ. ਸਮਿਥ ਦੀ ਰਚਨਾ India in the Mohammadan Period, ਪੰਨਾ 250 ।
2. ਈਸ਼ਵਰੀ ਪ੍ਰਸਾਦ (History of Medieval India, ਸਫ਼ਾ 281) ਇਸੇ ਸਬੰਧ ਵਿੱਚ ਐਲੀਫਿਨਸਟਨ ਇਉਂ ਲਿਖਦਾ ਹੈ :—
   'ਉਹ ਥੋੜ੍ਹੇ ਜਿਹੇ ਉਹਨਾਂ ਹਠਧਰਮੀਆਂ ਵਿੱਚੋਂ ਸੀ ਜਿਹੜੇ ਹਿੰਦੁਸਤਾਨ ਦੇ ਤਖ਼ਤ ਉੱਤੇ ਬੈਠੇ। ਜਿਹੜੇ ਸ਼ਹਿਰ ਦੇ ਕਿਲ੍ਹੇ ਉਸ ਨੇ ਹਿੰਦੂਆਂ ਤੋਂ ਖੋਹੇ ਉਸ ਨੇ ਉਹਨਾਂ ਵਿਚਲੇ ਮੰਦਿਰ ਸਭ ਢਾਹ ਦਿੱਤੇ। ਉਸ ਨੇ ਆਪਣੇ ਰਾਜ ਵਿੱਚ ਹਿੰਦੂਆਂ ਨੂੰ ਤੀਰਥ ਯਾਤਰਾ ਕਰਨੋਂ ਅਤੇ ਕਈ ਹਿੰਦੂ ਤਿਉਹਾਰਾਂ ਸਮੇਂ ਪਵਿੱਤਰ ਦਰਿਆਵਾਂ ਵਿੱਚ ਇਸ਼ਨਾਨ ਕਰਨੋਂ ਵਰਜ ਛੱਡਿਆ ਸੀ। ਇਕ ਵਾਰ ਉਸ ਨੇ ਆਪਣੇ ਮਜ਼੍ਹਬੀ ਜੋਸ਼ ਨੂੰ ਬੇਇਨਸਾਫ਼ੀ ਤੇ ਬੇਰਹਿਮੀ ਦੀ ਹੱਦ ਤੱਕ ਪੁਚਾ ਦਿੱਤਾ। ਇਕ ਬ੍ਰਾਹਮਣ ਇਹ ਪ੍ਰਚਾਰ ਕਰਦਾ ਸੀ ਕਿ ਸਭ ਧਰਮ, ਜੋ ਉਹਨਾਂ ਉਪਰ ਸੱਚੇ ਦਿਲੋਂ ਤੁਰਿਆ ਜਾਵੇ, ਰੱਬ ਦੀਆਂ ਨਜ਼ਰਾਂ ਵਿੱਚ ਇਕੋ ਜਿਹੇ ਪ੍ਰਵਾਨ ਹਨ। ਉਸ ਨੇ ਉਸ ਬ੍ਰਾਹਮਣ ਨੂੰ ਆਪਣੇ ਰੂਬਰੂ ਸੱਦ ਕੇ ਹੁਕਮ ਦਿੱਤਾ ਸੀ ਕਿ ਬਾਰ੍ਹਾਂ ਕਾਜ਼ੀਆਂ ਨਾਲ ਆਪਣੀ ਇਸ ਰਾਇ ਪਰ ਚਰਚਾ ਕਰੋ। ਜਦ ਉਸ ਨੇ ਆਪਣੇ ਸਹਿਨਸ਼ੀਲਤਾ ਭਰੇ ਖੁੱਲ੍ਹ-ਦਿਲੇ ਅਸੂਲ ਛੱਡਣੋਂ ਨਾਂਹ ਕਰ ਦਿੱਤੀ ਤਾਂ ਉਸ ਨੂੰ ਜਾਨੋਂ ਮਾਰ ਦਿੱਤਾ ਗਿਆ। [ਹਿੰਦੁਸਤਾਨ ਦਾ ਇਤਿਹਾਸ (ਅੰਗਰੇਜ਼ੀ)] ਸਫ਼ਾ 410 ।

ਲਖਨਊ ਦੇ ਸੂਬੇ (ਹਾਕਮ), ਅਹਿਮਦ ਖ਼ਾਨ, ਨੂੰ ਇਸ ਕਰਕੇ ਕੈਦ ਕਰ ਦਿੱਤਾ ਕਿ ਉਸ ਨੇ ਹਿੰਦੂਆਂ ਦੇ ਇਖ਼ਲਾਕੀ ਗੁਣ ਵੇਖ ਕੇ ਉਹਨਾਂ ਉੱਤੇ ਜਬਰ ਕਰਨਾ ਛੱਡ ਦਿੱਤਾ ਸੀ। ਜਦ ਕੁਝ ਮੁਸਲਮਾਨਾਂ ਨੇ ਬੁਧਨ ਨਾਮੇ ਇਕ ਬ੍ਰਾਹਮਣ ਨੂੰ ਉਸ ਦੇ ਧਰਮ ਬਾਬਤ ਤਾੜਿਆ ਤੇ ਬੁਰਾ ਭਲਾ ਕਿਹਾ ਤਾਂ ਉਸ ਨੇ ਅੱਗੋਂ ਕਿਹਾ ਕਿ ਸਾਰੇ ਹੀ ਧਰਮ, ਜੇ ਉਹਨਾਂ ਉਪਰ ਸੱਚੇ ਦਿਲੋਂ ਅਮਲ ਕੀਤਾ ਜਾਵੇ, ਰੱਬ ਦੀਆਂ ਨਜ਼ਰਾਂ ਵਿੱਚ ਇਕੋ ਜਿਹੇ ਪ੍ਰਵਾਨ ਹੋ ਸਕਦੇ ਹਨ। ਸਿਕੰਦਰ ਨੇ ਉਸ ਨੂੰ ਆਪਣੇ ਦਰਬਾਰ ਵਿੱਚ ਤਲਬ ਕੀਤਾ ਅਤੇ ਹੁਕਮ ਦਿੱਤਾ ਕਿ ਆਪਣੀ ਰਾਇ ਬਾਬਤ ਬਾਰਾਂ ਚੋਣਵੇਂ ਕਾਜ਼ੀਆਂ ਨਾਲ ਚਰਚਾ ਕਰੇ। ਜਦ ਬਹੁਤ ਦਲੀਲਬਾਜ਼ੀ ਹੋ ਚੁੱਕੀ ਤਾਂ ਕਾਜ਼ੀਆਂ ਨੇ ਕਿਹਾ, "ਇਹ ਕਾਫ਼ਰ ਇਹ ਦਾਅਵਾ ਕਰਦਾ ਹੈ ਕਿ ਹਿੰਦੂਆਂ ਦਾ ਰੱਬ ਨੂੰ ਪੂਜਣ ਦਾ ਤਰੀਕਾ ਰੱਬ ਨੂੰ ਉੱਨਾ ਹੀ ਪ੍ਰਵਾਨ ਹੈ ਜਿੰਨਾ ਇਸਲਾਮੀ ਸੱਚਾ ਧਰਮ। ਇਸ ਅਪਰਾਧ ਦਾ ਫਲ ਇਸ ਨੂੰ ਇਹ ਮਿਲਣਾ ਚਾਹੀਦਾ ਹੈ ਕਿ ਜਾਂ ਤਾਂ ਇਹ ਕਲਮਾ ਪੜ੍ਹ ਕੇ ਸੱਚੇ ਧਰਮ ਵਿੱਚ ਸ਼ਾਮਲ ਹੋ ਜਾਵੇ, ਨਹੀਂ ਤਾਂ ਇਸ ਨੂੰ ਕਤਲ ਕੀਤਾ ਜਾਵੇ।' ਉਸ ਬ੍ਰਾਹਮਣ ਨੇ ਧਰਮ ਛੱਡਣੋਂ ਨਾਂਹ ਕਰ ਦਿੱਤੀ, ਜਿਸ ਕਰਕੇ ਉਸ ਨੂੰ ਕਤਲ ਕੀਤਾ ਗਿਆ ਅਤੇ ਕਾਜ਼ੀਆਂ ਨੂੰ ਬਹੁਤ ਸਾਰਾ ਇਨਾਮ ਦਿੱਤਾ ਗਿਆ।"[1]

'ਸੰਤ ਕਬੀਰ ਸਿਕੰਦਰ ਲੋਧੀ ਦੇ ਸਮੇਂ ਹੋਇਆ ਤੇ ਉਸ ਨੂੰ ਇਸ ਨੇ ਬੜੇ ਤਸੀਹੇ ਦਿੱਤੇ।"[2]

ਸਾਨੂੰ ਇਹ ਚੇਤਾ ਰੱਖਣਾ ਚਾਹੀਦਾ ਹੈ ਕਿ ਸਿਕੰਦਰ ਲੋਧੀ ਜਿਹੇ 'ਵਹਿਸ਼ੀ ਹਠ-ਧਰਮੀ' ਦੇ ਸਮੇਂ ਹੀ ਗੁਰੂ ਨਾਨਕ ਦੇਵ ਜੀ ਨੇ ਆਪ-ਹੁਦਰੇ ਗ਼ੈਰ-ਜ਼ਿੰਮੇਂਵਾਰ ਹਾਕਮਾਂ ਦੇ ਜ਼ੁਲਮਾਂ ਵਿਰੁੱਧ ਅਤੇ ਇਸਲਾਮ ਤੇ ਹਿੰਦੂ ਧਰਮ ਦੇ ਭੈੜੇ ਰਿਵਾਜਾਂ ਤੇ ਤ਼ਰੀਕਿਆਂ ਵਿਰੁੱਧ, ਜਹਾਦ ਸ਼ੁਰੂ ਕੀਤਾ ਅਤੇ ਡੰਕੇ ਦੀ ਚੋਟ ਨਾਲ ਵੰਗਾਰ ਕੇ ਕਿਹਾ ਕਿ ਸਭ ਮਨੁੱਖ ਇਕੋ ਪਿਤਾ ਦੇ ਜਾਏ ਹਨ ਅਤੇ ਇਸ ਕਰਕੇ ਹਰ ਤਰ੍ਹਾਂ ਤੇ ਹਰ ਪਹਿਲੂ ਤੋਂ—ਨਸਲ ਜਾਂ ਧਰਮ ਵਿੱਚ, ਰਾਜਸੀ ਹੱਕਾਂ ਤੇ ਧਾਰਮਿਕ ਆਸਾਂ ਵਿੱਚ—ਇਕ ਦੂਜੇ ਦੇ ਬਰਾਬਰ ਹਨ। ਜਿਹਾ ਕਿ ਅਸੀਂ ਅੱਗੇ ਚੱਲ ਕੇ ਵੇਖਾਂਗੇ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿਕੰਦਰ ਲੋਧੀ ਦੇ ਹੁਕਮ ਅਧੀਨ ਗ੍ਰਿਫ਼ਤਾਰ ਤੇ ਕੈਦ ਕੀਤਾ ਗਿਆ, ਕਿਉਂਕਿ ਉਸ ਪਾਤਸ਼ਾਹ ਦੇ ਕਾਰਦਾਰਾਂ ਨੇ ਉਸ ਨੂੰ ਇਹ ਦੱਸਿਆ ਸੀ ਕਿ ਇਕ ਫ਼ਕੀਰ, ਜਿਸ ਦੇ ਧਾਰਮਿਕ ਸਿਧਾਂਤ ਕੁਰਾਨ ਤੇ ਵੇਦਾਂ ਦੇ ਸਿਧਾਂਤਾਂ ਨਾਲੋਂ ਹੋਰਵੇਂ ਹਨ। ਲੋਕਾਂ ਵਿੱਚ ਖੁੱਲ੍ਹਮ ਖੁੱਲ੍ਹਾ ਪ੍ਰਚਾਰ ਕਰ ਰਿਹਾ ਹੈ ਅਤੇ ਜਿਹੜੀ ਮਹੱਤਤਾ ਉਹ ਪ੍ਰਾਪਤ ਕਰ ਰਿਹਾ ਹੈ ਉਹ ਰਾਜ ਵਾਸਤੇ ਗੰਭੀਰ ਸਾਬਤ ਹੋ ਸਕਦੀ ਹੈ।"[3]

### ਜਬਰਨ ਸੁੰਨਤਾਂ

ਇਕ ਮੁਸਲਮਾਨ ਲਿਖਾਰੀ ਦੀ ਲਿਖਤ ਦੇ ਆਧਾਰ ਉੱਤੇ ਇਹ ਦੱਸਿਆ ਜਾ ਚੁੱਕਿਆ ਹੈ ਕਿ ਮਜ਼੍ਹਬੀ ਜਨੂੰਨ ਅਤੇ ਲੁੱਟ-ਮਾਰ ਤੇ ਵਿਸ਼ਈ ਭੋਗਾਂ ਦੇ ਲਾਲਚ ਕਰਕੇ ਹੀ ਮੁਸਲਮਾਨਾਂ ਨੇ ਹਿੰਦੁਸਤਾਨ ਉਪਰ ਹੱਲਾ ਕੀਤਾ ਸੀ। ਜਦ ਇਥੇ ਉਹਨਾਂ ਦਾ ਰਾਜ

---

1. ਈਸ਼ਵਰੀ ਪ੍ਰਸਾਦ ਦੀ ਉਪਰ ਦੱਸੀ ਕਿਤਾਬ ਵਿੱਚੋਂ ਸੰਖੇਪਤਾ।
2. ਮੈਕਾਲਿਫ਼ ।
3. ਸਯਦ ਮੁਹੰਮਦ ਲਤੀਫ਼, ਪੰਨਾ 245।

ਕਾਇਮ ਹੋ ਗਿਆ ਤਾਂ ਉਹਨਾਂ ਨੇ ਹਿੰਦੂਆਂ ਨੂੰ ਬਦੋ-ਬਦੀ ਮੁਸਲਮਾਨ ਬਣਾਉਣਾ ਆਪਣੇ ਰਾਜ ਦਾ ਮੁੱਖ-ਮੰਤਵ ਬਣਾ ਲਿਆ। ਇਸ 'ਪਵਿੱਤਰ' ਕਾਰਜ ਦੀ ਸਿੱਧੀ ਵਾਸਤੇ ਸਭ ਢੰਗ ਤੇ ਤਰੀਕੇ, ਭਾਵੇਂ ਉਹ ਕਿੰਨੇ ਵੀ ਅਪਵਿੱਤਰ ਕਿਉਂ ਨਾ ਹੁੰਦੇ, ਯੋਗ ਸਮਝੇ ਜਾਂਦੇ ਸਨ। ਹਿੰਦੂਆਂ ਨੂੰ ਆਪਣਾ ਧਰਮ ਛੱਡਣ ਲਈ ਮਜਬੂਰ ਕਰਨ ਦੀ ਖ਼ਾਤਰ ਉਹਨਾਂ ਨੂੰ ਹਰ ਤਰ੍ਹਾਂ ਤੰਗ ਤੇ ਦੁੱਖੀ ਕੀਤਾ ਜਾਂਦਾ ਸੀ, ਲਾਲਚ ਦਿੱਤੇ ਜਾਂਦੇ ਸਨ, ਰਾਜਸੀ ਤੇ ਆਰਥਿਕ ਉਖਿਆਈਆਂ ਦਿੱਤੀਆਂ ਜਾਂਦੀਆਂ ਸਨ। ਇਸਲਾਮੀ ਰਾਜ ਦੇ ਅਸੂਲਾਂ ਅਨੁਸਾਰ ਮੁਸਲਮਾਨੀ ਰਾਜ ਵਿੱਚ ਹਿੰਦੂਆਂ ਲਈ ਕੋਈ ਥਾਂ ਨਹੀਂ। ਅੱਲਾ ਪਾਕ ਸੰਸਾਰ ਦਾ ਵਾਹਦ ਤੇ ਬੇਸ਼ਰੀਕ ਹਾਕਮ ਹੈ। ਮੁਸਲਮਾਨ ਬਾਦਸ਼ਾਹ ਅੱਲਾ ਦਾ ਪ੍ਰਤੀਨਿਧ ਹਾਕਮ ਹੈ। ਇਸ ਕਰਕੇ ਉਸ ਦਾ ਫ਼ਰਜ਼ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਚਲਾਏ ਹੋਏ ਸੱਚੇ ਦੀਨ ਦਾ ਹਰ ਸੰਭਵ ਤਰੀਕੇ ਨਾਲ ਵਾਧਾ ਕਰੇ। ਹੋਰ ਸਾਰੇ ਧਰਮ ਝੂਠੇ ਹਨ ਅਤੇ ਕਾਇਮ ਰਹਿਣ ਦਿੱਤੇ ਜਾਣ ਦੇ ਲਾਇਕ ਨਹੀਂ। ਇਸਲਾਮ ਤੋਂ ਇਨਕਾਰੀ ਹੋਣ ਦੀ ਕਿਸੇ ਨੂੰ ਆਗਿਆ ਨਹੀਂ ਦਿੱਤੀ ਜਾ ਸਕਦੀ। ਮੋਮਨ ਨੂੰ ਇਹ ਹੁਕਮ ਹੈ ਕਿ ਜਿੱਥੇ ਕਿਤੇ ਕਾਫ਼ਰ ਮਿਲਣ ਉਹਨਾਂ ਨੂੰ ਜਾਂ ਕਲਮਾ ਪੜ੍ਹਾਵੇ ਜਾਂ ਉਹਨਾਂ ਦੀ ਅਲਖ ਮੁਕਾਵੇ।[1] ਇਸਲਾਮੀ ਰਾਜ ਵਿੱਚ ਜਿਉਂਦੇ ਰਹਿਣ ਦਾ ਕਾਫ਼ਰਾਂ ਦਾ ਕੋਈ ਹੱਕ ਨਹੀਂ, ਪਰ ਜੇ ਉਹਨਾਂ ਦਾ ਪੂਰੀ ਤਰ੍ਹਾਂ ਨਾਸ਼ ਕਰਨਾ ਜਾਂ ਸਾਰਿਆਂ ਨੂੰ ਇਸਲਾਮ ਵਿੱਚ ਲਿਆਉਣਾ ਅਸੰਭਵ ਜਾਂ ਮੁਸ਼ਕਲ ਹੋਵੇ ਤਾਂ ਉਹਨਾਂ ਨੂੰ ਇਕ ਜ਼ਰੂਰੀ ਬਦੀ ਸਮਝ ਕੇ ਰਹਿਣ ਦਿੱਤਾ ਜਾ ਸਕਦਾ ਹੈ ਪਰ ਜਾਨ-ਬਖ਼ਸ਼ੀ ਬਦਲੇ ਉਹਨਾਂ ਨੂੰ ਜਜ਼ੀਆ (ਡੰਨ) ਭਰਨਾ ਪੈਂਦਾ ਹੈ ਅਤੇ ਉਹਨਾਂ ਲਈ ਜ਼ਰੂਰੀ ਹੈ ਕਿ ਮਾਤਹਿਤ ਕੌਮ ਵਾਂਗ ਨਿਮਰਤਾਈ, ਦੀਨਤਾ ਅਤੇ ਸਤਿਕਾਰ ਭਰੇ ਤਰੀਕੇ ਨਾਲ ਦਿਨ ਕਟੀ ਕਰਨ।[2]

### ਇਖ਼ਲਾਕੀ ਗਿਰਾਵਟ

ਇਸ ਪਾਲਿਸੀ ਨੇ ਜਿਸ ਨੂੰ ਅੱਲ੍ਹਾ ਪਾਕ ਵੱਲੋਂ ਪ੍ਰਵਾਨ ਸਮਝਿਆ ਜਾਂਦਾ ਸੀ, ਉਹਨਾਂ ਸਭ ਲੋਕਾਂ ਦੇ ਲੋਭ ਤੇ ਵਿਸ਼ੱਈ ਚੇਸ਼ਟਾਵਾਂ ਨੂੰ ਖੁੱਲ੍ਹ ਦੇ ਦਿੱਤੀ ਜਿਨ੍ਹਾਂ ਵਿੱਚ ਪ੍ਰਜਾ ਉਪਰ ਕੁਝ ਤਾਕਤ ਤੇ ਅਖ਼ਤਿਆਰ ਪ੍ਰਾਪਤ ਸਨ। ਨਿੱਕ-ਵੱਡੇ ਸਾਰੇ ਹੀ ਆਪਣਾ ਇਸਲਾਮੀ

---

1. "ਜਦੋਂ ਪਾਕ ਮਹੀਨੇ ਲੰਘ ਜਾਣ, ਉਹਨਾਂ ਨੂੰ ਮਾਰ ਦਿਓ ਜਿਹੜੇ ਰੱਬ ਦੇ ਸ਼ਰੀਕ ਹੋਰ ਦੇਵਤੇ ਮੰਨਦੇ ਹਨ। ਜਿੱਥੇ ਵੀ ਉਹ ਮਿਲਣ ਉਹਨਾਂ ਨੂੰ ਮਾਰੋ।.......ਪਰ ਜੇ ਉਹ ਕੁਫ਼ਰ ਛੱਡ ਕੇ ਦੀਨ ਮੰਨ ਲੈਣ ਤਾਂ ਉਹਨਾਂ ਨੂੰ ਜਾਣ ਦਿਓ। ਕਾਫ਼ਰਾਂ ਨੂੰ ਕਹੋ, "ਜੇ ਤੁਸੀਂ ਕੁਫ਼ਰ ਛੱਡ ਦਿਓ ਤਾਂ ਪਿਛਲੀ ਕੀਤੀ ਤੁਹਾਨੂੰ ਮਾਫ਼ ਕੀਤੀ ਜਾਵੇਗੀ।" ਪਰ ਜੇ ਉਹ ਫਿਰ ਕੁਫ਼ਰ ਵੱਲ ਹੀ ਮੁੜ ਪੈਣ ਤਾਂ ਉਹਨਾਂ ਦੇ ਵਿਰੁੱਧ ਲੜੋ ਅਤੇ ਉਦੋਂ ਤੱਕ ਲੜਦੇ ਰਹੋ ਜਦ ਤੱਕ ਲੜਾਈ ਝਗੜਾ ਸਭ ਮੁਕ ਨਾ ਜਾਵੇ ਅਤੇ ਸਭ ਥਾਂ ਇਸਲਾਮ ਨਾ ਫੈਲ ਜਾਵੇ।"

   (ਕੁਰਾਨ ਸ਼ਰੀਫ਼, 8 ਤੇ 9)

2. ਅਰਬ ਦੇਸ਼ ਤੋਂ ਬਾਹਰ ਦੇ ਕਾਫ਼ਰਾਂ ਬਾਬਤ ਸ਼ਫ਼ੀ ਦਾ ਖ਼ਿਆਲ ਹੈ ਕਿ ਸ਼ਰ੍ਹਾ ਅਨੁਸਾਰ ਉਹ ਵੀ ਮਾਰੇ ਜਾਣ ਦੇ ਲਾਇਕ ਹਨ, ਪਰ ਬਾਕੀ ਦੇ ਇਮਾਮ ਕਹਿੰਦੇ ਹਨ ਕਿ ਅਜਿਹਿਆਂ ਨੂੰ ਗ਼ੁਲਾਮ (ਨਫ਼ਰ) ਬਣਾਉਣ ਦੀ ਸ਼ਰ੍ਹਾ ਵਿੱਚ ਖੁੱਲ੍ਹ ਹੈ। ਇਸ ਤਰ੍ਹਾਂ ਉਹਨਾਂ ਨੂੰ ਮੌਕਾ ਦਿੱਤਾ ਜਾਂਦਾ ਹੈ ਜਿਸ ਵਿੱਚ ਅੱਲਾ ਦੇ ਫ਼ਜ਼ਲ ਨਾਲ ਉਹ ਸਿੱਧੇ ਰਾਹੇ ਪੈ ਜਾਣ, ਪਰ ਨਾਲ ਹੀ ਉਹਨਾਂ ਦੇ ਸਰੀਰ ਤੇ ਮਾਲ ਧਨ ਸਭ ਇਸਲਾਮ ਦੀ ਬਿਹਤਰੀ ਵਾਸਤੇ ਵਰਤੇ ਜਾਣ ਦੇ ਲਾਇਕ ਹੋ ਜਾਂਦੇ ਹਨ। [ਹਿਊਜ਼, ਇਸਲਾਮੀ ਮਹਾਂ-ਕੋਸ਼ (ਅੰਗਰੇਜ਼ੀ)] ਸਫ਼ਾ 710।

ਜੋਸ਼ ਪ੍ਰਗਟ ਕਰਨ ਵਿੱਚ ਇਕ-ਦੂਜੇ ਤੋਂ ਵੱਧ ਚੜ੍ਹ ਕੇ ਯਤਨ ਕਰਨ ਦੀ ਕੋਸ਼ਿਸ਼ ਕਰਦੇ ਸਨ ਕਿਉਂਕਿ ਅਜਿਹੇ ਉੱਦਮ ਨਾਲ ਉਹਨਾਂ ਨੂੰ ਨਾ ਕੇਵਲ ਇਸ ਜਗਤ ਵਿੱਚ ਹੀ ਮਨ-ਮਰਜ਼ੀ ਦੀਆਂ ਮੌਜਾਂ ਕਰਨ ਦਾ ਮੌਕਾ ਮਿਲ ਜਾਂਦਾ ਸੀ, ਸਗੋਂ ਨਾਲ ਹੀ ਖ਼ੁਦਾ ਦੀਆਂ ਖ਼ੁਸ਼ੀਆਂ ਤੇ ਬਹਿਸ਼ਤਾਂ ਵਿੱਚ ਸਦੀਵੀ ਰੰਗ ਮਾਣਨ ਦੇ ਇਕਰਾਰ ਵੀ ਮਿਲਦੇ ਸਨ। ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਅਜਿਹੇ ਰਾਜ ਵਿੱਚ ਹਿੰਦੂਆਂ ਜ਼ਿੰਮੀਆਂ ਦਾ (ਜਿਨ੍ਹਾਂ ਨੂੰ ਉਹਨਾਂ ਦੀ ਜਾਨ-ਬਖ਼ਸ਼ੀ ਬਦਲੇ ਜਜ਼ੀਆ ਦੇਣਾ ਪੈਂਦਾ ਸੀ) ਕੀ ਹਾਲ ਹੁੰਦਾ ਹੋਵੇਗਾ। ਸੱਯਦ ਮੁਹੰਮਦ ਲਤੀਫ਼ ਲਿਖਦਾ ਹੈ, "ਉਹਨਾਂ ਦਿਨਾਂ ਵਿੱਚ ਹਿੰਦੂਆਂ ਅਤੇ ਮੁਸਲਮਾਨਾਂ ਵਿਚਾਲੇ ਬੜੀ ਡੂੰਘੀ ਨਫ਼ਰਤ ਮੌਜੂਦ ਸੀ ਅਤੇ ਸਾਰੀ ਗ਼ੈਰ-ਮੁਸਲਮਾਨ ਪ੍ਰਜਾ ਨੂੰ ਮੁਸਲਮਾਨ ਹਾਕਮਾਂ ਵੱਲੋਂ ਤੰਗੀਆਂ ਦਿੱਤੀਆਂ ਜਾਂਦੀਆਂ ਸਨ'।[1] ਨਤੀਜਾ ਇਹ ਹੋਇਆ ਕਿ ਚਾਰ ਚੁਫੇਰੇ ਪਾਪ, ਉਪੱਦਰ ਤੇ ਅੱਤਿਆਚਾਰ ਦਾ ਜ਼ੋਰ ਮੱਚ ਗਿਆ। ਰਾਜੇ ਤੇ ਪਰਜਾ ਜ਼ੁਲਮ ਕਰਨ ਵਾਲੇ ਤੇ ਜ਼ੁਲਮ ਸਹਿਣ ਵਾਲੇ, ਸਭ ਹੀ ਅਖ਼ਲਾਕੀ ਗਿਰਾਵਟ ਵਿੱਚ ਫਸੇ ਹੋਏ ਸਨ।

### ਜਬਰੀ ਦੀਨ ਪ੍ਰਚਾਰ ਦਾ ਇਸਲਾਮ ਉੱਤੇ ਅਸਰ

ਰਾਜਸੀ ਤਾਕਤ ਦੀ ਮਨ-ਆਏ ਢੰਗ ਨਾਲ ਕੀਤੀ ਗ਼ਲਤ ਵਰਤੋਂ ਤੋਂ ਪੈਦਾ ਹੋਈ-ਹੋਈ ਅਖ਼ਲਾਕੀ ਗਿਰਾਵਟ ਦਾ ਮੁਸਲਮਾਨ ਜੇਤੂਆਂ ਦੇ ਧਾਰਮਿਕ ਕਰਮਾਂ, ਰਿਵਾਜਾਂ ਤੇ ਵਿਸ਼ਵਾਸਾਂ ਉੱਪਰ ਵੀ ਕਾਫ਼ੀ ਅਸਰ ਪਿਆ। ਹਿੰਦੂ ਮੱਤ ਦੀ ਛੂਹ ਤੋਂ ਇਸਲਾਮ ਉੱਪਰ ਵੀ ਕਾਫ਼ੀ ਅਸਰ ਹੋਇਆ। ਹਿੰਦੂ ਜਨਤਾ ਦੀਆਂ ਨੀਵੀਆਂ ਜਾਤਾਂ ਦੇ ਵੱਡੀ ਗਿਣਤੀ ਵਿੱਚ ਮੁਸਲਮਾਨ ਬਣਾਏ ਜਾਣ ਦੇ ਕਾਰਨ ਇਹ ਜ਼ਰੂਰੀ ਹੋ ਗਿਆ ਕਿ ਅੱਲਾ ਦੇ ਸ਼ਰੀਕ ਹੀਣ ਹੋਣ ਦੇ ਕੱਟੜ ਇਸਲਾਮੀ ਮਸਲੇ ਨੂੰ ਕੁਝ ਨਰਮ ਕੀਤਾ ਜਾਵੇ। ਨਵੇਂ ਬਣੇ ਮੁਸਲਮਾਨਾਂ ਨੂੰ ਉਹਨਾਂ ਦੇਵੀ-ਦੇਵਤਿਆਂ ਨੂੰ ਛੱਡਣ ਲਈ ਪ੍ਰੇਰਨਾ ਔਖਾ ਸੀ, ਜਿਹੜੇ ਜਨਤਾ ਦੇ ਖ਼ਿਆਲਾਂ ਤੇ ਰਿਵਾਜਾਂ ਵਿੱਚ ਡੂੰਘਾ ਘਰ ਚੁੱਕੇ ਸਨ। ਉਹ ਅਜਿਹੇ ਰੱਬ ਦਾ ਧਿਆਨ ਨਹੀਂ ਸਨ ਧਾਰ ਸਕਦੇ ਜਿਸ ਤੱਕ ਕੇਵਲ ਅਰਬ ਦੇ ਹਜ਼ਰਤ ਰਾਹੀਂ ਹੀ ਪਹੁੰਚ ਹੋ ਸਕਦੀ ਸੀ; ਖ਼ਾਸ ਕਰ ਇਸ ਕਰਕੇ ਕਿ ਉਹਨਾਂ ਨੂੰ ਹਜ਼ਰਤ ਸਾਹਿਬ ਦਾ ਨਕਸ਼ਾ ਮਨ ਵਿੱਚ ਧਾਰਨ ਲਈ ਸਹਾਇਤਾ ਵਜੋਂ ਕੋਈ ਮੂਰਤੀ ਜਾਂ ਤਸਵੀਰ ਨਹੀਂ ਸੀ ਦਿੱਤੀ ਜਾਂਦੀ। ਦਿੱਸਣ ਵਾਲੇ ਚਿੰਨ੍ਹਾਂ ਤੋਂ ਬਿਨਾਂ ਕੇਵਲ ਦਿਮਾਗ਼ੀ ਖ਼ਿਆਲ ਉਨ੍ਹਾਂ ਦੇ ਦਿਮਾਗ਼ਾਂ ਦੀ ਵਿਤੋਂ ਬਾਹਰ ਸਨ। ਇਸ ਕਰਕੇ ਮੁਸਲਮਾਨ ਧਾਰਮਿਕ ਆਗੂਆਂ ਨੂੰ ਨਵੇਂ ਬਣੇ ਮੁਸਲਮਾਨਾਂ ਦੀ ਲੋੜ ਪੂਰੀ ਕਰਨ ਲਈ ਜਤਨ ਕਰਨੇ ਪਏ। ਨਤੀਜਾ ਇਹ ਹੋਇਆ ਕਿ ਰੱਬ ਦੀ ਦਰਗਾਹੇ ਸਿਫ਼ਾਰਿਸ਼ ਕਰਨ ਵਾਲੀਆਂ ਅਨੇਕ ਹਸਤੀਆਂ ਘੜੀਆਂ ਗਈਆਂ ਅਤੇ ਹਿੰਦੂਆਂ ਦੇ ਦੇਵੀ ਦੇਵਤਿਆਂ ਦੇ ਮੁਕਾਬਲੇ ਉੱਤੇ ਪੂਜਨੀਕ ਕਰਾਰ ਦਿੱਤੀਆਂ ਗਈਆਂ। ਹੋਰ ਵੀ ਕਈ ਅਸਰ ਹੋਏ।

'ਜਾਤ-ਪਾਤ ਦੇ ਅਭਿਮਾਨ ਭਰੇ ਭੇਦ ਅਤੇ ਬ੍ਰਾਹਮਣਾਂ ਦਾ ਜੋ ਸਤਿਕਾਰ ਹੁੰਦਾ ਸੀ ਉਹ ਵਹਿਸ਼ੀ ਜੇਤੂਆਂ ਦੇ ਧਿਆਨ ਵਿੱਚ ਆਉਣ ਤੇ ਉਹਨਾਂ ਦੀ ਸਲਾਹੁਤ ਪ੍ਰਾਪਤ ਕਰਨ ਵਿੱਚ ਅਸਫਲ ਨਾ ਰਹੇ। ਸ਼ੇਖ਼ਾਂ ਤੇ ਸੱਯਦਾਂ ਨੂੰ ਜਮਾਂਦਰੂ ਵਡਿਆਈ ਦਿੱਤੀ ਜਾਣ ਲੱਗ ਪਈ ਅਤੇ ਮੁਗ਼ਲ ਤੇ ਪਠਾਣ, ਰਾਜਪੂਤਾਂ ਵਾਕੁਰ, ਵੱਖ ਰਹਿਣ ਲੱਗ ਪਏ। ਪੁਰਾਣੇ ਭਰਮਾਂ

1. ਪੰਜਾਬ ਦਾ ਇਤਿਹਾਸ (ਅੰਗਰੇਜ਼ੀ), ਪੰਨਾ 240।

ਦੇ ਮੁਕਾਬਲੇ ਤੇ ਨਵੇਂ ਵਹਿਮ ਆ ਡਟੇ। ਕਰਾਮਾਤਾਂ ਦੀ ਗਿਣਤੀ ਵਿੱਚ ਪੀਰ ਤੇ ਸ਼ਹੀਦ ਸ਼੍ਰੀ ਕ੍ਰਿਸ਼ਨ ਤੇ ਭੈਰੋਂ ਦੇ ਬਰਾਬਰ ਹੋ ਗਏ ਅਤੇ ਜਿਨ੍ਹਾਂ ਅਨਗਿਣਤ ਹਸਤੀਆਂ ਨੂੰ ਰੱਬ ਦੀ ਦਰਗਾਹੇ ਮੁਸਲਮਾਨਾਂ ਦੀ ਸਿਫ਼ਾਰਿਸ਼ ਕਰਨ ਦੇ ਯੋਗ ਮੰਨਿਆ ਗਿਆ ਸੀ, ਉਹਨਾਂ ਦੀ ਪੂਜਾ ਵਿੱਚ ਫਸ ਕੇ ਮੁਸਲਮਾਨਾਂ ਨੂੰ ਰੱਬ ਦੇ ਇਕ ਹੋਣ ਦਾ ਮਸਲਾ ਭੁੱਲ ਹੀ ਗਿਆ।[1] ਸਹਿਜੇ ਮੁਸਲਮਾਨ ਧਾਰਮਿਕ ਆਗੂਆਂ—ਸ਼ੇਖ਼ਾਂ, ਸੱਯਦਾਂ, ਮੁੱਲਾਂ ਤੇ ਫ਼ਕੀਰਾਂ—ਦਾ ਭਰਮਾਂ ਭਰੇ ਮੁਸਲਮਾਨਾਂ ਦੇ ਹਿਰਦਿਆਂ ਉੱਪਰ ਉੱਨਾ ਹੀ ਛੱਪਾ ਬਹਿ ਗਿਆ ਜਿੰਨਾ ਬ੍ਰਾਹਮਣਾਂ, ਪੰਡਤਾਂ ਤੇ ਸਾਧੂਆਂ ਦਾ ਹਿੰਦੂਆਂ ਉੱਪਰ ਸੀ। ਭੋਲੀ-ਭਾਲੀ ਮੁਸਲਮਾਨ ਜਨਤਾ ਦੇ ਦਿਲਾਂ ਉੱਪਰ ਇਸ ਛੱਪੇ ਨੂੰ ਪੱਕਿਆਂ ਕਰਨ ਦੀ ਖ਼ਾਤਰ ਹਿੰਦੂਆਂ ਦੀ ਰੀਸੇ ਜਾਦੂ, ਟੂਣਿਆਂ ਤੇ ਤਪਾਂ ਦੀ ਖੁੱਲ੍ਹੀ ਤਰ੍ਹਾਂ ਵਰਤੋਂ ਕੀਤੀ ਜਾਂਦੀ ਸੀ। ਰੱਬ ਦੇ ਇਕ ਹੋਣ ਦਾ ਮਸਲਾ ਅੱਧ-ਭੁੱਲਾ ਆਦਰਸ਼ ਹੀ ਰਹਿ ਗਿਆ। ਮੁੱਲਾਂ ਅਤੇ ਉਹਨਾਂ ਦੇ ਫ਼ਰੇਬਾਂ ਤੇ ਭਰਮਾਂ ਨੇ ਮੈਦਾਨ ਮੱਲਿਆ ਹੋਇਆ ਸੀ। ਮੁਸਲਮਾਨ ਜਨਤਾ ਨੂੰ ਹਜ਼ਰਤ ਮੁਹੰਮਦ ਸਾਹਿਬ ਦੇ ਅਸਲੀ ਉਪਦੇਸ਼ਾਂ ਦੀ ਬਹੁਤ ਘੱਟ ਸਮਝ ਪੈਂਦੀ ਸੀ। ਮੁਲਾਣਿਆਂ ਤੇ ਮੌਲਵੀਆਂ ਨੂੰ ਚਾਹੀਦਾ ਤਾਂ ਇਹ ਸੀ ਕਿ ਉਹ ਜਨਤਾ ਨੂੰ ਧਰਮ ਦੇ ਅਸਲੀ ਅਰਥਾਂ ਤੋਂ ਗਿਆਤ ਕਰਦੇ, ਪਰ ਉਹ ਸਗੋਂ ਲੋਕਾਂ ਦਾ ਧਿਆਨ ਗ਼ੈਰ-ਜ਼ਰੂਰੀ ਗੱਲਾਂ ਵੱਲ ਲਿਜਾ ਕੇ ਉਹਨਾਂ ਉੱਪਰ ਆਪਣਾ ਦਬਦਬਾ ਕਾਇਮ ਰੱਖਣਾ ਚਾਹੁੰਦੇ ਸਨ। ਇਸ ਕਰਕੇ ਹਿੰਦੂ ਗੁਆਂਢੀਆਂ ਵਾਕੁਰ ਬਹੁਤ ਸਾਰੇ ਮੁਸਲਮਾਨਾਂ ਲਈ ਵੀ ਧਰਮ ਕੇਵਲ ਬਾਹਰ ਦੇ ਵਿਖਾਵੇ, ਰਸਮਾਂ ਤੇ ਜ਼ਾਹਰਦਾਰੀ ਪੂਜਾ ਦੇ ਤੁੱਲ ਹੀ ਸੀ। ਮੁਸਲਮਾਨਾਂ ਦੇ ਰੋਜ਼ ਦੇ ਧਰਮ ਵਿੱਚ ਹਿੰਦੂਆਂ ਦੇ ਬੁੱਤਾਂ (ਠਾਕਰਾਂ) ਦੀ ਥਾਂ ਪੀਰਾਂ, ਫ਼ਕੀਰਾਂ ਤੇ ਸ਼ਹੀਦਾਂ ਦੇ ਮਕਬਰਿਆਂ ਨੇ ਮੱਲ ਲਈ ਅਤੇ ਉਹ ਪੂਜਨੀਕ ਤੇ ਯਾਤਰਾ-ਅਸਥਾਨ ਬਣ ਗਏ। ਮੁਲਾਣਿਆਂ ਅਤੇ ਫ਼ਕੀਰਾਂ ਦੇ ਅਸਰ ਹੇਠ ਆ ਕੇ ਲੋਕ ਖ਼ਾਸ-ਖ਼ਾਸ ਦਿਨਾਂ ਉੱਪਰ ਇਹਨਾਂ ਮਕਬਰਿਆਂ ਦੀ ਯਾਤਰਾ ਕਰਦੇ, ਯੋਗ ਭੇਟ ਚੜ੍ਹਾਉਂਦੇ, ਉਹਨਾਂ ਅੱਗੇ ਮੱਥੇ ਟੇਕਦੇ ਅਤੇ ਹਰ ਪ੍ਰਕਾਰ ਦੇ ਦੁਨਿਆਵੀ ਸੁੱਖਾਂ ਤੇ ਦਾਤਾਂ ਲਈ ਅਰਦਾਸਾਂ ਕਰਦੇ ਸਨ।

ਇਸ ਕਰਕੇ ਮੁਸਲਮਾਨਾਂ ਲਈ ਦੀਨ ਦੇ ਅਰਥ ਕੇਵਲ ਇਹੋ ਹੋ ਗਏ ਸਨ ਕਿ ਹਿੰਦੂਆਂ ਨੂੰ ਤੰਗ ਕਰਨ ਦਾ ਹੁਕਮ ਹੈ, ਹਰ ਪ੍ਰਕਾਰ ਦੇ ਭੋਗਾਂ ਤੇ ਬਦਚਲਨੀ ਦੀ ਖੁੱਲ੍ਹ ਹੈ ਅਤੇ ਕਈ ਬੇ-ਅਰਥ ਤੇ ਕਈ ਵੇਰ ਇਸਲਾਮ ਵਿਰੁੱਧ, ਧਾਰਮਿਕ ਰਸਮਾਂ ਜ਼ਰੂਰੀ ਹਨ। ਇਹ ਦੀਨ ਮੋਮਨਾਂ ਨੂੰ ਭਗਤੀ ਭਾਵ, ਉੱਚ-ਆਚਰਨ, ਆਪਾ ਵਾਰਨ ਅਤੇ ਮਨੁੱਖ ਮਾਤਰ ਉੱਪਰ ਦਇਆ ਲਈ ਪ੍ਰੇਰਨਾ ਕਰਨੋਂ ਹੱਟ ਚੁੱਕਿਆ ਸੀ।

---

1. ਸਰ ਗੋਕਲ ਚੰਦ ਨਾਰੰਗ ਰਚਿਤ 'ਸਿਖੀ ਦਾ ਕਾਇਆ ਪਲਟ' (ਅੰਗਰੇਜ਼ੀ), ਪੰਨਾ 5।

## ਕਾਂਡ—2

# *ਸਮੇਂ ਦੀ ਹਾਲਤ—2*

### ਹਿੰਦੂਆਂ ਦੀ ਜਾਤ-ਪਾਤ

ਹਿੰਦੂ ਖ਼ਾਸ ਕਰਕੇ ਧਾਰਮਿਕ ਰੁਚੀ ਵਾਲੇ ਬੰਦੇ ਤੁਰੇ ਆਏ ਹਨ। ਹਿੰਦੁਸਤਾਨ ਕਈ ਧਰਮਾਂ ਅਤੇ ਕਈ ਧਾਰਮਿਕ ਫ਼ਲਸਫ਼ਿਆਂ ਦੀ ਜਨਮ-ਭੂਮੀ ਹੈ। ਉਸ ਪੁਰਾਤਨ ਸਮੇਂ ਜਦ ਕਿ ਬਾਕੀ ਦੁਨੀਆਂ ਵਹਿਸ਼ੀ ਜਾਂ ਜਾਂਗਲੀ ਹਾਲਤ ਵਿੱਚ ਸੀ, ਹਿੰਦੁਸਤਾਨ ਵਿੱਚ ਹਿੰਦੂਆਂ ਨੂੰ ਉੱਚੇ ਦਰਜੇ ਦੀ ਸਭਿਅਤਾ ਦਾ ਮਾਣ ਪ੍ਰਾਪਤ ਸੀ। ਪਰ ਮੰਦੇ ਭਾਗਾਂ ਨੂੰ, ਹਿੰਦੂ ਬਰਾਦਰੀ ਪੁਰਾਤਨ ਸਮੇਂ ਹੀ ਗ਼ਲਤ ਰਾਹੇ ਪੈ ਗਈ। ਹਿੰਦੂ ਵਿਦਵਾਨਾਂ-ਬ੍ਰਾਹਮਣਾਂ ਨੇ ਇਕ ਅਨੋਖੀ 'ਕੰਮ ਦੀ ਵੰਡ' ਦੀ ਵਿਉਂਤ ਸੋਚੀ। ਆਪਣੇ ਆਪ ਲਈ ਕਾਫ਼ੀ ਵਿਹਲ ਤੇ ਸੁਖਾਲ ਦਾ ਪ੍ਰਬੰਧ ਕਰਨ ਦੇ ਖ਼ਿਆਲ ਨਾਲ ਉਹਨਾਂ ਨੇ ਵਰਨ-ਆਸ਼ਰਮ ਦੇ ਸਿਲਸਿਲੇ ਦੀ ਘਾੜਤ ਘੜੀ। ਵੈਰੀਆਂ ਨਾਲ ਲੜਨ ਅਤੇ ਜ਼ਿੰਦਗੀ ਦੀਆਂ ਜ਼ਰੂਰੀ ਲੋੜਾਂ ਪੂਰੀਆਂ ਕਰਨ ਦਾ ਸਾਮਾਨ ਪੈਦਾ ਕਰਨ ਦੇ ਸਖ਼ਤ ਅਤੇ ਖ਼ਤਰੇ ਭਰੇ ਕੰਮ ਉਹਨਾਂ ਨੇ ਹੋਰਨਾਂ ਦੇ ਹਵਾਲੇ ਕਰ ਦਿੱਤੇ। ਬ੍ਰਾਹਮਣਾਂ ਨੇ ਆਪਣੇ ਜ਼ਿੰਮੇਂ ਇਹ ਕੰਮ ਲਿਆ ਕਿ ਅਸੀਂ ਜੋਧਿਆਂ, ਕਿਰਤੀਆਂ, ਕਿਸਾਨਾਂ ਅਤੇ ਕੰਮੀਆਂ ਦੀ ਥਾਂ ਅਤੇ ਉਹਨਾਂ ਵੱਲੋਂ ਅਰਦਾਸਾਂ ਤੇ ਪੂਜਾ ਕਰਿਆ ਕਰਾਂਗੇ। ਜਿਹੜਾ ਵਿਹਲ ਉਹਨਾਂ ਨੂੰ ਇਸ ਤਰ੍ਹਾਂ ਮਿਲਿਆ ਉਸ ਨੂੰ ਉਹਨਾਂ ਨੇ ਪੂਜਾ ਦੀਆਂ ਅਜਿਹੀਆਂ ਗੁੰਝਲਦਾਰ ਰਸਮਾਂ ਘੜਨ ਵਿੱਚ ਖ਼ਰਚ ਕੀਤਾ ਜੋ ਉਹਨਾਂ ਤੋਂ ਬਿਨਾਂ ਹੋਰ ਕੋਈ ਅਦਾ ਹੀ ਨਾ ਕਰ ਸਕੇ। ਇਸ ਵਰਨ ਆਸ਼ਰਮ ਦਾ ਸਭ ਤੋਂ ਭੈੜਾ ਲੱਛਣ ਇਹ ਸੀ ਕਿ ਜਨਤਾ ਦਾ ਬਹੁਤ ਵੱਡਾ ਹਿੱਸਾ ਧਰਮ ਤੇ ਅਰਦਾਸ ਦੇ ਧਰਵਾਸ ਤੋਂ ਅਤੇ ਈਸ਼ਵਰ ਤੇ ਦੇਵਤਿਆਂ ਦੀ ਸਿੱਧੀ ਪੂਜਾ ਦੇ ਹੱਕ ਤੋਂ ਵਾਂਝਿਆ ਗਿਆ, ਰੱਬ ਉਹਨਾਂ ਲਈ ਨਹੀਂ ਸੀ। ਧਰਮ ਨਾਲ ਉਹਨਾਂ ਦਾ ਕੋਈ ਵਾਸਤਾ ਨਹੀਂ ਸੀ। ਉਹਨਾਂ ਨੂੰ ਪਵਿੱਤਰ ਭਜਨ ਸੁਣਨ ਜਾਂ ਮੰਦਰਾਂ ਤੇ ਠਾਕਰਾਂ ਦੇ ਨੇੜੇ ਜਾਣ ਦੀ ਵੀ ਖੁੱਲ੍ਹ ਨਹੀਂ ਸੀ। ਇਹਨਾਂ ਬਦਨਸੀਬ ਬੰਦਿਆਂ ਵਿੱਚੋਂ ਜੇ ਕੋਈ ਇਨ੍ਹਾਂ ਨੇਮਾਂ ਦੀ ਉਲੰਘਣਾ ਕਰਦਾ ਸੀ, ਤਾਂ ਉਸ ਨੂੰ ਸਖ਼ਤ ਸਜ਼ਾ ਮਿਲਦੀ ਸੀ।[1] ਉਹਨਾਂ ਨੂੰ ਵੱਡੀਆਂ ਜਾਤਾਂ ਦੀ ਸੇਵਾ ਕਰਨ ਉੱਪਰ ਹੀ ਸੰਤੁਸ਼ਟ ਰਹਿਣਾ ਪੈਂਦਾ ਸੀ। ਉਹਨਾਂ ਦਾ ਪਰਛਾਵਾਂ ਪੈਣ ਨਾਲ ਵੀ ਉੱਚੀਆਂ ਜਾਤਾਂ ਵਾਲੇ ਭਿੱਟੇ ਜਾਂਦੇ ਸਨ। ਸ਼ੂਦਰਾਂ ਵਿਚਾਰਿਆਂ ਦੀ ਅਜਿਹੀ ਭੈੜੀ ਦਸ਼ਾ ਸੀ। ਵੈਸ਼ਾਂ ਦੀ ਹਾਲਤ ਜ਼ਰਾ ਕੁ ਚੰਗੀ ਸੀ। ਉਹਨਾਂ ਨੂੰ ਵੀ ਹੋਰਨਾਂ ਦੀ ਖ਼ਾਤਰ ਮਿਹਨਤ ਕਰਨੀ ਤੇ ਜਫਰ ਜਾਲਣੇ ਪੈਂਦੇ ਸਨ। ਉਹਨਾਂ ਨੂੰ ਵੀ

---

1. "ਗੌਤਮ ਦੇ ਸ਼ਾਸਤਰ ਦੇ ਬਾਰ੍ਹਵੇਂ ਅਧਿਆਇ ਵਿੱਚ ਇਹ ਹਦਾਇਤ ਕੀਤੀ ਗਈ ਹੈ ਕਿ ਜੇ ਕੋਈ ਸ਼ੂਦਰ ਵੇਦ ਪਾਠ ਸੁਣ ਵੀ ਲਵੇ, ਤਾਂ ਉਸ ਦੇ ਕੰਨ ਪੱਘਰਾਏ ਸਿੱਕੇ ਜਾਂ ਮੋਮ ਨਾਲ ਬੰਦ ਕਰ ਦੇਣੇ ਚਾਹੀਦੇ ਹਨ; ਜੇ ਵੇਦਾਂ ਦੇ ਪਾਠ ਕਰੇ, ਤਾਂ ਉਸ ਦੀ ਜੀਭ ਕੱਟ ਦਿੱਤੀ ਜਾਵੇ ਅਤੇ ਜੇ ਉਸ ਪਾਸ ਵੇਦ ਹੋਣ, ਤਾਂ ਉਸ ਦੇ ਤਨ ਦੇ ਦੋ ਟੁਕੜੇ ਕਰ ਦੇਣੇ ਚਾਹੀਦੇ ਹਨ।"
(ਮੈਕਾਲਿਫ਼)

ਧਾਰਮਿਕ ਗ੍ਰੰਥ ਪੜ੍ਹਨ ਦੀ ਆਗਿਆ ਨਹੀਂ ਸੀ। ਇਹ ਕੰਮ ਉਹਨਾਂ ਦੀ ਥਾਂ ਬ੍ਰਾਹਮਣ ਕਰਦੇ ਸਨ। ਇਸ ਤਰ੍ਹਾਂ ਜਾਤ-ਪਾਤ ਦਾ ਭੇਦ ਬਹੁਤ ਸਾਰੀ ਬਦੀ ਤੇ ਸਖ਼ਤੀ ਅਤੇ ਕਈ ਤਰ੍ਹਾਂ ਦੇ ਜਬਰ ਦਾ ਕਾਰਨ ਬਣਿਆ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਹਿੰਦੂ ਧਰਮ ਨੀਵੀਂ ਤੋਂ ਨੀਵੀਂ ਹਾਲਤ ਤਕ ਪੁੱਜ ਚੁੱਕਿਆ ਸੀ। ਇਸ ਧਰਮ ਦੀ ਅਸਲ ਰੂਹ ਮਰ ਚੁੱਕੀ ਸੀ ਅਤੇ ਇਸ ਦੀ ਥਾਂ ਸਹਿਜੇ-ਸਹਿਜੇ ਬ੍ਰਾਹਮਣਾਂ ਦੀਆਂ ਰਚੀਆਂ ਹੋਈਆਂ ਧਾਰਮਿਕ ਰਸਮਾਂ ਤੇ ਪੂਜਾ ਦੇ ਤਰੀਕਿਆਂ ਨੇ ਲੈ ਲਈ ਸੀ। ਧਰਮ ਇਕ ਮਖ਼ੌਲ ਬਣ ਚੁੱਕਿਆ ਸੀ। 'ਖ਼ਾਸ ਤਰੀਕਿਆਂ ਨਾਲ ਇਸ਼ਨਾਨ ਕਰਨ, ਮੱਥੇ ਉੱਪਰ ਖ਼ਾਸ ਤਰ੍ਹਾਂ ਦੇ ਤਿਲਕ ਲਾਉਣ ਅਤੇ ਅਜਿਹੇ ਹੋਰ ਜ਼ਾਹਰਦਾਰੀ ਦੇ ਕੰਮਾਂ ਨੂੰ ਹੀ ਧਰਮ ਸਮਝਿਆ ਜਾਂਦਾ ਸੀ।' ਜਿੱਥੇ ਕਿਤੇ ਬੁੱਤ ਬਚੇ ਰਹਿ ਗਏ ਸਨ, ਉਹਨਾਂ ਦੀ ਪੂਜਾ, ਗੰਗਾ ਤੇ ਹੋਰ ਤੀਰਥਾਂ ਦੀ ਯਾਤਰਾ ਜਿੱਥੇ ਕਿਤੇ ਇਸ ਦੀ ਖੁੱਲ੍ਹ ਸੀ, ਵਿਆਹ ਤੇ ਸਸਕਾਰ ਆਦਿਕ ਰਸਮਾਂ ਦਾ ਪੂਰਾ ਕਰਨਾ, ਬ੍ਰਾਹਮਣਾਂ ਦੇ ਹੁਕਮ ਤੇ ਫ਼ੈਸਲੇ ਮੰਨਣਾ ਅਤੇ ਉਹਨਾਂ ਨੂੰ ਚੰਗੀ ਚੋਖੀ ਭੇਟ ਚਾੜ੍ਹਨੀ, ਇਹ ਕੁਝ ਹੀ ਉਸ ਵੇਲੇ ਦਾ ਹਿੰਦੂ ਧਰਮ ਸਮਝਿਆ ਜਾਂਦਾ ਸੀ ਜਿਹੜਾ ਆਮ ਜਨਤਾ ਵਿੱਚ ਪ੍ਰਚੱਲਤ ਸੀ।[1]

**ਬ੍ਰਾਹਮਣਾਂ ਦੇ ਹੱਥ-ਕੰਡੇ**

ਜੀਕੁਰ ਉੱਪਰ ਦੱਸ ਆਏ ਹਾਂ, ਬ੍ਰਾਹਮਣਾਂ ਨੇ ਆਪਣੇ ਆਪ ਨੂੰ ਧਾਰਮਿਕ ਆਗੂਆਂ ਦੀ ਪਦਵੀ ਦੇ ਲਈ ਸੀ ਅਤੇ ਧਰਮ ਦੇ ਨੇਮ ਦੇ ਰਾਖੇ ਤੇ ਠੇਕੇਦਾਰ ਅਸਥਾਪਨ ਕਰ ਲਿਆ ਸੀ। ਉਹ ਆਪਣੇ-ਆਪ ਨੂੰ ਰੱਬ ਦੀ ਖ਼ਾਸ ਨਿਵਾਜੀ ਹੋਈ, ਵਿਸ਼ੇਸ਼ਾਧਿਕਾਰੀ ਸ਼੍ਰੇਣੀ ਸਮਝਦੇ ਸਨ। ਉਹਨਾਂ ਨੇ ਆਪਣੇ ਆਪ ਨੂੰ ਕੇਵਲ ਧਰਮ ਦੇ ਰਖਵਾਲੇ ਹੀ ਅਸਥਾਪਿਤ ਨਹੀਂ ਸੀ ਕਰ ਲਿਆ, ਸਗੋਂ ਧਰਮ ਤੇ ਧਾਰਮਿਕ ਗਿਆਨ ਦੇ ਦਾਤੇ ਵੀ। ਪਵਿੱਤਰ ਗ੍ਰੰਥਾਂ ਦਾ ਪਾਠ ਵਿਚਾਰ ਕੇਵਲ ਉਹ ਹੀ ਕਰ ਸਕਦੇ ਸਨ। ਉਹਨਾਂ ਦੇ ਅਨੁਮਾਨ ਅਨੁਸਾਰ ਆਮ ਲੋਕ ਬੌਧਿਕ ਤੇ ਧਾਰਮਿਕ ਤੌਰ ਤੇ ਨੀਵੇਂ ਦਰਜੇ ਦੇ ਸਨ ਅਤੇ ਉਹਨਾਂ ਵਿੱਚ ਧਾਰਮਿਕ ਗ੍ਰੰਥ ਸਮਝਣ ਜੋਗੀ ਦਿਮਾਗ਼ੀ ਸ਼ਕਤੀ ਹੀ ਨਹੀਂ ਸੀ, ਪਰ ਬ੍ਰਾਹਮਣਾਂ ਵਿੱਚ ਵੀ ਧਰਮ ਦੀ ਅਸਲੀ ਰੂਹ ਨਹੀਂ ਸੀ ਰਹਿ ਗਈ। ਉਹਨਾਂ ਵਿੱਚ ਕਈਆਂ ਨੂੰ ਧਾਰਮਿਕ ਪੁਸਤਕਾਂ ਅਜੇ ਵੀ ਕੰਠ ਸਨ, ਪਰ ਜਿਹੜੇ ਧਾਰਮਿਕ ਮੰਤਰ ਉਹ ਮੁਕਤੀ ਦੀ ਆਸ ਵਿੱਚ ਰੋਜ਼ ਉਚਾਰਦੇ ਸਨ, ਉਹਨਾਂ ਦੇ ਨਾ ਉਹ ਅਰਥ ਹੀ ਜਾਣਦੇ ਸਨ ਅਤੇ ਨਾ ਹੀ ਉਹਨਾਂ ਦੀ ਸਿੱਖਿਆ ਅਨੁਸਾਰ ਉਹ ਆਪਣੇ ਜੀਵਨ ਨੂੰ ਹੀ ਢਾਲਦੇ ਸਨ। ਬਹੁਤੀ ਵੇਰ ਉਹਨਾਂ ਦੇ ਅਮਲੀ ਜੀਵਨ ਉਹਨਾਂ ਦੇ ਧਾਰਮਿਕ ਗ੍ਰੰਥਾਂ ਦੀ ਸਿੱਖਿਆ ਦੇ ਐਨ ਉਲਟ ਹੁੰਦੇ ਸਨ। ਉਹ ਅਖ਼ਲਾਕੀ ਅਤੇ ਰੂਹਾਨੀ ਦੋਵੇਂ ਤਰ੍ਹਾਂ ਡਿੱਗ ਚੁੱਕੇ ਸਨ। ਫਿਰ ਵੀ ਉਹਨਾਂ ਦਾ ਦਾਅਵਾ ਸੀ ਕਿ ਇਨਸਾਨਾਂ ਉੱਤੇ ਮਿਹਰ ਕਰ ਕੇ ਗੱਫੇ ਦੇਣ ਜਾਂ ਇਹਨਾਂ ਦੇ ਸਿਰ 'ਤੇ ਰਹੀ ਬਿਪਤਾ ਨੂੰ ਟਾਲਣ ਵਾਸਤੇ ਤੇਤੀ ਕਰੋੜ ਦੇਵੀ ਦੇਵਤਿਆਂ ਦੇ ਹਜ਼ੂਰ ਅਰਦਾਸ ਕਰਨੀ ਕੇਵਲ ਸਾਡਾ ਹੀ ਹੱਕ ਹੈ; ਦੇਵੀਆਂ ਦੇਵਤੇ ਸਾਡੀ ਸਲਾਹ ਬਗ਼ੈਰ ਕਿਸੇ ਪ੍ਰਾਣੀ ਉੱਪਰ ਰੱਤੀ ਭਰ ਦਇਆ ਕਰਨ ਨੂੰ ਤਿਆਰ ਨਹੀਂ। ਇੱਥੇ ਹੀ ਬੱਸ ਨਹੀਂ ਸੀ। ਬ੍ਰਾਹਮਣ ਲੋਕ ਇਹ ਵੀ ਦਾਅਵਾ ਕਰਦੇ ਸਨ ਕਿ ਇਸ ਜਗਤ ਵਿੱਚੋਂ ਅਗਲੀ ਦੁਨੀਆਂ ਵਿੱਚ ਜੋ ਚੀਜ਼ ਘੱਲਣੀ ਹੋਵੇ, ਉਹ ਸਾਡੇ ਸਰੀਰ ਰਾਹੀਂ ਘੱਲੀ ਜਾ ਸਕਦੀ ਹੈ। ਉਹ ਦੋਹਾਂ ਜਹਾਨਾਂ ਦੇ ਵਿਚਕਾਰ ਢੋਹਾ-ਢਾਈ

---

1. ਸਰ ਗੋਕਲ ਚੰਦ ਨਾਰੰਗ ਰਚਿਤ 'ਸਿੱਖੀ ਦਾ ਕਾਇਆ-ਪਲਟ' (ਅੰਗਰੇਜ਼ੀ), ਪੰਨਾ 5।

ਦੇ ਵਸੀਲੇ ਜਾਂ ਜਹਾਜ਼ ਦਾ ਕੰਮ ਦੇਂਦੇ ਸਨ। ਇਸ ਹੈਸੀਅਤ ਵਿੱਚ ਉਹ ਖੀਰ, ਪੂੜੇ ਤੇ ਪੇੜੇ ਖਾਂਦੇ ਅਤੇ ਸੁੰਦਰ ਕੀਮਤੀ ਪੁਸ਼ਾਕਾਂ ਤੇ ਗਹਿਣੇ ਪਹਿਨਦੇ ਸਨ ਅਤੇ ਸ਼ਰਧਾਲੂ, ਪਰ ਬੁੱਧੂ ਤੇ ਭਰਮਾਂ ਭਰੇ, ਲੋਕਾਂ ਨੂੰ ਕਹਿ ਦੇਂਦੇ ਸਨ 'ਇਹ ਸਭ ਉੱਤਮ ਵਸਤੂਆਂ ਤੁਹਾਡੇ ਵੱਡੇ-ਵਡੇਰਿਆਂ ਨੂੰ ਪੁੱਜ ਗਈਆਂ ਹਨ, ਉਹ ਬੜੇ ਪ੍ਰਸੰਨ ਹੋਏ ਹਨ।' ਇਸ ਭਾਰ ਢੁਆਈ ਦੀ ਸੇਵਾ ਕਰਨ ਬਦਲੇ ਉਹ ਭਾੜਾ ਵੀ ਚੋਖਾ ਲੈਂਦੇ ਸਨ।[1]

### ਇਸ ਸਿਲਸਿਲੇ ਦੇ ਅਸਰ

ਮਾਮਲਿਆਂ ਦੀ ਇਸ ਹਾਲਤ ਦੇ, ਜੋ ਸਹਿਜੇ-ਸਹਿਜੇ ਹੋਂਦ ਵਿੱਚ ਆਈ ਸੀ, ਘੱਟੋ-ਘੱਟ ਤਿੰਨ ਉੱਘੇ ਸਿੱਟੇ ਨਿਕਲੇ ਸਨ—ਆਮ ਜਨਤਾ ਧਰਮ-ਹੀਣ ਹੋ ਕੇ ਧਾਰਮਿਕ ਖ਼ੁਰਾਕ ਤੋਂ ਵਾਂਜੀ ਜਾ ਰਹੀ ਸੀ; ਇਕ ਹੰਕਾਰ ਭਰੀ, ਆਪਣੇ-ਆਪ ਨੂੰ ਉੱਚੀ-ਸੁੱਚੀ ਸਮਝਣ ਵਾਲੀ ਅਤੇ ਹੋਰਨਾਂ ਉੱਪਰ ਕਰੜਾ ਹੁਕਮ ਕਰਨ ਵਾਲੀ ਸ਼੍ਰੇਣੀ ਕਾਇਮ ਹੋ ਗਈ ਸੀ; ਅਤੇ ਹਿੰਦੂ ਕੌਮ ਬਹੁਤ ਸਾਰੇ ਅਜਿਹੇ ਫ਼ਿਰਕਿਆਂ ਵਿੱਚ ਵੰਡੀ ਗਈ ਸੀ, ਜਿਹੜੇ ਬਹੁਤੀ ਵੇਰ ਇਕ ਦੂਏ ਦੇ ਵਿਰੋਧੀ ਅਤੇ ਈਰਖਾਵਾਨ ਹੁੰਦੇ ਸਨ। ਇਸ ਤਰ੍ਹਾਂ ਧਰਮ ਲੋਕਾਂ ਨੂੰ ਇਕ-ਜਾਨ ਕਰਨ ਤੇ ਉਹਨਾਂ ਨੂੰ ਅਖ਼ਲਾਕੀ ਤੇ ਰੂਹਾਨੀ ਤੌਰ ਤੇ ਉੱਚਿਆਂ ਕਰਨ ਦੀ ਥਾਂ, ਦਿਮਾਗ਼ੀ ਤੇ ਰੂਹਾਨੀ ਗ਼ੁਲਾਮੀ ਤੇ ਅਖ਼ਲਾਕੀ ਗਿਰਾਵਟ ਪੈਦਾ ਕਰਨ ਅਤੇ ਹਿੰਦੂ ਬਰਾਦਰੀ ਨੂੰ ਪਾੜਨ ਦਾ ਵਸੀਲਾ ਬਣ ਗਿਆ।

### ਕੁਦਰਤੀ ਆਗੂਆਂ ਦਾ ਦ਼ਗਾ

ਜਿੱਥੇ ਬ੍ਰਾਹਮਣਾਂ ਨੇ ਧਾਰਮਿਕ ਵਿੱਦਿਆ ਕੇਵਲ ਆਪਣੇ ਪਾਸ ਰੱਖੀ ਅਤੇ ਇਸ ਤਰ੍ਹਾਂ ਹਿੰਦੂ ਬਰਾਦਰੀ ਨੂੰ ਅਖ਼ਲਾਕੀ ਤੇ ਰੂਹਾਨੀ ਗਿਰਾਵਟ ਦਾ ਸ਼ਿਕਾਰ ਬਣਾਇਆ, ਉੱਥੇ ਜੋਧਿਆਂ ਦੀ ਸ਼੍ਰੇਣੀ, ਕਸ਼ੱਤਰੀਆਂ, ਨੇ ਵੀ ਮੁਸਲਮਾਨੀ ਰਾਜ ਕਾਇਮ ਹੋ ਜਾਣ ਮਗਰੋਂ ਜੋ ਕੁਝ ਕੀਤਾ, ਉਹ ਬੜਾ ਹੀ ਹਾਨੀਕਾਰਕ ਸਾਬਤ ਹੋਇਆ। ਇਕ-ਇਕ ਕਰਕੇ ਉਹ ਮੁਸਲਮਾਨ ਹਮਲਾਵਰਾਂ ਤੋਂ ਹਾਰ ਖਾ ਚੁੱਕੇ ਸਨ। ਹੋਰ ਰਾਹ ਕੋਈ ਨਾ ਲੱਭਦਾ ਜਾਣ ਕੇ ਉਹਨਾਂ ਨੇ ਮੁਸਲਮਾਨ ਹਾਕਮਾਂ ਦਾ ਪੱਕਾ ਸਾਥ ਦੇਣ ਦਾ ਫ਼ੈਸਲਾ ਕਰ ਲਿਆ। ਆਪਣੇ ਆਪ ਨੂੰ ਉੱਚੇ ਖ਼ਾਨਦਾਨੀ ਲੋਕ ਸਮਝਣ ਕਰਕੇ ਉਹ ਆਮ ਲੋਕਾਂ ਨੂੰ ਨੀਵੇਂ ਅਤੇ ਹੀਣੇ ਗਿਣਦੇ ਸਨ। ਆਮ ਜਨਤਾ ਵਾਸਤੇ ਉਹਨਾਂ ਦੇ ਦਿਲਾਂ ਵਿੱਚ ਕੋਈ ਹਮਦਰਦੀ ਨਹੀਂ ਸੀ, ਸਗੋਂ ਉਹਨਾਂ ਨੇ ਮੁਸਲਮਾਨ ਹਾਕਮਾਂ ਨਾਲ ਰਲ ਕੇ ਹਿੰਦੂ ਜਨਤਾ ਨੂੰ ਲੁੱਟਣ ਕੁੱਟਣ ਦਾ ਕੰਮ ਕੀਤਾ। ਉਹ ਆਪੋ ਵਿੱਚ ਪਾਟੇ ਹੋਏ ਅਤੇ ਇਕ ਦੂਏ ਵਿਰੁੱਧ ਈਰਖਾ ਨਾਲ ਭਰੇ ਹੋਏ ਸਨ। ਇਸ ਕਰਕੇ ਉਹ ਹਮਲਾਵਰਾਂ ਦਾ ਰਲ ਕੇ, ਡਟ ਕੇ, ਟਾਕਰਾ ਨਾ ਕਰ ਸਕੇ। ਇਸ ਤਰ੍ਹਾਂ ਉਹਨਾਂ ਨੇ ਆਪਣੇ ਦੇਸ਼ ਨੂੰ ਮੁਸਲਮਾਨਾਂ ਦੇ ਹਵਾਲੇ ਹੋਣ ਦਿੱਤਾ ਸੀ। ਜਦ ਉਹਨਾਂ ਵਿੱਚੋਂ ਕੋਈ ਧਿਰ ਮੁਸਲਮਾਨ ਹਮਲਾਵਰਾਂ ਤੋਂ ਭਾਂਜ ਖਾਂਦੀ ਸੀ, ਤਾਂ ਬਾਕੀ ਦੇ ਕੱਛਾਂ ਮਾਰਦੇ ਸਨ। ਇਸ ਹਾਲਤ ਨੇ ਉਹਨਾਂ ਨੂੰ ਹੋਰ ਵੀ ਨੀਵਿਆਂ ਕਰ ਦਿੱਤਾ। ਉਹ ਕਮਜ਼ੋਰ ਹੋ

---

1. ਸਭ ਵਿਦਵਤਾ ਤੇ ਗਿਆਨ ਬ੍ਰਾਹਮਣਾਂ ਦੇ ਕਬਜ਼ੇ ਵਿੱਚ ਸੀ ਅਤੇ ਇਸ ਕਾਰਨ ਕਈ ਗੰਭੀਰ ਖ਼ਰਾਬੀਆਂ ਪੈਦਾ ਹੋਈਆਂ। ਪੰਡਿਤ ਤੇ ਬ੍ਰਾਹਮਣ ਸਿੱਖਿਆ ਉਪਦੇਸ਼ ਸੰਸਕ੍ਰਿਤ ਵਿੱਚ ਦਿਆ ਕਰਦੇ ਸਨ ਜਿਸ ਨੂੰ ਦੇਵਤਿਆਂ ਦੀ ਬੋਲੀ ਮੰਨਦੇ ਸਨ। ਇਸ ਕਾਰਨ ਉੱਚ-ਜਾਤੀਏ ਹਿੰਦੂਆਂ ਵਿੱਚੋਂ ਵੀ ਵਿਦਵਾਨ ਵਿਅਕਤੀ ਹੀ ਧਾਰਮਿਕ ਸਿੱਖਿਆ ਗ੍ਰਹਿਣ ਕਰ ਸਕਦੇ ਸਨ। ਸ਼ੂਦਰਾਂ ਤੇ ਇਸਤਰੀਆਂ ਨੂੰ ਧਾਰਮਿਕ ਪੁਸਤਕਾਂ ਪੜ੍ਹਾਉਣ ਦੀ ਆਗਿਆ ਨਹੀਂ ਸੀ।

ਗਏ ਅਤੇ ਸਰੀਰਕ, ਮਾਨਸਿਕ, ਅਖ਼ਲਾਕੀ ਅਤੇ ਰੂਹਾਨੀ, ਸਭ ਪਾਸਿਆਂ ਤੋਂ ਹੀਣੇ ਹੋ ਗਏ। ਆਜ਼ਾਦੀ ਤੇ ਸੁਤੰਤਰਤਾ ਦਾ ਖ਼ਿਆਲ ਉਹਨਾਂ ਦੇ ਦਿਲਾਂ ਵਿੱਚ ਕਦੇ ਸਰਕਿਆ ਫੜਕਿਆ ਹੀ ਨਹੀਂ ਸੀ। ਉਹ ਮੁਸਲਮਾਨਾਂ ਦੇ ਜੂਲੇ ਹੇਠ ਰਹਿਣ ਵਿੱਚ ਖ਼ੁਸ਼ ਸਨ ਕਿਉਂਕਿ ਇਸ ਤਰ੍ਹਾਂ ਨਾਲ ਉਹ ਆਪਣੀਆਂ ਪਦਵੀਆਂ ਤੇ ਮਿਲਖਾਂ ਦੀ ਮੌਜ ਮਾਣ ਸਕਦੇ ਸਨ। ਉਹ ਮੁਸਲਮਾਨਾਂ ਦੀ ਜਾਬਰਾਨਾ ਹਕੂਮਤ ਦੇ ਥੰਮ੍ਹ ਬਣ ਚੁੱਕੇ ਸਨ ਅਤੇ ਜਨਤਾ ਉੱਪਰ ਜਬਰ ਤੇ ਜ਼ੁਲਮ ਕਰਨ ਲਈ ਹਾਕਮਾਂ ਦੇ ਹੱਥ-ਠੋਕੇ ਬਣਨ ਵਿੱਚ ਮਾਣ ਸਮਝਦੇ ਸਨ।

ਫੇਰ ਵੀ ਆਮ ਲੋਕ ਇਸ ਜਬਰ ਦੀ ਪੰਜਾਲੀ ਤੋਂ ਦਿਲੋਂ ਤੰਗ ਸਨ ਅਤੇ ਇਸ ਦੇ ਕੱਟੜ ਵੈਰੀ ਸਨ। ਪਰ ਉਹਨਾਂ ਦੇ 'ਕੁਦਰਤੀ ਆਗੂ', ਜਿਨ੍ਹਾਂ ਨੂੰ ਚਾਹੀਦਾ ਤਾਂ ਇਹ ਸੀ ਕਿ ਇਸ ਪੰਜਾਲੀ ਵਿੱਚੋਂ ਉਹਨਾਂ ਦੀਆਂ ਧੌਣਾਂ ਕੱਢਦੇ, ਜਾਬਰਾਂ ਦੇ ਸਾਥੀ ਬਣ ਚੁੱਕੇ ਸਨ। ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਵਿਚਾਰੇ ਆਮ ਲੋਕਾਂ ਨਾਲ ਕੀ ਵਾਪਰਦੀ ਹੋਵੇਗੀ। ਉਹ ਸਾਰੀ ਉਮਰ ਜਾਨ ਮਾਰ ਕੇ ਕੰਮ ਕਰਦੇ ਸਨ, ਮਿੱਟੀ ਨਾਲ ਮਿੱਟੀ ਹੁੰਦੇ ਸਨ, ਲਹੂ ਪਾਣੀ ਇਕ ਕਰਕੇ ਕਮਾਈਆਂ ਕਰਦੇ ਸਨ, ਪਰ ਫੇਰ ਵੀ ਉਹਨਾਂ ਨੂੰ ਢਿੱਡ ਭਰ ਕੇ ਖਾਣ ਨੂੰ ਨਹੀਂ ਸੀ ਮਿਲਦਾ ਅਤੇ ਉਹਨਾਂ ਨਾਲ ਕਰੜਾਈ ਭਰਿਆ ਸਲੂਕ ਕੀਤਾ ਜਾਂਦਾ ਸੀ। ਤਾਕਤ ਤੇ ਅਖ਼ਤਿਆਰਾਂ ਵਾਲੇ ਲੋਕ ਉਹਨਾਂ ਦੀ ਗਾੜ੍ਹੇ ਪਸੀਨੇ ਦੀ ਕਮਾਈ ਦਾ ਬਹੁਤ ਵਡੇਰਾ ਹਿੱਸਾ ਵੰਡ-ਵੰਡ ਕੇ ਲੈ ਜਾਂਦੇ ਸਨ; ਉਹ ਵਿਚਾਰੇ ਭੁੱਖੇ, ਨੰਗੇ; ਦੁੱਖੀ ਅਤੇ ਗ਼ਰੀਬ ਰਹਿ ਜਾਂਦੇ ਸਨ। ਉਹਨਾਂ ਦੇ ਸਭ ਦੇ ਭਲੇ ਵਾਲੀ ਕਾਰ ਵਿੱਚ ਜੁੱਟਿਆਂ ਹੋਣ ਕਰਕੇ ਹੀ ਉੱਚ-ਜਾਤੀਏ ਉਹਨਾਂ ਤੋਂ ਨਫ਼ਰਤ ਕਰਦੇ ਸਨ, ਉਹਨਾਂ ਦੀ ਬੇਪਤੀ ਕਰਦੇ ਸਨ।

ਗੱਲ ਕੀ, ਬ੍ਰਾਹਮਣ ਅਤੇ ਕਸ਼ੱਤਰੀ ਜਨਤਾ ਨੂੰ ਵਿੱਦਿਆ ਦੇਣ ਅਤੇ ਉਹਨਾਂ ਦੀ ਰੱਖਿਆ ਕਰਨ ਦੇ ਆਪੋ-ਆਪਣੇ ਫ਼ਰਜ਼ ਨਿਬਾਹੁਣੋਂ ਹੱਟ ਚੁੱਕੇ ਸਨ। ਮੁਸਲਮਾਨਾਂ ਦੇ ਹੱਲਿਆਂ ਨੇ ਉਹਨਾਂ ਦੇ ਹੋਸ਼ ਉਡਾ ਦਿੱਤੇ ਸਨ। ਇਸਲਾਮ ਦੇ ਵਾਧੇ ਲਈ ਜਿਹੜੀ ਮੁਹਿੰਮ ਮੁਸਲਮਾਨ ਹਾਕਮਾਂ ਨੇ ਚਲਾਈ ਸੀ, ਉਸ ਤੋਂ ਹਿੰਦੂ ਜਨਤਾ ਘਾਬਰ ਗਈ। 'ਸਭ ਵਿੱਚ ਆਪਣੇ-ਆਪ ਨੂੰ ਬਚਾਉਣ ਦੀ ਬਿਰਤੀ ਨੇ ਜ਼ੋਰ ਪਾਇਆ ਅਤੇ ਲੋਕ ਇਸ ਗੱਲ ਲਈ ਮਜਬੂਰ ਹੋ ਗਏ ਕਿ ਭਾਵੇਂ ਕਿੰਨੀ ਵੀ ਕੀਮਤ ਉੱਤੇ ਅਤੇ ਕਿੰਨੀ ਵੀ ਕੁਰਬਾਨੀ ਕਰਕੇ ਜਾਨ ਬਚ ਸਕੇ, ਬਚਾਈ ਜਾਵੇ। ਬ੍ਰਾਹਮਣ, ਜਿਨ੍ਹਾਂ ਦਾ ਜੱਦੀ ਕੰਮ ਹਿੰਦੂ ਮੱਤ ਦੀ ਰਾਖੀ ਸੀ, ਸਭ ਜੱਦੀ ਉੱਚ ਪਦਵੀਆਂ ਦੇ ਮਾਲਕਾਂ ਵਾਕੁਰ, ਸੁਸਤ ਅਤੇ ਮੁਰਦੇ ਹੋ ਚੁੱਕੇ ਸਨ। ਉਹਨਾਂ ਵਿੱਚ ਇਹ ਬਲ ਨਹੀਂ ਸੀ ਰਹਿ ਗਿਆ ਕਿ ਸਾਰੇ ਹਿੰਦੂਆਂ ਨੂੰ ਇਕ-ਮੁੱਠ ਕਰਦੇ ਅਤੇ ਸਾਰੇ ਜਣਿਆਂ ਦੇ ਰਲਵੇਂ ਉੱਦਮ ਨਾਲ ਹਮਲਿਆਂ ਦੇ ਹੜ੍ਹਾਂ ਨੂੰ ਪਿਛਾਂਹ ਮੋੜਦੇ। ਜੋ ਕੰਮ, ਅਰਥਾਤ ਖੁਲ੍ਹੇ ਮੈਦਾਨ ਵਿੱਚ ਧਰਮ ਹਿੱਤ ਯੁੱਧ, ਈਸਾਈ ਮੱਤ ਲਈ ਚਾਰਲਜ਼ ਮਾਰਟਲ[1] ਤੇ ਹਰਮਿਟ ਪੀਟਰ[2] ਨੇ ਕੀਤਾ ਸੀ; ਉਹ ਕੰਮ ਹਿੰਦੂ ਮੱਤ ਲਈ ਕਰਨ ਦਾ ਬਲ

---

1. ਚਾਰਲਜ਼ ਮਾਰਟਲ (690-791) ਇਕ ਈਸਾਈ ਧਰਮਾਤਮਾ ਸੀ। ਜਦ 732 ਈਸਵੀ ਵਿੱਚ ਤੁਰਕਾਂ ਨੇ ਅਬਦੁਲ ਰਹਿਮਾਨ ਦੀ ਜੱਥੇਦਾਰੀ ਹੇਠ ਫ਼ਰਾਂਸ ਉੱਤੇ ਹੱਲਾ ਕੀਤਾ, ਤਾਂ ਇਹ ਧਰਮਾਤਮਾ ਈਸਾਈ ਫ਼ੌਜਾਂ ਦੇ ਮੂਹਰੇ ਲੜਿਆ ਅਤੇ ਇਸ ਨੇ ਤੁਰਕਾਂ ਨੂੰ ਮਾਰ ਭਜਾਇਆ।
2. ਹਰਮਿਟ ਪੀਟਰ (1050-1115) ਇਕ ਹੋਰ ਈਸਾਈ ਧਾਰਮਿਕ ਆਗੂ ਸੀ ਜਿਸ ਨੇ ਤੁਰਕਾਂ ਵਿਰੁੱਧ ਫ਼ਲਸਤੀਨ ਵਿੱਚ ਕੀਤੇ ਗਏ ਪਹਿਲੇ ਧਰਮ-ਯੁੱਧ ਲਈ ਲੋਕਾਂ ਨੂੰ ਉਭਾਰਿਆ ਅਤੇ ਇਸ ਮੁਹਿੰਮ ਦੀ ਅਗਵਾਈ ਕੀਤੀ।

ਬ੍ਰਾਹਮਣਾਂ ਵਿੱਚ ਨਹੀਂ ਸੀ। ਇਸ ਕਰਕੇ ਉਹਨਾਂ ਨੇ ਆਪਣੇ ਆਪ ਨੂੰ ਵਰਨ-ਆਸ਼੍ਰਮ (ਜਾਤ-ਪਾਤ ਦੇ ਸਿਲਸਿਲੇ) ਦੇ ਅਜਿੱਤ ਕਿਲ੍ਹੇ ਵਿੱਚ ਬੰਦ ਕਰ ਲਿਆ। ਜਿਨ੍ਹਾਂ ਨੂੰ ਖ਼ਾਸ ਹੱਕ ਪ੍ਰਾਪਤ ਸਨ ਉਹਨਾਂ ਸਭ ਨੂੰ ਇਸ ਕਿਲ੍ਹੇ ਦੇ ਅੰਦਰ ਦਾਖ਼ਲ ਕਰ ਲਿਆ ਗਿਆ ਅਤੇ ਬਾਕੀਆਂ ਨੂੰ ਬਾਹਰ ਰਹਿਣ ਦਿੱਤਾ ਗਿਆ ਕਿ ਜਿਵੇਂ ਸਿਰ ਬਣੇ ਕੱਟਣ। ਨਤੀਜਾ ਇਹ ਹੋਇਆ ਕਿ ਉੱਚੀਆਂ ਜਾਤਾਂ ਵਾਲਿਆਂ ਦੀ ਵਧੇਰੇ ਗਿਣਤੀ ਮੁਸਲਮਾਨੀ ਲਹਿਰ ਤੋਂ ਬਚ ਗਈ। ਪਰ ਨੀਵੀਆਂ ਜਾਤੀਆਂ ਦੀ ਵਧੇਰੇ ਗਿਣਤੀ ਦੀਨ ਇਸਲਾਮ ਦੇ ਵਾਧੇ ਦੀ ਜੋਸ਼ ਭਰੀ ਮੁਹਿੰਮ ਅੱਗੇ ਠਹਿਰ ਨਾ ਸਕੀ, ਅਰਥਾਤ ਮੁਸਲਮਾਨ ਹੋ ਗਈ।'[1]

ਇਸ ਤਰ੍ਹਾਂ ਇਹ ਭੈੜਾ ਚੱਕਰ ਚਲਦਾ ਗਿਆ। ਜਿਵੇਂ-ਜਿਵੇਂ ਹਿੰਦੂ ਮੁਸਲਮਾਨ ਬਣਦੇ ਗਏ, ਜਾਤ-ਪਾਤ ਦੇ ਨੇਮ ਕਰੜੇ ਕੀਤੇ ਗਏ ਅਤੇ ਜਿਵੇਂ-ਜਿਵੇਂ ਜਾਤ-ਪਾਤ ਦੇ ਨੇਮ ਕਰੜੇ ਹੁੰਦੇ ਗਏ, ਲੋਕੀਂ ਵਧੇਰੇ ਗਿਣਤੀ ਵਿੱਚ ਕਲਮਾ ਪੜ੍ਹਨ ਲਈ ਮਜਬੂਰ ਹੁੰਦੇ ਗਏ।

ਉਸ ਵੇਲੇ ਦੇ ਉੱਚ-ਜਾਤੀਏ ਹਿੰਦੂਆਂ ਦੀ ਗਿਰਾਵਟ ਦਾ ਇਕ ਹੋਰ ਚਿੰਨ੍ਹ ਵੀ ਸੀ। ਜਾਤ ਦੇ ਅਭਿਮਾਨ ਦੇ ਕਾਰਨ ਉਹ ਆਪਣੇ ਘਰੀਂ ਤੇ ਮੰਦਰੀਂ ਤਾਂ ਮੁਸਲਮਾਨਾਂ ਨੂੰ 'ਮਲੇਛ' ਕਹਿੰਦੇ ਸਨ ਅਤੇ ਉਹਨਾਂ ਤੋਂ ਭਿੱਟ ਮਨਾਉਂਦੇ ਸਨ, ਉਹਨਾਂ ਦੀ ਬੋਲੀ ਤੁਰਕੀ ਜਾਂ ਫ਼ਾਰਸੀ ਨੂੰ ਤੇ ਉਹਨਾਂ ਦੀ 'ਕੁਰਾਨ' ਦੀ ਬੋਲੀ 'ਅਰਬੀ' ਨੂੰ ਉਹ 'ਅਭਾਖਿਆ' ਤੇ 'ਮਲੇਛ ਭਾਸ਼ਾ' ਆਖਦੇ ਸਨ, ਪਰ ਬਾਹਰ ਦੇ ਜੀਵਨ ਵਿੱਚ ਉਹਨਾਂ 'ਮਲੇਛ' ਨੂੰ ਖ਼ੁਸ਼ ਕਰਨ ਲਈ, ਉਹਨਾਂ ਦੀਆਂ ਨਜ਼ਰਾਂ ਵਿੱਚ ਪ੍ਰਵਾਨ ਹੋਣ ਦੀ ਖਾਤਰ ਉਹ ਬੜਾ ਕੁੱਝ ਅਜਿਹਾ ਕਰਦੇ ਸਨ, ਜਿਸ ਨੂੰ ਉਹ ਆਪਣੇ ਧਰਮ ਵੱਲੋਂ ਵਰਜਿਆ ਹੋਇਆ ਸਮਝਦੇ ਸਨ। ਉਹ ਮੁਸਲਮਾਨ ਹਾਕਮਾਂ ਜਿਹਾ ਲਿਬਾਸ ਪਹਿਨਦੇ ਸਨ, ਰਹਿਣੀ-ਬਹਿਣੀ ਵਿੱਚ ਉਹਨਾਂ ਦੀ ਨਕਲ ਕਰਦੇ ਸਨ। ਉਹਨਾਂ ਦੇ ਘਰਾਂ ਤੋਂ ਅੰਨ-ਪਦਾਰਥ (ਮਲੇਛ) ਲੈ ਕੇ ਖਾਂਦੇ ਅਤੇ ਹੋਮ ਆਦਿ ਵਿੱਚ ਤੇ ਪੁਰਾਣਾਂ ਦੀ ਪੂਜਾ ਲਈ ਵਰਤਦੇ ਸਨ। 'ਅਭਾਖਿਆ' ਵਿਚਲਾ ਕਲਮਾ ਪੜ੍ਹ ਕੇ ਮਾਰਿਆ ਹੋਇਆ (ਅਭਾਖਿਆ ਕਾ ਕੁੱਠਾ) ਬੱਕਰਾ ਖਾਂਦੇ ਸਨ। ਉਹਨਾਂ ਦੀ ਬੋਲੀ (ਮਲੇਛ ਭਾਸ਼ਾ) ਅਪਣਾਉਂਦੇ, ਸਿੱਖਦੇ ਤੇ ਵਰਤਦੇ ਸਨ, ਉਸ ਬੋਲੀ ਦੀਆਂ ਕਿਤਾਬਾਂ ਪੜ੍ਹਦੇ ਸਨ, ਉਹਨਾਂ (ਤੁਰਕਾਂ) ਵਾਲਾ ਸੰਜਮ ਤੇ ਜੀਵਨ ਢੰਗ ਧਾਰਨ ਕਰਦੇ ਸਨ। ਗੱਲ ਕੀ, ਸਭ ਪਾਸੇ ਪਖੰਡ ਤੇ ਗਿਰਾਵਟ ਦਾ ਹੀ ਤੋਰਾ ਟਿਕਾ ਸੀ।[2]

ਦੂਜੇ ਪਾਸੇ ਹਿੰਦੂ ਮੱਤ ਤੇ ਦੀਨ ਇਸਲਾਮ ਦੀ ਟੱਕਰ ਨੇ ਹਿੰਦੂ ਉੱਤੇ ਵੀ ਕਾਫ਼ੀ ਅਸਰ ਕੀਤਾ ਸੀ। 'ਇਕ ਨਵੀਂ ਕੌਮ ਆਈ ਸੀ ਜਿਹੜੀ ਕਸ਼ਤਰੀਆਂ ਜਿਹੀ, ਸਗੋਂ ਉਹਨਾਂ

---

1. ਸਰ ਗੋਕਲ ਚੰਦ ਨਾਰੰਗ।
2. (ਕ) ਨੀਲ ਬਸਤ੍ਰ ਪਹਿਰਿ ਹੋਵਹਿ ਪ੍ਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ।
   (ਖ) ਅਭਾਖਿਆ ਕਾ ਕੁਠਾ ਬਕਰਾ ਖਾਣਾ।
   (ਗ) ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ।
   (ਘ) ਖਤ੍ਰੀਆਂ ਤਾ ਧਰਮੁ ਛੋਡਿਆ ਮਲੇਛ ਭਾਖਿਆ ਗਹੀ।

ਤੋਂ ਵੱਧ ਕੇ, ਬਹਾਦਰ ਸੀ, ਜਿਹੜੀ ਇਹ ਨਹੀਂ ਸੀ ਮੰਨਦੀ ਕਿ ਬ੍ਰਾਹਮਣ ਖ਼ਾਸ ਪਵਿੱਤਰਤਾ ਦੇ ਮਾਲਕ ਤੇ ਸਤਿਕਾਰ ਦੇ ਲਾਇਕ ਹਨ, ਜਿਹੜੀ ਖੁੱਲ੍ਹੇ ਤੌਰ 'ਤੇ ਇਹ ਐਲਾਨ ਕਰਦੀ ਸੀ ਕਿ ਪਰਮਾਤਮਾ ਇਕ ਹੈ ਅਤੇ ਉਹ ਬੁੱਤ ਪੂਜਾ ਤੋਂ ਨਫ਼ਰਤ ਕਰਦਾ ਹੈ। ਅਜਿਹੀ ਗੁਆਂਢੀ ਕੌਮ ਦਾ ਅਸਰ ਸਹਿਜੇ-ਸਹਿਜੇ ਆਮ ਜਨਤਾ ਦੇ ਮਨਾਂ ਉੱਪਰ ਹੋਣ ਲੱਗ ਪਿਆ ਅਤੇ ਇਸ ਨੇ ਵਿਦਵਾਨਾਂ ਨੂੰ ਵੀ ਵੇਦਾਂ ਦੇ ਸਾਦੇ ਸਿਧਾਂਤਾਂ ਵੱਲ ਮੋੜ ਲਿਆਂਦਾ ਜਿਨ੍ਹਾਂ ਨੂੰ ਸ਼ੰਕਰਾਚਾਰਯਾ ਨੇ ਪਿਛਾਂਹ ਸੁੱਟ ਦਿੱਤਾ ਸੀ। ਇਹ ਅਮਲ ਅਵੱਸ਼ਕ ਤੌਰ 'ਤੇ ਹੌਲੀ-ਹੌਲੀ ਹੋਇਆ, ਕਿਉਂਕਿ ਵਰਨ-ਆਸ਼੍ਰਮ ਰਾਹੀਂ ਬੜੀ ਮਿਹਨਤ ਤੇ ਸੋਚ ਵਿਚਾਰ ਨਾਲ ਹਰ ਇਲਾਕੇ ਅਤੇ ਹਰ ਕਬੀਲੇ ਦੇ ਦੇਵੀ ਦੇਵਤਿਆਂ ਦੀਆਂ ਤਾਕਤਾਂ ਦਾ, ਉਹਨਾਂ ਅਖ਼ਤਿਆਰਾਂ ਅਤੇ ਅਸਰਾਂ ਦਾ ਸਿਲਸਿਲਾ ਮੌਕਿਆਂ ਦੀਆਂ ਲੋੜਾਂ ਦੇ ਅਨੁਕੂਲ ਘੜਿਆ ਗਿਆ ਹੋਇਆ ਸੀ ਅਤੇ ਸਦੀਆਂ ਦੀ ਵਰਤੋਂ ਰਿਵਾਜ ਦਾ ਸਦਕਾ ਮੰਨੂੰ ਦਾ ਧਰਮ-ਸ਼ਾਸਤਰ ਲੋਕਾਂ ਦੇ ਖ਼ਿਆਲਾਂ ਤੇ ਉਹਨਾਂ ਦੀਆਂ ਰਸਮਾਂ ਤੇ ਆਦਤਾਂ ਨਾਲ ਗੂੜ੍ਹੀ ਤਰ੍ਹਾਂ ਰਚ-ਮਿਚ ਗਿਆ ਸੀ।" ਪਰ ਫੇਰ ਵੀ ਖ਼ਮੀਰ ਦਾਖ਼ਲ ਹੋ ਚੁੱਕਿਆ ਸੀ। ਲੋਕਾਂ ਦੇ ਵਿਸ਼ਵਾਸਾਂ ਵਿੱਚ ਹਿਲ-ਜੁਲ ਜਿਹੀ ਮੱਚ ਗਈ। ਲੋਕਾਂ ਦਾ ਭਰੋਸਾ ਡੋਲ ਗਿਆ। ਬ੍ਰਾਹਮਣ ਉਹਨਾਂ ਨੂੰ ਜੋ ਕੁਝ ਈਸ਼ਵਰ ਤੇ ਦੇਵਤਿਆਂ ਬਾਬਤ ਦੱਸਦੇ ਸਨ ਉਹ ਉਸ ਉੱਤੇ ਸੰਤੁਸ਼ਟ ਨਹੀਂ ਸਨ ਰਹੇ।[1]

### ਸੁਧਾਰ ਦੇ ਅਸਫ਼ਲ ਯਤਨ

ਇਸ ਵੱਧ ਰਹੀ ਤੜਥੱਲੀ ਨੂੰ ਰੋਕਣ ਅਤੇ ਠੱਲ੍ਹ ਪਾਉਣ ਦੇ ਜਤਨ ਕਈ ਹਿੰਦੂ ਉੱਚ-ਹਸਤੀਆਂ ਨੇ ਕੀਤੇ ਸਨ। 'ਰਾਮਾਨੰਦ ਅਤੇ ਗੋਰਖ ਨੇ ਧਾਰਮਿਕ ਸਮਾਨਤਾ ਦਾ ਪ੍ਰਚਾਰ ਕੀਤਾ ਸੀ, ਅਤੇ ਚੈਤਨ ਨੇ ਇਹ ਗੱਲ ਦੁਹਰਾਈ ਸੀ ਕਿ ਧਰਮ ਸਭ ਜਾਤੀਆਂ ਨੂੰ ਇਕ ਬਰਾਬਰ ਕਰ ਦੇਂਦਾ ਹੈ। ਕਬੀਰ ਨੇ ਬੁੱਤ-ਪੂਜਾ ਦਾ ਜ਼ਬਰਦਸਤ ਖੰਡਨ ਕੀਤਾ ਅਤੇ ਜਨਤਾ ਦੀ ਆਪਣੀ ਬੋਲੀ ਵਿੱਚ ਉਹਨਾਂ ਨੂੰ ਧਾਰਮਿਕ ਪ੍ਰੇਰਨਾ ਕੀਤੀ ਅਤੇ ਵੱਲਭ ਨੇ ਇਹ ਸਿਖਾਇਆ ਸੀ ਕਿ ਸਫਲ ਭਗਤੀ ਆਮ ਦੁਨਿਆਵੀ ਫ਼ਰਜ਼ਾਂ ਦੇ ਨਾਲ-ਨਾਲ ਕੀਤੀ ਜਾ ਸਕਦੀ ਹੈ। ਪਰ ਇਹਨਾਂ ਨੇਕ ਅਤੇ ਲਾਇਕ ਪੁਰਸ਼ਾਂ ਉੱਪਰ ਜੀਵਨ ਦੇ "ਸੁਪਨ ਸਮਾਨ ਕੁਝ ਵੀ ਨਾ" ਹੋਣ ਦੇ ਖ਼ਿਆਲ ਦਾ ਅਜਿਹਾ ਡੂੰਘਾ ਅਸਰ ਹੋਇਆ-ਹੋਇਆ ਸੀ ਕਿ ਉਹਨਾਂ ਨੇ ਇਨਸਾਨ ਦੀ ਭਾਈਚਾਰਕ ਹਾਲਤ ਨੂੰ ਸੁਧਾਰਨ ਦੇ ਕੰਮ ਨੂੰ ਕਿਸੇ ਵਿਚਾਰ ਦੇ ਯੋਗ ਨਾ ਸਮਝਿਆ। ਉਹਨਾਂ ਦੇ ਬਹੁਤੇ ਜਤਨ ਇਸ ਗੱਲ ਵੱਲ ਸਨ ਕਿ ਲੋਕਾਂ ਨੂੰ ਬ੍ਰਾਹਮਣਾਂ ਦੇ ਜਾਲ ਵਿੱਚੋਂ ਕੱਢਿਆ ਜਾਵੇ ਅਤੇ ਬੁੱਤ-ਪੂਜਾ ਅਤੇ ਅਨੇਕਾਂ ਦੇਵੀ-ਦੇਵਤਿਆਂ ਦੇ ਜੰਜਾਲ ਤੋਂ ਸੁਰਖ਼ਰੂ ਕੀਤਾ ਜਾਵੇ। ਉਹਨਾਂ ਨੇ ਸ਼ਾਂਤ ਤੇ ਸੰਤੁਸ਼ਟ ਰਹਿਣ ਵਾਲੇ ਸਾਧੂਆਂ ਦੀਆਂ ਧਰਮਸ਼ੀਲ ਸੰਸਥਾਵਾਂ ਕਾਇਮ ਕੀਤੀਆਂ, ਜਾਂ ਉਹ ਆਨੰਦ ਦੀ ਆਸ ਵਿੱਚ ਭਵਿੱਖ ਉੱਤੇ ਨਜ਼ਰ ਟਿਕਾਈ ਸਮਾਧੀਆਂ ਵਿੱਚ ਟਿਕ ਜਾਂਦੇ ਰਹੇ। ਉਹਨਾਂ ਨੂੰ ਇਹ ਖ਼ਿਆਲ ਕਦੇ ਆਇਆ ਹੀ ਨਾ ਕਿ ਲੋਕਾਂ ਨੂੰ ਸਭ ਭਾਈਚਾਰਕ ਅਤੇ ਧਾਰਮਿਕ

---

1. ਕਨਿੰਘਮ, ਪੰਨਾ 32।

ਜ਼ੰਜੀਰਾਂ ਵਗਾਹ ਮਾਰਨ ਲਈ ਅਤੇ ਸਦੀਆਂ ਤੋਂ ਆ ਰਹੀ, ਹੀਣਿਆਂ ਕਰਨ ਵਾਲੀ ਮੰਦੀ ਹਾਲਤ ਵਿੱਚੋਂ ਨਿਕਲ ਕੇ ਨਵੀਂ ਆਜ਼ਾਦ ਕੌਮ ਬਣਨ ਲਈ, ਪ੍ਰੇਰਿਆ ਜਾਵੇ। ਉਹਨਾਂ ਨੇ ਕੌਮਾਂ ਦੇ ਬੀਜ ਬੀਜਣ ਦੀ ਥਾਂ ਮਤਭੇਦ ਦੇ ਰੂਪਾਂ ਨੂੰ ਹੀ ਸੰਪੂਰਨਤਾ ਦਿੱਤੀ ਅਤੇ ਉਹਨਾਂ ਦੀਆਂ ਧਾਰਮਿਕ ਸੰਪਰਦਾਵਾਂ ਅੱਜ ਤਕ ਉਹੋ ਜਿਹੀਆਂ ਹੀ ਹਨ ਜੈਸੀਆਂ ਉਹ ਛੱਡ ਗਏ ਸਨ।[1]

**ਪੰਜਾਬੀਆਂ ਦੀ ਦੁਰਦਸ਼ਾ**

ਸਮੇਂ ਅਜਿਹੇ ਸਨ। ਦੇਸ਼ ਬਹੁਤਾ ਮੁਸਲਮਾਨਾਂ ਦੇ ਅਧੀਨ ਸੀ। ਤਕਰੀਬਨ ਸਾਰੇ ਹੀ ਹਾਕਮ ਨਿਰਦਈ, ਹਠ-ਧਰਮੀ ਅਤੇ ਵਹਿਸ਼ੀ ਜਾਬਰ ਸਨ। ਛੋਟੇ ਅਫ਼ਸਰ ਵੱਢੀ-ਖ਼ੋਰ, ਅਨਿਆਈ ਅਤੇ ਧੱਕੇਬਾਜ਼ ਸਨ। ਗ਼ਰੀਬਾਂ ਤੇ ਕਮਜ਼ੋਰਾਂ ਵਾਸਤੇ ਹੱਕ-ਨਿਆਂ ਕੋਈ ਨਹੀਂ ਸੀ। ਹਿੰਦੂਆਂ ਨਾਲ ਵੀ ਇਨਸਾਫ਼ ਘਟ ਵੱਧ ਹੀ ਹੁੰਦਾ ਸੀ। ਤਲਵਾਰ ਦੇ ਜ਼ੋਰ ਨਾਲ, ਤਰ੍ਹਾਂ-ਤਰ੍ਹਾਂ ਦੀਆਂ ਤੰਗੀਆਂ, ਤਕਲੀਫ਼ਾਂ ਤੇ ਪ੍ਰੇਰਨਾਵਾਂ ਅਤੇ ਹਰ ਪ੍ਰਕਾਰ ਦੇ ਜਾਇਜ਼ ਨਾਜਾਇਜ਼ ਢੰਗਾਂ ਰਾਹੀਂ, ਇਸਲਾਮ ਦਾ ਵਾਧਾ ਕੀਤਾ ਜਾਂਦਾ ਸੀ। ਹਿੰਦੂਆਂ ਦੇ ਮੰਦਰ ਢਾਹ ਕੇ ਮਸੀਤਾਂ ਬਣਾਈਆਂ ਜਾ ਰਹੀਆਂ ਸਨ। ਨਵੇਂ ਮੰਦਰ ਬਣਾਉਣ, ਧਾਰਮਿਕ ਤਿਉਹਾਰ ਮਨਾਉਣ ਤੇ ਤੀਰਥ-ਯਾਤਰਾ ਕਰਨ ਦੀ ਮਨਾਹੀ ਸੀ। ਹੋਰ ਸਾਰੇ ਸੂਬਿਆਂ ਨਾਲੋਂ ਪੰਜਾਬ ਦੀ ਹਾਲਤ ਵਧੇਰੇ ਖ਼ਰਾਬ ਸੀ। 'ਇਹ ਸੂਬਾ ਸਭ ਤੋਂ ਪਹਿਲਾਂ ਫ਼ਤਿਹ ਹੋਇਆ ਸੀ।' ਇਹ ਦੋ ਜ਼ਬਰਦਸਤ ਮੁਸਲਮਾਨੀ ਰਾਜਧਾਨੀਆਂ ਦਿੱਲੀ ਤੇ ਕਾਬਲ ਦੇ ਵਿਚਕਾਰ ਸਨ। ਇੱਥੇ ਮੁਸਲਮਾਨੀ ਰਾਜ ਹੋਰ ਸਭ ਥਾਵਾਂ ਨਾਲੋਂ ਵਧੇਰੇ ਪੱਕੀ ਤਰ੍ਹਾਂ ਕਾਇਮ ਹੋ ਚੁੱਕਿਆ ਸੀ। ਇਸਲਾਮ ਦੀ ਤਰੱਕੀ ਦੀ ਲਹਿਰ ਨੇ ਇਥੇ ਸਭ ਥਾਵਾਂ ਨਾਲੋਂ ਵਧੇਰੇ ਠਾਠਾਂ ਮਾਰੀਆਂ ਸਨ ਅਤੇ ਇਸ ਸੂਬੇ ਵਿੱਚ ਸਭ ਤੋਂ ਵਧੇਰੇ ਨਵੇਂ ਮੁਸਲਮਾਨ ਬਣੇ ਸਨ। ਹਿੰਦੂ ਜਾਤੀ ਦੀ ਮਹਾਨਤਾ ਤੇ ਵਡਿਆਈ ਦੀਆਂ ਸਭ ਨਿਸ਼ਾਨੀਆਂ ਮਲੀਆਮੇਟ ਹੋ ਚੁੱਕੀਆਂ ਸਨ। ਉਹ ਲੋਕ ਅਜਿਹਾ ਲਗਪਗ ਸਭ ਕੁਝ ਹੀ ਗੁਆ ਬੈਠੇ ਸਨ ਜੋ ਜੀਵਨ ਨੂੰ ਸਨਮਾਨ ਤੇ ਗੌਰਵ ਦੇਂਦਾ ਹੈ ਅਤੇ ਧਰਮ ਨੂੰ ਵਹਿਮ ਅਤੇ ਪਖੰਡ ਤੋਂ ਨਿਖੇੜਦਾ ਹੈ।[2] ਜਿਨ੍ਹਾਂ ਲੋਕਾਂ ਨੂੰ ਅਜਿਹੀ ਬੇਪਤੀ ਅਤੇ ਗ਼ੁਲਾਮਪੁਣੇ ਦਾ ਜੀਵਨ ਪਸੰਦ ਨਹੀਂ ਸੀ ਅਤੇ ਜਿਨ੍ਹਾਂ ਦੀ ਰੁਚੀ ਧਰਮ ਵੱਲ ਸੀ, 'ਉਹ ਤੰਗੀਆਂ, ਜ਼ੁਲਮ ਤੇ ਮੌਤ ਤੋਂ ਬਚਣ ਦੀ ਖ਼ਾਤਰ ਜੰਗਲਾਂ ਤੇ ਰੇਤਲੇ ਥਲਾਂ ਦੀ ਇਕਾਂਤ ਵਿੱਚ ਜਾ ਬਿਰਾਜੇ ਅਤੇ ਉੱਥੇ ਮਨ ਚਿੱਤ ਲਾ ਕੇ ਸੱਚ ਦੀ ਖੋਜ ਭਾਲ ਵਿੱਚ ਲੱਗ ਪਏ।'[3]

**ਕਈ ਤਰ੍ਹਾਂ ਦੇ ਵਿਰੋਧ**

ਇਸ ਤਰ੍ਹਾਂ ਰਾਜਸੀ ਪਦਵੀ ਅਤੇ ਭਾਈਚਾਰਕ ਤੇ ਧਾਰਮਿਕ ਹੱਕਾਂ ਦੇ ਪੱਖ ਤੋਂ ਹਿੰਦੂਆਂ ਦੀ ਹਾਲਤ ਬਹੁਤ ਹੀ ਭੈੜੀ ਸੀ। ਉਹਨਾਂ ਦੇ ਤਾਕਤਵਰ ਮੁਸਲਮਾਨ ਗੁਆਂਢੀਆਂ ਨਾਲ ਉਹਨਾਂ ਦੇ ਸੰਬੰਧ ਚੰਗੇ ਜਾਂ ਖ਼ੁਸ਼ੀ-ਜਨਕ ਨਹੀਂ ਸਨ। ਲਤੀਫ਼ ਦੇ ਕਥਨ ਅਨੁਸਾਰ, 'ਉਸ ਸਮੇਂ ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਬਹੁਤ ਈਰਖਾ ਅਤੇ ਨਫ਼ਰਤ ਮੌਜੂਦ ਸੀ।'

---

1. ਕਨਿੰਘਮ, ਪੰਨਾ 32।
2. ਡਾਕਟਰ ਸਰ ਗੋਕਲ ਚੰਦ ਨਾਰੰਗ।
3. ਮੈਕਾਲਿਫ਼-ਸਿਖ ਧਰਮ, ਜਿਲਦ 1, ਭੂਮਿਕਾ, ਪੰਨਾ 12।

ਹਿੰਦੂ ਲੋਕ ਆਪੋ ਵਿੱਚ ਵੀ ਇਕ-ਮੁੱਠ ਜਾਂ ਅਮਨ-ਸਹਿਤ ਨਹੀਂ ਸਨ। ਜਿਹੜੇ ਲੋਕ ਇੱਜ਼ਤ ਤੇ ਆਜ਼ਾਦੀ ਜਿਹੀਆਂ ਬਹੁਮੁੱਲੀਆਂ ਵਸਤੂਆਂ ਕੁਰਬਾਨ ਕਰਕੇ ਕੁੱਝ ਰਾਜਸੀ ਤਾਕਤ ਤੇ ਪਦਵੀ ਕਾਇਮ ਰੱਖ ਸਕੇ ਸਨ, ਉਹਨਾਂ ਦੇ ਆਪੋ ਵਿੱਚ ਦੇ ਸ਼ਰੀਕੇ ਤੋਂ ਇਲਾਵਾ ਜ਼ਾਤ-ਪਾਤ ਦਾ ਕਲੰਕਿਤ ਸਿਲਸਿਲਾ ਵੀ ਜਨਤਾ ਨੂੰ ਵਿਰੋਧੀ ਧੜਿਆਂ ਵਿੱਚ ਵੰਡ ਚੁੱਕਿਆ ਸੀ ਅਤੇ ਇਸ ਨੇ ਜਨਤਾ ਦੇ ਬਹੁਤ ਵੱਡੇ ਹਿੱਸੇ ਨੂੰ ਅਤਿ ਦਰਜੇ ਦੀ ਘ੍ਰਿਣਾਯੋਗ ਤੇ ਨੀਵੀਂ ਹਾਲਤ ਵਿੱਚ ਧੱਕ ਛੱਡਿਆ ਸੀ। ਇਸ ਕਰਕੇ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਨੀਵੀਆਂ ਜਾਤਾਂ ਦੇ ਬਹੁਤ ਸਾਰੇ ਲੋਕਾਂ ਨੇ ਉੱਚ-ਜਾਤੀਏ ਹਿੰਦੂਆਂ ਦੀ ਨਫ਼ਰਤ ਅਤੇ ਮੁਸਲਮਾਨਾਂ ਦੇ ਜਬਰ ਦੀ ਦੁਪਾਸੜ ਮਾਰ ਖਾਣ ਨਾਲੋਂ ਮੁਸਲਮਾਨ ਜਾਬਰਾਂ ਵਿੱਚ ਸ਼ਾਮਿਲ ਹੋਣਾ ਚੰਗਾ ਸਮਝਿਆ। ਸੱਚੀ ਗੱਲ ਤਾਂ ਇਹ ਹੈ ਕਿ ਨਵੇਂ ਬਣੇ ਮੁਸਲਮਾਨ ਪੁਰਾਣਿਆਂ ਨਾਲੋਂ ਵਧੇਰੇ ਕੱਟੜ ਤੇ ਈਰਖਾ ਭਰੇ ਸਨ। ਹਿੰਦੂਆਂ ਦੇ ਕੁਦਰਤੀ ਆਗੂ ਮੁਸਲਮਾਨ ਜਾਬਰਾਂ ਨਾਲ ਰਲ ਚੁੱਕੇ ਸਨ। ਬ੍ਰਾਹਮਣ ਲੋਕ, ਜਿਹੜੇ ਕਿ ਧਰਮ ਅਤੇ ਧਰਮ-ਵਿੱਦਿਆ ਦੇ ਰਾਖੇ ਤੇ ਪ੍ਰਚਾਰਕ ਸਨ, ਗਿਰ ਚੁੱਕੇ ਸਨ ਅਤੇ ਉਹਨਾਂ ਨੇ ਧਰਮ ਨੂੰ (ਮਖ਼ੌਲ-ਬਾਜ਼ੀ) ਬਣਾ ਘੱਤਿਆ ਸੀ। ਜ਼ਾਹਰਾ ਰਸਮ ਤੇ ਚਿੰਨ੍ਹਾਂ ਨੂੰ ਹੀ ਧਰਮ ਸਮਝਿਆ ਜਾਂਦਾ ਸੀ। ਸਭਨੀਂ ਪਾਸੀਂ ਗਿਰਾਵਟ ਹੀ ਗਿਰਾਵਟ ਸੀ। ਆਮ ਜਨਤਾ ਮੰਦ ਕਰਮਾਂ, ਅਗਿਆਨਤਾ, ਅਤੇ ਵਹਿਮਾਂ-ਭਰਮਾਂ ਵਿੱਚ ਡੂੰਘੀ ਖੁੱਭੀ ਹੋਈ ਸੀ ਅਤੇ ਉਸ ਉੱਪਰ ਕਈ ਤਰ੍ਹਾਂ ਦੇ ਧੱਕੇ ਤੇ ਉਪੱਦਰ ਹੁੰਦੇ ਸਨ। ਇਸਲਾਮ ਤੇ ਹਿੰਦੂ ਮੱਤ ਦੇ ਟਾਕਰੇ ਨੇ ਆਮ ਹਿੰਦੂਆਂ ਅਤੇ ਮੁਸਲਮਾਨਾਂ ਦੇ ਧਾਰਮਿਕ ਵਿਸ਼ਵਾਸਾਂ ਨੂੰ ਹਿਲਾ ਦਿੱਤਾ ਸੀ। ਮੁੱਲਾਂ ਤੇ ਕਾਜ਼ੀ ਧਰਮ ਤੋਂ ਉੱਨੇ ਹੀ ਸੱਖਣੇ ਸਨ ਜਿੰਨੇ ਬ੍ਰਾਹਮਣ, ਇਸ ਕਰਕੇ ਲੋਕ ਉਸ ਵੇਲੇ ਦੇ ਪ੍ਰਚੱਲਤ ਧਰਮਾਂ ਤੋਂ ਅੱਕੇ ਹੋਏ ਸਨ।

ਇਸ ਹਾਲਤ ਨੂੰ ਸੁਧਾਰਨ ਦੇ ਜਿਹੜੇ ਥੋੜ੍ਹੇ ਬਹੁਤ ਜਤਨ ਕੀਤੇ ਵੀ ਗਏ ਸਨ, ਉਹ ਬਹੁਤ ਕਾਮਯਾਬ ਨਹੀਂ ਸਨ ਹੋਏ। ਨਾਲੇ ਕੋਈ ਧਾਰਮਿਕ ਆਗੂ ਪੰਜਾਬ ਵਿਚ ਨਹੀਂ ਸੀ ਉੱਠਿਆ ਜਿਥੋਂ ਦੀ ਹਾਲਤ ਸਭ ਥਾਵਾਂ ਨਾਲੋਂ ਭੈੜੀ ਸੀ ਅਤੇ ਜਿੱਥੇ ਸੁਧਾਰ ਦੀ ਲੋੜ ਹੋਰਨਾਂ ਥਾਵਾਂ ਨਾਲੋਂ ਵਧੇਰੇ ਤੇਜ਼ ਤੇ ਤੱਤਕਾਲੀ ਸੀ।

**ਇਕਰਾਰ ਤੇ ਭਵਿੱਖਤ ਵਾਕ**

ਮੁੱਢ ਕਦੀਮਾਂ ਤੋਂ ਆਮ ਕੌਮਾਂ ਵਿੱਚ ਇਹ ਯਕੀਨ ਪ੍ਰਚੱਲਤ ਹੈ ਕਿ ਵੱਡੇ-ਵੱਡੇ ਆਗੂ ਅਤੇ ਸਿੱਖਿਆ-ਦਾਤੇ, ਨਵੇਂ ਸਿਲਸਿਲਿਆਂ ਦੀ ਨੀਂਹ ਰੱਖਣ ਵਾਲੇ ਮਹਾਂਪੁਰਸ਼, ਆਮ ਤੌਰ ਤੇ ਭਾਈਚਾਰਕ ਅਤੇ ਰਾਜਸੀ ਭੈੜੀ ਦਸ਼ਾ ਅਤੇ ਧਾਰਮਿਕ ਹਨੇਰ-ਗਰਦੀ ਦੇ ਸਮੇਂ ਪੈਦਾ ਹੋਇਆ ਕਰਦੇ ਹਨ। ਠੀਕ ਹੀ ਦੁਨੀਆਂ ਦੇ ਵੱਡੇ-ਵੱਡੇ ਸਭ ਧਰਮਾਂ ਦਾ ਜਨਮ ਬਹੁਤ ਹੀ ਭੈੜੇ ਤੇ ਹਨ੍ਹੇਰੇ ਭਰੇ ਸਮਿਆਂ ਵਿੱਚ ਹੋਇਆ। ਹਿੰਦੀ ਲੋਕਾਂ ਨੂੰ ਸ੍ਰੀ ਕ੍ਰਿਸ਼ਨ ਜੀ ਕਈ ਸਦੀਆਂ ਪਹਿਲਾਂ ਨਿਸ਼ਚਾ ਦੇ ਚੁੱਕੇ ਸਨ :—'ਜਦ ਧਰਮ ਵਿੱਚ ਗਿਲਾਨੀ ਤੇ ਗਿਰਾਵਟ ਆ ਜਾਵੇ, ਅਤੇ ਅਧਰਮ ਦੀ ਚੜ੍ਹ ਮੱਚ ਜਾਵੇ, ਤਦ ਮੈਂ ਆਪ ਪਰਗਟ ਹੁੰਦਾ ਹਾਂ। ਸੰਤਾਂ, ਸਾਧਾਂ ਦੀ ਰੱਖਿਆ ਕਰਨ, ਦੂਤਾਂ ਦੁਸ਼ਟਾਂ ਦਾ ਨਾਸ਼ ਕਰਨ, ਅਤੇ ਸੱਚੇ ਧਰਮ ਨੂੰ ਵਧਾਉਣ ਦੀ ਖ਼ਾਤਰ ਮੈਂ ਜੁਗ-ਜੁਗ ਵਿੱਚ ਅਵਤਾਰ ਧਾਰਨ ਕਰਦਾ ਹਾਂ।' (ਗੀਤਾ, ਅਧਿਆਇ 3 ਤੇ 4)

ਇਸ ਲਈ ਆਮ ਜਨਤਾ ਦੇ ਦਿਲਾਂ ਵਿੱਚ ਇਹ ਰਵਾਇਤ ਪੱਕੇ ਵਿਸ਼ਵਾਸ ਦੀ ਸ਼ਕਲ ਧਾਰਨ ਕਰ ਰਹੀ ਸੀ ਕਿ ਝਬਦੇ ਹੀ ਅਜਿਹਾ ਕੋਈ ਸੂਰਮਾ ਆਜ਼ਾਦੀ-ਦਾਤਾ

ਉੱਠੇਗਾ ਜਿਹੜਾ ਲਿਤਾੜੇ ਜਾ ਰਹੇ ਮੰਦ-ਭਾਗੇ ਲੋਕਾਂ ਨੂੰ ਵੈਰੀਆਂ ਤੋਂ ਛੁਡਾਵੇਗਾ ਅਤੇ ਜਾਬਰਾਂ ਜਰਵਾਣਿਆਂ ਨੂੰ ਸਿੱਧੇ ਰਾਹੇ ਪਾਵੇਗਾ। ਇਹ ਵੀ ਖ਼ਿਆਲ ਕੀਤਾ ਜਾਂਦਾ ਸੀ ਕਿ ਭਵਿੱਖਤ ਪੁਰਾਣ ਵਿੱਚ ਕੀਤੇ ਗਏ ਇਕਰਾਰ ਪੂਰੇ ਹੋਣ ਦਾ ਸਮਾਂ ਆ ਰਿਹਾ ਹੈ।

**ਇਹਨਾਂ ਦੀ ਪੂਰਤੀ**

ਇਹ ਰਵਾਇਤ ਅਤੇ ਵਿਸ਼ਵਾਸ ਸੱਚੇ ਨਿਕਲੇ। ਪੰਜਾਬ ਵਿੱਚ ਹੀ, ਜਿੱਥੇ ਜ਼ੁਲਮਾਂ ਤੇ ਅੱਤਿਆਚਾਰਾਂ ਦਾ ਦਬਾਅ ਸਭ ਤੋਂ ਵਧੇਰੇ ਸੀ, ਜਿੱਥੇ ਮੁਸਲਮਾਨ ਹਾਕਮਾਂ ਦਾ ਪੰਜਾ ਸਭ ਤੋਂ ਘੁੱਟਵਾਂ ਤੇ ਕਰੜਾ ਸੀ, ਜਿੱਥੇ ਅਗਿਆਨਤਾ ਤੇ ਪਾਪਾਂ ਦਾ ਹਨੇਰਾ ਸਭ ਤੋਂ ਗਾੜ੍ਹਾ ਸੀ ਅਤੇ ਜਿੱਥੇ ਜਨਤਾ ਦੀ, ਖ਼ਾਸ ਕਰਕੇ ਹਿੰਦੂਆਂ ਦੀ ਹਾਲਤ ਸਭ ਤੋਂ ਭੈੜੀ ਤੇ ਖੇਦ-ਜਨਕ ਸੀ, ਅਜਿਹੇ ਮਹਾਨ ਵਿਅਕਤੀ ਨੇ ਜਨਮ ਲਿਆ ਜਿਸ ਨੇ ਹੈਰਾਨ ਕਰਨ ਵਾਲੇ ਕੰਮ ਕਰਨੇ ਸਨ ਅਤੇ ਉਸ ਸਮੇਂ ਦੀ ਪ੍ਰਚੱਲਤ ਹਾਲਤ ਵਿੱਚ ਇਕ ਅਮਨ-ਭਰਿਆ ਤੇ ਦੂਰ ਤੀਕ ਅਸਰ ਕਰਨ ਵਾਲਾ ਇਨਕਲਾਬ ਚਾਲੂ ਕਰਨਾ ਸੀ, ਜਿਸ ਨੇ ਆਪਣੇ ਮਨੁੱਖ ਭਰਾਵਾਂ ਨੂੰ ਹਰ ਪ੍ਰਕਾਰ ਦੇ ਸਮਾਜਿਕ ਤੇ ਧਾਰਮਿਕ ਬੰਧਨਾਂ ਨੂੰ ਵਗਾਹ ਮਾਰਨ ਲਈ ਅਤੇ ਯੁੱਗਾਂ ਦੀ ਭਰਿਸ਼ਤਾ ਤੋਂ ਸੁਰਖ਼ਰੂ ਹੋ ਕੇ ਇਕ ਨਵੀਂ ਕੌਮ ਦੇ ਰੂਪ ਵਿੱਚ ਉੱਠਣ ਲਈ ਲਲਕਾਰਨਾ ਸੀ, ਜਿਸ ਨੇ ਮਨੁੱਖ ਜਾਤੀ ਨੂੰ ਪਿਆਰ, ਆਜ਼ਾਦੀ, ਭਰੱਪਣ ਤੇ ਬਰਾਬਰੀ ਦਾ ਸੰਦੇਸ਼ ਦੇਣਾ ਸੀ ਅਤੇ ਇਸਤਰੀ ਤੇ ਮਰਦ, ਰਾਜੇ ਤੇ ਭਿਖਾਰੀ, ਉੱਚ-ਜਾਤੀਏ ਤੇ ਨੀਚ-ਜਾਤੀਏ ਸਭ ਨੂੰ ਸਮਾਜਿਕ ਤੇ ਅਧਿਆਤਮਿਕ ਬਰਾਬਰੀ 'ਤੇ ਰੱਖਣਾ ਸੀ, ਜਿਸ ਨੇ ਇਕ ਪਵਿੱਤਰ ਸੰਪਰਦਾ, 'ਰੱਬ ਦਾ ਭੈਅ ਰੱਖਣ ਵਾਲੇ ਲੋਕਰਾਜੀਆਂ ਦੀ ਬਰਾਦਰੀ' ਕਾਇਮ ਕਰਨੀ ਸੀ, ਜਿਸ ਵਿੱਚ ਨੀਵੇਂ ਤੋਂ ਨੀਵਾਂ ਜਾਤ ਤੇ ਧਰਮ ਵਿੱਚ ਰਾਜਸੀ ਹੱਕਾਂ ਵਿੱਚ ਤੇ ਧਾਰਮਿਕ ਆਸਾਂ ਵਿੱਚ, ਉੱਚੇ ਤੋਂ ਉੱਚੇ ਦੇ ਬਰਾਬਰ ਹੋਣਾ ਸੀ, ਜਿਸ ਨੇ ਬਾਹਰਲੇ ਰੂਪਾਂ ਤੇ ਬੇਅਰਥ ਰਸਮਾਂ ਰੀਤਾਂ ਦੇ ਧਰਮ ਨਾਲੋਂ ਵੱਖਰੇ, ਹਿਰਦੇ ਦੇ ਧਰਮ ਦਾ ਪ੍ਰਚਾਰ ਕਰਨਾ ਸੀ, ਜਿਸ ਨੇ ਪਿਆਰ ਤੇ ਭਗਤੀ ਉੱਤੇ ਜ਼ੋਰ ਦੇਣਾ ਤੇ ਇਹ ਉਪਦੇਸ਼ ਦੇਣਾ ਸੀ ਕਿ ਜੋ ਕੁਝ ਇਨਸਾਨ ਬੀਜਦਾ ਉਹੋ ਕੁਝ ਹੀ ਉਹ ਵੱਢਦਾ ਹੈ, ਜਿਸ ਨੇ ਖ਼ੁਦਗ਼ਰਜ਼ੀ, ਲੋਭ, ਲਾਲਚ ਤੇ ਦੁਨਿਆਵੀ ਜੀਵਨ ਦੀਆਂ ਫਾਹੀਆਂ ਨੂੰ ਨਿੰਦਣਾ ਸੀ, ਪਰ ਜਿਸ ਨੇ ਨਾਲ ਹੀ ਇਹ ਵੀ ਵਿਖਾਉਣਾ ਸੀ ਕਿ ਉੱਚੀ ਤੋਂ ਉੱਚੀ ਦੁਨਿਆਵੀ ਤਾਂਘ ਦਾ ਪਵਿੱਤਰ ਤੋਂ ਪਵਿੱਤਰ ਅਤੇ ਵੱਧ ਤੋਂ ਵੱਧ ਭਗਤੀ ਵਾਲੇ ਜੀਵਨ ਨਾਲ ਅਮਿਟਵਾਂ ਵਿਰੋਧ ਨਹੀਂ, ਜਿਸ ਨੇ ਸਭ ਦੁਨਿਆਵੀ ਕਾਰਾਂ-ਵਿਹਾਰਾਂ ਉੱਤੇ ਆਪਣੀ ਪ੍ਰਵਾਨਗੀ ਤੇ ਪ੍ਰਸ਼ੰਸਾ ਦੀ ਮੁਹਰ ਲਾਉਣੀ ਤੇ ਸ਼ਰਤ ਕੇਵਲ ਰੱਖਣੀ ਸੀ ਕਿ ਇਹਨਾਂ ਕਾਰਾਂ-ਵਿਹਾਰਾਂ ਵਿੱਚ ਜੁੱਟ ਕੇ ਸੱਚ ਤੇ ਧਰਮ ਨੂੰ ਨਾ ਤਿਆਗਿਆ ਜਾਵੇ, ਜਿਸ ਉਹਨਾਂ ਸਭ ਦੇ ਰਵੱਈਏ ਨੂੰ ਨਿੰਦਣਾ ਤੇ ਖੰਡਣਾ ਸੀ ਜਿਹੜੇ ਜੀਵਨ ਸੰਗਰਾਮ ਤੋਂ ਡਰ ਕੇ, ਆਤਮਿਕ ਉੱਨਤੀ ਕਰਨ ਦਾ ਬਹਾਨਾ ਲਾ ਕੇ, ਸੰਸਾਰੀ ਜੀਵਨ ਦਾ ਤਿਆਗ ਕਰ ਦੇਂਦੇ ਸਨ ਅਤੇ ਲਹੂ-ਚੂਸ ਜੀਵਾਂ ਵਾਕੁਰ ਹੋਰਨਾਂ ਦੀ ਕਮਾਈ ਉੱਪਰ ਜਿਊਂਦੇ ਸਨ, ਜਿਸ ਨੇ ਇਹ ਪ੍ਰਚਾਰ ਕਰਨਾ ਸੀ 'ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰੁ', ਜਿਸ ਨੇ ਆਪਣੇ ਦੇਸ਼-ਭਰਾਵਾਂ ਨੂੰ ਨਿਰਾਸਤਾ ਤੇ ਅਖ਼ਲਾਕੀ ਗਿਰਾਵਟ ਦੇ ਉਸ ਡੂੰਘੇ ਟੋਏ ਵਿੱਚੋਂ ਖਿੱਚ ਕੇ ਬਾਹਰ ਕੱਢਣਾ ਸੀ ਜਿਸ ਵਿੱਚ ਉਹ ਡਿੱਗ ਪਏ ਸਨ ਅਤੇ ਉਹਨਾਂ ਦੀ ਅਖ਼ਲਾਕੀ ਤੇ ਆਤਮਿਕ ਰੁਚੀ ਨੂੰ ਸੁਧਾਰਨਾ ਸੀ, ਜਿਸ ਨੇ

ਉਹਨਾਂ ਵਿੱਚ ਨਵੀਆਂ ਆਸਾਂ ਤੇ ਤਾਂਘਾਂ ਭਰਨੀਆਂ ਸਨ, ਉਹਨਾਂ ਵਿੱਚ ਪਹਿਲਾਂ ਕਦੇ ਮਹਿਸੂਸ ਨਾ ਕੀਤੇ ਗਏ ਕੌਮੀਅਤ ਦੇ ਭਾਵ ਜਗਾਉਣੇ ਸਨ ਅਤੇ ਸਭ ਬੰਧਨਾਂ ਜ਼ੰਜੀਰਾਂ ਤੋਂ ਖੁਲ੍ਹ ਪ੍ਰਾਪਤ ਕਰਨ ਦੇ ਰਾਹੇ ਤੋਰਨਾ ਸੀ, ਜਿਸ ਨੇ ਨਤੀਜਿਆਂ ਦੀ ਪਰਵਾਹ ਨਾ ਕਰਦੇ ਹੋਏ, ਅਨਿਆਂ, ਜ਼ੁਲਮ ਤੇ ਧੱਕੇਸ਼ਾਹੀ ਵਿਰੁੱਧ ਆਵਾਜ਼ ਉਠਾਉਣੀ ਸੀ, ਜਿਸ ਨੇ ਹਾਕਮਾਂ ਨੂੰ 'ਸ਼ੀਂਹ ਤੇ ਕਸਾਈ' ਅਤੇ ਉਹਨਾਂ ਦੇ ਕਰਮਚਾਰੀਆਂ ਨੂੰ ਕੁੱਤੇ ਬਿਆਨ ਕਰਨਾ ਸੀ, ਜਿਸ ਨੇ ਉਸ ਤਲਵਾਰ ਵਾਸਤੇ ਫ਼ੌਲਾਦ ਦੇਣੀ ਸੀ ਜਿਸ ਨਾਲ ਬਦੀ ਕਮਾਉਣ ਵਾਲਿਆਂ ਤੇ ਜ਼ਾਲਮਾਂ ਨੂੰ ਮਾਰਿਆ ਮੁਕਾਇਆ ਜਾਣਾ ਸੀ, ਜਿਸ ਨੇ ਉਹ 'ਚੌੜੀਆਂ ਨੀਂਹਾਂ' ਰੱਖਣੀਆਂ ਸਨ ਜਿਨ੍ਹਾਂ ਦਾ ਸਦਕਾ ਉਸ ਦੇ ਜਾਂ-ਨਸ਼ੀਨ (ਗੁਰੂ) ਗੋਬਿੰਦ ਸਿੰਘ ਜੀ ਨੇ ਆਪਣੇ ਦੇਸ਼-ਭਰਾਵਾਂ ਦੇ ਮਨਾਂ ਵਿੱਚ ਨਵੀਂ ਕੌਮੀਅਤ ਦੀ ਰੂਹ ਫੂਕਣੀ ਸੀ ਤੇ ਅਜਿਹੇ ਸੰਤ-ਸੂਰਮਿਆਂ ਦੀ ਕੌਮ ਦਾ ਬੀ ਬੀਜਣਾ ਸੀ, ਜਿਨ੍ਹਾਂ ਨੇ ਜ਼ਾਲਮਾਂ ਦੇ ਹੱਥੋਂ ਤਲਵਾਰ ਖੋਹਣੀ ਸੀ ਤੇ ਉਹਨਾਂ ਵਿੱਚੋਂ ਉਹ ਕਦੂਰਤ ਕੱਢਣੀ ਸੀ ਜਿਸ ਨਾਲ ਉਹਨਾਂ ਜਰਵਾਣਿਆਂ ਦੇ ਦਿਲ ਭਰੇ ਹੋਏ ਸਨ ਤੇ ਜਿਸ ਕਾਰਨ ਉਹਨਾਂ ਦੀਆਂ ਆਤਮਾਵਾਂ ਵਹਿਸ਼ੀਆਂ ਜਿਹੀਆਂ ਬਣ ਚੁੱਕੀਆਂ ਸਨ ਅਤੇ ਜਿਸ ਨੇ ਦੂਰ-ਦੂਰ ਤੀਕ ਅਜਿਹੇ ਸਿਧਾਂਤ ਦਾ ਪ੍ਰਚਾਰ ਕਰਨਾ ਸੀ ਜਿਸ ਨੇ ਜਨਤਾ ਦੇ ਸਭ ਫ਼ਿਰਕਿਆਂ ਨੂੰ ਸੀਮਿੰਟ ਵਾਂਗ ਜੋੜਨਾ ਅਤੇ ਉਹਨਾਂ ਨੂੰ ਹਮਦਰਦੀ, ਪਰਸਪਰ ਪਿਆਰ ਤੇ ਸਤਿਕਾਰ ਦੇ ਅਣਟੁੱਟਣੇ ਰੱਸਿਆਂ ਨਾਲ ਇਕੱਠਾ ਗੱਠਣਾ ਬੰਨ੍ਹਣਾ ਸੀ। ਉਹ ਮਹਾਨ ਵਿਅਕਤੀ ਸਨ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੇ ਸਿੱਖ ਧਰਮ ਚਾਲੂ ਕੀਤਾ ਤੇ ਸਿੱਖ ਕੌਮ ਦੀ ਨੀਂਹ ਰੱਖੀ।

ਕਾਂਡ—3

# *ਜਨਮ ਤੇ ਬਾਲ-ਲੀਲ੍ਹਾ*

### ਤਲਵੰਡੀ ਤੇ ਰਾਇ ਬੁਲਾਰ

ਸਿੱਖ ਧਰਮ ਦੀ ਨੀਂਹ ਰੱਖਣ ਵਾਲੇ ਗੁਰੂ ਨਾਨਕ ਦੇਵ ਜੀ ਨੇ ਵਿਸਾਖ ਸੁਦੀ ਤਿੰਨ (20 ਵਿਸਾਖ) ਸੰਮਤ 1526, ਮੁਤਾਬਕ 15 ਅਪ੍ਰੈਲ 1469 ਈਸਵੀ ਨੂੰ ਰਾਇ ਭੋਇ ਦੀ ਤਲਵੰਡੀ, ਜ਼ਿਲ੍ਹਾ ਸ਼ੇਖ਼ੂਪੁਰਾ, ਪ੍ਰਾਕਿਸਤਾਨ ਵਿਖੇ ਅਵਤਾਰ ਧਾਰਿਆ।[1] ਇਸ ਜਗਤ-ਗੁਰੂ ਦੇ ਨਾਂ ਉੱਪਰ, ਜਿਸ ਦੀ ਜਨਮ-ਭੂਮੀ ਹੋਣ ਦਾ ਤਲਵੰਡੀ ਨੂੰ ਮਾਣ ਸੀ, ਉਸ ਦਾ ਨਾਂ ਨਨਕਾਣਾ ਸਾਹਿਬ ਪੈ ਗਿਆ।[2] ਤਲਵੰਡੀ ਉਸ ਵੇਲੇ ਇਕ ਛੋਟਾ ਜਿਹਾ ਪਿੰਡ ਸੀ ਜਿਸ ਦੇ ਚਾਰ-ਚੁਫੇਰੇ ਸੰਘਣਾ ਜੰਗਲ ਅਤੇ ਬੇ-ਆਬਾਦ ਇਲਾਕਾ ਸੀ। ਇਹ ਪਿੰਡ ਰਾਜਸੀ ਤਾਕਤ ਤੇ ਜ਼ੁਲਮਾਂ ਦੇ ਅੱਡਿਆਂ ਤੋਂ ਵਿਦਵਤਾ ਤੇ ਖ਼ੁਸ਼ਕ ਫ਼ਲਸਫ਼ੇ ਦੇ ਕੇਂਦਰਾਂ ਤੋਂ, ਰਾਜਸੀ ਘੋਲਾਂ, ਮੁੱਠਭੇੜਾਂ ਤੇ ਸੰਘਰਸ਼ਾਂ ਤੋਂ ਅਤੇ ਰਾਜਸੀ ਤਾਕਤ ਨਾਲ ਮਿਲੇ ਹੋਏ ਮਤਾਂਧ ਤੇ ਕੱਟੜਪੁਣੇ ਦੀਆਂ ਪੈਦਾ ਕੀਤੀਆਂ ਡਰਾਉਣੀਆਂ ਤੇ ਦਿਲ ਢਾਹੁਣੀਆਂ ਝਾਕੀਆਂ ਤੋਂ ਦੂਰ ਦੁਰੇਡਾ ਸੀ। ਅਜਿਹੇ ਨਗਰ ਦੀ ਇਕਾਂਤ ਵਿੱਚ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ। ਇਸ ਪਿੰਡ ਨੂੰ ਰਾਇ ਭੋਇ ਨਾਮੇ ਭੱਟੀ ਰਾਜਪੂਤ ਨੇ ਵਸਾਇਆ ਸੀ। ਉਹ ਤਲਵੰਡੀ ਉਦਾਲੇ ਦੇ ਵੀਹਾਂ ਕੁ ਪਿੰਡਾਂ ਦਾ ਮਾਲਿਕ ਸੀ। ਉਸ ਦੇ ਚਲਾਣਾ ਕਰ ਜਾਣ ਪਿੱਛੋਂ ਉਸ ਦਾ ਪੁੱਤਰ, ਰਾਇ ਬੁਲਾਰ, ਇਸ ਇਲਾਕੇ ਦਾ ਮਾਲਕ ਬਣਿਆ। ਰਾਇ ਬੁਲਾਰ ਤੇ ਉਸ ਦਾ ਪਿਤਾ ਨਵੇਂ ਬਣੇ ਮੁਸਲਮਾਨ ਸਨ। ਸਰਕਾਰੀ ਦਬਾਅ ਹੇਠਾਂ, ਜਾਂ ਹੋਰ ਕਿਸੇ ਅਜਿਹੀ ਮਜਬੂਰੀ ਕਰਕੇ, ਉਹਨਾਂ ਨੇ ਹਾਕਮਾਂ ਦਾ ਦੀਨ ਕਬੂਲ ਕਰ ਲਿਆ ਸੀ, ਪਰ ਉਹ ਹੋਰਨਾਂ ਨਵੇਂ ਬਣੇ ਮੋਮਨਾਂ ਵਾਕੁਰ ਕੱਟੜ ਤੇ ਹੱਠਧਰਮੀ ਨਹੀਂ ਸਨ। ਰਾਇ ਭੋਇ

---

1. ਗੁਰੂ ਜੀ ਦਾ ਜਨਮ ਦਿਨ ਕਤਕ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ, ਕੱਤਕ ਕਿ ਵਿਸਾਖ ਦੇ ਸਵਾਲ ਉੱਪਰ ਅੰਤਕਾ ਨੰਬਰ 1 ਵਿੱਚ ਵਿਚਾਰ ਕੀਤੀ ਗਈ ਹੈ।
2. ਸਿੱਖਾਂ ਦੇ ਹੋਰ ਬਹੁਤ ਸਾਰੇ ਪਵਿੱਤਰ ਅਸਥਾਨਾਂ ਵਾਕੁਰ ਇਹ ਪਵਿੱਤਰ ਅਸਥਾਨ ਵੀ, ਜਿਸ ਦੇ ਨਾਂ ਹਜ਼ਾਰਾਂ ਏਕੜ ਉਪਜਾਊ ਜ਼ਮੀਨ ਤੇ ਬਹੁਮੁੱਲੀ ਜਾਇਦਾਦ ਹੈ, ਇਹਨਾਂ ਪਾਸੋਂ ਖੋਹਿਆ ਗਿਆ ਹੈ। ਇਹ ਨਾ ਆਜ਼ਾਦੀ ਨਾਲ ਉਸ ਦੀ ਯਾਤਰਾ ਕਰ ਸਕਦੇ ਹਨ ਤੇ ਨਾ ਸੇਵਾ ਸੰਭਾਲ। ਇਹ ਗੱਲ ਸਿੱਖਾਂ ਲਈ ਅਤੀ ਦੁਖਦਾਈ ਤੇ ਦਿਲਾਂ ਨੂੰ ਵਾਢ ਪਾਉਣ ਵਾਲੀ ਹੈ। ਇਸ ਕਾਰਨ ਇਹ ਗੱਲ ਹੈਰਾਨੀ ਵਾਲੀ ਨਹੀਂ ਕਿ ਸਿੱਖ ਆਪਣੀ ਨਿੱਤ ਦੀ ਅਰਦਾਸ ਵਿੱਚ ਸਰਬ-ਸ਼ਕਤੀਮਾਨ ਪਰਮਾਤਮਾ ਅੱਗੇ ਇਹ ਬੇਨਤੀ ਕਰਦੇ ਹਨ :—
   'ਹੇ ਅਕਾਲ ਪੁਰਖ! ਆਪਣੇ ਪੰਥ ਦੇ ਸਦਾ ਸਹਾਈ ਦਾਤਾ ਜੀਉ, ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ-ਸੰਭਾਲ ਦਾ ਦਾਨ ਖ਼ਾਲਸੇ ਨੂੰ ਬਖ਼ਸ਼ੋ।'

ਇਕ ਜੋਧਾ ਸੀ ਤੇ ਉਸ ਨੇ ਬਹੁਤ ਸਾਰਾ ਉਪਜਾਊ ਇਲਾਕਾ ਮੱਲ ਲਿਆ ਸੀ। ਹਿੰਦੂ ਤੇ ਮੁਸਲਮਾਨ ਦੋਹਾਂ ਧਰਮਾਂ ਦੇ ਲੋਕਾਂ ਨਾਲ ਉਹ ਇਕੋ ਜਿਹਾ ਵਰਤਾਰਾ ਕਰਦਾ ਸੀ; ਇਸ ਕਰਕੇ ਸਾਰੇ ਉਸ ਦੀ ਇੱਜ਼ਤ ਕਰਦੇ ਸਨ। ਉਸ ਦਾ ਪੁੱਤਰ, ਰਾਇ ਬੁਲਾਰ, ਅਮਨ-ਪਸੰਦ ਤੇ ਧਾਰਮਿਕ ਰੁਚੀ ਵਾਲਾ ਸੀ। ਉਸ ਨੂੰ ਸਾਧੂਆਂ ਤੇ ਫ਼ਕੀਰਾਂ ਦੀ ਸੰਗਤ ਦਾ ਬੜਾ ਸ਼ੌਕ ਸੀ। ਜਿਹੜੀ ਨਫ਼ਰਤ ਦੀ ਅਗਨੀ ਹੋਰ ਹਿੰਦੁਸਤਾਨੀ ਮੁਸਲਮਾਨਾਂ ਦੇ ਹਿਰਦਿਆਂ ਵਿੱਚ ਭੜਕਦੀ ਸੀ, ਉਸ ਦਾ ਇਸ ਦੇ ਦਿਲ ਵਿੱਚ ਨਾਂ ਨਿਸ਼ਾਨ ਵੀ ਨਹੀਂ ਸੀ। ਇਸ ਦਾ ਇਕ ਕਾਰਨ ਇਹ ਵੀ ਸੀ ਕਿ ਉਹ ਦੇਸ਼ ਦੀ ਉਸ ਇਸਲਾਮੀ ਦੁਨੀਆਂ ਤੋਂ ਦੂਰ ਤੇ ਨਿਵੇਕਲਾ ਸੀ ਜਿੱਥੇ ਮਜ਼੍ਹਬੀ ਈਰਖਾ ਨੇ ਦੇਸ਼ ਨੂੰ ਨਰਕ ਦਾ ਨਕਸ਼ਾ ਬਣਾ ਛੱਡਿਆ ਸੀ। ਬਾਹਰ ਦੀ ਦੁਨੀਆਂ ਵਿੱਚ ਮਚੇ ਹੋਏ ਤੂਫ਼ਾਨ ਤੇ ਜੋਸ਼, ਪਸ਼ੂ-ਬਿਰਤੀ ਅਤੇ ਕੱਟੜਪੁਣੇ ਦੇ ਅਸਰਾਂ ਤੋਂ ਤਲਵੰਡੀ ਦੂਰ-ਦੁਰੇਡੇ ਸੀ, ਪਰ ਇਸ ਤੋਂ ਬਿਨਾਂ ਇਸ ਨਰਮ ਤੇ ਬੁਰਦਬਾਰੀ ਦੇ ਸੁਭਾਅ ਦਾ ਇਕ ਹੋਰ ਵੀ ਕਾਰਨ ਸੀ। ਸੱਚਾ ਧਰਮੀ ਬੰਦਾ ਹੋਣ ਕਰਕੇ ਰਾਇ ਬੁਲਾਰ ਦੇ ਮਨ ਵਿੱਚ ਲਿਤਾੜੀ ਜਾ ਰਹੀ ਆਮ ਜਨਤਾ ਵਾਸਤੇ ਦਿਲੀ ਹਮਦਰਦੀ ਸੀ। ਅਸੀਂ ਵੇਖਾਂਗੇ ਕਿ ਇਸ ਡੂੰਘੇ ਤੇ ਅਸਲੀ ਮਨੁੱਖੀ ਸੁਭਾਅ ਦੀ ਅੰਸ਼ ਕਰਕੇ ਉਸ ਨੇ ਉਸ ਨੂਰਾਨੀ ਬਾਲਕ ਵਿੱਚ, ਜਿਸ ਨੇ ਉਸ ਦੇ ਪਿੰਡ ਵਿੱਚ ਜਨਮ ਲਿਆ ਸੀ, ਇਲਾਹੀ ਜੋਤ ਦਾ ਪ੍ਰਕਾਸ਼ ਹੋਰਨਾਂ ਸਭਨਾਂ ਨਾਲੋਂ ਪਹਿਲੋਂ ਵੇਖਿਆ।

**ਜਨਮ**

ਗੁਰੂ ਨਾਨਕ ਸਾਹਿਬ ਦੇ ਪਿਤਾ ਮਹਿਤਾ ਕਲਿਆਨ ਦਾਸ ਜੀ ਸਨ, ਪਰ ਉਹਨਾਂ ਨੂੰ ਆਮ ਕਰਕੇ ਮਹਿਤਾ ਕਾਲੂ ਜੀ ਕਿਹਾ ਜਾਂਦਾ ਹੈ। ਉਹਨਾਂ ਦਾ ਜੱਦੀ ਪਿੰਡ ਤਸੀਲ ਤਰਨਤਾਰਨ ਵਿੱਚ ਜਾਮਾ ਰਾਇ ਦੇ ਕੋਲ 'ਪਠੇਵਾਲ' ਨਾਂ ਦਾ ਪਿੰਡ ਸੀ, ਜਿਸ ਦਾ ਨਾਂ ਮਗਰੋਂ 'ਡੇਹਰਾ ਸਾਹਿਬ' ਹੋ ਗਿਆ। ਉਹ ਰਾਏ ਬੁਲਾਰ ਦੇ ਕਾਰਦਾਰ ਤੇ ਮੁਖ਼ਤਾਰ ਸਨ। ਮਾਇਕ ਹਾਲਤ ਚੰਗੀ ਸੀ। ਉਹ ਬੇਦੀ ਕੁਲ ਵਿੱਚੋਂ ਸਨ। ਪਦਵੀ ਅਤੇ ਸ਼ਖ਼ਸੀ ਗੁਣਾਂ ਦੇ ਕਾਰਨ ਤਪੇ, ਅਰਥਾਤ ਜ਼ਿਲ੍ਹੇ ਦੇ ਸਾਰੇ ਲੋਕ ਉਹਨਾਂ ਦਾ ਆਦਰ ਸਤਿਕਾਰ ਕਰਦੇ ਸਨ।[1] ਰਾਇ ਬੁਲਾਰ ਨੂੰ ਆਪ ਉੱਪਰ ਪੂਰਨ ਭਰੋਸਾ ਸੀ। ਹਿੰਦੁਸਤਾਨ ਵਿੱਚ ਮੀਂਹ ਤੇ ਪੁੱਤਰ ਨੂੰ ਅਕਾਲ ਪੁਰਖ ਦੀਆਂ ਵਧੀਆਂ ਦਾਤਾਂ ਮੰਨਿਆ ਜਾਂਦਾ ਰਿਹਾ ਹੈ। ਪੁੱਤਰ ਦਾ, ਖ਼ਾਸ ਕਰਕੇ ਪਹਿਲੇ ਪੁੱਤਰ ਦਾ, ਜਨਮ ਬੜੀ ਖ਼ੁਸ਼ੀ ਦਾ ਮੌਕਿਆ ਹੁੰਦਾ ਹੈ, ਪਰ ਜਿਹੜੀ ਖ਼ੁਸ਼ੀ ਮਹਿਤਾ ਜੀ ਨੂੰ ਹੋਈ, ਉਹ ਸਾਧਾਰਨ ਨਾਲੋਂ ਵਧੇਰੇ ਸੀ। ਦਾਈ ਨੇ ਉਹਨਾਂ ਨੂੰ ਦੱਸਿਆ ਸੀ ਕਿ ਮੈਂ ਅਜਿਹਾ ਜਨਮ ਤੇ ਅਜਿਹਾ ਬਾਲ ਕਦੇ ਨਹੀਂ ਡਿੱਠਾ। ਉਸ ਨੂੰ ਇਉਂ ਜਾਪਿਆ ਸੀ ਕਿ ਜਨਮ ਸਮੇਂ ਸਾਰੇ ਕਮਰੇ ਵਿੱਚ ਇਕ ਅਨੋਖਾ ਜਿਹਾ ਚਾਨਣ ਹੋ ਗਿਆ ਹੈ। ਉਸ ਨੂੰ ਖ਼ੁਸ਼ੀ ਭਰੀਆਂ ਗ਼ੈਬੀ ਆਵਾਜ਼ਾਂ ਬਾਲਕ ਨੂੰ 'ਜੀ ਆਇਆਂ' ਕਹਿੰਦੀਆਂ ਸੁਣਾਈ ਦਿੱਤੀਆਂ। ਬਾਲਕ ਵੀ ਹੋਰਨਾਂ ਬਾਲਕਾਂ ਨਾਲੋਂ ਅੱਡਰਾ ਸੀ। ਨਵੇਂ ਜਨਮੇ ਬਾਲ ਵਾਕੁਰ ਰੋਣ ਦੀ ਥਾਂ ਉਹ ਗੱਭਰੂ, ਸਿਆਣੇ ਆਦਮੀ ਵਾਕੁਰ ਮੁਸਕਰਾਇਆ ਸੀ। ਉਸ ਦੇ ਸਿਰ ਉਦਾਲੇ

---

1. '(ਗੁਰੂ) ਨਾਨਕ ਸਾਹਿਬ ਦੇ ਪਿਤਾ ਇਕ ਪਤਵੰਤੇ ਆਦਮੀ ਸਨ ਅਤੇ ਪਿੰਡ ਦੇ ਸਾਰੇ ਲੋਕ ਉਹਨਾਂ ਨੂੰ ਆਪਣਾ ਮੁਖੀ ਮੰਨਦੇ ਸਨ।' (ਸੱਯਦ ਮੁਹੰਮਦ ਲਤੀਫ਼)

ਇਲਾਹੀ ਜੋਤ ਦੇ ਚਾਨਣ ਦਾ ਚੱਕਰ ਸੀ। ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਜਦੋਂ ਭੋਲੀ-ਭਾਲੀ ਦਾਈ ਦੇ ਜ਼ੁਬਾਨੋਂ ਮਹਿਤਾ ਜੀ ਨੇ ਇਹ ਗੱਲਾਂ ਸੁਣੀਆਂ ਹੋਣਗੀਆਂ, ਤਾਂ ਉਹਨਾਂ ਨੂੰ ਕਿੰਨੀ ਕੁ ਖ਼ੁਸ਼ੀ ਹੋਈ ਹੋਵੇਗੀ ?

**ਜਨਮ-ਪੱਤਰੀ**

ਆਮ ਹਿੰਦੂਆਂ ਵਾਕੁਰ ਮਹਿਤਾ ਜੀ ਨੇ ਘਰ ਦੇ ਜੋਤਸ਼ੀ, ਹਰਦਿਆਲ ਨੂੰ ਸੌਂਦਿਆ ਕਿ ਬਾਲਕ ਦੀ ਜਨਮ-ਪੱਤਰੀ ਤਿਆਰ ਕਰੇ। ਜਦ ਉਸ ਨੇ ਦਾਈ ਦੀਆਂ ਦੱਸੀਆਂ ਗੱਲਾਂ ਸੁਣੀਆਂ, ਤਾਂ ਉਸ ਦਾ ਦਿਲ ਅਚੰਭੇ ਨਾਲ ਭਰ ਗਿਆ। ਆਪਣੀਆਂ ਪੋਥੀਆਂ ਵਾਚਣ ਤੋਂ ਅਤੇ ਇਹ ਵੇਖਣ ਤੋਂ ਪਹਿਲਾਂ ਕਿ ਬਾਲਕ ਨੇ ਕਿਸ ਨਿਛੱਤਰ ਵਿੱਚ ਜਨਮ ਲਿਆ ਸੀ, ਉਸ ਨੇ ਬਾਲਕ ਦੇ ਦਰਸ਼ਨ ਕਰਨ ਦੀ ਇੱਛਿਆ ਪ੍ਰਗਟ ਕੀਤੀ। ਇਹ ਅਨੋਖੀ ਇੱਛਿਆ ਸੀ, ਪਰ ਇਹ ਪੂਰੀ ਕੀਤੀ ਗਈ। ਜੋਤਸ਼ੀ ਨੇ ਸੈਂਕੜੇ ਬਾਲਕ ਵੇਖੇ ਸਨ, ਪਰ ਇਸ ਬਾਲਕ ਵਿੱਚ ਉਸ ਨੂੰ ਅਜਿਹੇ ਨੂਰ ਦਾ ਜਲਵਾ ਨਜ਼ਰ ਆਇਆ ਜਿਸ ਨੇ ਜਗਤ ਨੂੰ ਚਾਨਣ ਦੇਣਾ ਸੀ ਅਤੇ ਜਿਸ ਨੇ ਸਭ ਜੀਵਾਂ ਨੂੰ ਪਿਤਾ ਪਰਮਾਤਮਾ ਦੇ ਦਰਬਾਰ ਦਾ ਰਾਹ ਵਿਖਾਉਣਾ ਸੀ। ਉਸ ਨੂੰ ਇਸ ਬਾਲਕ ਵਿੱਚ ਉਹ ਅਮਨ ਤੇ ਸ਼ਾਂਤੀ ਨਜ਼ਰ ਆਈ, ਜਿਸ ਨੇ ਜਗਤ ਭਰ ਦੇ ਭੜਕ ਰਹੇ ਸੀਨਿਆਂ ਨੂੰ ਠੰਢ ਪਾਉਣੀ ਸੀ ਤੇ ਜਲੰਦੇ ਜਗਤ ਵਿੱਚ ਸ਼ਾਂਤੀ ਵਰਤਾਉਣੀ ਸੀ; ਉਸ ਨੂੰ ਅਨੋਖਾ, ਇਕ-ਰਸ ਤੇ ਸੰਜੀਦਾ ਅਨੰਦ ਦਿਸਿਆ ਜਿਸ ਨੇ ਕਈ ਥੱਕੇ, ਭੱਜੇ ਟੁੱਟੇ, ਮੁਸਬੀਤਾਂ ਵਿੱਚ ਜਕੜੇ ਹੋਏ ਦਿਲਾਂ ਨੂੰ ਹੌਲਿਆਂ ਕਰਨਾ ਸੀ; ਉਸ ਨੂੰ ਅਜਿਹੀ ਉੱਤਮ ਆਤਮਕ ਸ਼ਾਨ ਤੇ ਉੱਚਿਆਨ ਦਾ ਝਲਕਾ ਪਿਆ ਜਿਸ ਨੇ ਭਟਕਣਾਂ ਦੇ ਮਾਰੇ ਤੇ ਦੁਨੀਆਂ ਦੇ ਲਬ-ਲਬੇੜ ਵਿੱਚ ਖੁੱਸੇ ਟੁੱਟੇ ਜੀਵਾਂ ਦੀਆਂ ਆਤਮਾਵਾਂ ਨੂੰ ਅਕਾਲ ਪੁਰਖ ਦੀ ਗੋਦ ਵਿੱਚ ਪੁਚਾਉਣਾ ਸੀ; ਉਸ ਨੂੰ ਇਕ ਸਰਬ-ਪਿਆਰ ਦਿੱਸ ਆਇਆ ਜਿਸ ਨੇ ਸਭ ਹਿੰਦੂਆਂ, ਮੁਸਲਮਾਨਾਂ ਤੇ ਹੋਰਨਾਂ ਨੂੰ ਇਕ-ਮੁੱਠ ਕਰਕੇ ਰੱਬ ਦੇ ਜੋਧਿਆਂ ਤੇ ਮਨੁੱਖ-ਜਾਤੀ ਦੇ ਭਰਾਵਾਂ ਦੀ ਜਮਾਤ ਵਿੱਚ ਤਬਦੀਲ ਕਰਨਾ ਸੀ; ਉਸ ਨੂੰ ਇਕ ਅਜਿਹੀ ਜ਼ਬਰਦਸਤ ਜੀਵ-ਦਇਆ ਦਾ ਪ੍ਰਕਾਸ਼ ਦਿਸਿਆ ਜਿਸ ਨੇ ਜ਼ੋਰਾਵਰਾਂ ਦੇ ਹੱਥੋਂ ਸਤਾਏ ਅਤੇ ਲਿਤਾੜੇ ਜਾ ਰਹੇ ਨਿਤਾਣੇ, ਨਿਆਸਰੇ ਲੋਕਾਂ ਦੀ ਹਾਲਤ ਨੂੰ ਸੁਧਾਰ ਕੇ ਉਹਨਾਂ ਨੂੰ ਉੱਚਿਆਂ ਕਰਨਾ ਸੀ, ਜੋਤਸ਼ੀ ਨੇ ਇਸ ਅਨੋਖੇ ਬਾਲਕ ਅੱਗੇ ਸੀਸ ਨਿਵਾਇਆ। ਉਸ ਨੇ ਵਧਾਈ ਦੇ ਕੇ ਕਿਹਾ, "ਮਹਿਤਾ ਜੀ, ਤੁਸੀਂ ਬੜੇ ਸੁਭਾਗੇ ਹੋ ਕਿ ਤੁਹਾਡੇ ਘਰ ਅਜਿਹੇ ਪੁੱਤਰ ਨੇ ਜਨਮ ਲਿਆ ਹੈ। ਇਹ ਅਦੁੱਤੀ ਬਾਦਸ਼ਾਹ ਹੋਵੇਗਾ। ਇਸ ਦਾ ਰਾਜ ਕਈ ਦੇਸ਼ਾਂ ਵਿੱਚ ਹੋਵੇਗਾ ਅਤੇ ਮਨੁੱਖ-ਜਾਤੀ ਦੇ ਹਰ ਤਬਕੇ ਦੇ ਲੋਕ ਇਸ ਦੀ ਮਾਣਤਾ ਕਰਨਗੇ। ਇਸ ਦੇ ਨਾਂ ਦੀ ਮਹਿਕ ਹਿੰਦੁਸਤਾਨੋਂ ਬਾਹਰ ਤੀਕ ਖਿਲਰੇਗੀ। ਮੈਂ ਇੰਨਾ ਚਿਰ ਜਿਊਂਦੇ ਨਹੀਂ ਰਹਿ ਸਕਣਾ ਕਿ ਇਸ ਦੀ ਜਗਤ-ਜਿੱਤ ਨੂੰ ਅੱਖੀਂ ਵੇਖ ਸਕਾਂ, ਫੇਰ ਵੀ ਮੈਂ ਖ਼ੁਸ਼ ਹਾਂ ਕਿ ਮੈਂ ਇਸ ਦੇ ਦਰਸ਼ਨ ਕਰ ਲਏ ਹਨ। ਮੇਰੇ ਧੰਨ ਭਾਗ ਹਨ।'

**ਚਾਅ ਤੇ ਖ਼ੁਸ਼ੀਆਂ**

ਮਹਿਤਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਨੂੰ ਜੋਤਸ਼ੀ ਦੇ ਇਹ ਲਫ਼ਜ਼ ਸ਼ਹਿਦ ਨਾਲੋਂ ਮਿੱਠੇ ਲੱਗੇ। ਕਾਲੂ ਦੁਨਿਆਵੀ ਖ਼ਿਆਲਾਂ ਦਾ ਆਦਮੀ ਸੀ। ਉਸ ਨੂੰ ਇਹ ਖ਼ਿਆਲ ਕਰਕੇ ਬੜੀ ਖ਼ੁਸ਼ੀ ਹੋਈ ਕਿ ਮੇਰਾ ਲੜਕਾ ਮਸ਼ਹੂਰੀ, ਧਨ ਤੇ ਰਾਜ ਪ੍ਰਾਪਤ ਕਰੇਗਾ। ਦੇਸ਼ ਦੇ

ਪ੍ਰਚੱਲਤ ਰਿਵਾਜ ਅਨੁਸਾਰ, ਜਿਹੜਾ ਅਜੇ ਤੀਕ ਵੀ ਵੇਖਣ ਵਿੱਚ ਆਉਂਦਾ ਹੈ, ਬਾਲਕ ਦਾ ਨਾਂ ਉਸ ਦੀ ਵੱਡੀ ਭੈਣ, ਬੇਬੇ ਨਾਨਕੀ ਜੀ[1] ਦੇ ਨਾਂ ਪਰ 'ਨਾਨਕ' ਰੱਖਿਆ ਗਿਆ। ਉਸ ਭੈਣ ਨੂੰ ਕਿੰਨੀ ਖ਼ੁਸ਼ੀ ਹੋਈ ਹੋਵੇਗੀ। ਜਿਨ੍ਹਾਂ ਭਰਾਵਾਂ ਦੇ ਨਾਂ ਭੈਣਾਂ ਦੇ ਨਾਂ ਉੱਪਰ ਰੱਖੇ ਜਾਂਦੇ ਹਨ, ਉਹ ਭੈਣਾਂ ਨੂੰ ਖ਼ਾਸ ਕਰਕੇ ਪਿਆਰੇ ਹੁੰਦੇ ਹਨ। ਨਾਨਕ ਜੀ ਬੇਬੇ ਨਾਨਕੀ ਜੀ ਦੇ ਖ਼ਾਸ ਆਪਣੇ ਵੀਰ ਸਨ। ਇਸ ਤਰ੍ਹਾਂ ਵੇਖਣ ਨੂੰ ਤਾਂ ਕੇਵਲ ਦੇਵਨੇਤ ਨਾਲ, ਪਰ ਅਸਲ ਵਿੱਚ ਡੂੰਘੇ ਪੂਰਬਲੇ ਸੰਜੋਗਾਂ ਦੇ ਕਾਰਨ, ਭੈਣ ਤੇ ਭਰਾ ਦੇ ਵਿਚਕਾਰ ਇਕ ਥਿਰ-ਰਹਿਣਾ ਸੰਬੰਧ ਪੈਦਾ ਹੋਇਆ। ਭਰਾ ਨੇ ਭੈਣ ਦੇ ਨਾਂ ਨੂੰ ਅਪਣਾ ਲਿਆ। ਅਸੀਂ ਵੇਖਾਂਗੇ ਕਿ ਸਮਾਂ ਪਾ ਕੇ, ਉਸ ਨੇ ਭੈਣ ਦੀ ਆਤਮਾ ਉੱਪਰ ਵੀ ਕਬਜ਼ਾ ਕਰ ਲਿਆ। ਸਾਰੇ ਟੱਬਰ ਵਿੱਚੋਂ ਕੇਵਲ ਇਸ ਭੈਣ ਨੇ ਛੇਤੀ ਹੀ ਆਪਣੇ ਵੀਰ ਵਿੱਚ ਪ੍ਰਕਾਸ਼ ਰਾਹੀਂ ਇਲਾਹੀ ਜੋਤ ਦਾ ਜਲਵਾ ਪਛਾਣ ਲਿਆ।

ਜੋ-ਜੋ ਵੀ ਇਸ ਬਾਲਕ ਨੂੰ ਤੱਕਦਾ, ਇਸ ਉੱਤੇ ਮੋਹਿਤ ਹੋ ਜਾਂਦਾ। ਪੰਘੂੜੇ ਵਿੱਚ ਬਿਰਾਜਿਆ ਜਾਂ ਆਪਣੇ ਪਿਆਰੇ ਮਾਤਾ-ਪਿਤਾ ਤੇ ਸੰਬੰਧੀਆਂ ਦੇ ਕੁੱਛੜ ਖੇਡਦਾ, ਇਹ ਅਜਿਹੀ ਤੇਜ-ਭਰੀ ਮੁਸਕਰਾਹਟ ਨਾਲ ਮੁਸਕਰਾਇਆ ਕਰਦਾ ਸੀ ਕਿ ਵੇਖਣ ਵਾਲਿਆਂ ਦੇ ਹਿਰਦਿਆਂ ਵਿੱਚ ਅੱਗੇ ਕਦੇ ਨਾ ਭਾਸੀ ਖ਼ੁਸ਼ੀ ਭਰ ਜਾਂਦੀ ਅਤੇ ਉਹਨਾਂ ਦੀਆਂ ਆਤਮਾਵਾਂ ਖੇੜੇ ਵਿੱਚ ਆ ਜਾਂਦੀਆਂ। ਇਹ ਬਾਲਕ ਕਦੇ ਰੋਇਆ ਨਹੀਂ ਸੀ ਕਰਦਾ। ਉਹ ਸਦਾ ਮੁਸਕਰਾਉਂਦਾ ਤੇ ਖੇਡਦਾ ਰਹਿੰਦਾ ਸੀ। ਜਦ ਉਹ ਤੁਰਨ ਫਿਰਨ ਸਿੱਖਿਆ, ਤਾਂ ਵੀ ਉਹ ਸਦਾ ਹਸੂੰ-ਹਸੂੰ ਕਰਦਾ ਤੇ ਖਿੜਿਆ ਰਿਹਾ ਕਰੇ। ਛੇਤੀ ਹੀ ਉਸ ਦੀ ਸ਼ਖ਼ਸੀਅਤ ਦਾ ਇਕ ਹੋਰ ਲੱਛਣ ਪ੍ਰਗਟ ਹੋਇਆ। ਜਦ ਕਦੇ ਕੋਈ ਮੰਗਤਾ, ਫ਼ਕੀਰ ਜਾਂ ਲੋੜਵੰਦ ਬੰਦਾ ਦਰਵਾਜ਼ੇ ਉੱਪਰ ਆਉਂਦਾ, ਤਾਂ ਉਹ ਝੱਟ ਅੰਦਰ ਨੂੰ ਭੱਜ ਜਾਂਦਾ ਅਤੇ ਜਿਹੜਾ ਵੀ ਬਸਤਰ ਜਾਂ ਖਾਣ ਦਾ ਪਦਾਰਥ ਉਸ ਦੇ ਹੱਥ ਲੱਗਦਾ, ਲੈ ਕੇ ਖ਼ੁਸ਼ੀ ਨਾਲ ਭਰਿਆ, ਫ਼ਕੀਰ ਆਦਿ ਦੇ ਹਵਾਲੇ ਕਰਦਾ। ਉਸ ਦੇ ਪਿਤਾ ਜੀ ਨੂੰ ਅਜਿਹੀ ਸਖ਼ਾਵਤ ਚੰਗੀ ਤਾਂ ਨਹੀਂ ਸੀ ਲੱਗਦੀ, ਪਰ ਉਹ ਕਰਦਾ ਕੀ ?

**ਸ਼ੁੱਭ ਲੱਛਣ**

ਪੰਜ ਸਾਲ ਦੀ ਛੋਟੀ ਅਵਸਥਾ ਵਿੱਚ ਸ੍ਰੀ ਨਾਨਕ ਦੇਵ ਜੀ ਪਰਮਾਰਥ ਦੀਆਂ ਗੱਲਾਂ ਕਰਨ ਲੱਗ ਪਏ। ਜਦ ਉਹ ਆਪਣੇ ਹਾਣੀਆਂ ਵਿੱਚ ਖੇਡਿਆ ਕਰਦੇ, ਤਾਂ ਕਈ ਵੇਰ ਉਹਨਾਂ ਨੂੰ ਆਪਣੇ ਉਦਾਲੇ ਬਿਠਾ ਕੇ ਉਹਨਾਂ ਨੂੰ 'ਸਤਿਕਰਤਾਰ' ਦੇ ਜਾਪ ਵਿੱਚ ਰੁਝਾਅ ਛੱਡਦੇ; ਕਦੇ ਉਹ ਆਪਣਿਆਂ ਹਮਜੋਲੀਆਂ ਦੇ ਮੂਹਰੇ ਲੱਗ ਕੇ ਨੱਸਦੇ ਟੱਪਦੇ ਤੇ ਖੇਡਾਂ ਖੇਡਦੇ ਫਿਰਦੇ। ਜਦ ਉਹ ਇਕੱਲੇ ਹੁੰਦੇ, ਤਾਂ ਕਈ ਵੇਰ ਅੱਖਾਂ ਮੀਟੀ ਘੰਟਿਆਂ ਬੱਧੀ ਚੁੱਪਚਾਪ ਬੈਠੇ ਰਹਿੰਦੇ। ਜਿਹੜੇ ਲੋਕ ਉਹਨਾਂ ਨੂੰ ਇਸ ਤਰ੍ਹਾਂ ਸਮਾਧੀ ਲਾਇਆਂ ਵੇਖਦੇ, ਉਹਨਾਂ ਨੂੰ ਆਪ ਦੇ ਸ਼ਾਂਤੀ ਭਰੇ ਚਿਹਰੇ ਉੱਤੇ ਅਨੋਖਾ ਜਲਾਲ ਨਜ਼ਰ ਆਉਂਦਾ। ਪਰ ਆਪ ਦੇ ਪਿਤਾ ਨੂੰ ਦੁਨੀਆਂ ਤੋਂ ਉਪਰਾਮਤਾ ਦੀਆਂ ਇਹ ਨਿਸ਼ਾਨੀਆਂ ਚੰਗੀਆਂ ਨਹੀਂ

---

1. ਬੇਬੇ ਨਾਨਕੀ ਜੀ ਦਾ ਜਨਮ ਨਾਨਕੇ ਘਰ ਹੋਣ ਕਰਕੇ ਉਹਨਾਂ ਦਾ ਇਹ ਨਾਂ ਰੱਖਿਆ ਗਿਆ ਸੀ।

ਸਨ ਲੱਗਦੀਆਂ। ਉਹ ਤਾਂ ਚਾਹੁੰਦਾ ਸੀ ਕਿ ਮੇਰਾ ਪੁੱਤ ਦੁਨਿਆਵੀ ਤੌਰ 'ਤੇ ਉੱਘਾ ਤੇ ਉੱਚਾ ਬੰਦਾ ਬਣੇ।

ਜੀਕੁਰ ਅੱਗੇ ਦੱਸਿਆ ਗਿਆ ਹੈ, ਤਲਵੰਡੀ ਬਾਹਰਲੀ ਮੁਸਲਮਾਨੀ ਦੁਨੀਆਂ ਨਾਲੋਂ ਵੱਖ ਤੇ ਨਿਵੇਕਲੀ ਸੀ। ਇਸ ਨੂੰ ਵਸਾਉਣ ਵਾਲਾ ਆਪਣੇ ਦੀਨ ਭਰਾਵਾਂ ਵਾਕੁਰ ਹਿੰਦੂਆਂ ਨੂੰ ਤੰਗ ਕਰਨ ਦੀ ਥਾਂ ਉਹਨਾਂ ਨਾਲ ਹਮਸਾਇਆਂ, ਮਾਂ ਪਿਉ ਜਾਇਆਂ ਵਾਕੁਰ ਰਹਿੰਦਾ ਬਹਿੰਦਾ ਸੀ। ਤਲਵੰਡੀ ਗਿਰਦੇ ਦੇ ਜੰਗਲਾਂ ਵਿੱਚ ਹਿੰਦੂ ਸਾਧੂਆਂ ਨੂੰ ਕਾਫ਼ੀ ਆਦਰ-ਭਾਵ ਮਿਲਦਾ ਸੀ। ਰਾਇ ਭੋਇ ਦੇ ਮਗਰੋਂ ਉਸ ਦਾ ਪੁੱਤ, ਰਾਇ ਬੁਲਾਰ, ਪਿਤਾ ਦੇ ਪੂਰਨਿਆਂ ਉੱਪਰ ਤੁਰਿਆ। ਇਸ ਕਰਕੇ ਸਾਧੂਆਂ ਦੀਆਂ ਟੋਲੀਆਂ ਤਲਵੰਡੀ ਗਿਰਦੇ ਨਿੱਤ ਆਇਆ ਜਾਇਆ ਕਰਦੀਆਂ ਸਨ। ਸ੍ਰੀ ਨਾਨਕ ਦੇਵ ਅਜਿਹੇ ਸਾਧੂਆਂ ਦੀ ਸੰਗਤ ਪ੍ਰਾਪਤ ਕਰਕੇ ਬੜੇ ਖ਼ੁਸ਼ ਹੋਇਆ ਕਰਦੇ ਸਨ। ਉਹ ਘੰਟਿਆਂ ਬੱਧੀ ਉਹਨਾਂ ਪਾਸ ਬੈਠੇ ਰਹਿੰਦੇ। ਘਰੋਂ ਜੋ ਕੁਝ ਖਾਣ-ਪਦਾਰਥ ਹੱਥ ਲੱਗਦਾ, ਉਹ ਉਹਨਾਂ ਦੀ ਭੇਟਾ ਜਾ ਕਰਦੇ। ਉਸ ਵੇਲੇ ਜਦ ਉਹ ਅਦੁੱਤੀ ਬਾਲਕ ਉਸ ਸ਼੍ਰੇਣੀ ਦੇ ਬੰਦਿਆਂ ਵੱਲ ਤੱਕਦਾ ਹੋਵੇਗਾ ਜਿਸ ਨੂੰ ਉਸ ਨੇ, ਵੱਡੇ ਹੋ ਕੇ, ਘਰ-ਬਾਰ ਤਿਆਗ ਕੇ ਗ੍ਰਹਿਸਤੀਆਂ ਦੇ ਘਰਾਂ ਤੋਂ ਮੰਗਦੇ ਫਿਰਨ ਤੇ ਹੋਰਨਾਂ ਦੀ ਕਮਾਈ ਖਾਣ ਦੀ ਥਾਂ ਸੱਚੇ ਤਿਆਗ, ਗ੍ਰਹਿਸਤ ਵਿੱਚ ਉਦਾਸ, ਦੀ ਸਿੱਖਿਆ ਦੇਣੀ ਸੀ, ਤਾਂ ਉਸ ਦੇ ਮਨ ਵਿੱਚ ਕੀ ਖ਼ਿਆਲ ਉਪਜਦੇ ਹੋਣਗੇ ? ਕੀ ਉਹਨਾਂ ਸਾਧੂਆਂ ਮਹਾਤਮਾ ਲੋਕਾਂ, ਸੱਚ ਦੇ ਵਣਜਾਰਿਆਂ ਨੂੰ ਕਦੇ ਇਹ ਵੀ ਫੁਰਨਾ ਫੁਰਿਆ ਕਿ ਨਾ ਕਿ ਇਸ ਬਾਲਕੇ ਨੇ ਵੱਡੇ ਹੋ ਕੇ ਕਿਸ ਪਦਵੀ ਨੂੰ ਪ੍ਰਾਪਤ ਹੋਣਾ ਸੀ ?

### ਮਾਪਿਆਂ ਨੂੰ ਚਿੰਤਾ

ਗੁਰੂ ਨਾਨਕ ਦੇਵ ਜੀ ਦੇ ਅਨੋਖੇ ਵਰਤਾਰੇ ਨੂੰ ਵੇਖ ਕੇ ਮਹਿਤਾ ਜੀ ਬੜੇ ਦੁੱਖੀ ਹੋਇਆ ਕਰਨ। ਮਾਤਾ ਤ੍ਰਿਪਤਾ ਜੀ, ਮਮਤਾ ਅਧੀਨ, ਬਥੇਰੇ ਲੁਕਾ ਛੁਪਾ ਕਰਿਆ ਕਰਨ, ਪਰ ਫੇਰ ਵੀ ਮਹਿਤਾ ਜੀ ਨੂੰ ਪਤਾ ਲੱਗ ਹੀ ਜਾਂਦਾ ਕਿ ਉਹਨਾਂ ਦਾ ਪੁੱਤ ਮੰਗਤਿਆਂ, ਸਾਧੂਆਂ, ਫ਼ਕੀਰਾਂ ਨੂੰ ਕੀ ਕੁੱਝ ਦਾਨ ਕਰ ਛੱਡਦਾ ਸੀ। ਜਿਸ ਆਦਮੀ ਦੇ ਦਿਲ ਵਿੱਚ ਇਹ ਲਗਨ ਸੀ ਕਿ ਇਸ ਦੁਨੀਆਂ ਵਿੱਚ ਧਨ ਪਦਾਰਥ ਇਕੱਠਾ ਕੀਤਾ ਜਾਵੇ, ਉਹ ਭਲਾ ਆਪਣੇ ਪੁੱਤ ਦੀਆਂ ਘਰ-ਲੁਟਾਊ ਆਦਤਾਂ ਨੂੰ ਕਦ ਪਸੰਦ ਕਰ ਸਕਦਾ ਸੀ ? ਉਹ ਬਾਲਕ ਨੂੰ ਕੋਸਿਆ ਕਰੇ। ਬਾਲਕ ਪਿਤਾ ਜੀ ਦੇ ਹੁਕਮ ਦੀ ਪਾਲਨਾ ਕਰਨ ਦਾ ਇਕਰਾਰ ਕਰਿਆ ਕਰੇ; ਪਰ ਉਹ ਕਰਦਾ ਕੀ ? ਦਾਨ, ਖੁੱਲ੍ਹ-ਦਿਲਾ ਦਾਨ, ਉਹਨਾਂ ਦੇ ਡੂੰਘੇ ਸੁਭਾਅ ਦਾ ਅੰਗ ਸੀ। ਪਿਤਾ ਪਰਮਾਤਮਾ ਵੱਲੋਂ ਜਿਹੜਾ ਸੱਦਾ ਨਾਨਕ ਜੀ ਨੂੰ ਅੰਤਿਹਕਰਨ ਵਿੱਚ ਨਿੱਤ ਪ੍ਰਾਪਤ ਹੁੰਦਾ ਰਹਿੰਦਾ ਸੀ, ਉਹਨਾਂ ਨੂੰ ਉਹ ਕੁਝ ਨਹੀਂ ਸੀ ਬਣਨ ਦੇਂਦਾ ਜੋ ਉਹਨਾਂ ਦੇ ਪਿਤਾ ਜੀ ਉਹਨਾਂ ਨੂੰ ਬਣਾਉਣਾ ਚਾਹੁੰਦੇ ਸਨ। ਉਹਨਾਂ ਦੀ ਆਤਮਾ ਸਦਾ ਪਰਮ-ਆਤਮਾ, ਅਕਾਲ ਪੁਰਖ, ਨਾਲ ਲੀਨ ਰਹਿੰਦੀ ਸੀ। ਇਸ ਜੀਵਨ-ਮਾਰਗ ਉੱਪਰ ਉਹਨਾਂ ਨੇ ਮਗਰੋਂ, ਵੱਡਿਆਂ ਹੋ ਕੇ ਤੁਰਨਾ ਸੀ, ਉਸ ਵੱਲ ਜਿਹੜੇ ਸੱਦੇ ਉਹਨਾਂ ਨੂੰ ਇਸ ਛੋਟੀ ਅਵਸਥਾ ਵਿੱਚ ਆਉਣ ਲੱਗ ਪਏ ਸਨ, ਆਪ ਉਹਨਾਂ ਨੂੰ ਰੋਕ ਤੇ ਟਾਲ ਨਹੀਂ ਸਨ ਸਕਦੇ। ਮਹਿਤਾ ਜੀ ਉਸ ਜੋਤਸ਼ੀ ਨੂੰ ਕੋਸਦੇ ਜਿਸ ਨੇ ਇਸ 'ਵਿਹਲੜ ਘਰ-ਉਜਾੜੂ' ਲਈ ਇਹ ਨਜੂਮ ਲਾਇਆ ਸੀ ਕਿ ਇਹ ਬੜਾ ਵੱਡਾ ਤੇ ਮਸ਼ਹੂਰ ਆਦਮੀ ਹੋਵੇਗਾ। ਉਹ ਕਿਹਾ ਕਰਨ, 'ਵਾਹ, ਚੰਗਾ ਮਖ਼ੌਲ ਕੀਤਾ ਈ! ਤੂੰ ਕਿਹਾ ਸੀ ਕਿ ਇਹ ਦੇਸ਼ਾਂ ਤੇ ਅਨੇਕਾਂ

ਇਨਸਾਨਾਂ ਉੱਪਰ ਰਾਜ ਕਰੇਗਾ, ਇਹ ਆਪਣੇ ਲਈ ਤੇ ਮਾਪਿਆਂ ਲਈ ਬੇਅੰਤ ਧਨ ਪਦਾਰਥ ਅਤੇ ਮਾਨ ਵਡਿਆਈ ਪ੍ਰਾਪਤ ਕਰੇਗਾ, ਪਰ ਇਸ ਨੇ ਕੰਮ ਤਾਂ ਹੋਰ ਹੀ ਆਰੰਭ ਕਰ ਮਾਰੇ ਹਨ। ਇਉਂ ਜਾਪਦਾ ਹੈ ਕਿ ਜੋ ਕੁਝ ਮੈਂ ਇਮਾਨਦਾਰੀ ਦੀ ਕਿਰਤ ਕਰ ਕੇ ਕਮਾਇਆ ਤੇ ਜੋੜਿਆ ਹੈ, ਇਹ ਉਸ ਨੂੰ ਰੋੜ੍ਹਣ 'ਤੇ ਤੁਲਿਆ ਹੋਇਆ ਹੈ। ਕੀ ਤੂੰ ਮਖ਼ੌਲ ਕੀਤਾ ਸੀ, ਜਾਂ ਤੈਨੂੰ ਗ਼ਲਤੀ ਲੱਗ ਗਈ ? ਜੋਤਸ਼ੀ ਆਪਣੀ ਗੱਲੋਂ ਹਾਰੇ ਨਾ। ਉਹ ਇਹ ਕੀਕੁਰ ਮੰਨਦਾ ਕਿ ਜਿਸ ਵਿੱਦਿਆ ਦੇ ਆਸਰੇ ਉਹ ਰੋਜ਼ੀ ਕਮਾਉਂਦਾ ਸੀ, ਉਹ ਅਧੂਰੀ ਜਾਂ ਗ਼ਲਤ ਸੀ, ਤੇ ਇਹ ਕੀਕੁਰ ਮੰਨਦਾ ਕਿ ਉਸ ਨੂੰ ਇਸ ਵਿੱਦਿਆ ਵਿੱਚ ਪੂਰਨ ਯੋਗਤਾ ਪ੍ਰਾਪਤ ਨਹੀਂ ਸੀ ? ਉਹ ਕਿਹਾ ਕਰੇ, 'ਮਹਿਤਾ ਜੀ; ਕਾਹਲੇ ਨਾ ਪਵੋ। ਧੀਰਜ ਰੱਖੋ। ਮੈਂ ਅਜੇ ਵੀ ਕਹਿੰਦਾ ਹਾਂ ਕਿ ਨਾਨਕ ਜੀ ਦੇਸ਼ਾਂ ਤੇ ਅਨੇਕਾਂ ਇਨਸਾਨਾਂ 'ਤੇ ਰਾਜ ਕਰਨਗੇ। ਇਸ ਬਾਬਤ ਕਾਹਲੀ ਵਿੱਚ ਆ ਕੇ ਰਾਇ ਨਾ ਕਾਇਮ ਕਰੋ ਅਤੇ ਨਾ ਹੀ ਇਹਨਾਂ ਨੂੰ ਆਪਣੀ ਮਿਣਤੀ ਦੇ ਮਾਪਾਂ ਨਾਲ ਮਿਣੋ।'

## ਕਾਂਡ—4

# *ਆਪਣੇ ਉਸਤਾਦਾਂ ਦੇ ਉਸਤਾਦ—1*

**ਪਾਂਧੇ ਦਾ ਅਨੋਖਾ ਸ਼ਿਸ਼**

ਅੰਤ ਨੂੰ ਆਪਣੇ ਪੁੱਤ ਨੂੰ ਆਪਣੀ ਮਰਜ਼ੀ ਮੁਤਾਬਕ ਢਾਲਣ ਦੇ ਆਸ਼ੇ ਨਾਲ ਮਹਿਤਾ ਜੀ ਨੇ ਇਸ 'ਆਪ-ਹੁਦਰੇ', 'ਅਮੋੜ' ਬਾਲਕ ਨੂੰ ਪੜ੍ਹਨੇ ਪਾਉਣ ਦਾ ਇਰਾਦਾ ਕੀਤਾ। ਉਹਨਾਂ ਨੇ ਸੋਚਿਆ, 'ਇਸ ਤਰ੍ਹਾਂ ਉਹ ਘਟੋ-ਘੱਟ ਦਿਨ ਸਮੇਂ ਤਾਂ ਘਰੋਂ ਬਾਹਰ ਰਿਹਾ ਕਰੇਗਾ ਅਤੇ ਘਰ-ਉਜਾੜੂ ਆਦਤਾਂ ਤੋਂ ਟਲਿਆ ਰਿਹਾ ਕਰੇਗਾ, ਨਾ ਹੀ ਉਸ ਨੂੰ ਸਾਧੂਆਂ ਫ਼ਕੀਰਾਂ ਮਗਰ ਪਏ ਫਿਰਨ ਅਤੇ ਉਹਨਾਂ ਦੇ ਤਰੀਕੇ ਗ੍ਰਹਿਣ ਕਰਨ ਦਾ ਵਿਹਲ ਮਿਲਿਆ ਕਰੇਗਾ। ਹੋ ਸਕਦਾ ਹੈ ਕਿ ਇਹਨਾਂ ਆਦਤਾਂ ਵੱਲੋਂ ਉਸ ਦਾ ਧਿਆਨ ਹੱਟ ਹੀ ਜਾਵੇ, ਲਿਖਣਾ ਪੜ੍ਹਨਾ, ਲੇਖਾ ਪਤਾ ਸਿਖ ਲਵੇ ਅਤੇ ਇਸ ਤਰ੍ਹਾਂ ਮੇਰੇ ਪਿੱਛੋਂ ਮੇਰਾ ਕੰਮ ਸੰਭਾਲਣ ਦੇ ਯੋਗ ਬਣ ਜਾਵੇ।'

ਨਾਨਕ ਜੀ ਬੀਬੇ ਸੁਲੱਗ ਬਾਲਕ ਸਨ। ਉਹ ਪਿਤਾ ਜੀ ਦਾ ਹੁਕਮ ਝੱਟ ਮੰਨ ਗਏ। ਚੰਗਾ ਮਹੂਰਤ ਵੇਖ ਕੇ ਮਹਿਤਾ ਜੀ ਉਸ ਬਾਲਕ ਨੂੰ, ਜਿਸ ਨੇ ਜਗਤ-ਗੁਰੂ ਬਣਨਾ ਸੀ, ਇਕ ਪਾਂਧੇ ਪਾਸ ਸ਼ਗਿਰਦ ਬਿਠਾਉਣ ਲਈ ਲੈ ਗਏ। ਉਸ ਵੇਲੇ ਆਪ ਦੀ ਉਮਰ 7 ਕੁ ਸਾਲ ਦੀ ਸੀ। ਮਹਿਤੇ ਨੇ ਪਾਂਧੇ ਨੂੰ ਕਿਹਾ, 'ਇਸ ਦਾ ਖ਼ਿਆਲ ਰੱਖਣਾ। ਇਹ ਕੁਝ ਆਪ-ਹੁਦਰਾ ਜਿਹਾ ਹੈ।' ਪਰ ਪਾਂਧੇ ਨੂੰ ਆਪਣੇ ਇਸ ਨਵੇਂ ਸ਼ਿਸ਼ ਵਿੱਚ ਕੋਈ ਅਜਿਹੇ ਮੰਦੇ ਲੱਛਣ ਨਾ ਦਿਸੇ। ਉਸ ਨੇ ਵੇਖਿਆ ਕਿ ਉਸ ਬਾਲਕ ਨੂੰ ਜੋ ਸਿਖਾਈਦਾ ਸੀ ਉਸ ਨੂੰ ਉਹ ਝਟ ਪਕਾ ਲੈਂਦਾ ਸੀ ਅਤੇ ਉਹ ਬੜਾ ਆਗਿਆਕਾਰ ਸੀ। ਪਾਂਧਾ ਬਾਲਕ ਦੀ ਚਤੁਰਾਈ ਵੇਖ ਕੇ ਅਚੰਭਾ ਹੋ ਰਿਹਾ ਸੀ ਤੇ ਕਹਿੰਦਾ ਸੀ, 'ਇਸ ਛੋਟੀ ਉਮਰ ਵਿੱਚ ਇੰਨੀ ਲਿਆਕਤ ਅਨੋਖੀ ਤੇ ਕਰਾਮਾਤੀ ਗੱਲ ਹੈ। ਇਹ ਬਾਲਕ ਤਾਂ ਅਦੁੱਤੀ ਹੈ।' ਉਸ ਨੂੰ ਅੱਗੇ ਕਦੇ ਅਜਿਹਾ ਸ਼ਿਸ਼ ਨਹੀਂ ਸੀ ਟਕਰਿਆ। ਨਾਨਕ ਜੀ ਨੇ ਹੈਰਾਨ ਕਰਨ ਜੋਗੇ ਥੋੜ੍ਹੇ ਚਿਰ ਵਿੱਚ ਹੀ ਪੜ੍ਹਨਾ ਲਿਖਣਾ ਸਿੱਖ ਲਿਆ, ਪਰ ਪਾਂਧੇ ਵਾਸਤੇ ਇਕ ਹੋਰ ਵਡੇਰੀ ਹੈਰਾਨੀ ਵਾਲੀ ਗੱਲ ਅਜੇ ਹੋਣੀ ਸੀ। ਇਕ ਦਿਨ ਬਾਲ ਗੁਰੂ ਨਾਨਕ ਹੋਰਨਾਂ ਬਾਲਕਾਂ ਤੋਂ ਇਕਲਵਾਂਜੇ ਬੈਠੇ ਪੱਟੀ ਲਿਖਣ ਵਿੱਚ ਮਗਨ ਹੋਏ ਹੋਏ ਸਨ। ਪਾਂਧਾ ਉਹਨਾਂ ਵੱਲ ਗਹੁ ਨਾਲ ਤੱਕਦਾ ਸੀ। ਉਸ ਨੂੰ ਯਕੀਨ ਹੋ ਚੁੱਕਿਆ ਸੀ ਕਿ ਮੇਰਾ ਇਹ ਸ਼ਗਿਰਦ ਹੋਰਨਾਂ ਜਿਹਾ ਨਹੀਂ। ਉਸ ਨੇ ਵੇਖਿਆ ਸੀ ਕਿ ਖੇਡ ਸਮੇਂ ਉਹ ਸਭ ਬਾਲਕਾਂ ਦਾ ਮੁਹਰੀ ਹੁੰਦਾ ਸੀ। ਉਸ ਨੇ ਵੇਖਿਆ ਸੀ ਕਿ ਕਈ ਵੇਰ ਉਹ ਬਾਲਕ ਅੱਖਾਂ ਮੀਟ ਕੇ ਘੰਟਿਆਂ-ਬੱਧੀ ਸਮਾਧੀ ਲਾਈ ਬੈਠਾ ਰਹਿੰਦਾ ਸੀ। ਪਾਂਧੇ ਨੂੰ ਯਕੀਨ ਸੀ ਕਿ ਇਹ ਠੀਕ ਹੀ ਸਮਾਧੀ ਹੋਇਆ ਕਰਦੀ ਸੀ, ਨੀਂਦ ਨਹੀਂ ਸੀ। ਉਸ ਨੇ ਆਪਣੇ ਇਸ ਅਨੋਖੇ ਸ਼ਗਿਰਦ ਦੀਆਂ ਅੱਖੀਆਂ ਵਿੱਚ ਕਈ ਵੇਰ ਨੀਝ ਲਾ ਕੇ ਤੱਕਿਆ ਸੀ। ਕਈ ਵੇਰ ਉਹ ਨੇਤਰ ਖ਼ੁਸ਼ੀ ਨਾਲ ਚਮਕਿਆ ਕਰਦੇ ਸਨ। ਕਈ ਵੇਰ ਉਹ ਨੇਤਰ ਡੂੰਘੇ, ਅਥਾਹ ਡੂੰਘੇ, ਖੂਹ ਦਿੱਸਦੇ ਸਨ ਜਿਨ੍ਹਾਂ ਦੀ ਤਹਿ ਤੋਂ ਜਲੰਦੇ

ਜਗਤ ਦੇ ਸਭ ਦੁੱਖਾਂ ਤੇ ਪੀੜਾਂ ਦਾ ਪ੍ਰਤੀਬਿੰਬ ਉੱਠਦਾ ਤੇ ਪਾਂਧੇ ਨੂੰ ਘਬਰਾਹਟ ਉਪਜਾਉਂਦਾ ਸੀ। ਉਸ ਦੇ ਸ਼ਗਿਰਦਾਂ ਨੇ ਉਸ ਨੂੰ ਦੱਸਿਆ ਸੀ, 'ਜਦ ਤੁਸੀਂ ਕਮਰੇ ਵਿੱਚੋਂ ਕੁਝ ਚਿਰ ਲਈ ਬਾਹਰ ਜਾਂਦੇ ਹੋ, ਨਾਨਕ ਸਾਨੂੰ ਆਪਣੇ ਉਦਾਲੇ ਇਕੱਠੇ ਕਰ ਲੈਂਦਾ ਹੈ ਅਤੇ ਸਾਨੂੰ ਸਾਰਿਆਂ ਨੂੰ ਆਪਣੇ ਮਗਰ ਸਤਿਨਾਮ ਦਾ ਜਾਪ ਕਰਾਉਂਦਾ ਰਹਿੰਦਾ ਹੈ। ਅਜਿਹੇ ਸਮੇਂ ਉਹਦਾ ਚਿਹਰਾ ਕਿਸੇ ਅਰਸ਼ੀ ਨੂਰ ਨਾਲ ਦਗ ਦਗ ਕਰਿਆ ਕਰਦਾ ਹੈ।' ਪਾਂਧੇ ਨੇ ਇਹ ਕੁਝ ਸੁਣਿਆ, ਵੇਖਿਆ ਅਤੇ ਮਹਿਸੂਸ ਕੀਤਾ ਸੀ। ਸੋ ਇਕ ਅਨੋਖੀ ਦਿਲ ਨੂੰ ਧੜਕਣ ਜਿਹੀ ਲਾਉਣ ਵਾਲੀ, ਆਸ ਉਡੀਕ ਦੇ ਅਧੀਨ ਹੋ ਕੇ ਪਾਂਧਾ ਸਭ ਤੋਂ ਨਿਵੇਕਲੇ ਬੈਠੇ ਨਾਨਕ ਜੀ ਵੱਲ ਤੱਕਣ ਲੱਗ ਪਿਆ। ਅੰਤ ਨੂੰ ਪਾਂਧੇ ਨੇ ਵੇਖਿਆ ਕਿ ਨਾਨਕ ਜੀ ਲਿਖਣਾ ਸੰਪੂਰਨ ਕਰ ਚੁੱਕੇ ਹਨ, ਕਲਮ ਰੱਖ ਬੈਠੇ ਹਨ ਅਤੇ ਪੱਟੀ ਵੱਲ ਚੁੱਪਚਾਪ ਖ਼ੁਸ਼ੀ ਤੇ ਸਲਾਹੁਤ ਭਰੀ ਨਜ਼ਰ ਨਾਲ ਤੱਕ ਰਹੇ ਹਨ। ਮਗਰੋਂ, ਜਦ ਗੁਰੂ ਨਾਨਕ ਦੇਵ ਜੀ ਜਗਤ-ਗੁਰੂ ਪ੍ਰਗਟ ਹੋ ਚੁੱਕੇ ਸਨ, ਤਾਂ ਉਹਨਾਂ ਨੇ ਆਪਣੀ ਅਦੁੱਤੀ ਬਾਣੀ ਦੀ ਰਚਨਾ ਦਾ ਭੇਤ ਦੱਸਿਆ। ਉਹਨਾਂ ਨੇ ਦੱਸਿਆ, 'ਮੈਂ ਆਪ ਤਾਂ ਕੁੱਝ ਨਹੀਂ ਜੋੜਦਾ ਤੇ ਲਿਖਦਾ, ਮੈਂ ਤਾਂ ਪਿਤਾ ਪਰਮਾਤਮਾ ਦੇ ਹੁਕਮਾਂ ਨੂੰ ਲਿਖਤ ਵਿੱਚ ਲਿਆਉਂਦਾ ਹਾਂ। ਜੋ ਉਹ ਹੁਕਮ ਕਰਦਾ ਹੈ, ਮੈਂ ਲਿਖ ਦੇਂਦਾ ਹਾਂ। ਜੈਸੀ ਬਾਣੀ ਉਹ ਭੇਜਦਾ ਹੈ, ਮੈਂ ਉਹ ਲੋਕਾਂ ਨੂੰ ਆਖ ਸੁਣਾਉਂਦਾ ਹਾਂ।' ਅੱਜ ਅਜਿਹੀ ਬਾਣੀ, ਰੱਬੀ ਬਾਣੀ ਦੀ ਪਹਿਲੀ ਵੰਨਗੀ ਤਿਆਰ ਹੋਈ ਸੀ। ਲਿਖਾਰੀ ਨੇ ਲਿਖਾਉਣ ਵਾਲੇ ਸਿਰਜਨਹਾਰ ਦੇ ਹੁਕਮ ਹੇਠ ਕਲਮ ਵਾਹੀ ਸੀ ਅਤੇ ਹੁਣ ਇਸ ਅਗੰਮੀ ਲਿਖਤ ਵੱਲ ਅਚੰਭਿਤ ਹੋ ਕੇ ਵੇਖ ਰਿਹਾ ਸੀ। ਪਾਂਧੇ ਨੂੰ ਖ਼ਿਆਲ ਸੀ ਕਿ ਲਿਖਾਈ ਖ਼ਤਮ ਕਰਨ ਪਿੱਛੋਂ ਮੇਰਾ ਸ਼ਗਿਰਦ ਮੈਨੂੰ ਪੱਟੀ ਵਿਖਾਉਣ ਆਵੇਗਾ, ਪਰ ਨਾਨਕ ਜੀ ਆਪਣੇ ਥਾਉਂ ਨਾ ਹਿੱਲੇ। ਪਾਂਧਾ ਉਡੀਕਦਾ-ਉਡੀਕਦਾ ਥੱਕ ਗਿਆ। ਉਸ ਦੇ ਦਿਲ ਵਿੱਚ ਕੋਈ ਅਨੋਖੀ ਜਿਹੀ ਧੂਹ ਪੈ ਰਹੀ ਸੀ। ਅਜਿਹੀ ਧੂਹ ਅੱਗੇ ਕਦੇ ਨਹੀਂ ਸੀ ਪਈ। ਉਹ ਆਪਣੇ ਆਸਣ ਤੋਂ ਉੱਠਿਆ, ਜਿੱਥੇ ਨਾਨਕ ਜੀ ਬੈਠੇ ਸਨ, ਉੱਥੇ ਗਿਆ ਅਤੇ ਕਹਿਣ ਲੱਗਾ, "ਨਾਨਕ ਜੀ, ਤੁਸੀਂ ਕੁਝ ਲਿਖਦੇ ਰਹੇ ਹੋ ? ਵਿਖਾਓ ਤਾਂ ਸਹੀ ਮੈਨੂੰ, ਕੀ ਲਿਖਿਆ ਜੇ ?"

**ਉਸਤਾਦ-ਸ਼ਗਿਰਦ**

ਗੁਰੂ ਨਾਨਕ, ਉਸਤਾਦ ਦਾ ਹੁਕਮ ਮੰਨ ਕੇ, ਉੱਠੇ ਤੇ ਪੱਟੀ ਉਸ ਦੇ ਹੱਥ ਫੜਾਈ। ਪਾਂਧਾ ਵੇਖਦਿਆਂ ਹੀ ਹੱਕਾ-ਬੱਕਾ ਰਹਿ ਗਿਆ। ਪੱਟੀ ਉੱਤੇ ਲਿਖਿਆ ਹੋਇਆ ਉਹ ਕੁਝ ਨਹੀਂ ਸੀ ਜਿਸ ਦੀ ਉਸ ਨੂੰ ਆਸ ਸੀ, ਜਾਂ ਜੋ ਕੁਝ ਉਸ ਦੇ ਹੋਰ ਸ਼ਗਿਰਦ ਉਸ ਉਮਰੇ ਲਿਖਿਆ ਕਰਦੇ ਸਨ। ਅੱਡਰੇ-ਅੱਡਰੇ ਲਫ਼ਜ਼ ਜਾਂ ਅੰਕ (ਹਿੰਦਸੇ) ਨਹੀਂ ਸਨ ਲਿਖੇ, ਸਗੋਂ ਲਗਾਤਾਰ ਜੋੜਵੇਂ ਵਾਕ ਸਨ, ਤੇ ਵਾਕ ਵੀ ਛੰਦਾਬੰਦੀ ਵਿੱਚ। ਪਾਂਧਾ ਪੜ੍ਹਨ ਲੱਗ ਪਿਆ; ਉਹ ਪੜ੍ਹਦਿਆਂ ਘੜੀ ਮੁੜੀ ਸਿਰ ਝੁਕਾਈ ਤੇ ਹਿਲਾਈ ਜਾਵੇ, ਜੀਕੁਰ ਵਜਦ ਵਿੱਚ ਆਇਆ ਫ਼ਕੀਰ ਕਰਦਾ ਹੈ। ਉਸ ਨੇ ਵੇਖਿਆ ਕਿ ਇਹ ਲਿਖਤ ਦੇ ਪੈਂਤੀ ਅੱਖਰ ਦੁਆਰਾ ਈਸ਼ਵਰੀ ਮਾਰਗ ਸੰਬੰਧੀ ਉੱਤਮ ਉਪਦੇਸ਼ ਹੈ, ਜਿਹੜਾ ਅਨੰਦ, ਪਿਆਰ, ਆਸ ਤੇ ਆਜ਼ਾਦੀ ਦਾ ਸੰਦੇਸ਼ ਗੁਰੂ ਜੀ ਨੇ ਆਸ-ਹੀਣ, ਦੁੱਖਾਂ-ਭਰੀ ਅਤੇ ਕਰਾਹੀਂ ਭੜਕਦੀ-ਫਿਰਦੀ ਜਨਤਾ ਨੂੰ ਦੇਣਾ ਸੀ, ਇਸ ਪੱਟੀ ਉੱਪਰ ਉਸ ਦਾ ਨਿਚੋੜ ਸੀ; ਇਹ ਉਸ ਇਲਾਹੀ ਗੀਤ ਦੀ ਇਕ ਵੰਨਗੀ ਸੀ, ਜਿਸ ਰਾਹੀਂ ਗੁਰੂ ਜੀ ਨੇ ਜੀਵਾਂ ਨੂੰ ਆਪਾ-ਮਾਰੂ

ਸੁਭਾਵਾਂ ਤੇ ਭਾਵਾਂ ਤੋਂ ਹੋੜ ਕੇ ਉਹਨਾਂ ਨੂੰ ਮਨੁੱਖਾਂ ਤੋਂ ਦੇਵਤੇ ਬਣਾਉਣਾ ਸੀ ਤੇ ਪਿਤਾ ਪਰਮਾਤਮਾ ਦੇ ਚਰਨਾਂ ਨਾਲ ਜੋੜਨਾ ਸੀ। ਉਸ ਵਿੱਚੋਂ ਕੁਝ ਤੁਕਾਂ ਹੇਠ ਦੇਂਦੇ ਹਾਂ :

[1]ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥
ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥੧॥
[2]ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥੧॥ ਰਹਾਉ॥
ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ।
[3]ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥੨॥
ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ॥
ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ੀ ਸਚੁ ਕਮਾਇਆ॥੩॥
ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ॥
[4]ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥੪॥....
ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥
ਬੁਰਾ ਭਲਾ ਜੋ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥੮॥....
ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ॥
[5]ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ॥੧੨॥
ਟਟੈ ਟੰਚੁ[6] ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ॥
ਜੂਐ ਜਨਮੁ ਨਾ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ॥੧੪॥
ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ॥
ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ॥੧੫॥....
ਣਾਣੈ[7] ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ॥
ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮੁ ਨਾ ਹੋਈ॥੧੮॥
ਥਥੈ ਥਾਨਿ ਥਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ॥
ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ॥੨੦॥

---

1. ਸਸੇ ਅੱਖਰ ਪ੍ਰਥਾਏ ਆਖਦੇ ਹਨ ਕਿ ਸਾਰਿਆਂ ਦਾ ਮਾਲਕ ਉਹੀ ਹੈ ਜਿਸ ਨੇ ਦੁਨੀਆਂ ਬਣਾਈ ਹੈ।
2. ਹੇ ਮੂਰਖ ਮਨ! ਤੂੰ ਉਸ ਨੂੰ ਕਿਉਂ ਭੁੱਲਦਾ ਹੈਂ ? (ਇਸ ਲਈ ਕਿ ਤੂੰ ਪੜ੍ਹ ਗਿਆ ਹੈਂ ?) ਭਰਾਵਾ, ਤੈਨੂੰ ਪੜ੍ਹਿਆ ਤਦ ਗਿਣਾਂਗੇ ਜਦ ਤੂੰ ਆਪਣੇ ਕੰਮਾਂ ਦਾ ਲੇਖਾ ਪੂਰਾ ਕਰ ਸਕੇਂਗਾ।
3. ਜੋ ਸੁਸਿੱਖਿਅਤ ਪੁਰਸ਼ ਇਹਨਾਂ ਅੱਖਰਾਂ ਵਿੱਚੋਂ ਹਰੀ ਨੂੰ ਬੁੱਝ ਲੈਂਦਾ ਹੈ (ਭਾਵ ਵਿੱਦਿਆ ਦੁਆਰਾ ਵਾਹਿਗੁਰੂ ਨੂੰ ਸਮਝ ਲੈਂਦਾ ਹੈ), ਉਸ ਦੇ ਸਿਰ ਕੋਈ ਕਰਮਾਂ ਦਾ ਹਿਸਾਬ ਨਹੀਂ ਰਹਿੰਦਾ।
4. ਜੇ ਸਾਰੇ ਜੀਵਾਂ ਵਿੱਚ ਇਕੋ ਹਰੀ ਕੰਮ ਕਰਦਾ ਸਮਝੇ, ਤਾਂ ਕੋਈ ਆਦਮੀ ਹਉਮੈ ਦੀ ਗੱਲ ਨਹੀਂ ਕਹਿ ਸਕਦਾ (ਭਾਵ ਫਿਰ ਕੋਈ ਇਹ ਨਹੀਂ ਆਖ ਸਕਦਾ ਕਿ ਫਲਾਣੀ ਗੱਲ ਮੈਂ ਕੀਤੀ ਹੈ)।
5. ਜਿਵੇਂ ਜਿਵੇਂ ਜੀਆਂ ਦੀ ਰੋਜ਼ੀ ਮੁਕੱਰਰ ਹੈ, ਉਸੇ ਅਨੁਸਾਰ ਦੇਂਦਾ, ਸੰਭਾਲਦਾ ਤੇ ਹੁਕਮ ਚਲਾਉਂਦਾ ਹੈ।
6. ਵਿਅਰਥ ਧੰਧਾ।
7. ਜਿਸ ਦੇ ਦਿਲ ਅੰਦਰ ਹਰੀ ਸਮਾ ਰਿਹਾ ਹੈ, ਉਹੀ ਉਸ ਦੇ ਗੁਣ ਗਾਉਂਦਾ ਹੈ।

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨਾ ਦੀਜੈ ਅਵਰ ਜਨਾ॥੨੧॥
ਹਾਹੈ ਹੋਰੁ ਨਾ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ॥
ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ ਅਨਦਿਨੁ ਲਾਹਾ ਹਰਿ ਨਾਮੁ ਲੀਆ॥ ੩੪॥
(ਆਸਾ ਪੱਟੀ ਮ: ੧)

ਪਾਂਧੇ ਨੇ ਮਹਿਤਾ ਕਾਲੂ ਜੀ ਪਾਸੋਂ ਤੇ ਆਪਣੇ ਹੋਰ ਚੇਲਿਆਂ ਪਾਸੋਂ ਸ੍ਰੀ ਨਾਨਕ ਜੀ ਦੇ ਅਨੋਖੇ ਲੱਛਣਾਂ ਦੀਆਂ ਗੱਲਾਂ ਸੁਣੀਆਂ ਹੋਈਆਂ ਸਨ। ਜੋਤਸ਼ੀ ਨੇ ਜੋ ਕੁੱਝ ਨਜੂਮ ਇਹਨਾਂ ਬਾਬਤ ਲਾਇਆ ਸੀ, ਉਹ ਵੀ ਇਸ ਨੇ ਸੁਣਿਆ ਹੋਇਆ ਸੀ। ਪੱਟੀ ਦੀ ਲਿਖਤ ਨੇ ਉਸ ਦੇ ਨਿਸ਼ਚੇ ਦੀ ਪਰੋੜ੍ਹਤਾ ਕੀਤੀ ਜਿਹੜਾ ਕਈ ਹਿਰਦਿਆਂ ਵਿੱਚ ਉਪਜ ਰਿਹਾ ਸੀ, ਅਰਥਾਤ, ਇਹ ਕਿ ਮਹਿਤਾ ਕਾਲੂ ਜੀ ਦਾ ਪੁੱਤਰ ਕਲਜੁਗੀ ਜੀਵਾਂ ਦਾ ਉਧਾਰ ਕਰਨ ਹਿਤ ਧੁਰੋਂ ਪਰਮਾਤਮਾ ਵੱਲੋਂ ਘੱਲੀ ਗਈ ਮਹਾਨ ਹਸਤੀ ਹੈ, ਪਰ ਆਮ ਦੁਨਿਆਵੀ ਗਿਆਨਵਾਨਾਂ ਵਾਕੁਰ ਪਾਂਧਾ ਵੀ ਛੇਤੀ ਨਾਲ ਪਤੀਜਣ ਵਾਲਾ ਨਹੀਂ ਸੀ। ਉਸ ਨੇ ਹੋਰ ਪਰਖ ਕਰਨੀ ਚਾਹੀ। ਸੋ ਉਸ ਨੇ ਆਪਣੇ ਸ਼ਗਿਰਦ ਨੂੰ ਕਿਹਾ, "ਹੇ ਨਾਨਕ, ਇਹ ਤਾਂ ਸਭ ਠੀਕ ਹੈ। ਬੜੀ ਸੋਹਣੀ ਤੇ ਸਿਆਣੀ ਲਿਖਤ ਹੈ, ਪਰ ਜੋ ਵਿੱਦਿਆ ਮੈਂ ਤੈਨੂੰ ਸਿਖਾਉਣੀ ਹੈ ਉਹ ਵੀ ਬੜੀ ਜ਼ਰੂਰੀ ਹੈ। ਤੂੰ ਖੱਤਰੀ ਪੁੱਤਰ ਹੈਂ। ਤੈਨੂੰ ਚਾਹੀਦਾ ਹੈ ਕਿ ਲੇਖਾ-ਪੱਤਾ ਸਿੱਖ ਕੇ ਚਾਤਰ ਹੋਵੇਂ, ਤਾਂ ਜੋ ਆਪਣੇ ਪਿਤਾ ਜੀ ਮਗਰੋਂ, ਉਹਨਾਂ ਦੀ ਜਗ੍ਹਾ ਸੰਭਾਲ ਸਕੇਂ ਅਤੇ ਕੰਮ ਵਿਹਾਰ ਵਿੱਚ ਚਾਤਰ ਸਿਆਣਾ ਹੋਣ ਕਰਕੇ ਸੁੱਖ ਮਾਣ ਸਕੇਂ। ਇਸ ਤਰ੍ਹਾਂ ਕੀਤਿਆਂ ਤੇਰੀ ਇੱਜ਼ਤ ਵਧੇਗੀ, ਧਨ ਪਦਾਰਥ ਜੁੜੇਗਾ ਅਤੇ ਤੇਰੇ ਪਿਤਾ ਜੀ ਤੇਰੇ 'ਤੇ ਖ਼ੁਸ਼ ਹੋਣਗੇ।'

## ਸੱਚਾ ਇਲਮ ਤੇ ਇਸ ਦੀ ਪ੍ਰਾਪਤੀ

ਸ੍ਰੀ ਨਾਨਕ ਜੀ ਨੇ ਉੱਤਰ ਦਿੱਤਾ, 'ਇਹ ਠੀਕ ਹੋਵੇਗਾ; ਪਰ ਪਰਲੋਕ ਦੇ ਜੀਵਨ ਦਾ ਕੀ ਬਣੂੰ ? ਜੋ ਵਿੱਦਿਆ ਤੁਸੀਂ ਦੇਣੀ ਚਾਹੁੰਦੇ ਹੋ ਕੀ ਉਹ ਮੈਨੂੰ ਉਸ ਵੇਲੇ ਸਹਾਈ ਹੋਵੇਗੀ ਜਿਸ ਵੇਲੇ ਇਸ ਜ਼ਿੰਦਗੀ ਦਾ ਲੇਖਾ ਦੇਣਾ ਪਵੇਗਾ ? ਨਾ ਪਾਂਧਾ ਜੀ, ਤੁਹਾਡਾ ਪੜ੍ਹਾਇਆ ਲੇਖਾ-ਪੱਤਾ ਉਥੇ ਕਿਸੇ ਕੰਮ ਨਹੀਂ ਆਉਣਾ।' ਤਾਂ ਪਾਂਧੇ ਨੇ ਪੁੱਛਿਆ : 'ਉਹ ਲੇਖਾ ਕਿਹੜਾ ਹੈ ਅਤੇ ਕਿੱਥੋਂ ਸਿਖਿਆ ਜਾ ਸਕਦਾ ਹੈ ਜਿਹੜਾ ਤੁਹਾਡੇ ਕਥਨ ਅਨੁਸਾਰ ਲੋਕ ਪਰਲੋਕ ਵਿੱਚ ਸਹਾਈ ਹੋ ਸਕਦਾ ਹੈ ?' ਪਾਂਧੇ ਦੇ ਸੁਆਲਾਂ ਦੇ ਜੋ ਉੱਤਰ ਸ੍ਰੀ ਨਾਨਕ ਜੀ ਨੇ ਦਿੱਤੇ, ਉਹ ਹੇਠ ਲਿਖੇ ਸ਼ਬਦ ਵਿੱਚ ਅੰਕਿਤ ਹਨ :

[1]ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ, ਸਾਲਾਹ ਲਿਖੁ, [2]ਲਿਖੁ ਅੰਤੁ ਨ ਪਾਰਾਵਾਰੁ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ[3]॥ ੧॥ ਰਹਾਉ॥

---

1. ਮੋਹ ਨੂੰ ਸਾੜ ਕੇ ਰਗੜ ਕੇ ਸਿਆਹੀ ਬਣਾ ਤੇ ਸਰੇਸ਼ਟ ਮੱਤ ਨੂੰ ਕਾਗ਼ਜ਼ ਬਣਾ।
2. ਇਹ ਲਿਖ ਕਿ ਉਸ ਦਾ ਅੰਤ ਤੇ ਹੱਦ ਬੰਨਾ ਕੋਈ ਨਹੀਂ।
3. ਪਰਵਾਨਗੀ ਦੀ ਸਹੀ (ਕਿ ਤੁਹਾਡਾ ਲੇਖਾ ਠੀਕ ਹੈ)।

ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥
ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥
ਕਰਮਿ ਮਿਲੈ ਤਾ ਪਾਈਐ[1], ਨਾਹੀ ਗਲੀ ਵਾਉ ਦੁਆਉ॥੨॥
ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ[2]॥
ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥
ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥੩॥
[3]ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥੪॥੬॥ (ਸ੍ਰੀ ਰਾਗ ਮ: ੧)

ਉਸਤਾਦ ਨੂੰ ਉਸਤਾਦ ਟੱਕਰ ਪਿਆ। ਉਸ ਨੂੰ ਗਿਆਨ ਹੋ ਗਿਆ ਕਿ ਸਿੱਖਿਆ ਦੀ ਲੋੜ ਸ੍ਰੀ ਨਾਨਕ ਜੀ ਨੂੰ ਨਹੀਂ ਸਗੋਂ ਮੈਨੂੰ ਆਪ ਨੂੰ ਹੈ। ਉਸ ਨੇ ਸੀਸ ਨਿਵਾਇਆ ਅਤੇ ਕਿਹਾ, 'ਹੇ ਨਾਨਕ! ਤੁਸਾਂ ਸੱਚ ਆਖਿਆ ਹੈ, ਧੁਰ ਦੀ ਗੱਲ ਦੱਸੀ ਜੇ! ਤੁਸੀਂ ਧੁਰੋਂ ਆਏ ਪੂਰਨ ਪੁਰਖ ਹੋ। ਧੰਨ ਭਾਗ ਹਨ ਮੇਰੇ ਜੋ ਆਪ ਜੀ ਦੇ ਦਰਸ਼ਨ ਹੋਏ ਹਨ। ਮਿਹਰ ਕਰੋ ਜੋ ਤੁਹਾਡੇ ਚਰਨਾਂ ਸਦਕਾ ਇਸ ਸੇਵਕ ਦੀ ਵੀ ਕਲਿਆਣ ਹੋ ਜਾਵੇ।'

ਸ੍ਰੀ ਨਾਨਕ ਜੀ ਕੁਝ ਦਿਨ ਹੋਰ ਸਕੂਲੇ ਜਾਂਦੇ ਰਹੇ, ਪਰ ਫਿਰ ਹਟ ਬੈਠੇ। ਪਾਂਧੇ ਤੋਂ ਜੋ ਕੁਝ ਸਿੱਖਣ ਦੀ ਲੋੜ ਸੀ, ਉਹ ਸਿੱਖ ਚੁੱਕੇ ਸਨ। ਫਿਰ ਉਹਨਾਂ ਉੱਪਰ ਉਹੋ ਜਿਹੀ ਹਾਲਤ ਆ ਗਈ ਜਿਸ ਤੋਂ ਮਹਿਤਾ ਜੀ ਅੱਗੇ ਉਦਾਸ ਹੋਏ ਸਨ। ਉਹ ਕਦੇ ਆਪਣੇ ਹਾਣੀਆਂ ਨਾਲ ਨੱਸਦੇ, ਟੱਪਦੇ, ਖੇਡਦੇ ਫਿਰਿਆ ਕਰਨ, ਪਰ ਬਹੁਤਾ ਚਿਰ ਜਾਂ ਤਾਂ ਚੁੱਪ ਵੱਟੀ ਬੈਠੇ ਰਿਹਾ ਕਰਨ ਜਾਂ ਬਨ ਵਿੱਚ ਜਾ ਕੇ ਸਾਧਾਂ, ਸੰਤਾਂ, ਫ਼ਕੀਰਾਂ ਦੀ ਸੰਗਤ ਵਿੱਚ ਗੱਲਾਂ-ਬਾਤਾਂ ਕਰਨ ਵਿੱਚ ਰੁੱਝ ਪਿਆ ਕਰਨ।

ਮਹਿਤਾ ਜੀ ਨੇ ਪੰਡਤ ਹਰਦਿਆਲ ਜੋਤਸ਼ੀ ਪਾਸ ਫਿਰ ਗਿਲ੍ਹਾ ਕੀਤਾ, ਤਾਂ ਅੱਗੋਂ ਹਰਦਿਆਲ ਨੇ ਕਿਹਾ, 'ਮਹਿਤਾ ਜੀ, ਉਦਾਸ ਨਾ ਹੋਵੋ। ਜੇ ਬੱਚਾ ਲੇਖਾ-ਪੱਤਾ, ਵਹੀ-ਖਾਤਾ ਪੜ੍ਹਨਾ ਨਹੀਂ ਚਾਹੁੰਦਾ ਤਾਂ ਨਾ ਸਹੀ। ਇਸ ਦੀ ਰੁਚੀ ਧਰਮ ਵੱਲ ਹੈ। ਇਸ ਨੂੰ ਕਿਸੇ ਸਿਆਣੇ ਪੰਡਤ ਪਾਸ ਬਿਠਾਓ, ਤਾਂ ਜੋ ਵੇਦਾਂ ਤੇ ਸ਼ਾਸਤਰਾਂ ਦਾ ਗਿਆਨ ਪ੍ਰਾਪਤ ਕਰਕੇ ਚੋਟੀ ਦਾ ਵਿਦਵਾਨ ਬਣ ਜਾਵੇ।'

### ਕੁਦਰਤ ਤੇ ਕਾਦਰ ਨਾਲ ਮੇਲ ਜੋਲ

ਇਹ ਗੱਲ ਪ੍ਵਾਨ ਹੋਈ। ਗੁਰੂ ਨਾਨਕ ਜੀ ਨੂੰ ਸੰਸਕ੍ਰਿਤ ਦੇ ਪ੍ਰਸਿੱਧ ਪੰਡਤ ਬੈਜਨਾਥ (ਜਾਂ ਬ੍ਰਿਜ ਲਾਲ), ਪਾਸ ਪੜ੍ਹਨੇ ਪਾਇਆ ਗਿਆ। ਇਥੇ ਵੀ ਇਸ ਬਾਲਕ ਨੇ ਪੜ੍ਹਾਈ ਵਿੱਚ ਐਸੀ ਹੀ ਫੁਰਤੀ ਅਤੇ ਚਤੁਰਤਾ ਵਿਖਾਈ ਜੈਸੀ ਉਹ ਅੱਗੇ ਵਿਖਾ ਚੁੱਕਿਆ ਸੀ। ਥੋੜ੍ਹੇ ਹੀ ਸਮੇਂ ਵਿੱਚ ਇਸ ਸ਼ਗਿਰਦ ਨੇ, ਜਿਸ ਨੇ ਜਗਤ-ਗੁਰੂ ਬਣਨਾ ਸੀ, ਪੰਡਤ ਜੀ ਨੂੰ

---

1. ਐਵੇਂ ਕੈਵੇਂ ਦੀਆਂ ਗੱਲਾਂ ਨਾਲ ਨਹੀਂ ਪਾ ਸਕੀਦਾ।
2. ਸਰਦਾਰ।
3. ਤੇਰੇ ਰੁਅਬ ਕਰਕੇ ਮੈਨੂੰ ਬਹੁਤ ਡਰ ਲਗਦਾ ਹੈ ਅਤੇ ਮੇਰਾ ਸਰੀਰ ਕੁੜ੍ਹ-ਕੁੜ੍ਹ ਕੇ ਛਿਜ ਰਿਹਾ ਹੈ।

ਯਕੀਨ ਕਰਵਾ ਦਿੱਤਾ ਕਿ ਉਸ ਨੂੰ ਉਸ ਵਿੱਦਿਆ ਦੀ, ਜੋ ਪੰਡਤ ਜੀ ਦੇ ਸਕਦੇ ਸਨ, ਬਹੁਤ ਘੱਟ ਲੋੜ ਸੀ। ਬੈਜਨਾਥ (ਬ੍ਰਿਜ ਲਾਲ) ਪਾਸੋਂ ਉੱਨਾ ਕੁਝ ਸਿਖ ਕੇ ਜਿੰਨਾ ਉਹ ਵਾਜਬ ਸਮਝਦੇ ਸਨ ਅਤੇ ਉਸ ਨੂੰ ਉਹ ਕੁਝ ਸਿਖਾਲ ਕੇ ਜਿਸ ਦਾ ਗਿਆਨ ਧਾਰਮਿਕ ਪੁਰਸ਼ਾਂ ਲਈ ਜ਼ਰੂਰੀ ਹੁੰਦਾ ਹੈ, ਸ੍ਰੀ ਨਾਨਕ ਜੀ ਫਿਰ ਆਪਣੇ ਪੁਰਾਣੇ ਚੋਜਾਂ ਵਿੱਚ ਰੁਝ ਪਏ—ਘਰ ਵਿੱਚ ਸਮਾਧੀ ਲਾਈ ਬੈਠੇ ਰਹਿਣਾ, ਜਾਂ ਬਨ ਵਿੱਚ ਸਾਧਾਂ ਸੰਤਾਂ ਨਾਲ ਬਚਨ-ਬਿਲਾਸ ਕਰਨੇ ਅਤੇ ਕਦੇ-ਕਦੇ ਖ਼ੁਸ਼ੀ ਨਾਲ ਗਦ-ਗਦ ਹੋਏ ਹੋਏ, ਹਾਣੀਆਂ ਨਾਲ ਨੱਸਦੇ, ਟੱਪਦੇ, ਦੁੜੰਗੇ ਲਾਉਂਦੇ ਫਿਰਨਾ। ਕਈ ਵੇਰ ਬਨ ਵਿੱਚ ਇਕੱਲੇ ਚਲੇ ਜਾਇਆ ਕਰਨ, ਤਾਕਿ ਉੱਥੇ ਇਕਾਂਤ ਵਿੱਚ ਮੁਸਲਮਾਨ ਹਾਕਮਾਂ ਦੇ ਜਬਰ ਤੋਂ ਬਚ ਜਾਣ। ਉਹ ਜੰਗਲ ਦੀ ਇਕਾਂਤ ਅਤੇ ਉਥੇ ਸਮੇਂ-ਸਮੇਂ ਆਉਣ ਵਾਲੇ ਧਾਰਮਿਕ ਲੋਕਾਂ ਦੀ ਸੰਗਤ ਦਾ ਰਸ ਲਿਆ ਕਰਦੇ ਸਨ। ਉਹਨਾਂ ਵਿੱਚੋਂ ਬਹੁਤ ਸਾਰੇ ਉਸ ਸਮੇਂ ਦੇ ਹਿੰਦੁਸਤਾਨੀ ਧਾਰਮਿਕ ਸਾਹਿਤ ਤੋਂ ਚੰਗੀ ਤਰ੍ਹਾਂ ਜਾਣੂੰ ਸਨ। ਨਾਲ ਉਨ੍ਹਾਂ ਦੇ ਹਿੰਦੁਸਤਾਨ ਵਿੱਚ ਦੂਰ-ਦੂਰ ਤੀਕ ਸਫਰ ਕੀਤੇ ਹੋਏ ਸਨ ਅਤੇ ਦੇਸ਼ ਭਰ ਦੇ ਧਾਰਮਿਕ ਗੁਰੂਆਂ ਤੇ ਸਿੱਖਿਆ-ਦਾਤਿਆਂ ਦੀ ਸੰਗਤ ਕੀਤੀ ਹੋਈ ਸੀ। ਇਸ ਤਰ੍ਹਾਂ (ਗੁਰੂ) ਨਾਨਕ (ਦੇਵ) ਹਿੰਦੁਸਤਾਨ ਦੇ ਉਸ ਸਮੇਂ ਦੇ ਫ਼ਲਸਫ਼ਾ-ਦਾਨਾਂ ਤੇ ਸੁਧਾਰਕਾਰਾਂ ਦੀ ਸਿੱਖਿਆ ਤੋਂ ਜਾਣੂੰ ਹੋ ਗਏ।[1] ਉਹਨਾਂ ਦੀ ਸੰਗਤ ਵਿੱਚ ਪਹੁੰਚ ਕੇ ਗੁਰੂ ਨਾਨਕ ਜੀ ਵੇਦਾਂ ਸ਼ਾਸਤਰਾਂ ਬਾਬਤ ਉਹਨਾਂ ਦੀਆਂ ਵਿਦਵਤਾ ਭਰੀਆਂ ਵਿਚਾਰਾਂ ਬੜੇ ਗਹੁ ਤੇ ਸੁਆਦ ਨਾਲ ਸੁਣਦੇ। ਪਰ ਉਹ ਉੱਥੇ ਕੁਝ ਪ੍ਰਾਪਤ ਕਰਨ ਹੀ ਨਹੀਂ ਸਨ ਜਾਇਆ ਕਰਦੇ, ਕੁਝ ਵੰਡਣ ਦਾ ਵੀ ਖ਼ਿਆਲ ਹੋਇਆ ਕਰਦਾ ਸੀ। ਉਹ ਉਹਨਾਂ ਨੂੰ ਈਸ਼ਵਰੀ ਗਿਆਨ ਦੇ ਉਸ ਬੇਅੰਤ ਸੋਮੇ ਦੀ ਝਲਕ ਵਿਖਾਇਆ ਕਰਦੇ ਜਿਹੜਾ ਉਹਨਾਂ ਦੀ ਆਤਮਾ ਅੰਦਰ ਅਨੁਭਵ ਰਾਹੀਂ ਨਿੱਤ ਵਗਦਾ ਤੇ ਠਾਠਾਂ ਮਾਰਦਾ ਰਹਿੰਦਾ ਸੀ। ਉਹਨਾਂ ਨੇ ਸੰਤਾਂ ਮਹਾਤਮਾਵਾਂ ਪਾਸੋਂ ਕੁਝ ਨਾ ਕੁਝ ਸਿੱਖਿਆ ਜ਼ਰੂਰ, ਪਰ ਉਹਨਾਂ ਨੇ ਬਹੁਤ ਵਧੇਰੇ ਕੁਝ ਕੁਦਰਤ ਨਾਲ, ਆਪਣੀ ਆਤਮਾ ਨਾਲ ਤੇ ਆਪਣੇ ਸਿਰਜਣਹਾਰ ਨਾਲ ਇਕ-ਰਸ ਮੇਲ-ਜੋਲ ਤੇ ਟਿਕਾਉ ਤੋਂ ਸਿੱਖਿਆ। 'ਜਿਹੜੀ ਗ਼ੈਬੀ ਆਵਾਜ਼ ਅੱਗੇ ਕਈ ਮਹਾਂਪੁਰਸ਼ਾਂ ਨਾਲ ਗੱਲਾਂ ਕਰ ਚੁੱਕੀ ਸੀ, ਉਹ ਫਿਰ ਜਾਗ ਉੱਠੀ, ਬੋਲ ਪਈ, ਅਤੇ ਇਸ ਨੇ (ਗੁਰੂ) ਨਾਨਕ ਦੇ ਫੁਰਨਿਆਂ ਖ਼ਿਆਲਾਂ ਨੂੰ ਧਾਰਮਿਕ ਉੱਨਤੀ ਦੀ ਟੀਸੀ ਉੱਪਰ ਪੁਚਾ ਦਿੱਤਾ। ਹੁਨਾਲੇ ਦੀ ਗਰਮੀ ਤੇ ਸਿਆਲੇ ਦੇ ਕੱਕਰ ਵਿੱਚ, ਆਕਾਸ਼ ਦੇ ਸੁੰਦਰ ਜਲਵੇ ਵਿੱਚ, ਕੁਦਰਤ ਦੇ ਤਬਦੀਲ ਹੋ ਰਹੇ ਮੁੱਖੜੇ ਵਿੱਚ, ਆਪਣੀ ਜਨਮ-ਨਗਰੀ ਦੇ ਲੋਕਾਂ ਦੇ ਸੁੱਖਾਂ ਤੇ ਦੁੱਖਾਂ ਵਿੱਚ, ਆਪ ਨੂੰ ਅਰੂਪ ਸਿਰਜਣਹਾਰ ਦਾ ਨਾਮ ਵਿਖਾਈ ਦੇਂਦਾ ਅਤੇ ਆਪ ਖ਼ੁਸ਼ੀ ਨਾਲ ਗਦ-ਗਦ ਹੋ ਕੇ ਇਸ ਨਾਮ ਦਾ ਜਾਪ ਕਰਦੇ। ਇਸ ਵਕਤ ਤੋਂ ਨਾਮ ਆਪ ਦੀ ਪੂਜਾ, ਬੰਦਗੀ ਤੇ ਜਾਪ ਦਾ ਇਸ਼ਟ ਅਤੇ ਆਪ ਦੇ ਚਲਾਏ ਹੋਏ ਧਰਮ ਦਾ ਇਕ ਨਿਖੇੜੂ ਚਿੰਨ੍ਹ ਬਣ ਗਿਆ।"[2]

---

1. ਮੈਕਾਲਿਫ਼, ਸਿੱਖ ਧਰਮ, ਜਿਲਦ ਪਹਿਲੀ, ਸਫ਼ਾ 10।
2. ਮੈਕਾਲਿਫ਼, ਸਿੱਖ ਧਰਮ, ਸਫ਼ਾ 11।

## ਕਾਂਡ—5

# *ਆਪਣੇ ਉਸਤਾਦਾਂ ਦੇ ਉਸਤਾਦ—2*

### ਫ਼ਾਰਸੀ ਪੜ੍ਹਨ ਬੈਠੇ

ਜਿਹਾ ਕਿ ਮਹਿਤਾ ਕਾਲੂ ਦੇ ਖ਼ਿਆਲਾਂ ਵਿਚਾਰਾਂ ਵਾਲੇ ਬੰਦੇ ਲਈ ਸੁਭਾਵਿਕ ਸੀ, ਉਹ ਆਪਣੇ ਪੁੱਤਰ ਦਾ ਇਹ ਵਤੀਰਾ ਤੇ ਰੰਗ ਢੰਗ ਵੇਖ ਕੇ ਦੁੱਖੀ ਹੋਏ। ਉਹ ਮਹਿਸੂਸ ਕਰਦੇ ਸਨ ਕਿ ਅਜਿਹੇ ਧਾਰਮਿਕ ਪੁਰਸ਼ਾਂ ਦੀ ਸੰਗਤ ਜਿਨ੍ਹਾਂ ਨੇ ਦੁਨੀਆਂ ਜਾਂ ਗ੍ਰਹਿਸਤ ਦਾ ਤਿਆਗ ਕੀਤਾ ਹੋਇਆ ਸੀ, ਗੁਰੂ ਨਾਨਕ ਜੀ ਦੇ ਦੁਨਿਆਵੀ ਹਿੱਤਾਂ ਲਈ ਲਾਭਦਾਇਕ ਨਹੀਂ ਹੋਵੇਗਾ। ਉਹ ਚਾਹੁੰਦੇ ਸਨ ਕਿ ਸਾਡਾ ਪੁੱਤਰ ਦੁਨਿਆਵੀ ਖੇਤਰ ਵਿੱਚ ਸਫਲ ਤੇ ਉੱਘਾ ਉੱਚਾ ਹੋਵੇ। ਇਸ ਲਈ ਜਦ ਉਹਨਾਂ ਨੇ ਆਪਣੇ ਪੁੱਤਰ ਨੂੰ ਇਸ ਤਰ੍ਹਾਂ ਪਾਠਸ਼ਾਲਾ ਨੂੰ ਤਿਆਗ ਕੇ ਵਿਹਲਿਆਂ ਬੈਠਿਆਂ ਜਾਂ ਫਿਰਦਿਆਂ ਡਿੱਠਾ ਤਾਂ ਉਹਨਾਂ ਨੂੰ ਬੜਾ ਦੁੱਖ ਹੋਇਆ। ਉਹਨਾਂ ਨੇ ਸੋਚਿਆ ਕਿ ਨਾਨਕ ਜੀ ਨੂੰ ਇਸ ਪਾਸਿਓਂ ਹਟਾਉਣ ਲਈ ਕੁਝ ਨਾ ਕੁਝ ਝਬਦੇ ਕਰਨਾ ਚਾਹੀਦਾ ਹੈ। ਉਹਨਾਂ ਨੇ ਰਾਇ ਬੁਲਾਰ ਦੀ ਸਲਾਹ ਲਈ। ਰਾਇ ਬੁਲਾਰ ਨੇ ਗੁਰੂ ਨਾਨਕ ਜੀ ਦੇ ਧਾਰਮਿਕ ਤੇ ਭਗਤੀ ਭਾਵ ਵਾਲੇ ਸੁਭਾਅ ਬਾਬਤ ਚੋਖਾ ਕੁਝ ਸੁਣਿਆ ਹੋਇਆ ਸੀ ਅਤੇ ਉਹ ਉਸ ਨੂੰ ਪਿਆਰੇ ਲੱਗਣ ਲੱਗ ਪਏ ਹੋਏ ਸਨ। ਉਸ ਨੇ ਮਹਿਤਾ ਕਾਲੂ ਨਾਲ ਹਮਦਰਦੀ ਪ੍ਰਗਟ ਕੀਤੀ ਅਤੇ ਉਹਨਾਂ ਨੂੰ ਧੀਰਜ ਕਰਨ ਦਾ ਉਪਦੇਸ਼ ਦਿੱਤਾ। ਨਾਲੇ ਉਸ ਨੇ ਸਲਾਹ ਦਿੱਤੀ ਕਿ ਨਾਨਕ ਜੀ ਨੂੰ ਫ਼ਾਰਸੀ ਪੜ੍ਹਾਈ ਜਾਵੇ। ਉਸ ਸਮੇਂ ਸਭ ਸਰਕਾਰੀ ਲਿਖਤਾਂ ਤੇ ਲੇਖੇ ਪੱਤੇ ਦੀ ਬੋਲੀ ਫ਼ਾਰਸੀ ਸੀ। ਰਾਇ ਸਾਹਿਬ ਨੇ ਕਿਹਾ, 'ਜੇ ਇਹ ਫ਼ਾਰਸੀ ਪੜ੍ਹ ਗਿਆ, ਤਾਂ ਦਫ਼ਤਰ ਦਾ ਕੰਮ ਉਸ ਦੇ ਸਪੁਰਦ ਕਰ ਦੇਵਾਂਗਾ। ਫੇਰ ਤੇਰੇ ਮਗਰੋਂ ਉਸ ਨੂੰ ਤੇਰੇ ਥਾਂ ਲਾ ਦਿਆਂਗਾ।'

ਐਸਾ ਹੀ ਕੀਤਾ ਗਿਆ। ਗੁਰੂ ਨਾਨਕ ਨੂੰ ਇਕ ਮੁੱਲਾਂ ਜਾਂ ਮੌਲਵੀ[1] ਪਾਸ ਲੈ ਗਏ। ਉੱਥੇ ਵੀ ਮੁੱਲਾਂ ਨੇ ਜੋ ਕੁਝ ਪੜ੍ਹਾਇਆ, ਉਹਨਾਂ ਨੇ ਇੰਨੀ ਛੇਤੀ ਗ੍ਰਹਿਣ ਕਰ ਲਿਆ ਕਿ ਮੁੱਲਾਂ ਹੈਰਾਨ ਰਹਿ ਗਿਆ। ਜੋ ਕੁਝ ਉਹ ਉਸ ਪਾਸੋਂ ਪੜ੍ਹਨਾ ਚਾਹੁੰਦੇ ਸਨ, ਪੜ੍ਹ ਚੁੱਕਣ ਮਗਰੋਂ ਉਹਨਾਂ ਨੇ ਮੁੱਲਾਂ ਨੂੰ ਇਲਾਹੀ ਗਿਆਨ ਦਾ ਸਬਕ ਪੜ੍ਹਾਇਆ ਅਤੇ ਉਸਤਾਦ ਨੂੰ ਸ਼ਗਿਰਦ ਬਣਾ ਲਿਆ।

ਮੁੱਲਾਂ ਦੀਆਂ ਹਦਾਇਤਾਂ ਦੇ ਉੱਤਰ ਵਿੱਚ ਗੁਰੂ ਜੀ ਸਿਖਾਵਣਹਾਰ ਦੇ ਉਸਤਾਦ ਬਣ ਗਏ। ਉਹਨਾਂ ਨੇ ਇਕ ਸੀਹਰਫੀ ਰਚੀ ਜਿਸ ਵਿੱਚ ਇਕ ਇਕ ਫ਼ਾਰਸੀ ਹਰਫ ਦੇ

---

1. ਫ਼ਾਰਸੀ ਦੇ ਉਸਤਾਦ ਨੂੰ ਸਾਖੀਆਂ ਵਿੱਚ 'ਮੁੱਲਾਂ' ਲਿਖਿਆ ਹੈ। ਸ: ਖ਼ਜ਼ਾਨ ਸਿੰਘ, ਤਵਾਰੀਖ਼ ਖ਼ਾਲਸਾ ਤੇ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨੇ ਉਸ ਦਾ ਨਾਂ ਕੁਤਬਦੀਨ ਲਿਖਿਆ ਹੈ, ਮੈਕਾਲਿਫ਼ ਨੇ ਨਾਂ ਰੁਕਨਦੀਨ ਦਿੱਤਾ ਹੈ ਅਤੇ ਕਨਿੰਘਮ ਨੇ ਸੱਯਦ ਹੁਸੈਨ।

ਅੱਗੇ ਉਸ ਦੇ ਅਰਥ ਵੈਰਾਗ ਤੇ ਪਰਮਾਤਮਾ ਦੇ ਜੱਸ ਨਾਲ ਭਰੇ ਹੋਏ ਲਿਖੇ ਸਨ।[1] ਇਹ ਰਚਨਾ ਪੜ੍ਹ ਕੇ ਮੁੱਲਾਂ ਨੇ ਸੀਸ ਨਿਵਾਇਆ ਤੇ ਕਿਹਾ ਕਿ ਤੁਸੀਂ ਉੱਚੇ ਅਸਲੀ ਇਲਮ ਦੇ ਆਲਮ ਹੋ, ਤੁਸੀਂ ਰੱਬ ਦੇ ਬੰਦੇ ਹੋ ਤੇ ਰੱਬ ਦੀ ਹਜ਼ੂਰੀ ਵਿੱਚ ਵੱਸਣ ਵਾਲੇ ਹੋ। ਤੁਹਾਡੇ ਵਿੱਚ ਖ਼ੁਦਾ ਬੋਲਦਾ ਹੈ। ਮੇਰੇ ਧੰਨ ਭਾਗ ਹਨ ਜੋ ਤੁਹਾਡੇ ਦਰਸ਼ਨ ਹੋਏ, ਤੁਹਾਡੀ ਸੰਗਤ ਮਿਲੀ ਤੇ ਤੁਹਾਡੇ ਇਲਾਹੀ ਕਲਾਮ ਦਾ ਨਮੂਨਾ ਵੇਖਿਆ।

**ਦਿਲਗੀਰੀ ਤੇ ਬੇਪਰਵਾਹੀ**

ਆਪਣੇ ਫ਼ਾਰਸੀ ਦੇ ਉਸਤਾਦ ਪਾਸੋਂ ਉੱਨਾ ਕੁਝ ਸਿੱਖ-ਪੜ੍ਹ ਕੇ ਜਿੰਨਾ ਆਪ ਜ਼ਰੂਰੀ ਸਮਝਦੇ ਸਨ, ਗੁਰੂ ਜੀ ਇਸ ਮਦਰੱਸੇ ਤੋਂ ਵੀ ਉਚਾਟ ਹੋ ਗਏ ਤੇ ਉੱਥੇ ਜਾਣੋ ਹਟ ਗਏ। ਹੁਣ ਫਿਰ ਉਹੋ ਰੰਗ ਬੱਝ ਗਿਆ। ਜਾਂ ਤਾਂ ਉਹ ਸਾਰਾ ਸਾਰਾ ਦਿਨ ਬਨ ਵਿੱਚ ਹੀ ਗੁਜ਼ਾਰ ਦਿਆ ਕਰਨ ਤੇ ਜਾਂ ਘਰ ਵਿੱਚ ਲੰਮੀ ਤਾਣ ਕੇ ਪਏ ਰਿਹਾ ਕਰਨ। ਬੋਲਦੇ ਚਾਲਦੇ ਬਹੁਤ ਘੱਟ ਵੱਧ ਤੇ ਅੰਨ ਵੀ ਕਦੇ ਖਾਂਦੇ ਤੇ ਕਦੇ ਨਾ। ਇਸ ਤੋਂ ਘਰ ਵਾਲਿਆਂ ਨੂੰ ਚਿੰਤਾ ਹੋਈ। ਉਹਨਾਂ ਨੂੰ ਇਹ ਸੁੱਝੀ ਕਿ ਬਨ ਵਿੱਚ ਥਾਂ ਕੁ ਥਾਂ ਫਿਰਦਿਆਂ ਸ਼ਾਇਦ ਨਾਨਕ ਜੀ ਨੂੰ ਕੁਝ ਚਿੰਬੜ ਗਿਆ ਹੋਵੇ। ਸਲਾਹ ਕਰਕੇ ਉਹਨਾਂ ਨੇ ਪਿੰਡ ਦੇ ਮੁਲਾਣੇ ਨੂੰ ਸੱਦਿਆ। ਮੁਲਾਣੇ ਨੇ ਝਾੜੇ ਮੰਤਰ ਰਾਹੀਂ ਸਾਰਾ ਜ਼ੋਰ ਲਾਇਆ, ਪਰ ਗੁਰੂ ਜੀ ਉੱਤੇ ਕੋਈ ਅਸਰ ਨਾ ਹੋਇਆ। ਉਹ ਉਸੇ ਤਰ੍ਹਾਂ ਅੱਖਾਂ ਮੀਟੀ ਪਏ ਰਹੇ। ਜਦ ਮੁੱਲਾਂ ਸਾਰੇ ਟਿੱਲ ਲਾ ਕੇ ਤੇ ਆਪਣਾ ਸਾਰਾ ਇਲਮ ਵਰਤ ਕੇ ਹਾਰ ਗਿਆ ਤਾਂ ਉਸ ਨੇ ਹੌਲੇ ਜਿਹੇ ਕਿਹਾ, 'ਹੇ ਨਾਨਕ, ਜਿਸ ਅੱਲਾ ਪਾਕ ਦਾ ਤੂੰ ਪਿਆਰਾ ਹੈਂ, ਉਸ ਦੇ ਸਦਕੇ ਇਕ ਵਾਰ ਤਾਂ ਉਠ ਕੇ ਬਹਿ ਜਾ। ਮੇਰੀ ਲਾਜ ਰੱਖ ਲੈ।'

ਆਪਣੇ ਪਿਆਰੇ ਦਾ ਵਾਸਤਾ ਸੁਣਦਿਆਂ ਹੀ ਗੁਰੂ ਜੀ ਨੇ ਮੂੰਹ ਤੋਂ ਚਾਦਰ ਲਾਹੀ ਤੇ ਉਠ ਬੈਠੇ। ਉਹਨਾਂ ਦਾ ਚਿਹਰਾ ਦਗ-ਦਗ ਕਰ ਰਿਹਾ ਸੀ। ਫਿਰ ਆਪ ਨੇ ਤਿਲੰਗ ਰਾਗ ਵਿੱਚ ਹੇਠਲਾ ਸ਼ਬਦ[2] ਉਚਾਰਿਆ :

[3]ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥੧॥

---

1. ਇਹ ਸੀਹਰਫ਼ੀ ਫ਼ਾਰਸੀ ਬੋਲੀ ਵਿੱਚ ਸੀ ਜੋ ਗੁੰਮ ਹੋ ਚੁੱਕੀ ਹੈ। ਇਸ ਦਾ ਇਕ ਰੂਪ ਪੰਜਾਬੀ ਕਵਿਤਾ ਵਿੱਚ ਵੀ ਦੱਸੀਦਾ ਹੈ। ਮੈਕਾਲਿਫ਼ ਨੇ ਉਸ ਦਾ ਤਰਜਮਾ ਕੀਤਾ ਹੈ ਤੇ ਨਾਲ ਹੀ ਲਿਖਿਆ ਹੈ ਕਿ ਇਹ ਰਚਨਾ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਚੜ੍ਹੀ ਹੋਈ। ਇਸ ਲਈ ਇਹ ਗੁਰਬਾਣੀ ਨਹੀਂ।
2. ਇਸ ਸ਼ਬਦ ਵਿੱਚ ਫ਼ਾਰਸੀ ਲਫ਼ਜ਼ ਬਹੁਤ ਹਨ, ਪਰ ਇਹ ਫ਼ਾਰਸੀ ਬੋਲੀ ਵਿੱਚ ਨਹੀਂ ਰਚਿਆ ਹੋਇਆ। ਇਹ ਉਸ ਰੇਖਤਾ ਬੋਲੀ ਵਿੱਚ ਹੈ ਜੋ ਉਸ ਸਮੇਂ ਹਿੰਦੀ ਤੇ ਫ਼ਾਰਸੀ ਦੇ ਮਿਲਾਵਟ ਨਾਲ ਇਕ ਸਾਂਝੀ ਬੋਲੀ ਬਣ ਰਹੀ ਸੀ ਤੇ ਜੋ ਮਗਰੋਂ ਉਰਦੂ ਅਖਵਾਈ।
3. ਹੇ ਕਰਤਾਰ, ਮੈਂ ਤੇਰੇ ਪਾਸ ਇਕ ਬੇਨਤੀ ਕਰਦਾ ਹਾਂ, ਕਿਰਪਾ ਕਰਕੇ ਸੁਣ। ਤੂੰ ਸੱਚਾ ਹੈਂ, ਵੱਡਾ ਹੈਂ, ਦਿਆਲੂ ਹੈਂ, ਨੁਕਸ ਐਬ ਤੋਂ ਰਹਿਤ ਹੈਂ ਤੇ ਪਾਲਣਹਾਰਾ ਹੈਂ।

[1]ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥
ਮਰ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨਾ ਦਾਨੀ॥੧॥ ਰਹਾਉ॥
[2]ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥
ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥੨॥
[3]ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥
ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ॥੩॥
[4]ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥੪॥੧॥

ਇਹ ਸ਼ਬਦ ਉਚਾਰ ਕੇ ਗੁਰੂ ਜੀ ਨੇ ਮੁੱਲਾਂ ਨੂੰ ਇਸ ਦੇ ਅਰਥ ਸਮਝਾਏ ਤੇ ਕਿਹਾ, 'ਉਮਰ ਏਵੇਂ ਭੰਗ ਦੇ ਭਾੜ੍ਹੇ, ਬਿਰਥਾ ਜਾ ਰਹੀ ਹੈ। ਇਸ ਨੂੰ ਸੰਭਾਲੋ। ਮਨੁੱਖਾ ਜਨਮ ਦਾ ਪੂਰਾ ਲਾਭ ਲਾਹਾ ਪ੍ਰਾਪਤ ਕਰਨ ਦੇ ਯਤਨ ਕਰੋ। ਹਰ ਦਮ ਕਾਦਰ ਕਰਤਾਰ ਨੂੰ ਯਾਦ ਰੱਖੋ ਤੇ ਯਾਦ ਕਰੋ ਅਤੇ ਮਨੁੱਖ ਮਾਤਰ ਦੀ ਪ੍ਰੇਮ ਸਹਿਤ ਸੇਵਾ ਕਰੋ।'

ਮੁੱਲਾਂ ਨੇ ਫੇਰ ਸੀਸ ਨਿਵਾਇਆ। ਰਾਜ਼ੀ ਕਰਨ ਆਇਆ ਮੁੱਲਾਂ ਆਪ ਰਾਜ਼ੀ ਹੋ ਕੇ ਤੁਰ ਗਿਆ। ਗੁਰੂ ਜੀ ਕਈ ਦਿਨ ਉਸੇ ਤਰ੍ਹਾਂ ਰਹੇ।

**ਗੁਰੂ ਜੀ ਦੀ ਵਿਦਵਤਾ**

ਕਈ ਸੱਜਣ ਕਿਸੇ ਪੈਗ਼ੰਬਰ, ਧਰਮ ਦੇ ਮੋਢੀ ਗੁਰੂ ਜਾਂ ਨੀਂਹ ਰਖਣਹਾਰੇ ਦੀ ਵਡਿਆਈ ਇਸ ਗੱਲ ਵਿੱਚ ਸਮਝਦੇ ਹਨ ਕਿ ਉਹ ਬਿਲਕੁਲ ਜਾਂ ਤਕਰੀਬਨ ਅਨਪੜ੍ਹ ਹੋਵੇ ਜਾਂ ਜਿਵੇਂ ਮੈਕਾਲਿਫ਼ ਲਿਖਦਾ ਹੈ, 'ਵੱਡੇ ਧਰਮਾਂ ਦੀ ਨੀਂਹ ਰੱਖਣਹਾਰਿਆਂ ਦੀ ਵਿਦਿਆ-ਹੀਣਤਾ ਨੂੰ ਉਹਨਾਂ ਦੇ ਅਨੁਸਾਰੀਆਂ ਪੈਰੋਕਾਰਾਂ ਵੱਲੋਂ ਬੜੀ ਸ਼ੇਖ਼ੀ ਦਾ ਵਿਸ਼ਾ ਬਣਾਇਆ ਜਾਂਦਾ ਹੈ। ਨਿਰਸੰਦੇਹ ਇਸ ਦਾ ਭਾਵ ਇਹ ਹੁੰਦਾ ਹੈ ਕਿ ਧਾਰਮਿਕ ਗੁਰੂਆਂ ਦੀਆਂ ਯੋਗਤਾਵਾਂ ਤੇ ਬਚਨਾਂ ਨੂੰ ਸਿੱਧੇ ਰੱਬੀ ਇਲਹਾਮ ਦਾ ਸਿੱਟਾ ਦੱਸਿਆ ਜਾਵੇ।' ਗੁਰੂ ਨਾਨਕ ਸਾਹਿਬ ਦੇ ਵੀ ਕਈ ਸ਼ਰਧਾਲੂਆਂ ਨੇ ਇਹ ਜ਼ਾਹਿਰ ਕਰਨ ਵਿੱਚ ਗੁਰੂ ਜੀ ਦੀ ਉਪਮਾ ਤੇ ਵਡਿਆਈ ਸਮਝੀ ਹੈ ਕਿ ਆਪ ਜੀ ਸਕੂਲੋਂ ਸਦਾ ਉਚਾਟ ਹੀ ਰਹੇ ਅਤੇ ਆਪ ਨੇ ਕਿਸੇ ਪਾਸੋਂ ਕੁਝ ਵੀ ਸਿੱਖਣ ਤੋਂ ਨਾਂਹ ਕਰ ਦਿੱਤੀ, ਪਰ ਇਹ ਗੱਲ ਠੀਕ ਨਹੀਂ ਜਾਪਦੀ।

ਗੁਰੂ ਸਾਹਿਬ ਸਬੰਧੀ ਮੈਕਾਲਿਫ਼ ਲਿਖਦਾ ਹੈ, 'ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਜੀ ਦੇ

---

1. ਦੁਨੀਆਂ ਨਾਸ਼ਵਾਨ ਥਾਂ ਹੈ; ਇਹ ਗੱਲ ਦਿਲ ਵਿੱਚ ਸੱਚ ਕਰਕੇ ਜਾਣੋ, ਮੇਰੇ ਸਿਰ ਦੇ ਵਾਲ ਮੌਤ ਦੇ ਫ਼ਰਿਸ਼ਤੇ, ਅਜ਼ਰਾਈਲ, ਨੇ ਫੜੇ ਹੋਏ ਹਨ, ਹੇ ਮਨ ਤੂੰ ਕੁਝ ਨਹੀਂ ਸਮਝਦਾ।
2. ਇਸਤਰੀ, ਪੁੱਤਰ, ਪਿਤਾ, ਭਰਾ ਕੋਈ ਵੀ ਸਹਾਈ ਨਹੀਂ ਹੈ। ਜਦ ਆਖ਼ਰ ਮੈਂ ਡਿਗ ਪਿਆ ਤਾਂ ਉਸ ਵੇਲੇ ਕੋਈ ਰੱਖ ਜਾਂ ਬਚਾ ਨਹੀਂ ਸਕਦਾ ਜਦੋਂ ਮੌਤ ਦਾ ਵੇਲਾ ਆ ਜਾਂਦਾ। ਤਕਬੀਰ=ਜਨਾਜ਼ਾ, ਉਹ ਨਮਾਜ਼ ਜੋ ਮੁਰਦੇ ਨੂੰ ਦਫ਼ਨਾਉਣ ਵੇਲੇ ਪੜ੍ਹਦੇ ਸਨ।
3. ਦਿਨ-ਰਾਤ ਮੈਂ ਲਾਲਚ ਵਿੱਚ ਫਿਰਦਾ ਰਿਹਾ ਅਤੇ ਬੁਰਿਆਈ ਸੋਚਦਾ ਰਿਹਾ, ਕਦੇ ਵੀ ਨੇਕੀ ਦਾ ਕੰਮ ਨਾ ਕੀਤਾ। ਮੇਰਾ ਇਹੋ ਜਿਹਾ ਹਾਲ ਰਿਹਾ ਹੈ।
4. ਬਦਕਿਸਮਤ ਨਾਲੇ ਚੁਗ਼ਲਖ਼ੋਰ ਅਤੇ ਭੁਲਣਹਾਰ, ਬੇਸ਼ਰਮ ਤੇ ਨਿਡਰ ਹਾਂ, ਮੇਰੀ ਬੇਨਤੀ ਹੈ ਕਿ ਮੈਂ ਤੇਰਾ ਦਾਸ ਹਾਂ, ਤੇਰੇ ਦਾਸਾਂ ਦਾ ਦਾਸ ਹਾਂ। (ਸ਼ਬਦਾਰਥ)

ਚੋਖੇ ਫ਼ਾਰਸੀ ਦੇ ਲਫ਼ਜ਼ ਅਤੇ ਫ਼ਾਰਸੀ ਬੋਲੀ ਵਿੱਚ ਰਚਨਾਵਾਂ ਹਨ ਅਤੇ ਇਹ ਮੰਨਣਯੋਗ ਹੈ ਕਿ ਉਹ ਫ਼ਾਰਸੀ ਦੇ ਖ਼ਾਸੇ ਚੰਗੇ ਵਿਦਵਾਨ ਬਣੇ ਸਨ। ਇਹ ਗੱਲ ਵੀ ਸੰਭਵ ਹੈ ਕਿ ਉਹਨਾਂ ਦੇ ਆਜ਼ਾਦ ਵਿਚਾਰਾਂ ਵਾਲੇ ਸੁਭਾਅ ਅਤੇ ਹੋਰਨਾਂ ਦੇ ਖ਼ਿਆਲਾਂ ਭਾਵਾਂ ਸਬੰਧੀ ਉਹਨਾਂ ਦੀ ਸਹਿਨਸ਼ੀਲਤਾ ਨੂੰ ਮੁਸਲਮਾਨੀ ਲਿਖਤਾਂ (ਜਿਨ੍ਹਾਂ ਦੀ ਫ਼ਾਰਸੀ ਬੋਲੀ ਵਿੱਚ ਭਰਮਾਰ ਹੈ) ਵਾਚਣ ਤੋਂ ਸਹਾਇਤਾ ਮਿਲੀ।'

ਜਿਵੇਂ ਕਿ ਅੱਗੇ ਦੱਸਿਆ ਗਿਆ ਹੈ, ਗੁਰੂ ਜੀ ਨੇ ਆਪਣੇ ਉਸਤਾਦਾਂ ਪਾਸੋਂ ਉਹ ਸਭ ਕੁਝ ਸਿੱਖਿਆ ਜੋ ਉਹ ਸਿਖਾ ਸਕਦੇ ਸਨ ਅਤੇ ਉੱਨਾ ਕੁਝ ਜਿੰਨਾ ਆਪ ਆਪਣੇ ਮੰਤਵ ਲਈ ਜ਼ਰੂਰੀ ਸਮਝਦੇ ਸਨ। ਪਰ ਇਹ ਕੁਝ ਆਪ ਨੇ ਹੈਰਾਨ ਕਰਨ ਵਾਲੀ ਮਿਹਨਤ, ਦਿਲੀ ਰੁਚੀ ਅਤੇ ਤੇਜ਼ੀ ਨਾਲ ਸਿਖ ਪੜ੍ਹ ਲਿਆ। ਜਦ ਉਹ ਜ਼ਰਾ ਵੱਡੇ ਹੋਏ ਤਾਂ ਉਹਨਾਂ ਨੇ ਆਪਣੀ ਜਾਣਕਾਰੀ ਨੂੰ ਉਹਨਾਂ ਸੰਤਾਂ ਮਹਾਤਮਾਵਾਂ ਦੀ ਸੰਗਤ ਤੇ ਉਹਨਾਂ ਨਾਲ ਕੀਤੇ ਵਿਚਾਰ-ਵਟਾਂਦਰੇ ਰਾਹੀਂ ਵਧਾਇਆ। ਸਿਆਰੁਲ ਮੁਖ਼ਤਾਰੀਨ ਦੇ ਕਰਤੇ ਅਨੁਸਾਰ 'ਗੁਰੂ ਜੀ ਨੇ ਇਕ ਦਰਵੇਸ਼ ਸੱਯਦ ਹੁਸੈਨ ਪਾਸੋਂ ਇਸਲਾਮੀ ਸਾਹਿਤ ਪੜ੍ਹਿਆ। ਆਪ ਦੀਆਂ ਰਚਨਾਵਾਂ, ਉਹਨਾਂ ਦੀ ਬੋਲੀ ਤੇ ਸ਼ੈਲੀ ਤੇ ਉਹਨਾਂ ਵਿਚਾਲੇ ਖ਼ਿਆਲਾਂ ਤੇ ਦਲੀਲਾਂ ਤੋਂ ਅਜਿਹੀ ਵਿਸ਼ਾਲ ਤੇ ਬਹੁਪਖੀ ਵਿਦਵਤਾ ਸਿੱਧ ਹੁੰਦੀ ਹੈ ਜਿਸ ਜਿਹੀ ਹੋਰਥੇ ਕਿਤੇ ਘੱਟ-ਵੱਧ ਵੇਖਣ ਵਿੱਚ ਆਈ ਹੈ। ਉਹਨਾਂ ਦੀ ਵਿਦਵਾਨਾਂ ਵਾਲੀ ਯੋਗਤਾ ਬਹੁਤ ਵਧੇਰੇ ਸੀ ਜਿਹਾ ਕਿ ਉਹਨਾਂ ਦੀਆਂ ਰਚਨਾਵਾਂ ਜਪੁਜੀ ਸਾਹਿਬ, ਆਸਾ ਦੀ ਵਾਰ, ਸਿਧ ਗੋਸ਼ਟ ਤੇ ਓਅੰਕਾਰ ਤੋਂ ਪ੍ਰਗਟ ਹੁੰਦਾ ਹੈ। ਉਹ ਬਾਰ-ਬਾਰ ਪੁਰਾਤਨ ਸਮੇਂ ਦੇ ਲਿਖਾਰੀਆਂ ਦਾ ਹਵਾਲਾ ਦਿੰਦੇ ਹਨ ਅਤੇ ਪੁਰਾਤਨ ਕਹਾਣੀਆਂ, ਕਥਾਵਾਂ ਦੀ ਢੁੱਕਵੀਂ ਵਰਤੋਂ ਕਰਦੇ ਹਨ। ਆਪ ਨੇ ਵਿਦਵਾਨ, ਜੋਗੀਆਂ, ਪੰਡਿਤਾਂ ਤੇ ਸੂਫ਼ੀਆਂ ਨਾਲ ਚਰਚਾ ਕੀਤੀ ਅਤੇ ਸਦਾ ਹੀ ਆਪਣੇ ਗੂੜ੍ਹ ਵਿਦਵਤਾ ਤੇ ਸਿਆਣਪ ਸੂਝ ਰਾਹੀਂ ਉਹਨਾਂ ਨੂੰ ਆਪਣੀ ਗੱਲ ਮਨਾਈ।' ਆਪ ਭਿੰਨ-ਭਿੰਨ ਦੇਸ਼ਾਂ ਤੇ ਮਜ਼੍ਹਬਾਂ ਦੇ ਵੱਡੇ ਤੋਂ ਵੱਡੇ ਵਿਦਵਾਨਾਂ ਨਾਲ ਚਰਚਾ ਕਰਨ ਤੋਂ ਕਦੇ ਨਹੀਂ ਸਨ ਝਕੇ ਅਤੇ ਜਿੱਤਾਂ ਪ੍ਰਾਪਤ ਕਰਦੇ ਰਹੇ। ਇਸ ਸਭ ਕਾਸੇ ਤੋਂ ਇਹ ਸਿੱਧ ਹੁੰਦਾ ਹੈ ਕਿ ਆਪ ਦੇ ਉਸਤਾਦ ਜੋ ਕੁਝ ਵੀ ਆਪ ਨੂੰ ਪੜ੍ਹਾ ਸਕਦੇ ਸਨ, ਉਹ ਸਭ ਕੁਝ ਆਪ ਨੇ ਹੈਰਾਨ ਕਰਨ ਵਾਲੀ ਮਿਹਨਤ, ਦਿਲੀ-ਰੁਚੀ ਤੇ ਛੇਤੀ ਨਾਲ ਸਿੱਖ ਲਿਆ। ਇਹ ਦੁਨਿਆਵੀ ਇਲਮ ਉਹਨਾਂ ਨੇ ਦੁਨੀਆਂ ਦੇ ਉਸਤਾਦਾਂ ਕੋਲੋਂ ਸਿੱਖਿਆ, ਪਰ ਆਪ ਦਾ ਰੂਹਾਨੀ ਉਸਤਾਦ ਜਾਂ ਗੁਰੂ, ਜਿਹਾ ਕਿ ਆਪ ਨੇ ਆਪਣੀ ਧੁਰ ਦੀ ਬਾਣੀ ਵਿੱਚ ਬਾਰ-ਬਾਰ ਦੱਸਿਆ ਹੈ, ਇਕ ਅਕਾਲ ਪੁਰਖ ਪ੍ਰਮਾਤਮਾ ਹੀ ਸੀ। ਆਪ ਨੇ ਕਿਹਾ ਹੈ :-

ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ॥ (ਸੋਰਠਿ)

ਜਿਹਾ ਕਿ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਲਿਖਦੇ ਹਨ, 'ਅਸਲ ਗੱਲ ਇਹ ਹੈ ਕਿ ਭਾਵੇਂ ਉਹ ਸੰਸਾਰਿਕ ਇਲਮ ਕਿਸੇ ਤੋਂ ਪੜ੍ਹੇ ਭਾਵੇਂ ਨਾ ਪੜ੍ਹੇ, ਦੋਇ ਗੱਲਾਂ ਉਹਨਾਂ ਦੇ ਰੂਹਾਨੀ ਔਜ ਨੂੰ ਘਟਾ-ਵਧਾ ਨਹੀਂ ਸਕਦੀਆਂ...ਇਹ ਨਿਯਮ ਹੈ ਕਿ ਜਿਸ ਵਿੱਚ ਰੱਬੀ ਵਿਦਿਆ ਕਰਤੇ ਦੀ ਹੈ, ਜਿਸ ਦਾ ਗੁਰੂ ਆਪ ਪ੍ਰਮੇਸ਼ਰ ਹੈ, ਉਸ ਦੇ ਅੱਗੇ ਸੰਸਕਾਰ, ਦ੍ਰਿਸ਼ਟਮਾਨ ਦੀਆਂ ਵਿਦਿਆ ਪਾਣੀ-ਹਾਰ ਹਨ। ਜੇ ਪੜ੍ਹ ਲਿਆ ਤਾਂ ਘਟਣਾ ਕੁਝ ਨਹੀਂ, ਜੇ ਨਾ ਪੜ੍ਹਿਆ ਤਾਂ ਵੱਧਦਾ ਕੁਝ ਨਹੀਂ।"

## ਮਹਾਨ ਸੱਦਾ

ਹੁਣ ਫੇਰ ਆਪ ਕੁਦਰਤ ਤੇ ਕਾਦਰ ਦਾ ਆਨੰਦ ਮਾਣਨ ਲਈ ਅਜ਼ਾਦ ਹੋ ਗਏ। ਪਰਮ ਆਨੰਦ ਦੇ ਇਹਨਾਂ ਕਦੇ-ਨਾ-ਸੁੱਕਣ ਮੁੱਕਣ ਵਾਲੇ ਸੋਮਿਆਂ ਨਾਲ ਆਪ ਕਿੰਨਾ-ਕਿੰਨਾ ਚਿਰ ਜੁੜੇ ਰਹਿੰਦੇ, ਪਰ ਕਦੇ-ਕਦੇ ਆਪ ਦਾ ਹਿਰਦਾ ਦੁੱਖ ਤੇ ਪੀੜ ਨਾਲ ਕੰਬ ਉਠਿਆ ਕਰੇ। ਆਪ ਦੇ ਉਦਾਲੇ-ਪੁਦਾਲੇ ਨੀਚਤਾ ਨੂੰ ਪ੍ਰਾਪਤ ਹੋ ਚੁੱਕੇ ਮਨੁੱਖਾਂ ਦੇ ਨੀਵੇਂ ਤੇ ਘਟੀਆ ਦਰਜੇ ਦੇ ਵਿਸ਼ਿਆਂ ਵਿਕਾਰਾਂ ਤੋਂ ਪੈਦਾ ਹੋਈ ਅਗਨੀ ਵਿੱਚ ਦੁਨੀਆਂ ਸੜ ਰਹੀ ਸੀ। ਜਗਤ ਇਹਨਾਂ ਦੁੱਖਾਂ ਕਲੇਸ਼ਾਂ ਦੇ ਨਿੱਤ ਵੱਧ ਰਹੇ ਭਾਰ ਹੇਠ ਕੁਰਲਾ ਰਿਹਾ ਸੀ। ਇਸ ਭੈੜੀ ਦਸ਼ਾ ਨੂੰ ਖ਼ਤਮ ਕਿਸ ਤਰ੍ਹਾਂ ਕੀਤਾ ਜਾਵੇ? ਇਹ ਖ਼ਿਆਲ ਆ ਕੇ ਆਪ ਦਾ ਹਿਰਦਾ ਤਰਸ ਨਾਲ ਭਰ ਜਾਂਦਾ। ਆਪ ਉਦਾਸ ਜਿਹੇ ਹੋ ਕੇ ਚੁੱਪ ਕਰੀ ਰਹਿੰਦੇ। ਫਿਰ ਆਪ ਦਾ ਤਰਸ-ਭਰਿਆ ਦਿਲ ਦਲੀ-ਮਲੀ ਤੇ ਮਿੱਧੀ ਜਾ ਰਹੀ ਮਨੁੱਖ-ਜਾਤੀ ਲਈ ਹਮਦਰਦੀ ਨਾਲ ਭਰ ਕੇ ਪੱਘਰ ਤੁਰਦਾ। ਇਸ ਤਰ੍ਹਾਂ ਕਦੇ ਖੇੜਿਆਂ ਤੇ ਇਲਾਹੀ ਰੰਗਾਂ ਵਿੱਚ, ਕਦੇ ਗ਼ਮਗੀਨੀ ਤੇ ਉਦਾਸੀ ਵਿੱਚ ਵਿਚਰਦੇ ਹੋਏ ਗੁਰੂ ਨਾਨਕ ਜੀ ਦਿਨ ਗੁਜ਼ਾਰਦੇ ਗਏ। ਪਰ ਆਪ ਉਸ ਸਮੇਂ ਦੀ ਤਾਂਘ ਵਿੱਚ ਸਨ ਜਦ ਆਪ ਨਾ ਕੇਵਲ ਸਾਰੀ ਮਨੁੱਖ-ਜਾਤੀ ਨੂੰ ਉਸ ਅਥਾਹ ਖੇੜੇ ਤੇ ਅਨੰਦ ਦੇ ਗੱਫੇ ਹੀ ਵਰਤਾ ਸਕਣਗੇ ਜੋ ਉਹਨਾਂ ਦੇ ਲੂੰ-ਲੂੰ ਵਿੱਚ, ਅੰਦਰਲੀਆਂ ਤਹਿਆਂ ਤੱਕ ਭਰਿਆ ਪਿਆ ਸੀ, ਸਗੋਂ ਦੁੱਖਾਂ ਤੇ ਮੁਸੀਬਤਾਂ, ਕਸ਼ਟਾਂ ਤੇ ਕਲੇਸ਼ਾਂ ਦੇ ਉਸ ਭਾਰ ਨੂੰ ਵੰਡਾ ਕੇ ਹੌਲਾ ਕਰ ਸਕਣਗੇ ਜੋ ਲੋਕਾਂ ਦੇ ਜੀਵਨਾਂ ਨੂੰ ਮਿੱਧ ਕੇ ਪੀੜ ਰਿਹਾ ਸੀ। ਮਨੁੱਖ-ਜਾਤੀ ਵੱਲੋਂ ਪਿਤਾ ਪ੍ਰਮਾਤਮਾ ਵੱਲੋਂ ਇਹ ਉੱਤਮ-ਸੱਦਾ ਨਿੱਤ ਉਹਨਾਂ ਦੇ ਦਿਲ ਵਿੱਚ ਗੂੰਜਦਾ ਰਹਿੰਦਾ ਸੀ, ਪਰ ਇਸ ਸੱਦੇ ਨੂੰ ਪ੍ਰਵਾਨ ਕਰਕੇ ਤੁਰ ਪੈਣ ਦਾ ਅਜੇ ਸਮਾਂ ਨਹੀਂ ਸੀ ਆਇਆ।

## ਕਾਂਡ—6

# *ਮੱਝਾਂ ਦਾ ਵਾਗੀ*

ਆਪ ਦੀ ਪੜ੍ਹਾਈ, ਲਿਖਾਈ ਤਾਂ ਇਸ ਤਰ੍ਹਾਂ ਛੋਟੀ ਉਮਰੇ ਖ਼ਤਮ ਹੋ ਗਈ। ਜਿਨ੍ਹਾਂ ਤਿੰਨਾਂ ਉਸਤਾਦਾਂ ਪਾਸ ਉਹਨਾਂ ਨੂੰ ਪੜ੍ਹਨੇ ਪਾਇਆ ਗਿਆ ਸੀ, ਉਹਨਾਂ ਤਿੰਨਾਂ ਨੇ ਆਪ ਨੂੰ ਆਪਣਾ ਉਸਤਾਦ ਮੰਨ ਲਿਆ ਸੀ। ਆਪ ਨੇ ਉਹਨਾਂ ਤਿੰਨਾਂ ਪਾਸੋਂ ਕੁਝ ਨਾ ਕੁਝ ਸਿੱਖਿਆ ਜ਼ਰੂਰ ਸੀ, ਪਰ ਸਿਖਣ ਨਾਲੋਂ ਸਿਖਾਇਆ ਵਧੇਰੇ ਕੁਝ ਸੀ। ਮਹਿਤਾ ਜੀ ਹੈਰਾਨ ਸਨ ਕਿ ਕੀਤਾ ਕੀ ਜਾਵੇ ? ਉਹਨਾਂ ਦੇ ਇਕਲੌਤੇ ਪੁੱਤਰ ਨੇ ਰੋਜ਼ੀ ਕਮਾਉਣ ਲਈ ਜ਼ਰੂਰੀ ਲਿਆਕਤ ਪ੍ਰਾਪਤ ਕਰਨੋਂ ਨਾਂਹ ਕਰ ਦਿੱਤੀ ਸੀ। ਫਿਰ ਉਹਨਾਂ ਨੇ ਸੋਚਿਆ, 'ਨਾਨਕ ਨੂੰ ਜੰਗਲ ਬੇਲੇ ਵਿੱਚ ਰਹਿਣ ਦਾ ਸ਼ੌਕ ਹੈ। ਇਹ ਇਕਾਂਤ ਲਈ ਲੋਚਦਾ ਹੈ। ਇਸ ਨੂੰ ਮੱਝਾਂ ਚਾਰਨ 'ਤੇ ਕਿਉਂ ਨਾ ਲਾ ਦਈਏ? ਇਸ ਨੂੰ ਖੁੱਲ੍ਹੇ ਫਿਰਨ ਤੇ ਮਨ ਦੀਆਂ ਉਡਾਰੀਆਂ ਲਾਉਣ ਦਾ ਮੌਕਾ ਵੀ ਮਿਲ ਜਾਵੇਗਾ ਅਤੇ ਨਾਲ ਹੀ ਇਹ ਇਕ ਲਾਭਦਾਇਕ ਕੰਮ ਕਰਦਾ ਰਹੇਗਾ। ਸ਼ਾਇਦ ਇਸ ਨੂੰ ਇਹ ਕੰਮ ਹੀ ਪਸੰਦ ਆ ਜਾਵੇ ਅਤੇ ਇਹ ਇਸੇ ਰਾਹੀਂ ਕਮਾਈ ਕਰਕੇ ਗੁਜ਼ਾਰਾ ਕਰਨ ਜੋਗਾ ਹੋ ਜਾਵੇ। ਅਮੀਰੀ ਵਾਲੀ ਨਾ ਸਹੀ, ਗ਼ਰੀਬੀ ਵਾਲੀ ਹੀ ਕੁਝ ਕਮਾਈ ਤਾਂ ਕਰੂ।'

ਗੁਰੂ ਨਾਨਕ ਜੀ ਮਾਪਿਆਂ ਦੀ ਆਗਿਆ ਪਾਲਣੀ ਚਾਹੁੰਦੇ ਸਨ, ਹੁਕਮ-ਅਦੂਲੀ ਨਹੀਂ ਸਨ ਕਰਨੀ ਚਾਹੁੰਦੇ। ਜੇ ਅਜੇ ਤੱਕ ਪਿਤਾ ਜੀ ਨੂੰ ਇਹਨਾਂ ਦੇ ਕਰਤੱਵਾਂ ਕਰਕੇ ਦੁੱਖ ਹੋਇਆ ਸੀ ਤਾਂ ਕਾਰਨ ਇਹ ਨਹੀਂ ਸੀ ਕਿ ਆਪ ਉਹਨਾਂ ਨੂੰ ਅਮੋੜਪੁਣੇ ਰਾਹੀਂ ਦੁੱਖੀ ਕਰਨਾ ਚਾਹੁੰਦੇ ਸਨ। ਇਹ ਉਹਨਾਂ ਦੇ ਵੱਸ ਦੀ ਗੱਲ ਨਹੀਂ ਸੀ। ਉਹ ਆਪਣੇ ਪਿਤਾ ਜੀ ਦੇ ਹੁਕਮਾਂ ਦੀ ਪਾਲਣਾ ਨਹੀਂ ਸਨ ਕਰ ਸਕਦੇ। ਗੱਲ ਤਾਂ ਇਹ ਸੀ ਕਿ ਜਿਸ ਵੱਡੇ ਕਾਰਜ ਨੂੰ ਸਿਰੇ ਚਾੜ੍ਹਨ ਲਈ ਆਪ ਨੇ ਜਨਮ ਲਿਆ ਸੀ, ਉਸ ਲਈ ਇਕ ਕੋਮਲ ਪਰ ਜ਼ੋਰ ਭਰੀ ਖਿੱਚ ਜਿਹੀ ਉਹਨਾਂ ਨੂੰ ਦੁਨਿਆਵੀ ਰੁਝੇਵਿਆਂ ਦੇ ਵਿੱਚ ਆ ਫੜਦੀ ਸੀ ਤੇ ਇਹਨਾਂ ਤੋਂ ਉਪਰਾਮ ਕਰ ਦੇਂਦੀ ਸੀ। ਜਗਤ-ਜਲੰਦੇ ਨੂੰ ਰੱਖਣ ਤੇ ਠਾਰਨ ਦਾ ਜੋ ਕੰਮ ਆਪ ਨੇ ਕਰਨਾ ਸੀ, ਉਸ ਦਾ ਨਕਸ਼ਾ ਆਪ ਨੂੰ ਆਤਮਾ ਹਿਲਾ ਦੇਣ ਵਾਲੀਆਂ ਵਿਚਾਰਾਂ ਵਿੱਚ ਪਾ ਦੇਂਦਾ ਸੀ। ਚਿੰਤਾਤੁਰ ਹੋਈ ਹੋਈ, ਦੁੱਖਾਂ ਹੇਠ ਮਿੱਧੀ ਹੋਈ, ਮਨੁੱਖ-ਜਾਤੀ ਦਾ ਨਿੱਤ ਦਿਹਾੜੇ ਦਾ ਹਾੜਾ ਵਿਰਲਾਪ ਆਪ ਨੂੰ ਉਹਨਾਂ ਕੰਮਾਂ ਵਿੱਚ ਪੂਰੇ ਦਿਲੋਂ ਰੁੱਝਣ ਤੋਂ ਰੋਕਦਾ ਸੀ ਜਿਨ੍ਹਾਂ ਵਿੱਚ ਆਪ ਦੇ ਪਿਤਾ ਜੀ ਆਪ ਨੂੰ ਰੁੱਝਿਆ ਵੇਖਣਾ ਚਾਹੁੰਦੇ ਸਨ।

ਇਸ ਲਈ ਜਦ ਪਿਤਾ ਜੀ ਨੇ ਗਾਈਆਂ ਮਝੀਆਂ ਚਾਰਨ ਦਾ ਹੁਕਮ ਦਿੱਤਾ ਤਾਂ ਆਪ ਨੇ ਉਹ 'ਸਤਬਚਨ' ਕਹਿ ਕੇ ਪ੍ਰਵਾਨ ਕਰ ਲਿਆ। ਇਸ ਤਰ੍ਹਾਂ ਇਸ ਜਗਤ ਗੁਰੂ ਜਿਸ ਨੇ ਮਨੁੱਖਾਂ ਦੀਆਂ ਰੂਹਾਂ ਨੂੰ ਇਲਾਹੀ ਖ਼ੁਰਾਕ ਦੇਣੀ ਤੇ ਉਹਨਾਂ ਦੀ ਸੰਭਾਲ ਕਰਨੀ ਸੀ, ਕੁਝ ਚਿਰ ਆਪਣੇ ਪਿਤਾ ਦੀਆਂ ਗਾਈਆਂ ਮੱਝੀਆਂ ਦਾ ਵਾਗੀ ਬਣਿਆ। ਪਸ਼ੂ ਚਰਦੇ ਫਿਰਦੇ ਸਨ ਅਤੇ ਆਪ ਕੰਮ ਦੀ ਮੰਗ ਅਨੁਸਾਰ, ਜਾਂ ਮਨ ਦੀ ਮੌਜ ਅਨੁਸਾਰ, ਕਦੇ

ਟੁਰਦੇ ਫਿਰਦੇ ਸਨ, ਕਦੇ ਬਹਿ ਕੇ ਸਮਾਧੀ ਵਿੱਚ ਜੁੜ ਜਾਂਦੇ ਸਨ। ਹੁਣ ਉਹਨਾਂ ਨੂੰ ਆਪਣੇ ਦਿਲੀ ਤਰੰਗਾਂ ਵੇਗਾਂ ਨੂੰ ਪੂਰੀ ਤਰ੍ਹਾਂ ਮਾਣਨ ਦੀ ਖੁੱਲ੍ਹ ਮਿਲ ਗਈ ਸੀ। ਸਾਰਾ ਦਿਨ ਆਪ ਸੁੰਦਰਤਾ ਭਰਪੂਰ ਕੁਦਰਤ ਦੀ ਗੋਦ ਵਿੱਚ ਖੇਡਦੇ ਸਨ। ਆਪ ਦਾ ਦਿਲ ਟਹਿਕ ਆਇਆ ਸੀ। ਜਦ ਸ਼ਾਮ ਨੂੰ ਘਰ ਨੂੰ ਆਉਂਦੇ ਸਨ, ਆਪ ਦਾ ਚਿਹਰਾ ਖ਼ੁਸ਼ੀ ਨਾਲ ਖਿੜਿਆ ਤੇ ਦਗ-ਦਗ ਕਰ ਰਿਹਾ ਹੁੰਦਾ ਸੀ। ਮਹਿਤਾ ਜੀ ਦਾ ਦਿਲ ਵੀ ਖ਼ੁਸ਼ੀ ਨਾਲ ਭਰ ਗਿਆ। ਉਹਨਾਂ ਦਾ ਇਕਲੌਤਾ ਪੁੱਤਰ, ਜਿਸ ਨੇ ਪੜ੍ਹਨੋਂ ਨਾਂਹ ਜਿਹੀ ਹੀ ਕਰ ਛੱਡੀ ਸੀ, ਹੁਣ ਇਕ ਅਜਿਹਾ ਕਿੱਤਾ ਕਰਨ ਲੱਗ ਪਿਆ ਸੀ ਜਿਹੜਾ ਭਾਵੇਂ ਬਹੁਤਾ ਅਮੀਰੀ ਤੇ ਮਾਣ ਵਾਲਾ ਨਹੀਂ ਸੀ ਫਿਰ ਵੀ ਇਮਾਨਦਾਰੀ ਵਾਲਾ ਸੀ ਤੇ ਨਫ਼ੇ-ਵੰਦਾ ਹੋ ਸਕਦਾ ਸੀ।

**'ਬੇਅੰਤ' ਨਾਲ ਇਕ ਸੁਰ**

ਕੁਝ ਚਿਰ ਤਾਂ ਸਭ ਕੰਮ ਠੀਕ-ਠਾਕ ਹੁੰਦਾ ਰਿਹਾ। ਇਕ ਦਿਨ ਜਦ ਆਪ ਇਕ ਰੁੱਖ ਹੇਠ ਬੈਠੇ ਸਨ ਅਤੇ ਆਪਣੇ ਹਿਰਦੇ ਤੇ ਆਤਮਾ ਨੂੰ ਉਸ ਪਿਆਰੇ ਪ੍ਰੀਤਮ ਦੇ ਵਾਸ ਲਈ ਚੁਫਾੜ ਖੋਲ੍ਹ ਰਹੇ ਸਨ ਜੋ ਕੁਦਰਤ ਵਿੱਚ ਵੱਸਦਾ ਹੋਇਆ ਵੀ ਸਦਾ ਅਲੋਪ ਰਹਿੰਦਾ ਹੈ, ਆਪ ਦੇ ਨੈਨ ਮੁੰਦ ਗਏ। ਆਪ ਦੇ ਹਿਰਦੇ ਵਿੱਚ ਇਕ ਮਨੋਹਰ ਮੋਹਣਹਾਰਾ ਜਾ ਵੜਿਆ ਅਤੇ ਅੰਦਰੋਂ ਜੰਦਰਾ ਕੁੰਡਾ ਲਾ ਕੇ ਬਿਰਾਜ ਗਿਆ। ਇਸ ਤਰ੍ਹਾਂ ਗੁਰੂ ਨਾਨਕ ਆਪਣੇ ਪਿਆਰੇ ਪ੍ਰਭੂ ਦੀ ਜੀਵਨ-ਦਾਤਾ ਗਲਵਕੜੀ ਵਿੱਚ ਕੈਦ ਹੋ ਗਏ। ਬਾਹਰ ਦੀ ਦੁਨੀਆਂ ਨੂੰ ਆਪ ਨਾ ਵੇਖਦੇ ਸਨ, ਨਾ ਇਸ ਦੇ ਕਿਸੇ ਖੜਾਕ ਨੂੰ ਸੁਣਦੇ ਸਨ ਤੇ ਨਾ ਇਸ ਦਾ ਕੋਈ ਖ਼ਿਆਲ ਕਰਦੇ ਸਨ। ਆਪ ਦੂਰ ਦੁਰੇਡੇ ਜਾ ਚੁੱਕੇ ਸਨ, ਪਿਤਾ ਪ੍ਰਮਾਤਮਾ ਨਾਲ ਜੁੜ ਚੁੱਕੇ ਸਨ ਤੇ ਚਰਨ ਕੰਵਲਾਂ ਦੀ ਮੌਜ ਮਾਣ ਰਹੇ ਸਨ। ਪਸ਼ੂ ਆਪਣੀ ਮੌਜ ਵਿੱਚ ਚਰਦੇ ਫਿਰੇ। ਉਹ ਇਕ ਗੁਆਂਢੀ ਦੇ ਖੇਤ ਵਿੱਚ ਜਾ ਵੜੇ। ਖੇਤ ਵਾਲੇ ਨੇ ਪਸ਼ੂਆਂ ਨੂੰ ਖੇਤੋਂ ਬਾਹਰ ਕੱਢਿਆ ਅਤੇ ਬੜੇ ਕ੍ਰੋਧ ਦੇ ਘਰ ਆ ਕੇ ਉਸ ਥਾਂ ਪੁੱਜਾ ਜਿੱਥੇ ਗੁਰੂ ਨਾਨਕ ਜੀ ਅੱਖੀਂ ਮੀਟੀ ਆਪਣੇ ਸਿਰਜਣਹਾਰ ਦੀ ਗੋਦੀ ਵਿੱਚ ਬੈਠੇ ਸਨ। ਆਪ ਨੂੰ 'ਸੁੱਤਿਆਂ' ਵੇਖ ਕੇ ਉਹ ਕਹਿਣ ਲੱਗ ਪਿਆ, 'ਇਹ ਚੰਗਾ ਵਾਗੀ ਹੈ, ਭਾਈ! ਆਪ ਸੌਂ ਰਿਹਾ ਏ ਅਤੇ ਪਸ਼ੂਆਂ ਨੂੰ ਲੋਕਾਂ ਦੇ ਖੇਤ ਤਬਾਹ ਕਰਨ ਲਈ ਖੁਲ੍ਹਿਆਂ ਛੱਡ ਛੌਡਿਆ ਸੂ। ਇਸ ਨੂੰ ਕੀ ਪਤਾ ਕਿ ਲਹੂ ਮੁੜ੍ਹਕਾ ਇਕ ਕਰਕੇ, ਜਫ਼ਰ ਜਾਲ ਕੇ, ਤਿਆਰ ਕੀਤੀ ਹੋਈ ਖੇਤੀ ਨੂੰ ਆਵਾਰਾ ਪਸ਼ੂ ਤਬਾਹ ਕਰ ਦੇਣ, ਤਾਂ ਸਾਨੂੰ ਹਲ-ਵਾਹਕਾਂ ਕਿਰਸਾਨਾਂ ਨੂੰ, ਕਿੰਨਾ ਦੁੱਖ ਹੁੰਦਾ ਹੈ। ਵੇਖੋ ਨਾ, ਕਿਆ ਬੇਫ਼ਿਕਰ ਹੋ ਕੇ ਸੌਂ ਰਿਹਾ ਹੈ। ਓਇ ਵਿਹਲੜਾ! ਉਠ, ਤੇ ਵੇਖ ਕੀ ਚੰਦ ਚਾੜ੍ਹ ਛਡਿਆ ਈ?'

ਇਹ ਕਹਿ ਕੇ ਉਸ ਨੇ ਇਸ ਅਨੋਖੇ ਵਾਗੀ ਨੂੰ ਮੋਢਿਆਂ ਤੋਂ ਫੜ ਕੇ ਹਲੂਣਿਆ ਤੇ ਉਠਾਇਆ।

ਗੁਰੂ ਨਾਨਕ ਜੀ ਸਾਵਧਾਨ ਹੋ ਗਏ। 'ਧੰਨ ਨਿਰੰਕਾਰ' ਮੁੱਖੋਂ ਬੋਲੇ ਤੇ ਨੇਤਰ ਖੋਲ੍ਹੇ। ਉਹਨਾਂ ਨੇ ਕਿਰਸਾਨ ਨੂੰ ਡਿੱਠਾ, ਉਸ ਦਾ ਗਿਲ੍ਹਾ ਸੁਣਿਆ। ਬੁੱਲ੍ਹਾਂ ਉਪਰ ਮੁਸਕਰਾਹਟ ਸਹਿਤ ਆਪ ਨੇ ਫ਼ੁਰਮਾਇਆ, 'ਮਿੱਤਰਾ, ਜਾਣ ਦੇ। ਇੰਨਾ ਕ੍ਰੋਧ ਨਾ ਕਰ। ਕੀ ਹੋ ਗਿਆ ਜੇ ਰੱਬ ਦੇ ਬੇਜ਼ਬਾਨ ਜਾਇਆਂ ਨੇ ਤੇਰੀ ਖੇਤੀ 'ਚ ਦੋ ਬੁਰਕ ਲਾ ਵੀ ਲਏ ਤਾਂ? ਦਿਆਲੂ ਪਿਤਾ, ਜਿਹੜਾ ਨਾ ਕੇਵਲ ਤੇਰਾ ਤੇ ਤੇਰੀ ਖੇਤੀ ਦਾ ਹੀ ਸਿਰਜਣਹਾਰ ਤੇ ਪਾਲਣਹਾਰ ਹੈ, ਸਗੋਂ ਇਹਨਾਂ ਪਸ਼ੂਆਂ ਦਾ ਵੀ, ਤੈਨੂੰ ਇਸੇ ਵਿੱਚ ਬਰਕਤ ਪਾਵੇਗਾ, ਤੈਨੂੰ ਸ਼ਿਕਾਇਤ ਦੀ

ਗੁੰਜਾਇਸ਼ ਨਹੀਂ ਰਹੇਗੀ। ਕਰਤਾਰ ਮਿਹਰ ਕਰੇਗਾ। ਆ, ਆਪਾਂ ਉਸ ਅੱਗੇ ਅਰਦਾਸ ਕਰੀਏ।' ਪਰ ਜੱਟ ਦੀ ਇਹਨਾਂ ਮਿੱਠੀਆਂ, ਪੋਲੀਆਂ ਗੱਲਾਂ ਨਾਲ ਤਸੱਲੀ ਨਾ ਹੋਈ। ਉਹ ਦੈਵੀ ਬਾਲਕ ਨੂੰ ਰਾਏ ਬੁਲਾਰ ਪਾਸ ਲੈ ਗਿਆ। ਉਸ ਨੇ ਰਾਏ ਜੀ ਨੂੰ ਸਾਰੀ ਵਿਥਿਆ ਦੱਸੀ ਤੇ ਫ਼ਰਿਆਦ ਕੀਤੀ। ਲਾਗੇ ਖੜੇ ਲੋਕਾਂ ਨੇ ਕਿਹਾ, 'ਰਾਏ ਜੀ, ਮਹਿਤਾ ਕਾਲੂ ਦਾ ਪੁੱਤਰ ਕੁਝ ਭੋਲਾ ਜਿਹਾ ਹੈ। ਇਸ ਨੂੰ ਸਮਝਾਉਣ ਦੇ ਯਤਨ ਬੇਅਰਥ ਹਨ।' ਮਹਿਤਾ ਜੀ ਨੂੰ ਸੱਦਿਆ ਗਿਆ। ਰਾਏ ਬੁਲਾਰ ਨੇ ਉਸ ਨੂੰ ਕਿਹਾ, 'ਵੇਖ ਮਹਿਤਾ, ਇਹ ਜੱਟ ਗ਼ਰੀਬ ਹੈ। ਇਸ ਦਾ ਖੇਤ ਉੱਜੜ ਗਿਆ ਹੈ। ਤੂੰ ਇਸ ਦਾ ਉਜਾੜਾ ਭਰ ਦੇ।' ਮਹਿਤੇ ਦੇ ਦਿਲ ਵਿੱਚ ਜੋ ਗੁਜ਼ਰਿਆ ਹੋਵੇਗਾ, ਉਸ ਦਾ ਅਸੀਂ ਕਿਆਫ਼ਾ ਲਾ ਸਕਦੇ ਹਾਂ। ਉਸ ਦਾ ਲੜਕਾ ਪਹਿਲਾਂ ਸਕੂਲੋਂ ਨਿਕੰਮਾ ਨਿਕਲਿਆ ਅਤੇ ਅੱਜ ਉਹ ਹੋਰ ਚੰਦ ਚਾੜ੍ਹ ਬੈਠਾ ਸੀ। ਉਸ ਨੇ ਭਰੀ ਪੰਚਾਇਤ ਵਿੱਚ ਉਸ ਨੂੰ ਸ਼ਰਮ ਦਿਵਾਈ ਸੀ ਅਤੇ ਰਾਏ ਬੁਲਾਰ ਤੋਂ ਝਿੜਕ ਜਿਹੀ ਪਵਾਈ ਸੀ। ਨਾਲੇ ਹਰਜਾਨਾ ਵੀ ਦੇਣਾ ਪੈਣਾ ਸੀ। ਦੈਵੀ ਬਾਲਕ ਤਾੜ ਗਿਆ ਕਿ ਪਿਤਾ ਦੇ ਮਨ ਵਿੱਚ ਕੀ ਗੁਜ਼ਰ ਰਿਹਾ ਹੈ ? ਉਸ ਨੇ ਰਾਏ ਬੁਲਾਰ ਨੂੰ ਆਖਿਆ, 'ਪਰ ਜੀ, ਹਰਜਾਨਾ ਭਰਨ ਦਾ ਫ਼ੈਸਲਾ ਦੇਣ ਤੋਂ ਪਹਿਲਾਂ ਇਸ ਭਲੇ ਪੁਰਸ਼ ਦੇ ਨੁਕਸਾਨ ਦਾ ਤਾਂ ਅੰਦਾਜ਼ਾ ਲਾ ਲਿਆ ਜਾਵੇ। ਕਰਤਾਰ ਦਿਆਲ ਹੈ, ਸਭ ਦਾ ਪਾਲਣਹਾਰ ਹੈ। ਉਸ ਦੇ ਬੇਜ਼ਬਾਨ ਜਾਇਆਂ ਨੇ ਜੇ ਦੋ-ਚਾਰ ਬੁਰਕ ਲਾ ਵੀ ਲਏ ਤਾਂ ਇਸ ਵਿਚਾਰੇ ਗ਼ਰੀਬ ਕਿਸਾਨ ਦੀ ਖੇਤੀ ਦਾ ਨੁਕਸਾਨ ਕਿਸ ਤਰ੍ਹਾਂ ਹੋ ਸਕਦਾ ਹੈ?' ਰਾਏ ਨੇ ਆਪਣੇ ਆਦਮੀ ਭੇਜੇ। ਉਹ ਛੇਤੀ ਹੀ ਭੱਜੇ ਆਏ, ਤੇ ਕਹਿਣ ਲੱਗੇ, 'ਖੇਤੀ ਤਾਂ ਹਰੀ ਕਾਇਮ ਹੈ। ਪੱਤਾ ਵੀ ਕਿਤਿਓਂ ਡੰਗਰਾਂ ਦਾ ਖਾਧਾ ਹੋਇਆ ਮਲੂਮ ਨਹੀਂ ਹੁੰਦਾ। ਜਿਸ ਥਾਂ ਇਹ ਜੱਟ ਖੇਤੀ ਉਜੜੀ ਹੋਈ ਦੱਸਦਾ ਸੀ, ਉੱਥੇ ਤਾਂ ਉਹ ਹੋਰਨਾਂ ਥਾਂਵਾਂ ਨਾਲੋਂ ਵੀ ਵਧੇਰੇ ਸੰਘਣੀ ਤੇ ਹਰੀ ਭਰੀ ਹੈ।'

**ਰਾਏ ਬੁਲਾਰ ਸਿੱਖ ਬਣਿਆ**

ਸਾਰੇ ਹੈਰਾਨ ਹੋ ਗਏ। ਰਾਏ ਬੁਲਾਰ ਨੇ ਅੱਗੇ ਹੀ ਸੁਣਿਆ ਸੀ ਕਿ ਇਹ ਬਾਲ ਬੜਾ ਹੋਣਹਾਰ ਹੈ, ਪੜ੍ਹਨ ਗਿਆਂ ਉਸਤਾਦਾਂ ਨੂੰ ਪੜ੍ਹਾ ਆਇਆ ਹੈ, ਖ਼ੁਦਾ ਦਾ ਪਿਆਰਾ ਹੈ, ਤਿਆਗੀਆਂ ਫ਼ਕੀਰਾਂ ਦੀ ਸੰਗਤ ਵਿੱਚ ਤੇ ਇਕਾਂਤ ਵਿੱਚ ਖ਼ਾਸ ਖ਼ੁਸ਼ੀ ਨੂੰ ਪ੍ਰਾਪਤ ਹੁੰਦਾ ਹੈ। ਉਸ ਨੇ ਇਸ ਦੈਵੀ ਬਾਲਕ ਨੂੰ ਕਿਹਾ, 'ਹੇ ਨਾਨਕ, ਰੱਤੀ ਰਵਾਲ ਚਾਨਣ ਸਾਨੂੰ ਵੀ ਦੇ। ਤੂੰ ਤਾਂ ਤਕੜਾ ਜੋਗੀ ਹੈਂ, ਤਪੀ ਹੈਂ, ਸੰਤ ਮਹਾਤਮਾ ਹੈਂ, ਸਾਡੇ ਉੱਤੇ ਵੀ ਕੋਈ ਮਿਹਰ ਚਾ ਕਰ।'

ਇਹ ਸੁਣ ਕੇ ਦੈਵੀ ਬਾਲਕ ਨੇ ਨੇਤਰ ਬੰਦ ਕਰ ਲਏ ਅਤੇ ਇਕ ਧੀਮੀ, ਮਿੱਠੀ, ਸੁਰੀਲੀ ਆਵਾਜ਼ ਵਿੱਚ ਧੁਰ ਕੀ ਬਾਣੀ ਦਾ ਸੂਹੀ ਰਾਗ ਵਿੱਚ ਇਉਂ ਉਚਾਰਨ ਕੀਤਾ :—

"ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ॥
ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ॥੧॥
ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ॥ ੧॥ ਰਹਾਉ॥
ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁ ਖਾਇ॥
ਅਗੈ ਪੁਛ ਨਾ ਹੋਵਈ ਜੇ ਸਣੁ ਨੀਸਾਣੈ ਜਾਇ॥੨॥
ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ॥

ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ॥੩॥
ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ॥
ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ॥੪॥੫॥ (ਰਾਗ ਸੂਹੀ)

ਇਸ ਸ਼ਬਦ ਰਾਹੀਂ ਆਪ ਨੇ ਇਹ ਉਪਦੇਸ਼ ਦਿੱਤਾ : 'ਜੋਗੀ ਪਏ ਜੋਗ ਕਮਾਉਣ, ਭੋਗੀ ਪਏ ਭੋਗਾਂ ਵਿੱਚ ਜੁੱਟੇ ਰਹਿਣ, ਤਪੀਏ ਤਪ ਕਰਨ ਤੇ ਤੀਰਥਾਂ ਉਪਰ ਮਲ-ਮਲ ਕੇ ਇਸ਼ਨਾਨ ਕਰਨ। ਉਹਨਾਂ ਨੂੰ ਅੰਤਰ ਆਤਮੇ ਸੁਰਤ ਕੋਈ ਨਹੀਂ। ਮੈਨੂੰ ਇਹਨਾਂ ਵਿੱਚੋਂ ਕਿਸੇ ਦੀ ਵੀ ਲੋੜ ਨਹੀਂ। ਮੈਨੂੰ ਤਾਂ, ਹੇ ਨਿਰੰਕਾਰ, ਨਿੱਤ ਤੇਰਾ ਸੱਦਾ ਸੁਣੀਂਦਾ ਰਹਿੰਦਾ ਹੈ। ਹੋਰ ਲੋਕ ਵੀ, ਉਹ ਚਾਹੁਣ ਤਾਂ, ਇਹ ਸੱਦਾ ਸੁਣ ਸਕਦੇ ਹਨ। ਜੇ ਇਨਸਾਨ ਆਪਣੇ ਆਪੇ ਵਿੱਚ ਚੁੱਭੀ ਮਾਰੇ, ਇਕਾਂਤ ਵਿੱਚ ਬਹਿ ਕੇ ਸਰਬ-ਵਿਆਪਕ ਹਰੀ ਦੇ ਗੁਣ ਗਾਵੇ, ਨਾਮ ਦਾ ਅਲਾਪ ਕਰੇ ਤਾਂ ਉਹ ਵੀ ਇਹ ਸੱਦਾ ਸੁਣ ਸਕਦਾ ਹੈ। ਪਰ ਜੇ ਇਨਸਾਨ ਨੂੰ ਇਸ ਦੀ ਸੋਝੀ ਆ ਜਾਵੇ ਤਾਂ ਫਿਰ ਉਹ ਹੱਥ 'ਤੇ ਹੱਥ ਧਰ ਕੇ ਵਿਹਲਾ ਕਿਵੇਂ ਬਹੇ? ਉਸ ਨੂੰ ਪਤਾ ਲੱਗ ਜਾਵੇਗਾ ਕਿ ਜੋ ਕੁਝ ਉਹ ਬੀਜੇਗਾ, ਉਹੋ ਹੀ ਉਹ ਵੱਢੇਗਾ, ਜੋ ਕੁਝ ਉਹ ਖੱਟੇਗਾ, ਉਹੋ ਹੀ ਉਹ ਖਾਵੇਗਾ। ਇਸ ਲਈ ਉਸ ਨੂੰ ਨੇਕੀ ਦੇ ਤੇ ਗੁਣਕਾਰੀ ਕੰਮਾਂ ਵਿੱਚ ਜੁੱਟ ਪੈਣਾ ਜ਼ਰੂਰੀ ਜਾਪੇਗਾ। ਸ਼ੁਭ ਕੰਮਾਂ ਦੇ ਨਾਲ ਹੀ ਉਸ ਨੂੰ ਚਾਹੀਦਾ ਹੈ ਕਿ ਹਰ ਦਮ ਨਿਰੰਕਾਰ ਦਾ ਨਾਮ ਜਪੇ ਤੇ ਨਾਮ ਦਾ ਨਿਸ਼ਾਨ ਆਤਮਾ ਉਪਰ ਉੱਕਰ ਲਵੇ। ਅੱਗੇ ਗਿਆਂ ਕੇਵਲ ਉਹਨਾਂ ਨੂੰ ਵਡਿਆਈ ਮਿਲੇਗੀ ਜੋ ਨਾਮ ਦੀ ਨਿਸ਼ਾਨੀ ਵਾਲੇ ਹੋਣਗੇ। ਜਿਹੜਾ ਪਲ ਸਾਈਂ ਦੀ ਯਾਦ ਤੋਂ ਸੱਖਣਾ ਲੰਘਦਾ ਹੈ, ਉਹ ਅਜਾਈਂ ਜਾਂਦਾ ਹੈ। ਇਹ ਸਰੀਰ, ਇਹ ਜੀਵਨ, ਕਿਸੇ ਕੰਮ ਨਹੀਂ ਜੇ ਇਹਨਾਂ ਨੂੰ ਭਲੇ ਕੰਮ ਕਰਨ ਤੇ ਹਰਦਮ ਨਿਰੰਕਾਰ ਦਾ ਨਾਮ ਜਪਣ ਲਈ ਨਾ ਵਰਤਿਆ ਜਾਵੇ।'

ਰਾਏ ਬੁਲਾਰ ਦਾ ਸਿਰ ਅਦਬ ਨਾਲ ਝੁਕ ਗਿਆ। ਲਾਗੇ ਖੜ੍ਹਿਆਂ ਵਿੱਚੋਂ ਵੀ, ਜਿਨ੍ਹਾਂ ਨੇ ਇਸ ਨਿਰੰਕਾਰੀ ਸੰਦੇਸ਼ ਨੂੰ ਸੁਣਿਆ ਉਹਨਾਂ ਨੇ ਵੀ ਸਿਰ ਨਿਵਾਏ ਅਤੇ ਆਪੋ ਆਪਣੇ ਕੰਮੀਂ ਵਿਹਾਰੀ ਤੁਰ ਗਏ। ਉਸ ਖੇਤ ਦੀ ਥਾਂ ਜਿਸ ਕਰਕੇ ਇਹ ਸਭ ਕੌਤਕ ਵਰਤਿਆ, ਹੁਣ ਇਕ ਗੁਰਦੁਆਰਾ ਹੈ ਜਿਸ ਨੂੰ 'ਕਿਆਰਾ ਸਾਹਿਬ' ਕਹਿੰਦੇ ਹਨ। ਇਹ ਹੁਣ ਪਾਕਿਸਤਾਨ ਵਿੱਚ ਹੈ।

ਗੁਰੂ ਜੀ ਵਾਗੀ ਦਾ ਕੰਮ ਕਰੀ ਗਏ ਅਤੇ ਪਿਤਾ ਦੀਆਂ ਮੱਝਾਂ, ਗਊਆਂ ਚਾਰਦੇ ਰਹੇ। ਮਹਿਤਾ ਜੀ ਨੂੰ ਇਹ ਵੇਖ ਕੇ ਬੜੀ ਖ਼ੁਸ਼ੀ ਹੋਵੇ ਕਿ ਉਹਨਾਂ ਦਾ ਪੁੱਤਰ ਹੁਣ ਖ਼ੁਸ਼-ਖ਼ੁਸ਼ ਰਹਿੰਦਾ ਅਤੇ ਆਪਣਾ ਕੰਮ ਰੀਝ ਨਾਲ ਕਰਦਾ ਸੀ। ਮਹਿਤਾ ਜੀ ਦਾ ਦਿਲ ਸ਼ੁਕਰਾਨੇ ਨਾਲ ਭਰਪੂਰ ਸੀ।

# ਕਾਂਡ—7

# ਜਨੇਊ

ਗੁਰੂ ਜੀ ਹੁਣ ਨੌ ਕੁ ਸਾਲਾਂ ਦੇ ਹੋ ਗਏ ਸਨ। ਇਹ ਉਹ ਉਮਰ ਸੀ ਜਦ ਕਿ ਕੁਲ ਦੀ ਰੀਤ ਮੁਜਬ ਉਹਨਾਂ ਨੂੰ ਜਨੇਊ ਪਹਿਨਾਇਆ ਜਾਣਾ ਚਾਹੀਦਾ ਸੀ। ਮਹਿਤਾ ਜੀ ਨੇ ਇਹ ਸੋਚਿਆ 'ਹੁਣ ਨਾਨਕ ਸੁੱਖ ਨਾਲ ਗੱਭਰੂ ਹੋ ਚਲਿਆ ਹੈ। ਇਸ ਨੂੰ ਜਨੇਊ ਪਵਾ ਕੇ ਕੁਲ-ਰੀਤ ਕਰ ਲੈਣੀ ਚਾਹੀਦੀ ਹੈ।' ਸੋ ਦਿਨ ਮਿਥਿਆ ਗਿਆ। ਮਹਿਤਾ ਜੀ ਨੇ ਇਸ ਰਸਮ ਦੀ ਪੂਰਤੀ ਲਈ ਬੜੀ ਤਿਆਰੀ ਕੀਤੀ। ਉਹਨਾਂ ਨੇ ਆਪਣੇ ਸਾਕਾਂ, ਅੰਗਾਂ, ਦੋਸਤਾਂ-ਮਿੱਤਰਾਂ, ਆਂਢੀਆਂ-ਗੁਆਂਢੀਆਂ ਨੂੰ ਸੱਦੇ ਘੱਲੇ, ਉਹਨਾਂ ਨੂੰ ਪ੍ਰੀਤੀ-ਭੋਜਨ ਛਕਾਉਣ ਦੀਆਂ ਬੜੀਆਂ ਤਿਆਰੀਆਂ ਕੀਤੀਆਂ। ਮਿਥਿਆ ਹੋਇਆ ਦਿਨ ਆ ਗਿਆ। ਉਹਨਾਂ ਦੇ ਘਰ ਤਕੜਾ ਇਕੱਠ ਹੋਇਆ ਤੇ ਰੌਣਕਾਂ ਲੱਗ ਗਈਆਂ। ਵਿਹੜੇ ਵਿੱਚ ਇਕ ਥੜੇ ਉਪਰ ਉਨੀ ਚਟਾਈ ਵਿਛਾਈ ਗਈ। ਘਰ ਦੇ ਪ੍ਰੋਹਿਤ, ਹਰਦਿਆਲ ਨੇ ਉਸ ਚਟਾਈ ਉਦਾਲੇ ਲਕੀਰ ਖਿੱਚੀ ਅਤੇ ਰਸਮ ਲਈ ਲੋੜੀਂਦੀਆਂ ਵਸਤਾਂ ਉਸ ਉਪਰ ਟਿਕਾ ਕੇ ਉਸ ਉੱਤੇ ਬਹਿ ਗਿਆ।

ਫੇਰ ਉਸ ਨੇ ਮਹਿਤਾ ਜੀ ਨੂੰ ਕਿਹਾ ਕਿ ਨਾਨਕ ਜੀ ਨੂੰ ਲਿਆਓ। ਉਹਨਾਂ ਦੇ ਬਹਿਣ ਵਾਸਤੇ ਪੰਡਿਤ ਦੇ ਸਾਹਮਣੇ ਥਾਂ ਬਣਾਈ ਹੋਈ ਸੀ। ਗੁਰੂ ਨਾਨਕ ਜੀ ਆਏ ਅਤੇ ਉਸ ਥਾਂ ਬੈਠ ਗਏ। ਉਹਨਾਂ ਦੇ ਨੇਤਰ ਮੌਜ ਵਿੱਚ ਚਮਕ ਰਹੇ ਸਨ ਅਤੇ ਚਿਹਰੇ ਉੱਤੇ ਮੁਸਕਰਾਹਟ ਸੀ। ਜਦ ਮੁੱਢਲੀਆਂ ਰਸਮਾਂ ਪੂਰੀਆਂ ਕਰਕੇ, ਘਰ ਦੇ ਪ੍ਰੋਹਿਤ ਹਰਦਿਆਲ ਨੇ ਗੁਰੂ ਨਾਨਕ ਦੇ ਗਲ੍ਹ ਜਨੇਊ ਪਾਉਣ ਲਈ ਆਪਣੀ ਬਾਂਹ ਉਤਾਂਹ ਕੀਤੀ। ਸਾਰੇ ਲੋਕ ਮਹਿਤੇ ਨੂੰ ਵਧਾਈ ਦੇਣ ਲਈ ਤਿਆਰ ਸਨ, ਪਰ ਉਹਨਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਗੁਰੂ ਨਾਨਕ ਨੇ, ਜਿਸ ਦੇ ਬੁੱਲ੍ਹਾਂ ਉਪਰ ਇਕ ਪਿਆਰ ਤੇ ਵਿਚਾਰ ਭਰੀ ਮੁਸਕਰਾਹਟ ਸੀ, ਪ੍ਰੋਹਿਤ ਦਾ ਹੱਥ ਫੜ ਲਿਆ ਅਤੇ ਪੁੱਛਿਆ, 'ਪੰਡਿਤ ਜੀ, ਕੀ ਕਰਨ ਲੱਗੇ ਹੋ? ਇਹ ਧਾਗਾ ਮੇਰਾ ਕੀ ਸਵਾਰੇਗਾ? ਇਸ ਦਾ ਮੈਨੂੰ ਕੀ ਲਾਭ ਹੋਵੇਗਾ?' ਹਰਦਿਆਲ ਨੇ ਉੱਤਰ ਦਿੱਤਾ, 'ਇਹ ਪਵਿੱਤਰ ਜਨੇਊ ਹੈ। ਇਹ ਹਿੰਦੂ ਧਰਮ ਦੀ ਬੁਨਿਆਦੀ ਨਿਸ਼ਾਨੀ ਹੈ। ਇਹ ਪਹਿਨਣ ਨਾਲ ਤੁਸੀਂ ਆਪਣੀ ਜਾਤ ਬਰਾਦਰੀ ਵਿੱਚ ਸਨਮਾਨਿਤ ਹੋਵੋਗੇ। ਇਸ ਤੋਂ ਬਿਨਾਂ ਇਨਸਾਨ ਨੀਚ-ਜਾਤੀਆ, ਸ਼ੂਦਰ ਹੁੰਦਾ ਹੈ।'

ਗੁਰੂ ਜੀ, 'ਮਿਸ਼ਰ ਜੀ, ਤੁਹਾਡੀ ਇਹ ਗੱਲ ਮੈਨੂੰ ਜਚਦੀ ਨਹੀਂ, ਠੀਕ ਲੱਗਦੀ ਨਹੀਂ। ਉੱਚੀ ਜਾਤ ਉਸ ਦੀ ਹੁੰਦੀ ਹੈ, ਉੱਚ-ਜਾਤੀਆ ਉਹ ਹੁੰਦਾ ਹੈ, ਜੋ ਉੱਚੇ ਬੰਦਿਆਂ ਵਾਲੇ ਕੰਮ ਕਰੇ। ਨੀਚ-ਜਾਤੀਆ ਉਹ ਹੈ ਜੋ ਨੀਚਾਂ ਵਾਲੇ, ਗੰਦੇ ਤੇ ਨੀਵੇਂ ਕੰਮ ਕਰੇ। ਮੰਦੇ ਕੰਮ ਕਰਨ ਤੇ ਪਾਪ ਕਮਾਉਣ ਵਾਲਾ ਬੰਦਾ ਇਹ ਧਾਗਾ ਪਾਇਆਂ ਉੱਚ-ਜਾਤੀਆ ਕਿਵੇਂ ਬਣ ਸਕਦਾ ਹੈ?'

ਪ੍ਰੋਹਿਤ, 'ਨਾਨਕ ਜੀ, ਇਹ ਰੀਤ ਅੱਜ ਦੀ, ਨਵੀਂ ਤਾਂ ਨਹੀਂ। ਇਹ ਤਾਂ ਜੁਗਾਂ

ਜੁਗਾਂਤਰਾਂ ਤੋਂ ਤੁਰੀ ਆਉਂਦੀ ਹੈ ਤੇ ਪੁਰਾਤਨ ਰਿਸ਼ੀਆਂ-ਮੁਨੀਆਂ ਤੇ ਮਹਾਂਪੁਰਸ਼, ਮਹਾਤਮਾ ਜਨਾਂ ਦੀ ਤੋਰੀ ਹੋਈ ਹੈ। ਕੁਲ-ਰੀਤ ਦੀ ਉਲੰਘਣਾ ਕਰਨੀ ਬੀਬੇ ਬਾਲਕਾਂ ਨੂੰ ਸ਼ੋਭਦੀ ਨਹੀਂ। ਪੁਰਾਤਨ ਰਿਸ਼ੀ ਮੁਨੀ ਤੇ ਮਹਾਂਪੁਰਖ ਮਹਾਤਮਾ ਲੋਕ, ਜਿਨ੍ਹਾਂ ਨੇ ਇਹ ਰੀਤੀ ਜ਼ਰੂਰੀ ਸਮਝ ਕੇ ਤੋਰੀ, ਮੂਰਖ ਤਾਂ ਨਹੀਂ ਸਨ। ਹਠ ਨਾ ਕਰੋ, ਜਨੇਊ ਪਹਿਨ ਲਵੋ।'

ਗੁਰੂ ਜੀ, 'ਮਿਸਰ ਜੀ, ਵਿਚਾਰ ਵਿੱਚ ਬਜ਼ੁਰਗਾਂ ਮਹਾਂਪੁਰਖਾਂ ਦਾ ਵਾਸਤਾ ਪਾ ਕੇ ਅਗਲੇ ਨੂੰ ਚੁੱਪ ਕਰਾਉਣਾ, ਉਸ ਦੇ ਸ਼ੰਕੇ ਦੂਰ ਨਾ ਕਰਨੇ, ਉਸ ਦੀਆਂ ਦਲੀਲਾਂ ਦਾ ਉੱਤਰ ਨਾ ਦੇਣਾ ਤਾਂ ਠੀਕ ਨਹੀਂ ਨਾ ਹੁੰਦਾ। ਮੇਰੇ ਸ਼ੰਕੇ ਨਵਿਰਤ ਕਰੋ। ਮੈਨੂੰ ਤੁਹਾਡੀ ਗੱਲ ਦੀ ਚੰਗੀ ਤਰ੍ਹਾਂ ਸਮਝ ਨਹੀਂ ਆਈ। ਇਹ ਧਾਗਾ ਜਾਂ ਤਾਂ ਬਣਿਆ ਬਣਾਇਆ ਚਹੁੰ ਦਮੜੀਆਂ ਨੂੰ ਮੁੱਲ ਲੈ ਆਈਦਾ ਹੈ।[1] ਜਾਂ ਕਪਾਹ ਦਾ ਸੂਤ ਕਤ ਕੇ ਬ੍ਰਾਹਮਣ ਉਸ ਨੂੰ ਵਟ ਕੇ ਧਾਗਾ ਬਣਾ ਲੈਂਦਾ ਹੈ।[2] ਫੇਰ ਜਨੇਊ ਪਾਉਣ ਦੀ ਰਸਮ ਰਚੀ ਜਾਂਦੀ ਹੈ। ਬਕਰਾ ਵੱਢ ਕੇ ਖਾਧਾ ਜਾਂਦਾ ਹੈ ਤੇ ਸਾਰੇ ਕਹਿੰਦੇ ਸਨ, 'ਪਾਓ ਜੀ, ਜਨੇਊ ਪਾਓ।'[3] ਜਨੇਊ ਪਾਇਆ ਜਾਂਦਾ ਹੈ। ਫੇਰ ਕੀ ਹੁੰਦਾ ਹੈ। ਧਾਗਾ ਮੈਲਾ ਹੋ ਜਾਂਦਾ ਹੈ, ਪੁਰਾਣਾ ਹੋ ਕੇ ਟੁੱਟ ਜਾਂਦਾ ਹੈ ਜਾਂ ਗੁਆਚ ਜਾਂਦਾ ਹੈ। ਫੇਰ ਹੋਰ ਪਾਇਆ ਜਾਂਦਾ ਹੈ।[4] ਜਦ ਜਨੇਊ ਧਾਰੀ ਮਰ ਜਾਂਦਾ ਹੈ, ਤਾਂ ਧਾਗਾ ਏਥੇ, ਸਰੀਰ ਉਦਾਲੇ ਹੀ ਪਿਆ ਰਹਿੰਦਾ ਹੈ, ਉਸ ਦੇ ਨਾਲ ਨਹੀਂ ਜਾਂਦਾ, ਉਹ ਬੇਧਾਗਾ ਹੀ ਪ੍ਰਲੋਕ ਨੂੰ ਤੁਰ ਜਾਂਦਾ ਹੈ।[5] ਮੈਨੂੰ ਤਾਂ ਉਹ ਧਾਗਾ ਚਾਹੀਦਾ ਹੈ ਜਿਹੜਾ ਨਾ ਮੈਲਾ ਹੋਵੇ, ਨਾ ਟੁੱਟੇ, ਨਾ ਸੜ ਸਕੇ ਤੇ ਨਾ ਗੁਆਚ ਸਕੇ, ਜਿਹੜਾ ਆਤਮਾ ਦੇ ਨਾਲ ਜਾਵੇ, ਜਿਸ ਦੇ ਹੁੰਦਿਆਂ ਮੈਂ ਅਗਲੇ ਜਹਾਨੇ ਬੇਤਗਾ (ਜਨੇਊ-ਹੀਣ) ਨਾ ਜਾਵਾਂ। ਮੈਂ ਅਜਿਹਾ ਜਨੇਊ ਪਾਉਣ ਨੂੰ ਤਿਆਰ ਹਾਂ। ਜੇ ਤੁਹਾਡੇ ਪਾਸ ਹੈ, ਤਾਂ ਲਿਆਓ, ਮੈਂ ਪਾ ਲੈਂਦਾ ਹਾਂ।'

ਪ੍ਰੋਹਿਤ : 'ਤੁਸੀਂ ਤਾਂ ਅਨੋਖੀ ਗੱਲ ਕਰੀ ਜਾਂਦੇ ਹੋ। ਅਜੇਹਾ ਜਨੇਊ ਅਸਾਂ ਤਾਂ ਕਦੇ ਕਿਤੇ ਡਿਠਾ ਸੁਣਿਆ ਨਹੀਂ। ਤੁਸੀਂ ਹੀ ਦੱਸੋ ਕਿ ਆਤਮਾ ਦਾ ਇਹ ਜਨੇਊ ਕਿਹੋ ਜਿਹਾ ਹੁੰਦਾ ਹੈ, ਕਿਵੇਂ ਬਣਦਾ ਹੈ ?'

### ਆਤਮਾ ਦਾ ਜਨੇਊ

ਗੁਰੂ ਜੀ, 'ਆਤਮਾ ਲਈ ਇਕ ਕਦੇ ਨਾ ਟੁੱਟਣ ਵਾਲਾ, ਕਦੇ ਨਾ ਮੈਲਾ ਹੋਣ ਵਾਲਾ, ਧਾਗਾ ਚਾਹੀਦਾ ਹੈ। ਉਹ ਇਉਂ ਬਣਦਾ ਹੈ ਕਿ ਧਰਮ ਤੇ ਅਖ਼ਲਾਕ ਦੇ ਉੱਚੇ ਨੇਮਾਂ, ਅਸੂਲਾਂ ਨੂੰ ਨਿੱਤ ਦਿਹਾੜੀ ਦੇ ਜੀਵਨ ਵਿੱਚ ਕਮਾਇਆ ਤੇ ਨਿਬਾਹਿਆ ਜਾਵੇ। ਸੁਣੋ, ਮਿਸਰ ਜੀ ਇਸ ਜਨੇਊ ਦਾ ਹਾਲ :

"ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥

---

1. ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥
2. ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ॥
3. ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥
4. ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥
5. ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥

ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥"

'ਮਿਸਰ ਜੀ, ਦਇਆ, ਸੰਤੋਖ, ਜਤ ਤੇ ਸਤ ਆਦਿ ਗੁਣਾਂ ਨੂੰ ਨਿਤ ਦੀ ਵਰਤੋਂ ਵਿੱਚ ਕਮਾਉਣ, ਇਹਨਾਂ ਨੂੰ ਆਚਰਨ ਦਾ ਅਨਿਖੜ ਅੰਗ ਬਣਾਉਣ ਨਾਲ, ਆਤਮਾ ਦਾ ਜਨੇਊ ਪਾ ਲਈਦਾ ਹੈ। ਅਜਿਹਾ ਜਨੇਊ ਪਾ ਕੇ ਬੰਦਾ ਉੱਚ-ਜਾਤੀਆਂ ਵਾਲੇ ਕੰਮ ਕਰਦਾ ਹੈ, ਨੀਚ ਤੇ ਮੰਦੇ ਕੰਮਾਂ ਤੋਂ ਡਰਦਾ ਤੇ ਬਚਦਾ ਹੈ ਤੇ ਇਸ ਤਰ੍ਹਾਂ ਉਹ ਠੀਕ ਅਰਥਾਂ ਵਿੱਚ ਉੱਚ-ਜਾਤੀ ਬਣ ਜਾਂਦਾ ਹੈ ਤੇ ਮਾਨ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਜੀਵ ਚੰਗੇ ਕੰਮਾਂ, ਪੁੰਨਾਂ ਦੀ ਪੰਡ ਬੰਨ੍ਹ ਕੇ ਅਗਲੇ ਜਹਾਨੇ ਆਪਣੇ ਨਾਲ ਲਿਜਾਂਦਾ ਹੈ। ਤਾਂ ਤੇ ਇਹ ਜਨੇਊ ਲੋਕ-ਪ੍ਰਲੋਕ ਵਿੱਚ ਠੀਕ ਹੀ ਇਨਸਾਨ ਦਾ ਰਾਖਾ ਅਤੇ ਸਹਾਈ ਹੁੰਦਾ ਹੈ। ਅਜਿਹਾ ਜਨੇਊ ਹੈ ਜੇ ਤਾਂ ਲਿਆਓ, ਮੇਰੇ ਗਲ੍ਹ ਪਾ ਦਿਓ।'

ਹਰਦਿਆਲ ਨੂੰ ਕੁਝ ਔੜੇ ਨਾ। ਉਸ ਦੀ ਵਿਦਵਤਾ ਤੇ ਦਾਨਾਈ ਦੀ ਕੋਈ ਪੇਸ਼ ਜਾਂਦੀ ਨਾ ਦਿੱਸੇ। ਇੰਨੀ ਲੁਕਾਈ ਦੇ ਸਾਹਮਣੇ ਇਕ ਬਾਲਕ ਦੇ ਹੱਥੋਂ ਨਿਰੁੱਤਰ ਹੋ ਜਾਣਾ ਹਰਦਿਆਲ ਲਈ ਬੜੀ ਸ਼ਰਮ ਤੇ ਹੇਠੀ ਵਾਲੀ ਗੱਲ ਸੀ। ਇਸ ਦੈਵੀ ਬਾਲਕ ਦੀ ਬਾਲ-ਲੀਲ੍ਹਾ ਦੇ ਚੋਜ ਵੇਖ, ਸੁਣ ਕੇ ਉਸ ਨੂੰ ਆਸ ਹੋਈ ਸੀ ਕਿ ਇਹ ਨਿੱਘਰ ਰਹੇ ਹਿੰਦੂ ਧਰਮ ਵਿੱਚ ਫਿਰ ਨਵੀਂ ਰੂਹ ਭਰੇਗਾ, ਪਰ ਆਹ ਤਾਂ ਬੜੀ ਸਦਮੇ ਵਾਲੀ ਗੱਲ ਹੋ ਰਹੀ ਸੀ। ਗੁਰੂ ਨਾਨਕ ਹਿੰਦੂ ਧਰਮ ਦੀ ਮੁੱਢਲੀ ਜ਼ਰੂਰੀ ਰਸਮ ਤੋਂ ਹੀ ਇਨਕਾਰੀ ਹੋ ਰਿਹਾ ਸੀ। ਸੋ ਉਹਨੇ ਫਿਰ ਕਿਹਾ, 'ਬੀਬੇ ਬਾਲਕ ਜੀ, ਪੁਰਾਤਨ ਰਿਸ਼ੀਆਂ ਨੇ ਜੋ ਰਸਮਾਂ ਕਾਇਮ ਕੀਤੀਆਂ ਤੇ ਨੇਮ ਤੋਰੇ ਹਨ ਉਹਨਾਂ ਨੂੰ ਤੋੜਨਾ ਠੀਕ ਨਹੀਂ। ਇਹ ਜਨੇਊ ਹਿੰਦੂ ਧਰਮ ਦਾ ਚਿੰਨ੍ਹ ਹੈ। ਇਸ ਤੋਂ ਬਿਨਾਂ ਹਿੰਦੂ ਧਰਮੋਂ ਖ਼ਾਲੀ ਹੈ। ਮੈਨੂੰ ਨਿਸ਼ਚਾ ਹੈ ਕਿ ਤੁਹਾਨੂੰ ਧਰਮ ਪਿਆਰਾ ਹੈ, ਫਿਰ ਧਰਮ ਦੀ ਨਿਸ਼ਾਨੀ ਤੋਂ ਕਿਉਂ ਝਕਦੇ ਹੋ? ਲਓ, ਪਾਓ।"

ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ, 'ਹਾਂ ਜੀ, ਮੈਨੂੰ ਧਰਮ ਪਿਆਰਾ ਹੈ, ਪਰ ਮੈਨੂੰ ਇਹ ਤਾਂ ਸਮਝਾਓ ਕਿ ਇਹ ਧਾਗਾ ਬੰਦੇ ਨੂੰ ਧਰਮੀ ਕਿਸ ਤਰ੍ਹਾਂ ਬਣਾ ਦੇਂਦਾ ਹੈ? ਮੈਂ ਆਪਣੇ ਉਦਾਲੇ-ਪੁਦਾਲੇ ਨਿਤ ਵੇਖਦਾ ਹਾਂ ਕਿ ਅਜਿਹੇ ਅਨੇਕ ਆਦਮੀ, ਜਿਹੜੇ ਉੱਚੀ ਕੁਲ ਦੇ ਦ੍ਵਿਜ ਹੋਣ ਦਾ ਹੰਕਾਰ ਕਰਦੇ ਹਨ, ਜਿਨ੍ਹਾਂ ਦੀਆਂ ਧੌਣਾਂ ਉਦਾਲੇ ਵਿਦਵਾਨ ਬ੍ਰਾਹਮਣਾਂ ਨੇ ਜਨੇਊ ਪਾਏ ਹੋਏ ਹਨ, ਪਰ ਜਿਹੜੇ ਦਿਨ-ਰਾਤ ਮੰਦੇ ਤੋਂ ਮੰਦੇ ਕੰਮ ਕਰਦੇ ਫਿਰਦੇ ਹਨ, ਲੋਕਾਂ ਨੂੰ ਲੁੱਟਦੇ ਤੇ ਮਾਰਦੇ ਹਨ, ਝੂਠ ਬੋਲਦੇ ਤੇ ਦਗ਼ੇਬਾਜ਼ੀ ਕਮਾਉਂਦੇ ਹਨ, ਕਾਮ ਤੇ ਲੋਭ ਦੇ ਅਧੀਨ ਪਾਗਲ ਹੋਏ ਭੱਜੇ ਫਿਰਦੇ ਹਨ ਅਤੇ ਆਪਣੇ ਮਨੁੱਖ-ਭਰਾਵਾਂ ਦੇ ਵਿਰੁੱਧ ਅਨੇਕਾਂ ਉਪੱਦਰ ਤੇ ਜ਼ੁਲਮ ਕਮਾਉਂਦੇ ਹਨ। ਉਹਨਾਂ ਦੀਆਂ ਆਤਮਾਵਾਂ ਧੁਰ ਅੰਦਰ ਤੱਕ ਮਲੀਨ ਹੋ ਚੁੱਕੀਆਂ ਹਨ। ਕੀ ਇਹੋ ਹੈ ਧਰਮ ਜਿਹੜਾ ਤੁਹਾਡੇ ਜਨੇਊ ਨੇ ਉਹਨਾਂ ਨੂੰ ਦਿੱਤਾ ਹੈ? ਚੰਗਾ ਧਰਮ ਹੈ ਇਹ! ਮੈਨੂੰ ਇਹ ਧਰਮ ਨਹੀਂ ਚਾਹੀਦਾ ਤੇ ਇਸ ਲਈ, ਇਹ ਜਨੇਊ ਵੀ ਨਹੀਂ ਚਾਹੀਦਾ।'

ਪੰਡਿਤ ਨੇ ਕਿਹਾ, 'ਠੀਕ ਹੈ, ਲੋਕੀਂ ਅਸਲੀ ਧਰਮ ਗੁਆ ਬੈਠੇ ਹਨ, ਆਚਰਣ ਦੇ ਨੀਵੇਂ ਹੋ ਚੁੱਕੇ ਹਨ। ਕਦੀ ਇਹ ਜਨੇਊ ਉੱਚੀ ਧਾਰਮਿਕ ਜ਼ਿੰਦਗੀ ਦੀ ਨਿਸ਼ਾਨੀ ਹੋਇਆ ਕਰਦਾ ਸੀ, ਹੁਣ ਠੀਕ ਹੀ ਇਹ ਗੱਲ ਨਹੀਂ ਰਹਿ ਗਈ, ਪਰ ਇਸ ਐਬ ਵਿਗਾੜ ਦਾ

ਇਲਾਜ ਇਹ ਤਾਂ ਨਹੀਂ ਨਾ ਕਿ ਇਸ ਪੁਰਾਤਨ ਵੇਦ ਰੀਤੀ ਨੂੰ ਮੂਲੋਂ ਹੀ ਤਿਆਗ ਦਿੱਤਾ ਜਾਵੇ, ਸਗੋਂ ਚਾਹੀਦਾ ਤਾਂ ਇਹ ਹੈ ਕਿ ਲੋਕਾਂ ਦੇ ਆਚਰਣ ਸੁਧਾਰੇ ਜਾਣ ਅਤੇ ਉਹਨਾਂ ਨੂੰ ਜਨੇਊ ਦੀ ਮਹਾਨਤਾ ਦਾ ਗਿਆਨ ਦੇ ਕੇ ਪ੍ਰੇਰਿਆ ਜਾਵੇ ਕਿ ਉਹ ਆਪਣੇ ਜੀਵਨ ਨੂੰ ਅਜਿਹੇ ਸੱਚੇ ਵਿੱਚ ਢਾਲਣ। ਤੁਸੀਂ ਹੋਣਹਾਰ ਹੋ, ਈਸ਼ਵਰ ਨੇ ਤੁਹਾਨੂੰ ਉੱਚੀ ਮੱਤ ਬਖ਼ਸ਼ੀ ਹੈ, ਤੁਸੀਂ ਇਸ ਜ਼ਰੂਰੀ ਸੁਧਾਰ ਦੇ ਮੋਢੀ ਬਣਨ ਦੇ ਲਾਇਕ ਹੋ। ਲਓ, ਜਨੇਊ ਪਾਓ। ਹੈਂ! ਅਜੇ ਵੀ ਸਿਰ ਫੇਰਦੇ ਹੋ! ਕੀ ਤੁਹਾਡੀ ਜਾਚੇ ਪੁਰਾਤਨ ਰਿਸ਼ੀ ਮੁਨੀ ਤੇ ਤੁਹਾਡੇ ਬਜ਼ੁਰਗ ਸਭ ਬੁੱਧੂ ਹੀ ਸਨ? ਜੇ ਤੁਹਾਨੂੰ ਇਹ ਧਾਗਾ ਕਬੂਲ ਨਹੀਂ ਤਾਂ ਹੋਰ ਕੀ ਚਾਹੁੰਦੇ ਹੋ?'

ਗੁਰੂ ਨਾਨਕ ਜੀ ਬੋਲੇ, 'ਪੰਡਿਤ ਜੀ, ਖ਼ਫ਼ਾ ਨਾ ਹੋਵੋ। ਗੱਲ ਦਲੀਲ ਦੀ ਹੋ ਰਹੀ ਹੈ। ਮੈਂ ਤੁਹਾਨੂੰ ਅੱਗੇ ਦੱਸ ਚੁੱਕਿਆ ਹਾਂ ਕਿ ਮੈਂ ਕਿਹੋ ਜਿਹਾ ਜਨੇਊ ਚਾਹੁੰਦਾ ਹਾਂ। ਉੱਤਮ ਗੁਣਾਂ ਨੂੰ ਗ੍ਰਹਿਣ ਕਰਨਾ ਤੇ ਜੀਵਨ ਵਿੱਚ ਕਮਾਉਣਾ, ਨਿਰੰਕਾਰ ਦੀ ਉਸਤਤ ਕਰਨੀ ਅਤੇ ਇਸ ਸੂਝ ਤੇ ਭਰੋਸੇ ਵਿੱਚ ਜ਼ਿੰਦਗੀ ਰਹਿਣੀ ਕਿ ਕਰਤਾਰ ਹਰ ਵੇਲੇ ਸਾਡੇ ਅੰਗ-ਸੰਗ ਹੈ, ਸਾਡੇ ਗੁਪਤ ਪ੍ਰਗਟ ਕੰਮ ਵੇਖਦਾ ਹੈ। ਇਹ ਹੈ ਢੰਗ ਅਸਲੀ ਜਨੇਊ ਧਾਰਨ ਕਰਨ ਦਾ। ਆਪਣੇ ਨਿੱਤ ਦਿਹਾੜੀ ਦੇ ਜੀਵਨ ਵਿੱਚ ਕਰਤਾਰ ਸਿਰਜਣਹਾਰ ਦੇ ਹੁਕਮਾਂ ਨੂੰ ਬੁੱਝਣ ਤੇ ਪ੍ਰਵਾਨ ਕਰਨ ਨਾਲ ਇਨਸਾਨ ਅਜਿਹਾ ਜਨੇਊ ਪ੍ਰਾਪਤ ਕਰਦਾ ਹੈ ਜਿਸ ਉਪਰ ਉਹ ਨਿਸ਼ਚਿੰਤ ਹੋ ਕੇ ਭਰੋਸਾ ਕਰ ਸਕਦਾ ਹੈ। ਅਜਿਹਾ ਜਨੇਊ ਠੀਕ ਹੀ ਆਤਮਾ ਦਾ ਜਨੇਊ ਹੋਵੇਗਾ। ਨਾ ਇਹ ਪੁਰਾਣਾ ਹੋਵੇਗਾ, ਨਾ ਮੈਲਾ ਹੋਵੇਗਾ, ਨਾ ਟੁੱਟੇਗਾ। ਇਹ ਲੋਕ-ਪ੍ਰਲੋਕ ਜਨੇਊ-ਧਾਰੀ ਦੇ ਨਾਲ ਰਹੇਗਾ। ਇਹ ਜਨੇਊ ਬੰਦੇ ਨੂੰ ਰੱਬ ਦੀ ਦਰਗਾਹੇ ਮਾਣ-ਸਹਿਤ ਪੁਚਾਵੇਗਾ ਅਤੇ ਉੱਥੇ ਵਡਿਆਈ ਦਿਵਾਏਗਾ। ਅਜਿਹਾ ਜਨੇਊ ਮੈਂ ਬੜੀ ਖ਼ੁਸ਼ੀ ਨਾਲ ਪਾਉਣ ਨੂੰ ਤਿਆਰ ਹਾਂ।'

ਪੰਡਿਤ ਪਾਸ ਹੁਣ ਦਲੀਲਬਾਜ਼ੀ ਦੀ ਤਾਕਤ ਨਾ ਰਹੀ। ਉਹ ਕਹਿਣ ਲੱਗਾ, 'ਜੋ ਕੁਝ ਤੁਸਾਂ ਕਿਹਾ ਹੈ ਠੀਕ ਹੈ। ਠੀਕ ਹੀ ਅਸੀਂ ਆਤਮਾ ਦੇ ਜਨੇਊ ਤੋਂ ਬਿਨਾਂ ਹਾਂ। ਅਸੀਂ ਉਹ ਵੀ ਪਾਉਣਾ ਚਾਹੁੰਦੇ ਹਾਂ, ਪਰ ਤੁਸੀਂ ਸਰੀਰ ਦੇ ਜਨੇਊ ਤੋਂ ਬਿਨਾਂ ਹੋ। ਇਹ ਪਹਿਨ ਲਵੋ, ਫਿਰ ਆਪਾਂ ਸਾਰੇ ਯਤਨ ਕਰਾਂਗੇ ਕਿ ਜੀਅ ਦਾ ਜਨੇਊ ਵੀ ਪ੍ਰਾਪਤ ਤੇ ਧਾਰਨ ਕਰੀਏ।'

**ਸਭ ਬੇਜਨੇਊ ਹਨ**

ਗੁਰੂ ਨਾਨਕ ਜੀ ਬੋਲੇ, 'ਪੰਡਿਤ ਜੀ, ਕੀ ਤੁਹਾਨੂੰ ਨਿਸ਼ਚਾ ਹੈ ਕਿ ਤੁਹਾਡੇ ਸਰੀਰ ਉਦਾਲੇ ਲੋੜੀਂਦਾ ਧਾਗਾ ਹੈ? ਮੈਨੂੰ ਤਾਂ ਕਿਤੇ ਦੀਹਦਾ ਨਹੀਂ। ਮੈਂ ਤਾਂ ਵੇਖਦਾ ਹਾਂ ਕਿ ਚਾਰ ਚੁਫ਼ੇਰੇ ਅਣਗਿਣਤ ਬੰਦੇ ਅਜਿਹੇ ਹਨ ਜੋ ਉੱਚ-ਜਾਤੀਏ ਬਣੇ ਫਿਰਦੇ ਹਨ, ਪਰ ਜਿਹੜੇ ਬੇਤੱਗੇ ਹਨ, ਜਿਨ੍ਹਾਂ ਦਿਆਂ ਨੇਤਰਾਂ, ਹੱਥਾਂ, ਪੈਰਾਂ, ਇੰਦਰੀਆਂ ਤੇ ਜੀਭਾਂ ਨੂੰ ਕਾਬੂ ਰੱਖਣ ਵਾਲਾ ਕੋਈ ਧਾਗਾ ਨਹੀਂ। ਪੰਡਿਤ ਜੀ ਤੁਸੀਂ ਆਪ ਵੀ ਬੇਤੱਗੇ ਹੀ ਹੋ। ਸੁਣੋ ਨਾ ਪੰਡਿਤ ਜੀ :

'ਤਗੁ ਨ ਇੰਦ੍ਰੀ ਤਗੁ ਨ ਨਾਰੀ॥
ਭਲਕੇ ਥੁਕ ਪਵੈ ਨਿਤ ਦਾੜੀ॥
ਤਗੁ ਨ ਪੈਰੀ ਤਗੁ ਨ ਹਥੀ॥

ਤਗੁ ਨ ਜਿਹਵਾ ਤਗੁ ਨ ਅਖੀ॥
ਵੇਤਗਾ ਆਪੇ ਵਤੈ॥
ਵਟਿ ਧਾਗੇ ਅਵਰਾ ਘਤੈ॥
ਲੈ ਭਾੜਿ ਕਰੇ ਵੀਆਹੁ॥
ਕਢਿ ਕਾਗਲੁ ਦਸੇ ਰਾਹੁ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥
ਮਨਿ ਅੰਧਾ ਨਾਉ ਸੁਜਾਣੁ॥੪॥'

'ਹੇ ਪੰਡਿਤ ਜੀ, ਸਾਰੇ ਲੋਕੀਂ ਹੀ ਧਾਗਿਓਂ (ਜਨੇਊਓਂ) ਬਿਨਾਂ ਹਨ। ਵੇਖੋ ਤਾਂ ਸਹੀ ਕਿ ਇਸ ਦੇ ਕਾਰਨ ਕਿੰਨੀ ਗਿਰਾਵਟ ਚਾਰ ਚੁਫੇਰੇ ਵਾਪਰੀ ਹੋਈ ਹੈ। ਤੁਸੀਂ ਆਪਣੇ ਆਪ ਨੂੰ ਉੱਚੀ ਜਾਤ ਦੇ ਦ੍ਵਿਜ ਜਾਣ ਕੇ ਹੰਕਾਰ ਨਾਲ ਆਕੜੇ ਫਿਰਦੇ ਹੋ। ਇਹ ਧਾਗਾ ਤੁਹਾਡੀ ਤਬਾਹੀ ਦਾ ਕਾਰਨ ਬਣ ਰਿਹਾ ਹੈ। ਇਸ ਨੇ ਜਾਤ ਦਾ ਹੰਕਾਰ ਪੈਦਾ ਕੀਤਾ, ਤੁਹਾਡੀ ਕੌਮ ਨੂੰ ਖੇਰੂੰ-ਖੇਰੂੰ ਕਰ ਦਿੱਤਾ ਤੇ ਇਸ ਨੇ ਤੁਹਾਡੇ ਗਲਾਂ ਉਦਾਲੇ ਹੁਣ ਗ਼ੁਲਾਮੀ ਦੀਆਂ ਜ਼ੰਜੀਰਾਂ ਪੁਆਈਆਂ ਹੋਈਆਂ ਹਨ। ਇਹ ਸਭ ਕੁਝ ਇਸ ਕਰਕੇ ਹੈ ਕਿ ਤੁਸੀਂ ਸੱਚੇ ਜਨੇਊ ਤੋਂ ਸੱਖਣੇ ਹੋ। ਤੁਸੀਂ ਕਪਾਹ ਤੋਂ ਵੱਟ ਕੇ ਧਾਗਾ ਤਿਆਰ ਕਰਦੇ ਹੋ, ਇਕ ਥਾਂ ਇਕੱਤਰ ਹੋ ਕੇ ਛਕਦੇ-ਛਕਾਉਂਦੇ ਅਤੇ ਹੋਰਨਾਂ ਦੀਆਂ ਧੌਣਾਂ ਉਦਾਲੇ ਝੂਠੇ ਤੇ ਹੁਣ ਹਾਨੀਕਾਰਕ ਧਾਗੇ ਪਾਉਂਦੇ ਹੋ। ਕਿੱਡੀ ਵੱਡੀ ਮਖ਼ੌਲਬਾਜ਼ੀ ਹੈ। ਜਿਹੜੇ ਲੋਕ ਆਪ ਆਤਮਾ ਦੇ ਅੰਨ੍ਹੇ ਹਨ, ਉਹ ਸਿਆਣੇ ਤੇ ਆਗੂ ਸਦਾਉਂਦੇ ਹਨ ਤੇ ਹੋਰਨਾਂ ਨੂੰ ਰਾਹ ਦੱਸਣ ਲਈ ਬੇਤਾਬ ਹੋ ਰਹੇ ਹਨ। ਮੈਨੂੰ ਅਜਿਹਾ ਆਗੂ ਪ੍ਰਵਾਨ ਨਹੀਂ।'

ਹਰਦਿਆਲ ਨਿਰੁੱਤਰ ਹੋ ਗਿਆ। ਜਿੰਨੇ ਲੋਕ ਉਥੇ ਜੁੜੇ ਬੈਠੇ ਸਨ ਉਹਨਾਂ ਸਭ ਨੇ ਮਹਿਸੂਸ ਕੀਤਾ ਕਿ ਦੈਵੀ ਬਾਲਕ ਨੇ ਜੋ ਕੁਝ ਕਿਹਾ ਹੈ, ਉਸ ਨੇ ਜੋ ਇਸ਼ਾਰੇ ਕੀਤੇ ਤੇ ਟਕੋਰਾਂ ਲਾਈਆਂ ਹਨ, ਉਹ ਸਭ ਸੱਚ ਹਨ। ਹਿੰਦੂ ਜਾਤੀ ਦੇ ਨਿੱਘਰ ਜਾਣ, ਨੀਵੀਂ ਦਸ਼ਾ ਨੂੰ ਪ੍ਰਾਪਤ ਹੋਣ ਅਤੇ ਜ਼ੁਲਮ ਤੇ ਰਾਜਸੀ ਗ਼ੁਲਾਮੀ ਦੇ ਭਾਗੀ ਬਣਨ ਦੇ ਜੋ ਕਾਰਨ ਗੁਰੂ ਨਾਨਕ ਨੇ ਦੱਸੇ ਹਨ, ਉਹ ਸਭ ਉਹਨਾਂ ਨੂੰ ਸੋਲਾਂ ਆਨੇ ਠੀਕ ਜਾਪੇ। ਬ੍ਰਾਹਮਣਾਂ ਤੇ ਹੋਰਨਾਂ ਨੂੰ, ਜਿਹੜੇ ਉਸ ਦੈਵੀ ਬਾਲਕ ਨੂੰ ਜਨੇਊ ਪਵਾਉਣ ਆਏ ਸਨ, ਯਕੀਨ ਹੋ ਗਿਆ ਕਿ ਉਹ ਤਾਂ ਆਪ ਜਨੇਊ ਤੋਂ ਸੱਖਣੇ ਹਨ। ਹਰਦਿਆਲ ਨੇ ਸਿਰ ਨਿਵਾਇਆ ਤੇ ਕਿਹਾ, 'ਬਾਲਕ ਜੀ, ਠੀਕ ਹੈ। ਸਾਡੀ ਜਾਤੀ ਬੜੀ ਨੀਵੀਂ ਦਸ਼ਾ ਨੂੰ ਪ੍ਰਾਪਤ ਹੋ ਚੁੱਕੀ ਹੈ। ਕੋਈ ਚਾਰਾ ਨਹੀਂ ਦੀਹਦਾ। ਹਰ ਇਕ ਨੂੰ ਆਪੋ ਆਪਣੀ ਆਤਮਾ ਨੂੰ ਬਚਾਉਣ ਤੇ ਉੱਨਤ ਕਰਨ ਦੇ ਯਤਨ ਕਰਨੇ ਚਾਹੀਦੇ ਹਨ। ਇਕ ਦਲਤ ਹੋਈ, ਲਿਤਾੜੀ ਜਾ ਰਹੀ ਗ਼ੁਲਾਮ ਕੌਮ ਨੂੰ ਚੁੱਕਣ, ਉੱਨਤ ਤੇ ਆਜ਼ਾਦ ਕਰਾਉਣ ਦੇ ਖ਼ਤਰਨਾਕ ਕੰਮ ਨੂੰ ਸੰਭਾਲਣ ਵਾਲਾ ਕੋਈ ਦਿੱਸ ਨਹੀਂ ਆਉਂਦਾ।'

### ਕੌਣ ਬਚਾਵੇ

ਇਹ ਗੱਲ ਸੁਣ ਕੇ ਗੁਰੂ ਨਾਨਕ ਦੇ ਨੇਤਰ ਇਕ ਇਲਾਹੀ ਤੇਜ ਨਾਲ ਚਮਕ ਪਏ ਤੇ ਫਿਰ ਮੀਟੇ ਗਏ। ਆਪ ਨੇ ਇਕ ਲੰਮਾ ਸਾਰਾ ਸਾਹ ਲਿਆ ਅਤੇ ਧੀਮੀ, ਮਿੱਠੀ, ਸੁਰੀਲੀ ਸੁਰ ਵਿੱਚ ਇਉਂ ਅਲਾਪਿਓ ਨੇ :

"ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥
ਤਾ ਦਰਗਹ ਪੈਧਾ ਜਾਇਸੀ॥੧੫॥ (ਆਸਾ ਦੀ ਵਾਰ)

"ਹੇ ਪੰਡਿਤ ਜੀ, ਜਿਸ ਬੰਦੇ ਉਪਰ ਕਰਤਾਰ ਸਿਰਜਣਹਾਰ ਦੀ ਮਿਹਰ ਹੋਵੇਗੀ, ਉਸ ਨੂੰ ਉਹ ਉਸ ਕੰਮ 'ਤੇ ਲਾਵੇਗਾ ਜੋ ਉਹ ਕਰਵਾਉਣਾ ਚਾਹੁੰਦਾ ਹੈ। ਸਾਡੇ ਤੁਹਾਡੇ ਵੱਸ ਦੀ ਗੱਲ ਨਹੀਂ। ਉਹੋ ਸੇਵਕ ਹੀ ਕਰਤਾਰ ਦੇ ਹੁਕਮ ਵਿੱਚ ਸੇਵਾ ਕਰ ਸਕਦਾ ਹੈ ਜਿਸ ਨੂੰ ਅਕਾਲ ਪੁਰਖ ਆਪਣੇ ਹੁਕਮ ਦੀ ਪਾਲਣਾ ਲਈ ਚੁਣਦਾ ਹੈ। ਉਸ ਦੇ ਹੁਕਮ ਅਨੁਸਾਰ ਕਾਰ ਕਰਨ ਨਾਲ ਸੇਵਕ ਕਰਤਾਰ ਨੂੰ ਖ਼ੁਸ਼ ਕਰਦਾ ਹੈ, ਉਸ ਦੀ ਦਰਗਾਹੇ ਪ੍ਰਵਾਨ ਹੁੰਦਾ ਹੈ, ਉਸ ਦੀ ਹਜ਼ੂਰੀ ਪ੍ਰਾਪਤ ਕਰਦਾ ਹੈ ਅਤੇ ਦਰਗਾਹੇ ਮਾਣ ਪਾਉਂਦਾ ਹੈ।'

ਪੰਡਿਤ ਹਰਦਿਆਲ ਤੇ ਹੋਰ ਸਾਰੇ ਘਰੋ-ਘਰੀ ਤੁਰ ਗਏ, ਪਰ ਉਹ ਮਨਾਂ ਵਿੱਚ ਸੋਚਦੇ ਸਨ ਕਿ ਇਹ ਬਾਲਕ ਤਾਂ ਕੋਈ ਕਰਾਮਾਤੀ ਧੁਰੋਂ ਭੇਜਿਆ ਜੀਵ ਹੈ।

ਕਾਂਡ—8

# ਅਨੋਖੇ ਦੁਨਿਆਵੀ ਕਿੱਤੇ

**ਦੂਹਰਾ ਫ਼ਰਜ਼**

ਕੁਝ ਸਮਾਂ ਹੋਰ ਇਹ ਬਾਲਕ ਪਿਤਾ ਦੀਆਂ ਗਾਈਆਂ, ਮੱਝੀਆਂ ਚਾਰਦਾ ਰਿਹਾ। ਉਹ ਆਪਣੇ ਦੁਨਿਆਵੀ ਪਿਤਾ ਦੇ ਹੁਕਮਾਂ ਦੀ ਪਾਲਣਾ ਕਰਨੀ ਤੇ ਸੁਲੱਗ ਪੁੱਤਰ ਬਣਨਾ ਚਾਹੁੰਦਾ ਸੀ, ਪਰ ਅਰਸ਼ੀ ਪਿਤਾ ਵੀ ਉਸ ਨੂੰ ਨਿੱਤ ਸੱਦਦਾ ਤੇ ਇਸ਼ਾਰੇ ਕਰਦਾ ਰਹਿੰਦਾ ਸੀ ਕਿ ਪੁੱਤਰ, ਜਿਸ ਕੰਮ ਲਈ ਤੁਹਾਨੂੰ ਜਗਤ ਵਿੱਚ ਘੱਲਿਆ ਗਿਆ ਹੈ, ਉਹ ਸਿਰ 'ਤੇ ਚੁੱਕੋ, ਪੂਰਾ ਕਰੋ। ਮਨਮੋਹਨੇ ਪ੍ਰੀਤਮ ਦਾ ਇਹ ਸੱਦਾ ਕਈ ਵਾਰ ਅਚਨਚੇਤ ਹੀ ਹਿਰਦੇ ਵਿੱਚ ਗੂੰਜਣ ਲੱਗ ਪੈਂਦਾ ਸੀ। ਜਦ ਇਹ ਆਉਂਦਾ ਸੀ ਤਾਂ ਇਹ ਦੈਵੀ ਬਾਲਕ ਇਉਂ ਹੋ ਜਾਂਦਾ ਸੀ ਜਿਸ ਤਰ੍ਹਾਂ ਕੋਈ ਕਰੜੀ ਕੈਦ ਵਿੱਚ ਜਕੜਿਆ ਜਾਂਦਾ ਹੈ। ਉਹ ਸੁੱਧ ਭੁੱਲ ਜਾਂਦਾ ਸੀ, ਤੇ ਡੰਗਰ? ਉਹ ਜਿਵੇਂ ਤੇ ਜਿਧਰ ਜੀ ਕਰਦਾ ਸੀ ਚਰਦੇ ਫਿਰਦੇ ਸਨ। ਜਿੰਨਾ ਚਿਰ ਇਹ ਦੈਵੀ ਬਾਲਕ ਆਪਣੇ ਪਿਤਾ ਨਿਰੰਕਾਰ ਦੀ ਗੋਦੀ ਵਿੱਚ ਬੈਠਾ ਰਹਿੰਦਾ, ਉਸ ਦੇ ਵੱਗ ਦੀ ਰਖਵਾਲੀ ਦੇਵਤੇ ਤੇ ਫ਼ਰਿਸ਼ਤੇ ਕਰਦੇ ਸਨ। ਪਰਮ-ਅਨੰਦ ਦੇ ਅਤੁੱਟ ਸੋਮੇ, ਅਕਾਲ ਪੁਰਖ, ਨਾਲ ਇਸ ਮੇਲ ਜੋਲ ਦੇ ਕਾਰਨ ਬਾਲਕ ਦੀ ਰੋਜ਼ਾਨਾ ਦਿੱਸ ਆਉਣ ਵਾਲੀ ਜ਼ਿੰਦਗੀ ਵਿੱਚ ਵੀ ਤਬਦੀਲੀ ਆਉਣ ਲੱਗ ਪਈ। ਉਹਨਾਂ ਦੇ ਹਿਰਦੇ ਤੇ ਆਤਮਾ ਵਿੱਚ ਇਕ ਅਨੋਖੀ, ਸਦ-ਟਿਕਵੀਂ ਖ਼ੁਸ਼ੀ ਠਾਠਾਂ ਮਾਰਨ ਲੱਗ ਪਈ। ਆਪ ਸਦ-ਖ਼ੁਸ਼ੀਆਂ, ਸਦ-ਚਾਉ ਵਿੱਚ ਵਿਚਰਨ ਲੱਗ ਪਏ। ਆਪਣੇ ਠਾਕਰ ਦੀ ਉਪਮਾ ਵਿੱਚ ਉਹ ਅਜਿਹੇ ਸੁੰਦਰ ਸ਼ਬਦ, ਅਜਿਹੀ ਸੁੰਦਰ ਧੁਨੀ ਵਿੱਚ ਗਾਇਨ ਕਰਨ ਕਿ ਉਹ ਸੁਣਨ ਵਾਲਿਆਂ ਦੇ ਹਿਰਦਿਆਂ ਵਿੱਚ ਧੁਰ ਤੱਕ ਧਸ ਜਾਇਆ ਕਰਨ। ਜੋ ਚਾਹੁਣ, ਉਹਨਾਂ ਨਾਲ ਚਰਚਾ ਤੇ ਬਚਨ ਬਿਲਾਸ ਵੀ ਕਰਨ। ਸਾਰਿਆਂ ਨੂੰ ਇਉਂ ਜਾਪਣ ਲੱਗ ਪਿਆ ਕਿ ਆਪ ਇਕ ਹੋਣਹਾਰ ਤੇ ਧਰਮ ਦੇ ਪਿਆਰ ਵਾਲੇ ਬਾਲਕ ਸਨ।

**ਕੁਦਰਤ ਨੇ ਛਾਂ ਕੀਤੀ**

ਇਕ ਦਿਨ ਜਦ ਗੁਰੂ ਜੀ ਜੰਗਲ ਵਿੱਚ ਬੈਠੇ ਸਨ, ਕਿਸੇ ਅਗੰਮੀ ਗ਼ੈਬੀ ਉਂਗਲ ਨੇ ਆਪ ਦੇ ਹਿਰਦੇ ਦੀਆਂ ਤਾਰਾਂ ਨੂੰ ਟੁੰਬ ਦਿੱਤਾ। ਇਕ ਮਿੱਠੀ, ਅਨਹਦ, ਕੰਨਾਂ ਰਾਹੀਂ ਸੁਣੀ ਨਾ ਜਾਣ ਵਾਲੀ ਧੁਨ ਛਿੜ ਪਈ, ਜਿਸ ਨੇ ਆਪ ਦੇ ਤਨ, ਮਨ ਨੂੰ ਭਰਪੂਰ ਕਰ ਦਿੱਤਾ, ਜਿਸ ਨੇ ਆਪ ਦੀ ਸੁਰਤ ਨੂੰ ਜਕੜ ਕੇ ਚੁੱਕਿਆ ਤੇ ਮਨਮੋਹਨੇ ਪ੍ਰੀਤਮ ਦੇ ਚਰਨ ਕੰਵਲਾਂ ਨਾਲ ਜੋੜ ਦਿੱਤਾ। ਕਿੰਨਾ ਹੀ ਚਿਰ ਉਹ ਇਸ ਹਾਲਤ ਵਿੱਚ ਬੈਠੇ ਰਹੇ। ਫਿਰ ਅਰਾਮ ਕਰਨ ਹਿੱਤ ਲੰਮੇ ਪੈ ਗਏ। ਅੱਖ ਲੱਗ ਗਈ। ਕਿੰਨਾ ਚਿਰ ਪਏ ਰਹੇ। ਦਿਨ ਢਾਲੇ ਪੈ ਗਿਆ। ਰੁੱਖਾਂ ਦੇ ਪਰਛਾਵੇਂ ਚੜ੍ਹਦੇ ਪਾਸੇ ਨੂੰ ਹੋ ਗਏ, ਪਰ ਸੂਰਜ ਦੀਆਂ ਕਿਰਨਾਂ ਦੈਵੀ ਬਾਲਕ ਦੇ ਸਰੀਰ ਉਪਰ ਨਹੀਂ ਸਨ ਪੈਂਦੀਆਂ। ਕੋਈ ਨਜ਼ਰ ਨਾ ਆਉਣ ਵਾਲੀ ਸ਼ੈਅ ਗੁਰੂ ਜੀ ਦੇ ਸਰੀਰ ਤੇ ਸੂਰਜ ਦੇ ਵਿਚਕਾਰ ਆ ਗਈ ਸੀ ਜਿਸ ਨੇ ਕਿਰਨਾਂ ਡੱਕ ਲਈਆਂ ਸਨ

ਤੇ ਗੁਰੂ ਜੀ ਨੂੰ ਛਾਂ ਕਰ ਛੱਡੀ ਸੀ। ਇਉਂ ਜਾਪਦਾ ਸੀ ਕਿ ਰੁੱਖ ਦੀ ਛਾਂ ਫਿਰੀ ਹੀ ਨਹੀਂ। ਜਿੱਥੇ ਦੁਪਹਿਰ ਪਹਿਲਾਂ ਸੀ, ਉਥੇ ਹੀ ਦੁਪਹਿਰੋਂ ਮਗਰੋਂ ਰਹੀ।[1] ਲਹੁਵੇ ਪਹਿਰ ਰਾਏ ਬੁਲਾਰ ਉਧਰ ਦੀ ਲੰਘਿਆ, ਤਾਂ ਉਸ ਨੇ ਇਹ 'ਕਰਾਮਾਤੀ ਕੌਤਕ' ਵੇਖਿਆ। ਇਕ ਹੋਰ ਮੌਕੇ 'ਤੇ ਗੁਰੂ ਨਾਨਕ ਜੀ ਇਕ ਰੁੱਖ ਹੇਠ ਆਰਾਮ ਕਰਨ ਲਈ ਲੇਟ ਗਏ। ਗਾਈਆਂ, ਮੱਝੀਆਂ ਜੰਗਲ ਵਿੱਚ ਚਰ ਰਹੀਆਂ ਸਨ। ਕੁਝ ਚਿਰ ਮਗਰੋਂ ਪੱਤਿਆਂ ਵਿਚਲੀ ਇਕ ਵਿੱਥ ਰਾਹੀਂ ਸੂਰਜ ਦੀਆਂ ਕਿਰਨਾਂ ਆਪ ਜੀ ਦੇ ਚਿਹਰੇ ਉੱਤੇ ਪੈਣ ਲੱਗ ਪਈਆਂ। ਇਕ ਵੱਡਾ ਸਾਰਾ ਫ਼ਨੀਅਰ ਸੱਪ ਆਪਣੀ ਖੁੱਡ ਵਿੱਚੋਂ ਨਿਕਲਿਆ ਅਤੇ ਫੰਨ੍ਹ ਖਿਲਾਰ ਕੇ ਗੁਰੂ ਜੀ ਦੇ ਮੁਖੜੇ ਨੂੰ ਛਾਂ ਕਰ ਕੇ ਬਹਿ ਗਿਆ। ਦੇਵ-ਨੇਤ ਨਾਲ ਰਾਏ ਬੁਲਾਰ ਫਿਰ ਉਧਰ ਦੀ ਲੰਘਿਆ। ਜਦ ਉਸ ਨੇ ਦੈਵੀ ਬਾਲਕ ਨੂੰ ਲੰਮਿਆਂ ਪਿਆਂ ਤੇ ਫਿਰ ਕੋਲ ਫੰਨ੍ਹੀਅਰ ਸੱਪ ਨੂੰ ਫੰਨ੍ਹ ਖਿਲਾਰੀ ਡਿੱਠਾ, ਤਾਂ ਉਸ ਨੂੰ ਡਰ ਭਾਸਿਆ ਕਿ ਇਸ ਬਾਲਕ-ਸੰਤ ਦੀ ਜਾਨ ਖ਼ਤਰੇ ਵਿੱਚ ਹੈ, ਕਿਤੇ ਸੱਪ ਡੱਸ ਨਾ ਜਾਵੇ, ਪਰ ਜਦ ਉਹ ਛੇਤੀ ਨਾਲ ਅਗਾਂਹ ਹੋਇਆ ਤਾਂ ਸੱਪ ਅਡੋਲ ਹੀ ਪਰੇ ਹੱਟ ਕੇ ਛਿਪਨ ਹੋ ਗਿਆ। ਰਾਏ ਬੁਲਾਰ ਮੂੰਹ ਵਿੱਚ ਉਂਗਲ ਪਾਈ ਬਾਲਕ ਵੱਲ ਤਕ ਰਿਹਾ ਸੀ ਤੇ ਪਲ-ਪਲ ਪਿੱਛੋਂ 'ਸੁਬਹਾਨ ਤੇਰੀ ਕੁਦਰਤ, ਸੁਬਹਾਨ ਤੇਰੀ ਕੁਦਰਤ' ਕਹਿ ਰਿਹਾ ਸੀ। ਛੇਤੀ ਹੀ ਗੁਰੂ ਨਾਨਕ ਵੀ ਜਾਗ ਪਏ। ਰਾਏ ਬੁਲਾਰ ਨੇ ਮਹਿਤੇ ਦੇ ਜਗਤ ਨਾਲੋਂ ਨਿਆਰੇ ਜਿਹੇ ਬਾਲਕ ਬਾਬਤ ਅੱਗੇ ਵੀ ਬਥੇਰਾ ਕੁਝ ਸੁਣਿਆ ਸੀ। ਮੱਝੀਆਂ ਦਾ ਚਰਿਆ ਹੋਇਆ ਖੇਤ ਹਰਿਆ ਹੋਣ ਦਾ ਉਸ ਨੂੰ ਚੇਤਾ ਸੀ, ਪਰ ਜੋ ਕੁਝ ਉਸ ਨੇ ਅੱਜ ਡਿੱਠਾ ਸੀ, ਉਹ ਸਭ ਨਾਲੋਂ ਵਧੇਰੇ ਅਚੰਭਾ ਕਰਨ ਵਾਲਾ ਸੀ। ਉਸ ਨੂੰ ਯਕੀਨ ਹੋ ਗਿਆ ਕਿ ਸਾਰੀ ਕੁਦਰਤ, ਕੀ ਜਾਨਦਾਰ ਤੇ ਕੀ ਬੇਜਾਨ, ਇਸ ਦੈਵੀ ਬਾਲਕ ਨਾਲ ਪਿਆਰ ਕਰਦੀ ਹੈ ਅਤੇ ਇਸ ਦੀ ਹਰ ਸਮੇਂ ਸੇਵਾ ਕਰਨ ਨੂੰ ਤਿਆਰ ਹੈ; ਤੇ ਇਹ ਹੁੰਦਾ ਵੀ ਕਿਉਂ ਨਾ? ਇਸ ਦੈਵੀ ਬਾਲਕ ਨੂੰ ਤਾਂ ਕੁਦਰਤ ਦੇ ਹਰ ਕਿਣਕੇ ਵਿੱਚ ਸਿਰਜਣਹਾਰ ਕਰਤਾਰ ਦਾ ਜਲਵਾ ਦਿਖਾਈ ਦੇਂਦਾ ਸੀ ਅਤੇ ਇਸ ਦੀ ਆਤਮਾ ਕੁਦਰਤ ਨਾਲ ਤੇ ਕਾਦਰ ਨਾਲ ਨਿਤ ਜੁੜੀ, ਇਕ-ਸੁਰ ਰਹਿੰਦੀ ਸੀ। ਕੁਦਰਤ ਇਹ ਕਿਸ ਤਰ੍ਹਾਂ ਬਰਦਾਸ਼ਤ ਕਰ ਸਕਦੀ ਸੀ ਕਿ ਆਪਣੇ ਇਕ ਕੀਮਤੀ ਅੰਗ ਤੇ ਕਾਦਰ ਕਰਤਾਰ ਦੇ ਪਿਆਰੇ ਨੂੰ ਧੁੱਪ ਲੱਗੇ ਤੇ ਔਖਿਆਈ ਹੋਵੇ? ਜਿਹੜਾ ਸਰਬ-ਪਿਆਰ ਆਪ ਦੇ ਹਿਰਦੇ ਤੋਂ ਫੁੱਟ-ਫੁੱਟ ਵਗਦਾ ਸੀ, ਉਸ ਪਿਆਰ ਨੇ ਜ਼ਹਿਰੀ ਫੰਨ੍ਹੀਅਰ ਸੱਪ ਨੂੰ ਪ੍ਰੇਰਿਆ ਅਤੇ ਉਸ ਨੇ ਫੰਨ੍ਹ ਖਿਲਾਰ ਕੇ ਇਸ ਪਿਆਰੇ ਦੈਵੀ ਬਾਲਕ ਦੇ ਸੁੰਦਰ ਮੁਖੜੇ ਨੂੰ ਛਾਂ ਕੀਤੀ। ਇਸ ਰੱਬੀ ਬਾਲਕ ਨੇ ਆਪਣਾ ਆਪ ਜਗਤ ਦੇ ਮਾਲਕ ਨੂੰ ਸੌਂਪਿਆ ਹੋਇਆ ਸੀ, ਇਹ ਕਾਦਰ

---

1. ਇਹ ਵਾਕਿਆ ਗੁਰੂ ਜੀ ਦੀਆਂ ਸਭ ਜਨਮ ਸਾਖੀਆਂ ਵਿੱਚ ਦਿੱਤਾ ਹੈ। ਜਿਹੜੇ ਸੱਜਣ ਇਸ ਨੂੰ ਕੁਦਰਤ ਦੇ ਨੇਮਾਂ ਦੇ ਉਲਟ ਸਮਝਦੇ ਹਨ, ਉਹਨਾਂ ਅੱਗੇ ਬਿਨੈ ਹੈ ਕਿ ਅੰਤਕਾ (ਅ) ਨੂੰ ਵਾਚਣ ਅਤੇ ਉਥੇ ਦਿੱਤੇ ਗਏ ਵਿਚਾਰਾਂ ਦੀ ਰੌਸ਼ਨੀ ਵਿੱਚ ਇਸ ਵਾਕਿਆ ਉਪਰ ਵਿਚਾਰ ਕਰਨ। ਦੁਨੀਆਂ ਭਰ ਦੇ ਪ੍ਰਸਿੱਧ ਸਾਇੰਸਵੇਤਿਆਂ ਨੇ ਜੋ ਖੋਜ ਮਾਨਸਿਕ ਤੇ ਰੂਹਾਨੀ ਮੰਡਲਾਂ ਬਾਰੇ ਕੀਤੀ ਹੈ ਉਸ ਨੇ ਦੱਸ ਦਿੱਤਾ ਹੈ ਕਿ ਉਪਰ ਬਿਆਨ ਕੀਤੀ ਗਈ ਘਟਨਾ ਨਾਲੋਂ ਵੀ ਵਧੇਰੇ ਅਚੰਭਾ ਕਰਨ ਵਾਲੀਆਂ ਘਟਨਾਵਾਂ ਹੋ ਚੁੱਕੀਆਂ ਹਨ, ਜੋ ਕੁਦਰਤ ਦੇ ਪਤਾ ਕੀਤੇ ਜਾ ਚੁੱਕੇ ਨੇਮਾਂ ਦੇ ਉਲਟ ਜਾਪਦੀਆਂ ਹਨ।

ਕਰਤਾਰ ਦਾ ਹੋ ਚੁੱਕਿਆ ਸੀ, ਇਸ ਕਰਕੇ ਸਾਰੀ ਦੁਨੀਆਂ ਹੀ ਹੁਣ ਹਰ ਵੇਲੇ ਇਸ ਦੀ ਸੇਵਾ ਲਈ ਤਿਆਰ ਸੀ।[1]

ਰਾਏ ਬੁਲਾਰ ਨੂੰ ਪੂਰਨ ਸ਼ਰਧਾ ਹੋ ਗਈ। ਉਸ ਦਾ ਦਿਲ ਮੋਹਿਆ ਗਿਆ। ਉਸ ਨੂੰ ਯਕੀਨ ਹੋ ਗਿਆ ਕਿ ਇਹ ਜ਼ਰੂਰ ਹੀ ਕੋਈ ਖ਼ੁਦਾ ਦਾ ਭੇਜਿਆ ਹੋਇਆ ਕਰਾਮਾਤੀ ਜੀਵ ਹੈ। ਉਸ ਨੇ ਸਿਰ ਨਿਵਾਇਆ ਤੇ ਫਿਰ ਇਸ ਸੁੰਦਰ ਸੰਤ ਨੂੰ ਛਾਤੀ ਨਾਲ ਲਗਾਇਆ। ਠੰਢ ਪੈ ਗਈ; ਉਸ ਦੇ ਤਨ, ਮਨ ਵਿੱਚ ਇਕ ਅਨੋਖੇ ਸਰੂਰ ਦੀ ਝਰਨਾਟ ਜਿਹੀ ਫਿਰ ਗਈ। ਉਸ ਨੇ ਗੁਰੂ ਜੀ ਨੂੰ ਨਾਲ ਲਿਆ ਅਤੇ ਜਾ ਕੇ ਮਹਿਤੇ ਜੀ ਨੂੰ ਵਧਾਈ ਦਿੱਤੀ, ਭਾਈ ਤੇਰਾ ਪੁੱਤ ਤਾਂ ਕੋਈ ਪੁੱਜਾ ਹੋਇਆ ਰੱਬੀ ਬੰਦਾ ਹੈ। ਤੂੰ ਧੰਨ ਹੈਂ ਜਿਸ ਦੇ ਘਰ ਅਜਿਹਾ ਖ਼ੁਦਾ ਦਾ ਨੂਰ ਪ੍ਰਗਟ ਹੋਇਆ ਹੈ। ਇਸ ਨੂੰ ਨਿੱਕੀ-ਨਿੱਕੀ ਗੱਲੋਂ ਝਿੜਕਿਆ ਨਾ ਕਰੋ। ਦੁਨਿਆਵੀਂ ਕੰਮਾਂ ਵਿੱਚ ਕੁਝ ਢਿੱਲ ਵੀ ਕਰੇ ਤਾਂ ਛਿੱਥੇ ਨਾ ਹੋਇਆ ਕਰੋ। ਇਹ ਮਹਾਂਪੁਰਖ ਹੈ ਤੇ ਅਸਾਧਾਰਨ ਗੁਣਾਂ ਤੇ ਸ਼ਕਤੀਆਂ ਦਾ ਮਾਲਕ ਹੈ। ਜਿਸ ਰੁੱਖ ਹੇਠ ਪਹਿਲਾ ਕੌਤਕ ਵਰਤਿਆ, ਉਹ ਅਜੇ ਤੱਕ ਕਾਇਮ ਹੈ।

**ਅਨੋਖੀ ਦਿਲਗੀਰੀ**

ਦਿਨ ਬੀਤਦੇ ਗਏ। ਹੁਣ ਗੁਰੂ ਨਾਨਕ ਦੇਵ ਜੀ ਦੇ ਮਨ ਨੇ ਪਲਟਾ ਖਾਧਾ। ਆਪ ਗਊਆਂ, ਮੱਝਾਂ ਚਾਰਨ ਦਾ ਕੰਮ ਛੱਡ ਬੈਠੇ। ਜਾਂ ਤਾਂ ਉਹ ਸਾਰਾ-ਸਾਰਾ ਦਿਨ ਜੰਗਲ ਵਿੱਚ ਇਕੱਲੇ ਮਗਨ ਹੋਏ ਬੈਠੇ ਰਹਿਣ ਜਾਂ ਸਾਧਾਂ, ਫ਼ਕੀਰਾਂ ਦੀ ਭਾਲ ਕਰ ਕੇ ਉਹਨਾਂ ਪਾਸ ਜਾ ਬਹਿਣ, ਉਹਨਾਂ ਦੀਆਂ ਗੱਲਾਂ ਸੁਣਨ ਤੇ ਚਰਚਾ ਵਿਚਾਰ ਕਰਨ ਅਤੇ ਜਾਂ ਘਰ ਹੀ ਦਿਲਗੀਰ ਜਿਹੇ ਹੋਏ ਪਏ ਰਿਹਾ ਕਰਨ। ਕਈ-ਕਈ ਦਿਨ ਨਾ ਕੁਝ ਖਾਣ ਤੇ ਨਾ ਪੀਣ। ਕਦੇ-ਕਦੇ ਵਜਦ-ਜਿਹੇ ਵਿੱਚ ਆ ਕੇ ਰੱਬੀ ਬਾਣੀ ਉਚਾਰਨ ਤੇ ਗਾਇਨ ਕਰਨ ਲੱਗ ਪਿਆ ਕਰਨ। ਕਦੇ ਰੱਬ ਦੇ ਰੰਗ ਵਿੱਚ ਹੱਸ ਪੈਣ, ਕਦੇ ਰੋ ਪੈਣ, ਤੇ ਕਦੇ ਚੁੱਪ ਕਰ ਰਹਿਣ। ਲੋਕੀਂ ਭਾਂਤ-ਭਾਂਤ ਦੀਆਂ ਗੱਲਾਂ ਲੈ ਉੱਡੇ। ਕੋਈ ਕਹੇ ਕਿ ਮਹਿਤੇ ਦਾ ਪੁੱਤ ਪਾਗ਼ਲ ਹੋ ਗਿਆ ਹੈ। ਧਰਮ ਵੱਲ ਰੁਚੀ ਵਾਲੇ ਸਿਆਣੇ ਲੋਕ ਕਹਿਣ ਕਿ ਹੁਣ ਫ਼ਕੀਰੀ ਘਰ ਕਰ ਗਈ ਹੈ। ਇਸ ਦਾ ਮਨ ਦੁਨੀਆਂ ਤੋਂ ਪੂਰਾ-ਪੂਰਾ ਉਚਾਟ ਹੋ ਚੁੱਕਿਆ ਹੈ, ਇਹ ਛੇਤੀ ਹੀ ਘਰ ਬਾਰ ਛੱਡ ਕੇ ਤਿਆਗੀ ਸੰਨਿਆਸੀ ਹੋ ਜਾਵੇਗਾ। ਆਪ ਦੀ ਮਾਤਾ ਨੇ ਆਪ ਨੂੰ ਵਿਹਲੇ ਪਏ ਰਹਿਣ ਬਦਲੇ ਕੋਸਿਆ। ਉਹਨਾਂ ਨੇ ਕਿਹਾ, 'ਉਠੋ, ਕੋਈ ਕਾਰ ਵਿਹਾਰ ਕਰੋ, ਰੁਜ਼ਗਾਰ ਦਾ ਆਹਰ ਕਰੋ। ਲੋਕੀਂ ਤੁਹਾਨੂੰ ਪਾਗ਼ਲ ਦੀਵਾਨਾ ਹੋ ਗਿਆ ਕਹਿੰਦੇ ਹਨ। ਅਜਿਹਾ ਵਤੀਰਾ ਢੰਗ ਧਾਰਨ ਕਰੋ ਕਿ ਉਹ ਝੂਠੇ ਸਾਬਤ ਹੋ ਜਾਣ।' ਪਰ ਗੁਰੂ ਜੀ ਨੇ ਇਹਨਾਂ ਬਚਨਾਂ ਵੱਲ ਧਿਆਨ ਨਾ ਦਿੱਤਾ।

ਜਦ ਉਹਨਾਂ ਦੀ ਮਾਤਾ ਉਹਨਾਂ ਨੂੰ ਕੋਈ ਕਾਰ ਵਿਹਾਰ ਕਰਨ ਲਈ ਪ੍ਰੇਰਨ ਵਿੱਚ ਅਸਫਲ ਰਹੀ ਤਾਂ ਉਹਨਾਂ ਦੇ ਪਿਤਾ ਨੇ ਆਪਣੀ ਵਾਹ ਲਾਉਣ ਦਾ ਫ਼ੈਸਲਾ ਕੀਤਾ। ਉਸ

---

1. 'ਫ਼ਰੀਦਾ ਜੇ ਤੂੰ ਮੇਰਾ ਹੋ ਰਹੇ ਸਭੁ ਜਗੁ ਤੇਰਾ ਹੋਇ।'
ਅਕਾਲ ਪੁਰਖ ਦਾ ਫ਼ੁਰਮਾਨ ਹੈ ਕਿ ਹੇ ਬੰਦੇ, ਜੇ ਤੂੰ ਮੇਰੇ ਹੁਕਮ ਤੋਂ ਗਰਦਨ ਨਾ ਫੇਰੇਂ, ਤਾਂ ਸਾਰਾ ਜਗ ਤੇਰੀ ਆਗਿਆ ਵਿੱਚ ਹੋਵੇਗਾ।

ਨੇ ਆਪਣੇ ਭਰਾ ਮਹਿਤਾ ਲਾਲੂ ਅਤੇ ਰਾਇ ਬੁਲਾਰ ਨੂੰ ਕਿਹਾ ਕਿ ਆਓ ਰਲ ਕੇ ਨਾਨਕ ਜੀ ਨੂੰ ਕੋਈ ਰੁਜ਼ਗਾਰ ਕਰਨ ਲਈ ਪ੍ਰੇਰੀਏ। ਮਹਿਤਾ ਕਾਲੂ ਨੇ ਕਿਹਾ, 'ਪੁੱਤਰ ਜੀ, ਹੁਣ ਤੁਸੀਂ ਜਵਾਨ ਹੋ, ਤੁਸੀਂ ਵਾਹੀ ਦਾ ਕੰਮ ਸੰਭਾਲੋ ਤੇ ਮੇਰੀ ਸਹਾਇਤਾ ਕਰੋ। ਕਾਮੇ ਕੰਮ ਕਰਿਆ ਕਰਨਗੇ, ਤੁਸਾਂ ਉਹਨਾਂ ਦੀ ਨਿਗਰਾਨੀ ਰੱਖਣੀ ਅਤੇ ਵਿਉਂਤ ਅਨੁਸਾਰ ਉਹਨਾਂ ਤੋਂ ਕੰਮ ਲਿਆ ਕਰਨਾ।'

**ਵਾਹੀਕਾਰੀ**

ਅੱਗੋਂ ਗੁਰੂ ਜੀ ਬੋਲੇ, 'ਪਿਤਾ ਜੀ, ਮੈਂ ਇਹ ਕੰਮ ਤਾਂ ਅੱਗੇ ਹੀ ਕਰ ਰਿਹਾ ਹਾਂ। ਮੈਂ ਤਾਂ ਪ੍ਰਮਾਤਮਾ ਦਾ ਰਾਹਕ ਬਣ ਕੇ ਖੇਤੀ ਕਰ ਰਿਹਾ ਹਾਂ। ਜਿਸ ਜਿਨਸ ਨੂੰ ਬੀਜਣ, ਪਾਲਣ ਤੇ ਫੇਰ ਵੰਡਣ ਲਈ ਕਰਤਾਰ ਨੇ ਮੈਨੂੰ ਜਗਤ ਵਿੱਚ ਭੇਜਿਆ ਹੈ, ਉਹ ਬੀਜੀ ਜਾ ਚੁੱਕੀ ਹੈ, ਉਹ ਚੰਗੀ ਜੰਮ ਪਈ ਹੈ ਤੇ ਆਸ ਹੈ ਕਿ ਸਿਰਜਣਹਾਰ ਭਲੀ ਪ੍ਰਕਾਰ ਉਸ ਨੂੰ ਪਕਾਵੇਗਾ ਤੇ ਬਰਕਤ ਪਾਵੇਗਾ।'

ਮਹਿਤਾ ਕਾਲੂ ਨੇ ਹੈਰਾਨ ਹੋ ਕੇ ਪੁੱਛਿਆ, 'ਕਿੱਥੇ ਹੈ ਉਹ ਖੇਤੀ? ਕਿਵੇਂ ਬੀਜੀ ਜੇ ?'

ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਉਚਾਰਿਆ :

"ਇਹੁ ਤਨੁ ਧਰਤੀ ਬੀਜੁ ਕਰੋ[1] ਸਲਿਲ ਆਪਾਉ ਸਾਰਿੰਗਪਾਣੀ॥
ਮਨੁ ਕਿਰਸਾਣੁ, ਹਰਿ ਰਿਦੈ ਜੰਮਾਇ ਲੈ[2], ਇਉ ਪਾਵਸਿ ਪਦੁ ਨਿਰਬਾਣੀ॥"

(ਸਿਰੀ ਰਾਗ)

ਜ਼ਰਾ ਕੁ ਠਹਿਰ ਕੇ ਗੁਰੂ ਜੀ ਨੇ ਸੋਰਠ ਰਾਗ ਦਾ ਇਹ ਸ਼ਬਦ ਉਚਾਰਿਆ :

[3]ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥
[4]ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥੧॥
ਬਾਬਾ ਮਾਇਆ [5]ਸਾਥਿ ਨ ਹੋਇ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ ਰਹਾਉ॥

**ਦੁਕਾਨਦਾਰੀ**

ਇਹ ਸੁਣ ਕੇ ਮਹਿਤਾ ਕਾਲੂ ਤੇ ਉਹਨਾਂ ਦੇ ਸਾਥੀਆਂ ਨੇ ਗੁਰੂ ਜੀ ਨੂੰ ਸਲਾਹ ਦਿੱਤੀ ਕਿ ਤੁਸੀਂ ਹੱਟੀ ਪਾ ਲਵੋ, ਇਹ ਵੀ ਚੰਗਾ ਤੇ ਨਫ਼ੇਵੰਦਾ ਕਿੱਤਾ ਹੈ। ਅੱਗੋਂ ਗੁਰੂ ਜੀ ਨੇ ਉਸੇ

---

1. ਵਾਹਿਗੁਰੂ ਦੇ ਨਾਮ ਨਾਲ ਸਿੰਜੋ।
2. ਇਉਂ ਪਾਉਗੇ ਨਿਰਬਾਣ ਜਾਂ ਮੁਕਤੀ।
3. ਮਨ ਨੂੰ ਹਲ ਵਾਹੁਣ ਵਾਲਾ ਬਣਾ, ਅਮਲੀ ਜੀਵਨ ਨੂੰ ਵਾਹੀ ਪੇਸ਼ਾ, ਉੱਦਮ ਨੂੰ ਪਾਣੀ, ਸਰੀਰ ਨੂੰ ਖੇਤੀ, ਨਾਮ ਨੂੰ ਬੀਜ, ਸੰਤੋਖ ਨੂੰ ਸੁਹਾਗਾ (ਜੋ ਦੁੱਖ, ਸੁੱਖ ਨੂੰ ਸਮ ਕਰਕੇ ਜਾਣਦਾ ਹੈ), ਨਿਮਰਤਾ ਨੂੰ ਖੇਤੀ ਦੀ ਰੱਖਿਆ ਕਰਨ ਵਾਲੀ ਵਾੜ ਬਣਾ।
4. ਪਿਆਰ ਦੇ ਕੰਮ ਕਰਨ ਨਾਲ ਇਹ ਬੀਜ ਜੰਮੇਗਾ। ਜੋ ਇਸ ਤਰ੍ਹਾਂ ਦੀ ਖੇਤੀ ਕਰਦੇ ਹਨ, ਉਹ ਘਰ ਭਾਗਾਂ ਵਾਲੇ ਦੇਖੋਗੇ।
5. ਨਾਲ ਨਹੀਂ ਜਾਂਦੀ।

ਸ਼ਬਦ ਦੀ ਅਗਲੀ ਪਉੜੀ ਉਚਾਰੀ :

"[1]ਹਾਣੁ ਹਟ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸੁ ਨੋ ਰਖੁ ॥
[2]ਵਣਜਾਰਿਆ ਸਿਉ ਵਣਜੁ ਕਰਿ [3]ਲੈ ਲਾਹਾ ਮਨ ਹਸੁ ॥੨॥'

## ਸੁਦਾਗਰੀ

ਤਦੋਂ ਮਹਿਤਾ ਕਾਲੂ ਨੇ ਕਿਹਾ, 'ਬੇਟਾ ਜੇ ਤੂੰ ਹੱਟੀ ਨਹੀਂ ਕਰਨੀ ਚਾਹੁੰਦਾ, ਤਾਂ ਤੂੰ ਸੁਦਾਗਰੀ ਕਰ ਲੈ। ਦੇਸ ਪ੍ਰਦੇਸ ਵੇਖ ਕੇ ਆਪਣਾ ਉਦਾਸ ਮਨ ਟਿਕਾ ਲਵੇਂਗਾ ਨਾਲੇ ਰੁਜ਼ਗਾਰ ਕਮਾ ਲਵੇਂਗਾ।' ਅੱਗੋਂ ਗੁਰੂ ਜੀ ਨੇ ਉਸੇ ਸ਼ਬਦ ਦੀ ਅਗਲੀ ਪਉੜੀ ਉਚਾਰੀ :

'[4]ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥
ਖਰਚੁ[5] ਬੰਨੁ ਚੰਗਿਆਈਆ [6]ਮਤੁ ਮਨ ਜਾਣਹਿ ਕਲੁ ॥
[7]ਨਿਰੰਕਾਰ ਕੈ ਦੇਸ ਜਾਹਿ ਤਾ ਸੁਖਿ ਲਹਹਿ ਮਹਲੁ ॥੩॥

## ਚਾਕਰੀ

ਮਹਿਤਾ ਕਾਲੂ ਇਹ ਕੁਝ ਸੁਣ ਕੇ ਨਿਰਾਸ਼ ਜਿਹਾ ਹੋ ਗਿਆ, ਪਰ ਉਸ ਨੇ ਫਿਰ ਵੀ ਆਪਣੇ ਪੁੱਤ ਨੂੰ ਕਿਸੇ ਰੁਜ਼ਗਾਰ ਵਿੱਚ ਪੈਣ ਲਈ ਪ੍ਰੇਰਨਾ ਕਰਨ, ਹੋਰ ਜਤਨ ਕਰਨ ਦਾ ਹੱਠ ਕੀਤਾ ਤੇ ਕਿਹਾ, 'ਨਾਨਕ, ਤੂੰ ਸਾਡੇ ਵਾਲੇ ਕੰਮ ਤਾਂ ਕੋਈ ਨਹੀਂ ਕਰਦਾ, ਕੋਈ ਨੌਕਰੀ ਹੀ ਕਰ ਲੈ।'

ਇਸ ਤੇ ਗੁਰੂ ਜੀ ਨੇ ਸ਼ਬਦ ਦੀ ਅਗਲੀ ਪਉੜੀ ਉਚਾਰੀ :

"[8]ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥'

---

1. ਨਿਤ ਨਾਸ ਹੁੰਦੀ ਉਮਰ ਦੁਕਾਨ ਬਣਾ ਅਤੇ ਸੱਚੇ ਨਾਮ ਨੂੰ ਸੌਦਾ ਸਮਝ, ਆਪਣੇ ਧਿਆਨ ਤੇ ਵਿਚਾਰ ਨੂੰ ਸੌਦੇ ਵਾਲੇ ਭਾਂਡੇ ਰੱਖਣ ਦੀ ਥਾਂ (ਗੁਦਾਮ) ਬਣਾ, ਉਸ ਵਿੱਚ ਸੱਚੇ ਨਾਮ ਨੂੰ ਰੱਖ।
2. ਸੰਤ ਰੂਪ ਵਿਹਾਰੀਆਂ ਨਾਲ।
3. ਨਫ਼ਾ ਖੱਟ ਕੇ, ਹੇ ਮਨ, ਖ਼ੁਸ਼ ਹੋ।
4. ਸ਼ਾਸਤਰ (ਧਰਮ ਪੁਸਤਕ) ਸੁਣ, ਇਹ ਸੁਦਾਗਰੀ ਕਰ ਅਤੇ ਸੱਚ ਰੂਪ ਘੋੜੇ ਲੱਦ ਕੇ ਲੈ ਜਾ।
5. ਰਾਹ ਦਾ ਖ਼ਰਚਾ।
6. ਹੇ ਮਨ ਕੱਲ੍ਹ (ਭਲਕ) ਉੱਤੇ ਭਰੋਸਾ ਨਾ ਰੱਖ, ਜੋ ਕਰਨਾ ਹੈ ਉਹ ਉੱਦਮ ਨਾਲ ਅੱਜ ਹੀ ਕਰ।
7. ਹਰੀ ਦੇ ਦੇਸ਼ ਜਾਵੇਂਗਾ ਤਾਂ ਸੁੱਖ ਵਿੱਚ ਤੈਨੂੰ ਵਾਸਾ ਮਿਲੇਗਾ। ਮਹਲੁ ਵੱਸਣ=ਦਾ ਥਾਂ, ਵਾਸਾ।
8. ਦਿਲ ਲਾਉਣਾ ਇਹ ਚਾਕਰੀ ਸਮਝ; ਨਾਮ ਉੱਤੇ ਨਿਸ਼ਚਾ ਰੱਖਣਾ ਇਹ ਉਸ ਚਾਕਰੀ ਦਾ ਕੰਮ ਹੈ, ਪਾਪਾਂ ਨੂੰ ਰੋਕਣਾ ਇਹ ਧਾਵਣੀ (ਉਤਸ਼ਾਹ, ਦੌੜ ਭੱਜ, ਜੋਸ਼) ਬਣਾ, ਤਾਂ ਲੋਕ ਤੈਨੂੰ ਸਲਾਹੁਣਗੇ। ਹਰੀ ਮਿਹਰ ਦੀ ਨਜ਼ਰ ਨਾਲ ਤੇਰੇ ਵੱਲ ਵੇਖੇਗਾ, ਤਾਂ ਤੈਨੂੰ ਚਉਗੁਣੀ (ਚਾਰ ਗੁਣਾ) ਲਾਲੀ ਚੜ੍ਹੇਗੀ। ਵੰਨ=ਰੰਗ।

## ਨਾਮ ਨਾਲ ਜਾਨ

ਮਹਿਤਾ ਕਾਲੂ ਤੇ ਉਸ ਦੇ ਸਾਥੀ ਤਾਂ ਹੁਣ ਚੁੱਪ ਕਰ ਗਏ; ਉਹਨਾਂ ਦੀ ਕੋਈ ਗੱਲ ਮੰਨੀ ਜੂ ਨਹੀਂ ਸੀ ਜਾਂਦੀ। ਪਰ ਮਾਤਾ ਜੀ ਨੇ ਕਿਹਾ, "ਪੁੱਤਰਾ, ਲੋਕੀਂ ਕਹਿੰਦੇ ਪਏ ਹਨ ਕਿ ਤੂੰ ਦੀਵਾਨਾ ਹੋ ਗਿਆ ਹੈਂ। ਉਹਨਾਂ ਨੂੰ ਝੂਠਿਆਂ ਕਰਨ ਲਈ ਤੂੰ ਕੁਝ ਦਿਨ ਨਾਮ ਜਪਣਾ ਛੱਡ ਕੇ ਤੁਰ ਫਿਰ ਅਤੇ ਮਾੜਾ ਮੋਟਾ ਕੰਮ ਕਰ।"

ਅੱਗੋਂ ਗੁਰੂ ਜੀ ਨੇ ਰਾਗ ਆਸਾ ਵਿੱਚ ਇਹ ਸ਼ਬਦ ਉਚਾਰਿਆ :

'ਆਖਾ ਜੀਵਾ ਵਿਸਰੈ ਮਰਿ ਜਾਉ॥
ਆਖਣਿ ਅਉਖਾ ਸਾਚਾ ਨਾਉ॥
ਸਾਚੇ ਨਾਮ ਕੀ ਲਾਗੈ ਭੂਖ॥
ਉਤੁ ਭੂਖੈ ਖਾਇ ਚਲੀਅਹਿ ਦੂਖ॥੧॥
ਸੋ ਕਿਉ ਵਿਸਰੈ ਮੇਰੀ ਮਾਇ॥
[1]ਸਾਚਾ ਸਾਹਿਬੁ ਸਾਚੈ ਨਾਇ॥੧॥ ਰਹਾਉ॥
ਸਾਚੇ ਨਾਮ ਕੀ ਤਿਲੁ ਵਡਿਆਈ॥
ਆਖਿ ਥਕੇ ਕੀਮਤਿ ਨਹੀ ਪਾਈ॥
ਜੇ ਸਭਿ ਮਿਲਿ ਕੈ [2]ਆਖਣ ਪਾਹਿ॥
ਵਡਾ ਨ ਹੋਵੈ ਘਾਟਿ ਨ ਜਾਇ॥੨॥
ਨ ਓਹੁ ਮਰੈ ਨ ਹੋਵੈ ਸੋਗੁ॥
ਦੇਦਾ ਰਹੈ ਨ ਚੂਕੈ ਭੋਗੁ॥
[3]ਗੁਣੁ ਏਹੋ ਹੋਰੁ ਨਾਹੀ ਕੋਇ॥
ਨਾ ਕੋ ਹੋਆ ਨਾ ਕੋ ਹੋਇ॥੩॥
ਜੇਵਡੁ ਆਪਿ ਤੇਵਡ ਤੇਰੀ ਦਾਤਿ॥
ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥
ਖਸਮੁ ਵਿਸਾਰਹਿ ਤੇ ਕਮਜਾਤਿ॥
ਨਾਨਕ ਨਾਵੈ ਬਾਝੁ [4]ਸਨਾਤਿ॥੪॥੩॥"

ਗੁਰੂ ਜੀ ਦੇ ਮਾਤਾ ਜੀ ਕੀ ਕਹਿੰਦੇ ? ਉਹ ਠੰਡਾ ਸਾਹ ਭਰ ਕੇ ਚਲੇ ਗਏ।

---

1. ਸੱਚੇ ਨਾਮ ਕਰਕੇ ਉਹ ਸੱਚਾ ਮਾਲਕ ਅਖਵਾਉਂਦਾ ਹੈ।
2. ਆਖਣ ਪੈਣ, ਆਖਣ ਲੱਗਣ।
3. ਉਸ ਦੀ ਖ਼ੂਬੀ ਇਹੋ ਹੈ ਕਿ ਉਸ ਦੇ ਬਿਨਾਂ ਹੋਰ ਕੋਈ ਨਹੀਂ, ਨਾ ਅੱਗੇ ਕੋਈ ਹੋਇਆ ਹੈ ਤੇ ਨਾ ਅੱਗੋਂ ਕੋਈ ਹੋਵੇਗਾ।
4. ਕਮਜਾਤ, ਨੀਚ।

## ਕਾਂਡ—9

# ਵੈਦ ਦਾ ਰੋਗ ਦੂਰ ਕੀਤਾ

ਕਈ ਦਿਨ ਗੁਰੂ ਜੀ ਘਰ ਹੀ ਪਏ ਰਹੇ। ਉਹਨਾਂ ਦਾ ਮਨ ਵਾਹਿਗੁਰੂ ਨਾਲ ਇੰਨ੍ਹਾ ਜੁੜਿਆ ਟਿਕਿਆ ਸੀ ਕਿ ਉਹ ਹਰ ਵੇਲੇ ਜਾਂ ਤਾਂ ਉਸ ਦਾ ਨਾਮ ਜਪਦੇ ਜਾਂ ਉਸ ਦੇ ਗੁਣ ਗਾਉਂਦੇ ਰਹਿੰਦੇ। ਉਹ ਕਿਸੇ ਨਾਲ ਗੱਲ ਹੀ ਨਾ ਕਰਨ। ਅੰਗ ਸਾਕ, ਸੱਕੇ ਸੋਦਰੇ ਤੇ ਪਰਿਵਾਰ ਦੇ ਲੋਕ ਆ-ਆ ਕੇ ਮੱਤੀਂ ਦੇਣ। ਗੁਰੂ ਨਾਨਕ ਜੀ ਸਭ ਦੀਆਂ ਗੱਲਾਂ ਸੁਣਨ, ਬੜੇ ਗਹੁ ਨਾਲ ਸੁਨਣ, ਪਰ ਅੱਗੋਂ ਉੱਤਰ ਕੋਈ ਨਾ ਦੇਣ। ਚੋਥੇ ਦਿਨ ਅੰਦਰੇ ਹੀ ਪਏ ਰਹੇ। ਉਹਨਾਂ ਨੇ ਨਾ ਕੁਝ ਖਾਧਾ ਤੇ ਨਾ ਕੁਝ ਪੀਤਾ। ਘਰ ਦਿਆਂ ਨੂੰ ਖ਼ਿਆਲ ਆਇਆ ਕਿ ਕਿਤੇ ਇਹਨਾਂ ਨੂੰ ਕੋਈ ਅਹੁਰ ਹੀ ਨਾ ਹੋਵੇ। ਸੋ ਮਹਿਤਾ ਕਾਲੂ ਜਾ ਕੇ ਹਰਿਦਾਸ ਵੈਦ ਨੂੰ ਸੱਦ ਲਿਆਇਆ। ਜਦ ਵੈਦ ਨੇ ਆਪ ਦਾ ਗੁੱਟ ਫੜ ਕੇ ਨਬਜ਼ ਵੇਖਣੀ ਚਾਹੀ, ਤਾਂ ਮਨ ਨੂੰ ਮੋਹਿਤ ਕਰ ਲੈਣ ਵਾਲੀ ਮੁਸਕਰਾਹਟ ਬੁੱਲ੍ਹਾਂ ਉਪਰ ਲਿਆ ਕੇ ਆਪ ਨੇ ਬਾਂਹ ਪਰੇ ਕਰ ਲਈ ਤੇ ਪੁੱਛਿਆ, 'ਕੀ ਕਰ ਰਹੇ ਹੋ, ਵੈਦ ਜੀ?' ਅੱਗੋਂ ਵੈਦ ਨੇ ਕਿਹਾ, 'ਤੁਹਾਡੀ ਨਬਜ਼ ਦੇਖਦਾ ਹਾਂ, ਤਾਂ ਜੋ ਤੁਹਾਡੇ ਰੋਗ ਦੀ ਪਛਾਣ ਕਰ ਸਕਾਂ ਤੇ ਫਿਰ ਯੋਗ ਦਵਾਈ ਦੇ ਕੇ ਉਸ ਨੂੰ ਦੂਰ ਕਰਨ ਦਾ ਉਪਰਾਲਾ ਕਰਾਂ।' ਅੱਗੋਂ ਉਸ ਕਾਦਰ ਦੀ ਕੁਦਰਤ ਵਿੱਚ ਸਦਾ ਖਿੜੇ ਤੇ ਰੱਤੇ ਰਹਿਣ ਵਾਲੇ ਦੈਵੀ ਜਵਾਨ ਨੇ ਮਿੱਠੀ ਸੁਰ ਵਿੱਚ ਇਹ ਸ਼ਬਦ ਉਚਾਰਿਆ :

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥
ਜਾਹਿ ਵੈਦਾ ਘਰਿ ਆਪਣੈ ਮੇਰੀ ਆਹਿ ਨਾ ਲੇਹਿ॥
ਹਮ ਰਤੇ ਸਹਿ ਆਪਣੈ ਤੂ ਕਿਸੁ ਦਾਰੂ ਦੇਹਿ॥
ਦੂਖੁ ਲਾਗੈ ਦਾਰੂ ਘਟਾ ਵੈਦ ਖੜੋਆ ਆਇਆ॥
ਕਾਇਆਂ ਰੋਵੈ ਹੰਸੁ ਪੁਕਾਰੈ ਵੈਦਿ ਨ ਦਾਰੂ ਲਾਇ॥
ਜਾਹਿ ਵੈਦਾ ਘਰਿ ਆਪਣੈ ਜਾਣੇ ਕੋਇ ਮਕੋਇ॥
ਜਿਨਿ ਕਰਤੇ ਦੁਖੁ ਲਾਇਆ ਨਾਨਕ ਲਾਹੈ ਸੋਇ॥[1]

ਇਹ ਸ਼ਬਦ ਉਚਾਰਨ ਮਗਰੋਂ ਗੁਰੂ ਜੀ ਨੇ ਕਿਹਾ, 'ਵੈਦ ਜੀ, ਜਾਓ ਆਪਣਾ ਵਿਹਾਰ ਕਰੋ। ਤੁਹਾਨੂੰ ਨਾ ਮੇਰੇ ਦੁੱਖ ਦਾ ਪਤਾ ਹੀ ਲੱਗਣਾ ਹੈ ਅਤੇ ਨਾ ਇਸ ਦਾ ਦਾਰੂ ਹੀ ਤੁਹਾਥੋਂ ਹੋਣਾ ਹੈ।'

ਤਾਂ ਫਿਰ ਵੈਦ ਨੇ ਕਿਹਾ, "ਤੁਸੀਂ ਆਪ ਹੀ ਬਿਆਨ ਕਰੋ ਕਿ ਤੁਹਾਨੂੰ ਕੀ ਦੁੱਖ ਹੈ, ਕੀ ਇਲਾਮਤਾਂ ਹਨ, ਫਿਰ ਮੈਂ ਉਹਨਾਂ ਇਲਾਮਤਾਂ ਅਨੁਸਾਰ ਦਾਰੂ ਤਜਵੀਜ਼ ਕਰਾਂਗਾ।"

---

1. ਪਹਿਲੀਆਂ ਦੋ ਤੁਕਾਂ ਗੁਰੂ ਗ੍ਰੰਥ ਸਾਹਿਬ ਵਿੱਚ ਵਾਰ ਮਲਾਰ ਵਿੱਚ ਆਈਆਂ ਹਨ ਤੇ ਗੁਰਬਾਣੀ ਹੈ। ਬਾਕੀ ਦੀਆਂ ਤੁਕਾਂ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹਨ ਤੇ ਗੁਰਬਾਣੀ ਨਹੀਂ।

**ਅਸਲੀ ਦੁੱਖ**

ਅੱਗੋਂ ਗੁਰੂ ਜੀ ਨੇ ਫ਼ੁਰਮਾਇਆ, 'ਭੋਲੇ ਵੈਦ ਜੀਓ, ਖੇਚਲ ਨਾ ਕਰੋ। ਮੈਨੂੰ ਦਾਰੂ ਕੋਈ ਨਾ ਦਿਓ, ਕਿਉਂਕਿ ਤੁਹਾਡੇ ਕਿਸੇ ਦਾਰੂ ਨੇ ਵੀ ਉਹ ਦੁੱਖ ਦੂਰ ਨਹੀਂ ਕਰਨਾ ਜੋ ਮੈਨੂੰ ਲੱਗਾ ਹੋਇਆ ਹੈ। ਤੁਸੀਂ ਪੁੱਛਦੇ ਹੋ ਕਿ ਮੈਨੂੰ ਦੁੱਖ ਕੀ ਹੈ ? ਲਓ ਸੁਣੋ :

'ਸਭ ਤੋਂ ਵੱਡਾ ਦੁੱਖ ਜੋ ਮੇਰੇ ਹਿਰਦੇ ਤੇ ਮੇਰੀ ਆਤਮਾ ਨੂੰ ਜਕੜੀ ਬੈਠਾ ਹੈ, ਉਹ ਸਿਰਜਨਹਾਰ ਤੋਂ ਵਿਛੋੜਾ ਹੈ। ਨਾਲੇ ਉਸ ਦੇ ਨਾਮ ਲਈ ਸਦਾ ਲੱਗੀ, ਕਦੇ ਨਾ ਟਲਣ ਤੇ ਮਿਟਣ ਵਾਲੀ, ਭੁੱਖ ਲੱਗੀ ਰਹਿੰਦੀ ਹੈ, ਇਹ ਦੂਜਾ ਦੁੱਖ ਹੈ। ਇਕ ਹੋਰ ਦੁੱਖ ਜਿਹੜਾ ਮੇਰੇ ਕਾਲਜੇ ਨੂੰ ਨਿੱਤ ਵੱਢ-ਵੱਢ ਖਾਂਦਾ ਰਹਿੰਦਾ ਹੈ ਉਹ ਹੈ ਮੌਤ ਦਾ ਡਰ। ਇਕ ਹੋਰ ਦੁੱਖ ਹੈ ਇਸ ਗੱਲ ਦਾ ਕਿ ਇਸ ਸਰੀਰ ਨੂੰ ਰੋਗ ਲੱਗ ਜਾਵੇਗਾ ਤੇ ਇਹ ਨਾਸ਼ ਹੋ ਜਾਵੇਗਾ। ਇਹ ਸਾਰੇ ਦੁੱਖ ਮੇਰੇ ਸਰੀਰ ਨੂੰ ਖਾ ਰਹੇ ਹਨ। ਜਿਹੜੇ ਰੋਗ ਪ੍ਰਮਾਤਮਾ ਦਾ ਨਾਮ ਵਿਸਾਰਨ ਤੇ ਵਿਸ਼ਿਆਂ ਵਿਕਾਰਾਂ ਤੇ ਮੰਦੇ ਭੋਗਾਂ ਵਿੱਚ ਖਚਿਤ ਹੋਣ ਤੋਂ ਉਪਜਦੇ ਹਨ, ਕੀ ਉਹਨਾਂ ਵਾਸਤੇ ਤੁਹਾਡੇ ਪਾਸ ਕੋਈ ਦਾਰੂ ਹੈ? ਜਿਸ ਅੰਨ੍ਹੇ ਬਦੀ ਭਰੇ ਹਿਰਦੇ ਨੇ ਸਦਾ ਰਹਿਣ ਵਾਲਾ ਦੁੱਖ ਆਪ ਸਹੇੜ ਲਿਆ ਹੋਵੇ, ਉਹਦੇ ਲਈ ਤੁਹਾਡੇ ਪਾਸ ਇਲਾਜ ਹੈ? ਤੁਹਾਡੀਆਂ ਦਵਾਈਆਂ ਸ਼ਾਇਦ ਸਰੀਰ ਦੇ ਦੁੱਖ ਹਟਾ ਸਕਦੀਆਂ ਹੋਣ ਤੇ ਜਦ ਤੱਕ ਤਨ ਵਿੱਚ ਜਾਨ ਹੈ, ਉਹ ਖਾਧੀਆਂ ਜਾ ਸਕਦੀਆਂ ਹਨ, ਪਰ ਇਹਨਾਂ ਦਾ ਆਤਮਾ ਉਪਰ ਕੋਈ ਅਸਰ ਨਹੀਂ ਹੋ ਸਕਦਾ। ਮੈਂ ਤੁਹਾਨੂੰ ਇਕ ਅਜਿਹੀ ਦਵਾ ਦੱਸਦਾ ਹਾਂ ਜਿਹੜੀ ਕਦੇ ਖ਼ਤਾ ਨਹੀਂ ਕਰਦੀ, ਸਦਾ ਹੀ ਪੂਰਾ-ਪੂਰਾ ਅਸਰ ਕਰਦੀ ਹੈ ਅਤੇ ਇਸ ਦੇ ਵਰਤਣ ਨਾਲ ਤਨ ਕੰਚਨ ਜਿਹਾ ਹੋ ਜਾਂਦਾ ਹੈ ਅਤੇ ਆਤਮਾ ਪਵਿੱਤਰ ਤੇ ਸ਼ਾਂਤ ਹੋ ਜਾਂਦੀ ਹੈ। ਉਹ ਦਾਰੂ ਹੈ ਉਸ 'ਸਦਾ-ਅਨੰਦ' ਤੇ ਮਨੋਹਰ ਅਨੰਦ-ਦਾਤਾ ਦਾ 'ਨਾਮ'। ਜੇ ਤੁਸੀਂ ਇਸ ਅਮੋਲੇ ਨਾਮ-ਦਾਰੂ ਨੂੰ ਥੋੜ੍ਹਾ ਜਿਹਾ ਵੀ ਵਰਤ ਲਵੋ, ਛਿਨ ਮਾਤਰ ਹਿਰਦੇ ਰਾਹੀਂ ਸੇਵਨ ਕਰ ਲਵੋ, ਤਾਂ ਤੁਹਾਡਾ ਤਨ, ਮਨ ਤੇ ਤੁਹਾਡੀ ਆਤਮਾ ਨਾ ਕੇਵਲ ਸਭ ਦੁੱਖਾਂ ਤੋਂ ਛੁਟਕਾਰਾ ਪਾ ਕੇ ਸੁਖੀ ਹੀ ਹੋ ਜਾਣਗੇ, ਸਗੋਂ ਪਵਿੱਤਰ, ਜਵਾਨ ਤੇ ਬਲਵਾਨ ਵੀ ਹੋ ਜਾਣਗੇ। ਮਿੱਤਰ ਜੀ, ਜੇ ਤੁਹਾਡੇ ਕੋਲ ਅਜਿਹਾ ਦਾਰੂ ਹੈ, ਤਾਂ ਮੈਂ ਬੜੀ ਖ਼ੁਸ਼ੀ ਨਾਲ ਇਸ ਨੂੰ ਸੇਵਨ ਕਰਨ ਨੂੰ ਤਿਆਰ ਹਾਂ। ਵੈਦ ਜੀ, ਪਹਿਲਾਂ ਆਪਣਾ ਇਲਾਜ ਕਰੋ, ਆਪਣੇ ਆਪ ਨੂੰ ਅਰੋਗ ਤੇ ਨਰੋਏ ਬਣਾਓ, ਫਿਰ ਹੋਰਨਾਂ ਦਾ ਇਲਾਜ ਕਰਨ ਦਾ ਖ਼ਿਆਲ ਕਰੋ।'

ਜਿਹੜਾ ਸ਼ਬਦ ਗੁਰੂ ਜੀ ਨੇ ਇਸ ਮੌਕੇ 'ਤੇ ਉਚਾਰਿਆ ਤੇ ਜਿਸ ਦੇ ਖੁੱਲ੍ਹੇ ਅਰਥ ਉਪਰ ਦਿੱਤੇ ਹਨ, ਉਹ ਇਹ ਹੈ :

ਦੁਖੁ ਵੇਛੋੜਾ ਇਕੁ ਦੁਖੁ ਭੁਖ॥ ਇਕੁ ਦੁਖੁ[1] ਸਕਤਵਾਰ ਜਮਦੂਤ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ॥[2] ਵੈਦ ਨ ਭੋਲੇ ਦਾਰੂ ਲਾਇ॥੧॥
ਵੈਦ ਨ ਭੋਲੇ ਦਾਰੂ ਲਾਇ॥ [3]ਦਰਦ ਹੋਵੈ ਦੁਖੁ ਰਹੈ ਸਰੀਰ॥
ਐਸਾ ਦਾਰੂ ਲਗੈ ਨ ਬੀਰ॥੧॥ ਰਹਾਉ॥

---

1. ਤਾਕਤ ਵਾਲਾ ਜਮਦੂਤ॥
2. ਹੇ ਭੋਲੇ ਵੈਦ ਦਾਰੂ ਨਾ ਕਰੋ। ਕਿਉਂ ਜੋ ਤੁਹਾਨੂੰ ਬੀਮਾਰੀ ਦਾ ਪਤਾ ਨਹੀਂ।
3. ਹੇ ਵੀਰ, ਇਹ ਦਾਰੂ ਲੱਗਦਾ ਨਹੀਂ। (ਅਸਰ ਨਹੀਂ ਕਰਦਾ), ਤੇ ਸਰੀਰ ਦਾ ਦੁੱਖ ਦਰਦ ਕਾਇਮ ਰਹਿੰਦਾ ਹੈ।

ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥
ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ॥੨॥
ਚੰਦਨ ਕਾ ਫਲੁ ਚੰਦਨ ਵਾਸੁ॥ ਮਾਣਸ ਕਾ ਫਲੁ ਘਟ ਮਹਿ ਸਾਸੁ॥
[1]ਸਾਸਿ ਗਇਐ ਕਾਇਆ ਢਲਿ ਪਾਇ॥ ਤਾ ਕੈ ਪਾਛੈ ਕੋਇ ਨ ਖਾਇ॥੩॥
ਕੰਚਨ ਕਾਇਆ ਨਿਰਮਲ[2] ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥
ਦੂਖ ਰੋਗ ਸਭ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥੪॥੨॥੭॥ (ਮਲਾਰ)

ਹੇਠ ਲਿਖਿਆ ਸ਼ਬਦ ਵੀ ਗੁਰੂ ਜੀ ਨੇ ਉਸੇ ਮੌਕੇ ਉੱਤੇ ਵੈਦ ਨੂੰ ਹੋਰ ਉਪਦੇਸ਼ ਦੇਣ ਤੇ ਆਪਣੇ ਵਿਚਾਰਾਂ ਨੂੰ ਹੋਰ ਸਪੱਸ਼ਟ ਕਰਨ ਲਈ ਉਚਾਰਿਆ :

"ਦੁਖ ਮਹੁਰਾ ਮਾਰਣ[3] ਹਰਿ ਨਾਮੁ॥
ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
[4]ਨਿਤ ਨਿਤ ਲੇਹੁ ਨ ਛੀਜੈ ਦੇਹ॥
ਅੰਤ ਕਾਲਿ ਜਮੁ ਮਾਰੈ ਠੇਹ॥੧॥
ਐਸਾ ਦਾਰੂ ਖਾਹਿ ਗਵਾਰ॥
ਜਿਤੁ ਖਾਧੈ ਤੇਰੇ ਜਾਹਿ ਵਿਕਾਰ॥੧॥ ਰਹਾਉ॥
[5]ਰਾਜੁ ਮਾਲੁ ਜੋਬਨੁ ਸਭ ਛਾਂਵ॥
ਰਥਿ ਫਿਰੰਦੈ ਦੀਸਹਿ ਥਾਵ॥
[6]ਦੇਹ ਨ ਨਾਉ ਨ ਹੋਵੈ ਜਾਤਿ॥
ਓਥੈ ਦਿਹੁ ਐਥੈ ਸਭ ਰਾਤਿ॥੨॥
ਸਾਦ ਕਰ ਸਮਧਾਂ[7] ਤ੍ਰਿਸਨਾ ਘਿਉ ਤੇਲੁ॥
ਕਾਮੁ ਕ੍ਰੋਧੁ ਅਗਨੀ ਸਿਉ ਮੇਲੁ॥
ਹੋਮ ਜਗ ਅਰੁ ਪਾਠ ਪੁਰਾਣ॥
ਜੋ ਤਿਸੁ ਭਾਵੈ ਸੋ ਪਰਵਾਣੁ॥੩॥

---

1. ਮਨੁੱਖ ਲਾਭਦਾਇਕ ਤਾਂ ਹੈ ਜੇ ਅੰਦਰ ਸਾਸ ਹੈ। ਜੇ ਸਾਹ ਨਿਕਲ ਜਾਵੇ ਤਾਂ ਸਰੀਰ ਢਲ ਜਾਂਦਾ ਹੈ ਤੇ ਤੇਰੀਆਂ ਦਵਾਈਆਂ ਨੂੰ ਪਿੱਛੋਂ ਕੋਈ ਨਹੀਂ ਖਾ ਸਕਦਾ।
2. ਆਤਮਾ।
3. ਕੁਸ਼ਤਾ ਕਰਨ ਵਾਲਾ ਮਸਾਲਾ। ਨਾਮ ਮਸਾਲਾ ਹੈ ਜਿਸ ਦੇ ਦੁਖ ਮਰ ਕੇ ਸੁੱਖ ਵਿੱਚ ਬਦਲ ਦਵਾ ਰੂਪ ਹੋ ਜਾਵੇਗਾ।
4. ਜੇ ਤੂੰ ਰੋਜ਼ ਐਸਾ ਦਾਰੂ ਲੈਂਦਾ ਰਹੇਂ, ਜੈਸਾ ਉਪਰ ਤਿਆਰ ਕੀਤਾ ਹੈ, ਤਾਂ ਤੇਰਾ ਸਰੀਰ ਨਾ ਛੁੱਟੇ ਅਤੇ ਅੰਤ ਸਮੇਂ ਇਹ ਦਾਰੂ ਕਾਲ ਨੂੰ ਵੀ ਥਾਂ ਮਾਰੇਗਾ।
5. ਰਾਜ ਆਦਿ ਸਭ ਪ੍ਰਛਾਵੇਂ ਹਨ; ਭਾਵੇਂ ਇਹ ਕਿ ਜਿਵੇਂ ਹਨ੍ਹੇਰੇ ਵਿੱਚ ਭੁਲੇਖਾ ਪਿਆ ਰਹਿੰਦਾ ਹੈ ਅਤੇ ਚਾਨਣ ਵਿੱਚ ਅਸਲੀਅਤ ਪਤਾ ਲੱਗਦੀ ਹੈ, ਤਿਵੇਂ ਗਿਆਨ ਦੇ ਪ੍ਰਕਾਸ਼ ਨਾਲ ਰਾਜ ਆਦਿ ਪ੍ਰਛਾਵਿਆਂ ਦੀ ਸਮਝ ਆ ਜਾਂਦੀ ਹੈ।
6. ਸਰੀਰ ਨਾਮਵਰੀ ਤੇ ਜਾਤ ਅੱਗੇ ਜਾ ਕੇ ਕੁਝ ਮੁੱਲ ਨਹੀਂ ਰੱਖਦੇ, ਕਿਉਂਕਿ ਉਥੇ ਦਿਨ ਹੈ, ਭਾਵ ਅਸਲੀਅਤ ਪ੍ਰਤੱਖ ਹੈ, ਇਥੇ ਅਗਿਆਨਤਾ ਦੇ ਕਾਰਨ ਰਾਤ ਹੈ।
7. ਲੱਕੜਾਂ।

ਤਪੁ ਕਾਗਦੁ ਤੇਰਾ ਨਾਮੁ ਨੀਸਾਨੁ[1]॥
ਜਿਨ ਕਉ ਲਿਖਿਆ ਏਹੁ ਨਿਧਾਨੁ[2]॥"
ਸੇ ਧਨਵੰਤ ਦਿਸਹਿ ਘਰਿ ਜਾਇ॥
ਨਾਨਕ [3]ਜਨਨੀ ਧੰਨੀ ਮਾਇ॥" (ਮਲਾਰ)

ਇਸ ਸ਼ਬਦ ਵਿਚ ਗੁਰੂ ਜੀ ਨੇ ਦੁੱਖਾਂ ਦੇ ਦੂਰ ਕਰਨ ਦਾ ਤਰੀਕਾ ਸਮਝਾਇਆ। ਮਹੁਰਾ ਜਾਂ ਸੰਖੀਆ ਜ਼ਹਿਰ ਹੁੰਦਾ ਹੈ। ਇਸ ਦੇ ਖਾਧਿਆਂ ਆਦਮੀ ਮਰ ਜਾਂਦਾ ਹੈ, ਪਰ ਜੇ ਖ਼ਾਸ ਮਸਾਲਾ ਪਾ ਕੇ ਇਸ ਨੂੰ ਮਾਰ ਲਿਆ ਜਾਵੇ, ਇਸ ਦਾ ਕੁਸ਼ਤਾ ਜਾਂ ਭਸਮ ਤਿਆਰ ਕਰ ਲਿਆ ਜਾਵੇ, ਤਾਂ ਉਸ ਦੇ ਖਾਣ ਨਾਲ ਸਰੀਰ ਦੇ ਰੋਗ ਕੱਟੇ ਜਾਂਦੇ ਹਨ। ਇਸੇ ਤਰ੍ਹਾਂ ਦੁੱਖ ਇਨਸਾਨ ਨੂੰ ਔਖਿਆਂ ਤੇ ਕਮਜ਼ੋਰ ਕਰਦਾ ਹੈ, ਪਰ ਪ੍ਰਮਾਤਮਾ ਦਾ ਨਾਮ ਅਜਿਹਾ ਮਸਾਲਾ ਹੈ ਜੋ ਇਸ ਜ਼ਹਿਰ ਸਮਾਨ ਦੁੱਖ ਨੂੰ ਮਾਰ ਕੇ ਸੁੱਖ ਵਿੱਚ ਬਦਲ ਕੇ, ਦਵਾ ਬਣਾ ਦੇਂਦਾ ਹੈ। ਦੁੱਖ ਦਾਰੂ ਬਣ ਜਾਂਦਾ ਹੈ।

"ਦੁੱਖਾਂ ਪੀੜਾਂ ਦੀ ਨਵਿਰਤੀ ਲਈ ਲੋਕ ਕੁਸ਼ਤੇ ਆਦਿ ਅਕਸੀਰ ਦਵਾਈਆਂ ਵਰਤਦੇ ਹਨ। ਗੁਰੂ ਜੀ ਨਾਮ ਨੂੰ ਹੀ ਦਵਾਈਆਂ ਦੀ ਦਵਾ ਮੰਨਦੇ ਹਨ ਤੇ ਇਸ ਦੇ ਨਾਲ ਸੰਤੋਖ, ਦਾਨ ਆਦਿ ਪੱਥ ਦੱਸਦੇ ਹਨ। ਲੋਕੀਂ ਦੁੱਖ ਅਪਦਾ ਦੀ ਨਵਿਰਤੀ ਲਈ ਹੋਮ ਜਗ ਵੀ ਕਰਾਇਆ ਕਰਦੇ ਹਨ। ਗੁਰੂ ਜੀ ਇਸ ਦੀ ਥਾਂ ਇਕ ਅਨੋਖਾ ਹਵਨ ਯਗ ਰਚਦੇ ਹਨ, ਜਿਸ ਵਿੱਚ ਸਵਾਦਾਂ ਨੂੰ ਲੱਕੜਾਂ, ਤ੍ਰਿਸ਼ਨਾ ਨੂੰ ਘਿਉ ਤੇਲ ਤੇ ਕਾਮ ਕ੍ਰੋਧ ਨੂੰ ਅੱਗ ਬਣਾ ਕੇ ਇਹਨਾਂ ਸਾਰਿਆਂ ਦਾ ਮੇਲ ਕਰਕੇ ਇਕੱਠਿਆਂ ਨੂੰ ਇਸ ਯਗ ਵਿੱਚ ਫੂਕਣਾ ਦੱਸਦੇ ਹਨ। ਇਸ ਤਰ੍ਹਾਂ ਕਰਨ ਨਾਲ ਹਵਨ ਯਗ ਤੇ ਪੁਰਾਣਾਂ ਦੇ ਪਾਠ ਆਦਿ ਦਾ ਫਲ ਮਿਲ ਜਾਂਦਾ ਹੈ। ਫਿਰ ਮੁੱਖ ਰਜ਼ਾ ਦਾ ਬੰਦਾ ਹੋ ਜਾਂਦਾ ਹੈ; ਉਸ ਲਈ ਜੋ ਹਰੀ ਨੂੰ ਭਾਵੇ ਉਹੋ ਪ੍ਰਵਾਨ ਹੁੰਦਾ ਹੈ।" (ਸ਼ਬਦਾਰਥ)

ਇਹ ਸ਼ਬਦ ਤੇ ਇਸ ਸਬੰਧੀ ਗੁਰੂ ਜੀ ਦੇ ਬਚਨ ਸੁਣ ਕੇ ਵੈਦ ਨੇ ਇਹਨਾਂ ਦੀ ਸਚਾਈ ਨੂੰ ਮੰਨਿਆ ਅਤੇ ਕਿਹਾ ਕਿ ਗੁਰੂ ਜੀ ਨੂੰ ਕੋਈ ਸਰੀਰਿਕ ਰੋਗ ਨਹੀਂ, ਇਹ ਨਰੋਏ ਹਨ; ਸਗੋਂ ਉਸ ਨੇ ਇਹ ਨਿਸ਼ਚਾ ਵੀ ਪ੍ਰਗਟ ਕੀਤਾ ਕਿ ਇਹ ਤਾਂ ਰੋਗੀ ਸੰਸਾਰ ਦੇ ਰੋਗ ਦੂਰ ਕਰਨ ਵਾਲਾ ਅਦੁੱਤੀ ਵੈਦ ਹੋਵੇਗਾ। ਪਰ ਉਸ ਨੇ ਹੁਣ ਗੁਰੂ ਜੀ ਦੇ ਵਤੀਰੇ ਤੇ ਜੀਵਨ-ਢੰਗ ਦੇ ਇਕ ਹੋਰ ਪੱਖ 'ਤੇ ਵਿਚਾਰ ਸ਼ੁਰੂ ਕਰ ਦਿੱਤੀ। ਉਸ ਨੇ ਕਿਹਾ, 'ਨਾਨਕ ਜੀ, ਤੁਸੀਂ ਉਸ ਦੁਖ ਤੇ ਚਿੰਤਾ ਦਾ ਖ਼ਿਆਲ ਕਰੋ ਜੋ ਤੁਸੀਂ ਆਪਣੇ ਅਨੋਖੇ ਵਤੀਰੇ ਕਾਰਨ ਆਪਣੇ ਮਾਪਿਆਂ ਤੇ ਸੰਬੰਧੀਆਂ ਲਈ ਪੈਦਾ ਕਰ ਰਹੇ ਹੋ। ਤੁਸੀਂ ਅਜਿਹਾ ਵਤੀਰਾ ਧਾਰਨ ਕਰੋ ਕਿ ਉਹਨਾਂ ਦਾ ਦੁੱਖ ਤੇ ਚਿੰਤਾ ਦੂਰ ਹੋ ਜਾਵੇ। ਅੰਤ ਨੂੰ ਉਹਨਾਂ ਪ੍ਰਤੀ ਵੀ ਤੁਹਾਡਾ ਕੋਈ ਫ਼ਰਜ਼ ਹੈ; ਉਹਨਾਂ ਦਾ ਵੀ ਤੁਹਾਡੇ ਉਪਰ ਜਾਇਜ਼ ਹੱਕ ਤੇ ਤੁਹਾਥੋਂ ਆਸ ਦਾ ਅਧਿਕਾਰ ਹੈ। ਤੁਹਾਨੂੰ ਬੀਬਾ ਸੁਲੱਗ ਪੁੱਤਰ ਬਣਨਾ ਚਾਹੀਦਾ ਹੈ।'

---

1. ਪਰਵਾਨਾ।
2. ਸੁੱਖਾਂ ਦਾ ਘਰ।
3. ਮਾਤਾ ਉਹਨਾਂ ਦੀ ਧੰਨ ਹੈ।

ਇਹ ਗੱਲ ਸੁਣ ਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ :

[1]ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ॥
[2]ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮ ਉਪਾਏ॥੧॥
ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥
ਕਹੇ ਨ ਜਾਨੀ ਅਉਗਣ ਮੇਰੇ॥੧॥ ਰਹਾਉ॥
ਕੇਤੇ ਰੁਖ ਬਿਖਮ ਹਮ ਚੀਨੇ[3] ਕੇਤੇ ਪਸੂ ਉਪਾਏ॥
ਕੇਤੇ [4]ਨਾਗ ਕੁਲੀ ਮਹਿ ਆਏ ਕੇਤੇ [5]ਪੰਖ ਉਡਾਏ॥੨॥
ਹਟ ਪਟਣ[6] ਬਿਜ[7] ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥੩॥
ਤਟ[8] ਤੀਰਥ ਹਮ [9]ਨਵ ਖੰਡ ਦੇਖੇ ਹਟ ਪਟਣ ਬਾਜਾਰਾ॥
ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ[10]॥੪॥
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥੫॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ॥੬॥ (ਗਉੜੀ ਚੇਤੀ)

ਇਸ ਸ਼ਬਦ ਵਿੱਚ ਗੁਰੂ ਜੀ ਨੇ ਇਸ ਸੱਚਾਈ ਉੱਤੇ ਜ਼ੋਰ ਦਿੱਤਾ ਕਿ ਇਸ ਜਨਮ ਤੇ ਜੀਵਨ ਵਿੱਚ ਆਉਣ ਤੋਂ ਪਹਿਲਾਂ ਇਨਸਾਨ ਕਈ ਜਨਮਾਂ, ਜੀਵਨਾਂ ਤੇ ਮੌਤਾਂ ਵਿੱਚ ਦੀ ਹੋ ਕੇ ਆਇਆ ਹੈ। ਹਰੇਕ ਜਨਮ ਵਿੱਚ ਉਸ ਦੇ ਮਾਪੇ, ਭੈਣ, ਭਰਾ ਤੇ ਸਾਕ ਸਬੰਧੀ ਸਨ। ਜਦ ਉਹਨਾਂ ਵਿੱਚੋਂ ਕਿਸੇ ਜੀਵਨ ਦਾ ਅੰਤ ਹੋ ਜਾਂਦਾ ਰਿਹਾ, ਤਾਂ ਉਸ ਜੀਵਨ ਦੇ ਸੰਬੰਧੀ ਸਦਾ ਲਈ ਛੱਡ ਜਾਂਦੇ ਰਹੇ ਅਤੇ ਅਗਲੇ ਜੀਵਨ ਵਿੱਚ ਹੋਰ ਨਵੇਂ ਬਣ ਜਾਂਦੇ ਰਹੇ। ਇਸ ਕਰਕੇ ਇਨਸਾਨ ਦੇ ਇਸ ਜਨਮ ਦੇ ਮਾਪੇ ਆਦਿ ਉਸ ਦੇ ਸਦੀਵੀ ਜਾਂ ਪੱਕੇ ਸਾਕ ਨਹੀਂ। ਆਉਣ ਵਾਲੇ ਜਨਮਾਂ ਜੀਵਨਾਂ ਵਿੱਚ ਉਹ ਉਹਦੇ ਨਾਲ ਨਹੀਂ ਜਾਣਗੇ। ਪਰ ਇਨਸਾਨ ਦੀ ਰੂਹ ਜਾਂ ਆਤਮਾ ਸਾਰਾ ਸਮਾਂ, ਸਾਰੇ ਜਨਮਾਂ ਜੂਨਾਂ ਵਿੱਚ, ਉਹੋ ਰਹਿੰਦੀ ਹੈ; ਅਤੇ ਇਸ

---

1. ਕਦੋਂ ਦੀ।
2. ਮਾਤਾ ਦੇ ਪੇਟ ਦੀ ਅਗਨੀ ਤੇ ਪਿਤਾ ਦੇ ਵੀਰਜ ਰੂਪੀ ਜਲ ਦੇ (ਬਿੰਬ) ਬੁਲਬੁਲੇ ਤੋਂ ਪੈਦਾ ਹੋਏ ਹਾਂ।
3. ਸਮਝੇ, ਵੇਖੇ, ਭਾਵ ਇਹ ਸਾਰੇ ਜਨਮ ਅਸਾਂ ਧਾਰੇ।
4. ਸੱਪਾਂ ਦੀ ਕੁਲ ਵਿੱਚ।
5. ਭਾਵ ਪੰਛੀ ਬਣੇ।
6. ਸ਼ਹਿਰ।
7. ਪੱਕੇ।
8. ਦਰਿਆ ਦੇ ਕੰਢੇ ਜਿੱਥੇ ਯਾਤਰੂ ਲੋਕ ਜਾਂਦੇ ਹਨ।
9. ਨੌਂ ਖੰਡ ਪ੍ਰਿਥਵੀ, ਸਾਰਾ ਸੰਸਾਰ।
10. ਸੌਦਾਗਰ। ਕਈ ਜਨਮਾਂ ਵਿੱਚ ਧੱਕੇ ਖਾਂਦਾ ਆਇਆ ਇਹ ਸੌਦਾਗਰ, ਉਸ ਦੀ ਬੇਅੰਤਤਾ ਦਾ ਅੰਦਾਜ਼ਾ ਲਾਉਣਾ ਚਾਹੁੰਦਾ ਹੈ।

(ਆਤਮਾ ਦੇ ਹਿੱਤਾਂ ਨੂੰ ਕਿਸੇ ਜਨਮ ਵਿੱਚ ਇਸ ਨਾਲ ਸਬੰਧਿਤ ਸਾਕਾਂ ਸੰਬੰਧੀਆਂ ਦੇ ਹਿੱਤਾਂ ਨਾਲੋਂ ਪਹਿਲ ਤੇ ਉਚੇਰਾ ਦਰਜਾ ਮਿਲਣਾ ਜ਼ਰੂਰੀ ਹੈ। ਇਸ ਕਰਕੇ ਇਨਸਾਨ ਨੂੰ ਇਹ ਨਹੀਂ ਚਾਹੀਦਾ ਕਿ ਸਾਰਾ ਧਿਆਨ ਤੇ ਸਮਾਂ ਆਪਣੇ ਮਾਪਿਆਂ ਆਦਿ ਲਈ ਹੀ ਰਾਖਵਾਂ ਜਾਂ ਵੱਖਰਾ ਕਰ ਛੱਡੇ। ਉਸ ਨੂੰ ਆਪਣੀ ਆਤਮਾ ਦੀ—ਉਸ ਦੇ ਅੰਤਿਮ ਟੀਚੇ ਪ੍ਰਮਾਤਮਾ ਨਾਲ ਸਦੀਵੀ ਮੇਲ—ਵਲ ਉੱਨਤੀ ਕਰਨ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ।

**ਵੈਦ ਦਾ ਰੋਗ ਦੂਰ**

ਨਾਲੇ ਇਹ ਸ਼ਬਦ ਉਚਾਰੀ ਜਾਣ, ਨਾਲੇ ਮਨ ਦੀਆਂ ਡੂੰਘਿਆਈਆਂ ਤੱਕ ਧਸ ਜਾਣ ਵਾਲੀ ਪਿਆਰ ਭਰੀ ਨਜ਼ਰ ਨਾਲ ਵੈਦ ਦੇ ਮਨ ਵਿੱਚ ਮਨ ਦੀਆਂ ਬਾਰੀਆਂ-ਅੱਖੀਆਂ ਰਾਹੀਂ ਤੱਕੀ ਜਾਣ, ਤੇ ਉਥੇ ਇਕ ਰਸ-ਭਿੰਨੜੀ ਹਿਲਜੁਲ ਮਚਾਈ ਜਾਣ। ਵੈਦ ਦੇ ਤਨ ਵਿੱਚ ਦੀ ਇਕ ਝਰਨਾਟ ਜਿਹੀ ਫਿਰ ਗਈ। ਉਸ ਨੂੰ ਯਕੀਨ ਆ ਗਿਆ ਕਿ ਅਸਲ ਵਿੱਚ ਰੋਗੀ ਮੈਂ ਆਪ ਹਾਂ, ਇਹ ਬਾਲਕ ਨਹੀਂ। ਦਾਰੂ ਦੀ ਮੈਨੂੰ ਲੋੜ ਹੈ ਅਤੇ ਇਹ ਦਾਰੂ ਹੁਣ ਮੈਨੂੰ ਮਿਲ ਗਿਆ ਹੈ। ਉਸ ਨਜ਼ਰ ਨੇ ਤੇ ਉਹਨਾਂ ਪਵਿੱਤਰ ਬਚਨਾਂ ਨੇ ਆਪਣਾ ਅਸਰ ਕਰ ਵਿਖਾਇਆ। 'ਰੋਗੀ' ਨੇ 'ਵੈਦ' ਨੂੰ ਰਾਜ਼ੀ ਕਰ ਦਿੱਤਾ। ਹਰਿਦਾਸ ਵੈਦ ਨੇ ਸਿਰ ਨਿਵਾਇਆ ਤੇ ਵਿਦਾ ਹੋਇਆ। ਜਾਂਦੀ ਵੇਰ ਮਹਿਤਾ ਕਾਲੂ ਜੀ ਨੂੰ ਕਹਿ ਗਿਆ, 'ਚਿੰਤਾ ਨਾ ਕਰੋ। ਇਹ ਰੋਗੀ ਨਹੀਂ। ਇਹ ਤਾਂ ਵਿਸ਼ੇ ਵਿਕਾਰਾਂ ਤੋਂ ਉਪਜੇ ਦੁੱਖਾਂ ਦੀ ਅਗਨੀ ਵਿੱਚ ਜਲ ਰਹੇ ਤਨਾਂ, ਮਨਾਂ ਤੇ ਰੂਹਾਂ ਨੂੰ ਨਰੋਏ ਤੇ ਠੰਢੇ ਕਰੇਗਾ। ਇਹ ਜਗਤ ਦੀ ਪੀੜ ਹਰੇਗਾ, ਸੰਸਾਰ ਦਾ ਦੁੱਖ ਦੂਰ ਕਰੇਗਾ।'

## ਕਾਂਡ—10

# ਖਰਾ (ਸੱਚਾ) ਸੌਦਾ

### ਦੋ ਹਾਲਤਾਂ

ਚਾਰ-ਪੰਜ ਮਹੀਨੇ ਗੁਰੂ ਨਾਨਕ ਜੀ ਇਸ ਤਰ੍ਹਾਂ ਉਦਾਸ ਜਿਹੇ, ਸੁਸਤ ਜਿਹੇ ਰਹੇ। ਦਿਨ-ਰਾਤ ਪਏ ਰਹਿੰਦੇ, ਖਾਂਦੇ-ਪੀਂਦੇ ਬਹੁਤ ਥੋੜ੍ਹੇ ਤੇ ਬੋਲਦੇ ਚਾਲਦੇ ਵੀ ਘੱਟ ਵੱਧ। ਇਹ ਗੱਲ ਕੁਦਰਤੀ ਸੀ ਕਿ ਆਪ ਦੇ ਮਾਪਿਆਂ ਨੂੰ ਆਪਣੇ ਇਕਲੌਤੇ ਪੁੱਤ ਦੀ ਹਾਲਤ ਵੇਖ ਕੇ ਚਿੰਤਾ ਹੋਵੇ ਤੇ ਦਿਲਾਂ ਨੂੰ ਡੋਬੂ ਪੈਣ। ਇਕੋ ਪੁੱਤ ਤੇ ਉਸ ਨੂੰ ਨਾ ਪੰਡਿਤ ਤੇ ਮੁੱਲਾਂ ਹੀ ਪੜ੍ਹਾ ਕੇ ਤਾਕ ਕਰ ਸਕੇ, ਨਾ ਵੈਦ ਰਾਜ਼ੀ ਕਰ ਸਕਿਆ ਤੇ ਨਾ ਪਰਿਵਾਰ ਦੀ ਸਮਝਾਉਣੀ ਬੁਝਾਉਣੀ ਉਸ ਨੂੰ ਉੱਦਮੀ ਜੀਵਨ ਲਈ ਪ੍ਰੇਰ ਸਕੀ। ਪਰ ਨਾਲ ਹੀ ਹੈਰਾਨੀ ਦੀ ਗੱਲ ਇਹ ਸੀ ਕਿ ਹੋਰ ਸਾਰੇ ਕਹਿੰਦੇ ਸਨ ਕਿ ਇਹ ਪੁੱਤ ਬੜਾ ਵੱਡਾ ਪੁਰਸ਼ ਹੈ, ਸਾਰਿਆਂ ਤੋਂ ਉੱਚਾ ਹੈ, ਪਰ ਮਾਪਿਆਂ ਨੂੰ ਉਸ ਵਿੱਚ ਕੋਈ ਉੱਚਾ ਉੱਤਮ ਗੁਣ ਨਜ਼ਰ ਨਹੀਂ ਸੀ ਆਉਂਦਾ। ਉਹ ਵਿਚਾਰੇ ਕਰ ਕੁਝ ਨਹੀਂ ਸਨ ਸਕਦੇ। ਉਹਨਾਂ ਦੀ ਪੇਸ਼ ਕੋਈ ਨਹੀਂ ਸੀ ਜਾਂਦੀ। ਹਉਕੇ ਭਰ ਛੱਡਣ ਤੇ ਚੁੱਪ ਕਰਕੇ ਜੋ ਹੁੰਦਾ ਸੀ ਉਹ ਵੇਖੀ ਜਾਣ।

ਸਮਾਂ ਪਾ ਕੇ ਦੈਵੀ ਕੁਮਾਰ ਦੀ ਹਾਲਤ ਨੇ ਪਲਟਾ ਖਾਧਾ। ਆਪ ਇਸ ਵੇਲੇ ਚੌਦਾਂ ਕੁ ਸਾਲਾਂ ਦੇ ਗੱਭਰੂ ਸਨ। ਹੁਣ ਆਪ ਨੇ ਉਹ ਆਲਸ ਵਗਾਹ ਮਾਰਿਆ ਜਿਸ ਨੇ ਚਾਰ-ਪੰਜ ਮਹੀਨੇ ਆਪ ਨੂੰ ਕੋਠੇ ਵਿੱਚ ਮੂਧੇ ਮੂੰਹ ਪਾ ਛੱਡਿਆ ਸੀ। ਹੁਣ ਆਪ ਬਾਹਰ-ਅੰਦਰ, ਜਾਂਦੇ-ਆਉਂਦੇ ਸਨ, ਆਪਣੇ ਹਾਣੀਆਂ ਨਾਲ ਹੱਸਦੇ ਖੇਡਦੇ ਸਨ, ਰੱਜ ਕੇ ਪ੍ਰਸ਼ਾਦ ਛਕਦੇ ਸਨ, ਮਾਤਾ, ਪਿਤਾ, ਸਾਕਾਂ, ਸੰਬੰਧੀਆਂ, ਸਭ ਨਾਲ ਖਿੜ ਕੇ ਮਿਲਦੇ ਤੇ ਗੱਲਾਂ ਬਾਤਾਂ ਕਰਦੇ ਸਨ। ਆਪ ਦੀ ਕਾਇਆ ਹੀ ਪਲਟ ਗਈ ਜਾਪਦੀ ਸੀ। ਚਿਹਰੇ ਉੱਤੇ ਇਕ ਅਨੋਖੀ ਲਾਲੀ ਤੇ ਚਮਕ ਸੀ। ਨੈਣਾਂ ਵਿੱਚ ਇਕ ਅਸਚਰਜ ਮਸਤੀ-ਭਰੀ ਖ਼ੁਸ਼ੀ ਤੇ ਇਲਾਹੀ ਖਿੱਚ ਦਾ ਜਲਵਾ ਸੀ। ਆਪਣੇ ਪੁੱਤਰ ਨੂੰ ਇਉਂ ਖਿੜਿਆ ਵੇਖ ਕੇ ਮਾਤਾ-ਪਿਤਾ ਨੂੰ ਬੜੀ ਖ਼ੁਸ਼ੀ ਹੋਈ। ਉਹਨਾਂ ਨੂੰ ਯਕੀਨ ਹੋ ਗਿਆ ਕਿ ਪੁੱਤਰ ਦਾ ਰੋਗ ਹੁਣ ਟਲ ਗਿਆ ਹੈ, ਉਹ ਠੀਕ ਹੀ ਨੌਂ ਬਰ ਨੌਂ ਹੋ ਗਿਆ ਹੈ।

### ਖਰਾ ਸੌਦਾ ਕਰਨ ਲਈ ਭੇਜਿਆ

ਸ੍ਰੀ ਨਾਨਕ ਜੀ ਨੂੰ ਇਸ ਚੰਗੀ ਹਾਲਤ ਵਿੱਚ ਵੇਖ ਕੇ ਮਹਿਤਾ ਕਾਲੂ ਨੇ ਸੋਚਿਆ ਕਿ ਆਪਣੇ ਜੁਆਨ ਪੁੱਤਰ ਨੂੰ ਕਿਸੇ ਕਾਰ-ਵਿਹਾਰ ਲਾਇਆ ਜਾਏ। ਸੋ ਇਕ ਦਿਨ ਉਸ ਨੇ ਗੁਰੂ ਨਾਨਕ ਨੂੰ ਕਿਹਾ, 'ਪੁੱਤਰ, ਹੁਣ ਤੂੰ ਸੁੱਖ ਨਾਲ ਗੱਭਰੂ ਹੋ ਗਿਆ ਏਂ। ਕੁਝ ਕੰਮ ਵਿਹਾਰ ਕਰਨੇ ਯੋਗ ਹੈਂ। ਸਾਊਆਂ ਦੇ ਪੁੱਤ ਵਿਹਲੇ ਬੈਠੇ ਨਹੀਂ ਸ਼ੋਭਦੇ। ਮੇਰੀਆਂ ਸਾਰੀਆਂ ਆਸਾਂ ਤੇਰੇ ਉਪਰ ਹਨ। ਹੁਣ ਤੀਕ ਤਾਂ ਤੂੰ ਮੈਨੂੰ ਨਿਰਾਸ਼ ਹੀ ਕਰਦਾ ਆਇਆ ਹੈਂ। ਨਾ ਮਦਰੱਸੇ ਤੇ ਨਾ ਪਾਠਸ਼ਾਲਾ, ਤੇਰਾ ਜੀਅ ਕਿਤੇ ਨਾ ਲੱਗਾ! ਮੱਝੀਆਂ ਚਾਰਨ ਲਾਇਆ, ਤਾਂ ਨਿੱਤ ਲੋਕਾਂ ਦੇ ਉਲਾਹਮੇ ਆਉਣ ਲੱਗ ਪਏ। ਕੀ ਇਸ ਤਰ੍ਹਾਂ ਵਿਹਲੜ ਹੀ ਰਹੇਂਗਾ?

ਸਾਨੂੰ ਚਾਉ ਹੈ ਕਿ ਤੇਰਾ ਵਿਆਹ ਕਰੀਏ, ਪਰ ਫ਼ਿਕਰ ਇਹ ਹੈ ਕਿ ਜੇ ਖੱਟੇਂਗਾ ਨਾ, ਤਾਂ ਜਿਹੜੀ ਤੇਰੇ ਲੜ ਲੱਗੇਗੀ, ਉਸ ਨੂੰ, ਆਪਣੇ ਬਾਲ ਬੱਚਿਆਂ ਨੂੰ ਤੇ ਬੁੱਢੇ ਹੋ ਰਹੇ ਮਾਪਿਆਂ ਨੂੰ ਖੁਆਏਂਗਾ ਕਿੱਥੋਂ? ਮੈਂ ਇਹ ਸੋਚਿਆ ਹੈ ਕਿ ਤੂੰ ਕੁਝ ਰੁਪਏ ਲੈ ਜਾ ਤੇ ਕੋਈ ਖਰਾ, ਨਫ਼ੇਵੰਦਾ ਸੌਦਾ ਕਰ ਆ। ਅਜਿਹੀਆਂ ਚੀਜ਼ਾਂ ਖ਼ਰੀਦ ਲਿਆ ਜਿਹੜੀਆਂ ਤਲਵੰਡੀ ਵਿੱਚ ਮਹਿੰਗੇ ਭਾਉ ਵਿਕ ਸਕਣ ਤੇ ਨਫ਼ਾ ਦੇ ਸਕਣ। ਜਦ ਦੋ ਤਿੰਨ ਵਾਰ ਇਸ ਤਰ੍ਹਾਂ ਕਰਕੇ ਤਜਰਬਾ ਪ੍ਰਾਪਤ ਕਰ ਲਵੇਂਗਾ ਤੇ ਕੁਝ ਪੂੰਜੀ ਵੀ ਇਕੱਠੀ ਕਰ ਲਵੇਂਗਾ, ਤਾਂ ਫਿਰ ਵਧੇਰੇ ਰਕਮਾਂ ਲੈ ਕੇ ਹੋਰ ਦੁਰੇਡੇ ਸ਼ਹਿਰੀਂ ਚਲਿਆ ਜਾਇਆ ਕਰੀਂ। ਏਧਰ ਦੀਆਂ ਚੀਜ਼ਾਂ ਓਧਰ ਜਾ ਵੇਚੀਆਂ, ਓਧਰ ਦੀਆਂ ਏਧਰ ਲਿਆ ਵੇਚੀਆਂ ਤੇ ਦੁਪਾਸਿਓਂ ਨਫ਼ਾ ਪ੍ਰਾਪਤ ਕਰ ਲਿਆ। ਦੱਸੋ, ਕੀ ਸਲਾਹ ਹੈ?"

ਅੱਗੋਂ ਗੁਰੂ ਨਾਨਕ ਨੇ ਕਿਹਾ, "ਪਿਤਾ ਜੀ, ਮੈਂ ਤੁਹਾਡੀ ਆਗਿਆ ਪਾਲਣੀ ਤੇ ਤੁਹਾਨੂੰ ਖ਼ੁਸ਼ ਕਰਨਾ ਚਾਹੁੰਦਾ ਹਾਂ। ਜੇ ਮੈਂ ਇਸ ਇਰਾਦੇ ਵਿੱਚ ਸਫਲ ਨਹੀਂ ਹੋ ਸਕਿਆ, ਤਾਂ ਗੱਲ ਇਹ ਹੈ ਕਿ ਇਹ ਮੇਰੇ ਵੱਸ ਨਹੀਂ। ਕੋਈ ਗੁੱਝੀ, ਗ਼ੈਬੀ ਤਾਕਤ ਮੈਨੂੰ ਕਾਬੂ ਕਰਕੇ ਜਿੱਧਰ ਜੀਅ ਕਰਦਾ ਸੂ ਲੈ ਤੁਰਦੀ ਹੈ। ਜੋ ਕੁਝ ਹੁੰਦਾ ਹੈ ਕਿਤਿਓਂ ਹੋਰ ਥੋਂ ਹੁੰਦਾ ਹੈ, ਪਰ ਮੈਂ ਜਤਨ ਕਰਾਂਗਾ ਕਿ ਤੁਹਾਡੇ ਹੁਕਮ ਦੀ ਪਾਲਣਾ ਕਰਾਂ। ਜਿਵੇਂ ਹੁਕਮ ਹੋਵੇ, ਹਾਜ਼ਰ ਹਾਂ।"

**ਰੱਬ ਦੇ ਬੰਦੇ ਭੁੱਖੇ ਹਨ**

ਸੋ ਗੁਰੂ ਨਾਨਕ ਨੂੰ ਵੀਹ ਰੁਪਏ ਦਿੱਤੇ ਗਏ ਤੇ ਕਿਹਾ ਗਿਆ ਕਿ ਚੂੜ੍ਹਕਾਣਾ ਜਾਂ ਕਿਸੇ ਹੋਰ ਨਗਰੀ ਤੋਂ ਖਰਾ ਸੌਦਾ ਖ਼ਰੀਦ ਲਿਆਓ, ਤਾਂ ਜੋ ਦੋ ਕੌਡਾਂ ਬਚ ਜਾਣ। ਮਹਿਤਾ ਕਾਲੂ ਦਾ ਇਕ ਇਤਬਾਰੀ ਬੰਦਾ, ਭਾਈ ਬਾਲਾ, ਗੁਰੂ ਜੀ ਦੇ ਨਾਲ ਤਿਆਰ ਕੀਤਾ ਗਿਆ। ਦੋਵੇਂ ਤੁਰ ਪਏ, ਪਰ ਗੁਰੂ ਜੀ ਪਹਿਆ ਛੱਡ ਕੇ ਬੇਆਬਾਦ ਇਲਾਕੇ ਵਿੱਚ ਦੀ ਡਾਂਡੋਂ ਮੀਂਡੇ ਰਾਹੇ ਪੈ ਗਏ। ਬਾਰਾਂ ਕੁ ਕੋਹਾਂ 'ਤੇ ਚੂੜ੍ਹਕਾਣੇ ਦੀ ਨਗਰੀ ਨਜ਼ਰ ਆਈ। ਉਹ ਤੁਰੇ ਗਏ। ਪਿੰਡੋਂ ਉੱਚੇ ਰੁੱਖਾਂ ਦੀ ਇਕ ਝੰਗੀ ਆਈ। ਗੁਰੂ ਜੀ ਉਸ ਝੰਗੀ ਵੱਲ ਨੂੰ ਹੋ ਤੁਰੇ। ਕਿਉਂ ਭਲਾ? ਉਹੋ ਕੋਈ ਗੁੱਝੀ ਤਾਕਤ ਜਿਹੜੀ ਸਦਾ ਆਪ ਦੇ ਤਨ, ਮਨ ਤੇ ਆਤਮਾ ਨੂੰ ਪਕੜ ਚਲਾਉਂਦੀ ਸੀ, ਅੱਜ ਉਹਨਾਂ ਨੂੰ ਓਧਰ ਨੂੰ ਲੈ ਤੁਰੀ ਸੀ। ਆਪ ਇਕ ਵੱਡਾ ਖਰਾ ਸੌਦਾ ਕਰਨ ਚੱਲੇ ਸਨ। ਬਾਲਾ ਵੀ ਮਗਰੇ ਹੋ ਤੁਰਿਆ। ਉਸ ਝੰਗੀ ਵਿੱਚ ਕੀ ਵੇਖਦੇ ਹਨ ਕਿ ਬਹੁਤ ਸਾਰੇ ਤਪੱਸਵੀ ਸਾਧੂ ਬੈਠੇ ਹਨ। ਇਹਨਾਂ ਦੇ ਤਨਾਂ ਉਪਰ ਲੰਗੋਟੀ ਤੋਂ ਬਿਨਾਂ ਕੋਈ ਕੱਪੜਾ ਨਹੀਂ ਸੀ। ਸਾਰੇ ਵੱਖੋ-ਵੱਖਰੇ ਕਠਿਨ ਤੱਪਾਂ ਵਿੱਚ ਲੱਗੇ ਹੋਏ ਸਨ। ਉਹਨਾਂ ਦੇ ਸਰੀਰ ਦੁਬਲੇ ਤੇ ਨਿਰਬਲ ਸਨ। ਗੁਰੂ ਜੀ ਨੇ ਕੋਲ ਜਾ ਕੇ ਉਹਨਾਂ ਨਾਲ ਗੱਲਬਾਤ ਕੀਤੀ। ਪਤਾ ਲੱਗਾ ਕਿ ਦਸ-ਬਾਰਾਂ ਦਿਨਾਂ ਤੋਂ ਉਹਨਾਂ ਨੇ ਖਾਧਾ ਕੁਝ ਨਹੀਂ ਸੀ। ਆਸੇ ਪਾਸੇ ਕਾਲ ਪਿਆ ਹੋਇਆ ਹੋਣ ਕਰਕੇ ਲੋਕਾਂ ਵੱਲੋਂ ਰਸਦਾਂ ਨਾਂ-ਮਾਤਰ ਹੀ ਪੁੱਜਦੀਆਂ ਸਨ। ਮੰਗ ਕੇ ਖਾਣਾ ਉਹਨਾਂ ਦੇ ਪ੍ਰਣ ਦੇ ਉਲਟ ਸੀ। ਉਹ ਰਮਤੇ ਵਿਦਵਾਨ ਸਾਧੂ ਸਨ, ਫਿਰਦੇ ਫਿਰਾਂਦੇ ਇਕਾਂਤ ਥਾਵਾਂ 'ਤੇ ਟਿਕ ਜਾਂਦੇ ਸਨ ਤੇ ਫਿਰ ਤੁਰ ਪੈਂਦੇ ਸਨ। ਆਤਮਾ ਦਾ ਉਹਨਾਂ ਨੂੰ ਇੰਨਾ ਖ਼ਿਆਲ ਸੀ ਕਿ ਇਸ ਦੇ ਭਲੇ ਦੀ ਖ਼ਾਤਰ ਉਹ ਪ੍ਰਵਾਹ ਹੀ ਨਹੀਂ ਸਨ ਕਰਦੇ। ਪ੍ਰਲੋਕ ਦੇ ਸੁੱਖਾਂ ਦੀ ਖ਼ਾਤਰ ਇਥੇ ਕਰੜੇ ਸਰੀਰਕ ਦੁੱਖ ਝੱਲ ਰਹੇ ਸਨ। ਤਨ ਦੇ ਨਿਰਬਾਹ ਲਈ ਉਹ ਸੱਚੇ ਸਾਈਂ ਦਾ ਆਸਰਾ ਰੱਖਦੇ ਸਨ। ਜਦ ਉਹ ਕਿਸੇ ਨੂੰ ਪ੍ਰੇਰ ਕੇ ਉਹਨਾਂ ਦੇ ਭੋਜਨ ਲਈ ਕੁਝ ਭੇਜ ਦੇਂਦਾ, ਉਹ ਛਕ ਲੈਂਦੇ ਸਨ; ਨਹੀਂ ਤਾਂ ਵਰਤ ਰੱਖ ਛੱਡਦੇ ਸਨ ਜਾਂ ਜੰਗਲ ਵਿੱਚੋਂ ਫਲ ਪੱਤਰ ਖਾ ਕੇ ਗੁਜ਼ਾਰਾ ਕਰ ਲੈਂਦੇ ਸਨ।

ਇਸ ਰੱਬੀ ਕੁਮਾਰ ਦੇ ਜਗਤ-ਪ੍ਰੇਮ ਨਾਲ ਭਰੇ ਹੋਏ ਮਨ ਉਪਰ ਇਹਨਾਂ ਸਾਧੂਆਂ ਦੇ ਰੱਬ ਉੱਤੇ ਭਰੋਸੇ, ਯਕੀਨ ਦਾ ਬੜਾ ਅਸਰ ਹੋਇਆ। ਆਪ ਨੇ ਆਪਣੀ ਬਾਣੀ ਵਿੱਚ ਚਾਰ ਵੱਡੇ ਦੁੱਖ ਦੱਸੇ ਹਨ—ਵਿਛੋੜਾ, ਭੁੱਖ, ਮੌਤ ਤੇ ਰੋਗ। ਇਹਨਾਂ ਸਾਧੂਆਂ ਨੂੰ ਇਕ ਵੱਡੇ ਦੁੱਖ ਵਿੱਚ ਪਏ ਹੋਏ ਪਰ ਨਾਲ ਹੀ ਨਿਰੰਕਾਰ ਦੀ ਰਜ਼ਾ ਵਿੱਚ ਤੇ ਉਸ 'ਤੇ ਪੂਰਨ ਆਸ ਭਰੋਸੇ ਵਿੱਚ ਚੁੱਪ ਕੀਤੇ ਬੈਠੇ ਹੋਏ ਵੇਖ ਕੇ ਗੁਰੂ ਨਾਨਕ ਦਾ ਹਿਰਦਾ ਪੱਘਰ ਗਿਆ। ਰੱਬ ਦੇ ਬੰਦੇ ਰੱਬ ਦੀ ਆਸ ਉਪਰ ਬੈਠੇ, ਭੁੱਖ ਦੇ ਮਹਾਂ ਦੁੱਖ ਨਾਲ ਚੁੱਪ ਬੈਠੇ ਤੇ ਵਿੱਚੋਂ ਵਿੱਚ ਤੜਫ ਰਹੇ ਹੋਣ ਤੇ ਆਪ ਦੇ ਖੀਸੇ ਵਿੱਚ ਹੋਣ ਵੀਹ ਰੁਪਏ ਜਿਨ੍ਹਾਂ ਨਾਲ ਉਹਨਾਂ ਦਾ ਇਹ ਦੁੱਖ ਦੂਰ ਹੋ ਸਕਦਾ ਹੋਵੇ, ਤਾਂ ਆਪ ਜੀ ਕਿਸ ਤਰ੍ਹਾਂ ਕੋਲ ਦੀ ਖੀਸਾ ਘੁਟੀ ਲੰਘ ਸਕਦੇ ਸਨ? ਤਰਸਾਂ ਤੇ ਮਿਹਰਾਂ ਭਰੇ ਦਿਲ ਨੇ ਝੱਟ ਫ਼ੈਸਲਾ ਕਰ ਲਿਆ। 'ਇਹਨਾਂ ਭੁੱਖਿਆਂ ਦੇ ਢਿੱਡਾਂ ਵਿੱਚ ਟੁੱਕਰ ਪਾਉਣ ਨਾਲੋਂ ਹੋਰ ਕਿਹੜਾ ਸੌਦਾ ਵਧੇਰੇ ਖਰਾ ਤੇ ਚੰਗੇਰਾ ਹੋ ਸਕਦਾ ਹੈ?' ਆਪ ਨੇ ਖੀਸੇ ਵਿੱਚੋਂ ਰੁਪਏ ਕੱਢੇ ਅਤੇ ਸਾਧੂਆਂ ਦੇ ਮੁਖੀ ਅੱਗੇ ਰੱਖ ਦਿੱਤੇ। ਅੱਗੋਂ ਸਾਧੂ ਨੇ ਮਾਇਆ ਨੂੰ ਹੱਥ ਲਾਉਣੋਂ ਨਾਂਹ ਕਰ ਦਿੱਤੀ ਤੇ ਕਿਹਾ, 'ਤੁਹਾਡੀ ਅਵਸਥਾ ਅਜੇ ਛੋਟੀ ਹੈ। ਤੁਹਾਡੇ ਮਾਪਿਆਂ ਨੇ ਤੁਹਾਨੂੰ ਇਹ ਮਾਇਆ ਕਿਸੇ ਦੁਨਿਆਵੀ ਵਿਹਾਰ ਲਈ ਦਿੱਤੀ ਹੋਣੀ ਏਂ। ਤੁਹਾਡਾ ਇਹ ਕੰਮ ਉਹਨਾਂ ਨੂੰ ਸ਼ਾਇਦ ਚੰਗਾ ਨਾ ਲੱਗੇ ਤੇ ਤੁਹਾਨੂੰ ਤਕਲੀਫ਼ ਉਠਾਉਣੀ ਪਵੇ। ਸਾਡੀ ਚਿੰਤਾ ਨਾ ਕਰੋ। ਸਾਡਾ ਫ਼ਿਕਰ ਸਾਈਂ ਆਪ ਕਰੇਗਾ। ਅਸੀਂ ਭਗਵਾਨ ਦੇ ਬੰਦੇ ਹਾਂ, ਉਸ ਦੀ ਸੇਵਾ ਭਗਤੀ ਵਿੱਚ ਲੱਗੇ ਰਹਿੰਦੇ ਹਾਂ; ਉਸ ਦੇ ਆਸਰੇ ਭਰੋਸੇ ਰਹਿੰਦੇ ਹਾਂ, ਉਹ ਆਪ, ਜਦ ਰਜ਼ਾ ਹੋਵੇਗੀ, ਸਾਡੇ ਖਾਣ ਲਈ ਯੋਗ ਰਸਦ ਖ਼ੁਰਾਕ ਭੇਜ ਦੇਵੇਗਾ। ਅਸੀਂ ਉੱਨਾ ਚਿਰ ਉਡੀਕ ਸਕਦੇ ਹਾਂ। ਤੁਸੀਂ ਇਹ ਖੇਚਲ ਨਾ ਕਰੋ। ਏਵੇਂ ਖੇਦ ਝੱਲਣਾ ਪਵੇਗਾ।'

ਅੱਗੋਂ ਗੁਰੂ ਜੀ ਨੇ ਕਿਹਾ, 'ਆਪ ਇਹ ਚਿੰਤਾ ਨਾ ਕਰੋ ਕਿ ਮੇਰੇ ਨਾਲ ਕੀ ਵਾਪਰੇਗੀ ? ਜੋ ਹੋਵੇਗਾ, ਮੈਂ ਝੱਲ ਲਵਾਂਗਾ। ਤਨ ਨੂੰ ਤਾਂ ਆਤਮਾ ਦਾ ਹੁਕਮ ਮੰਨਣਾ ਚਾਹੀਦਾ ਹੈ, ਨਾ ਕਿ ਇਸ ਦੇ ਉਲਟ ਆਤਮਾ ਨੂੰ ਤਨ ਦੇ ਅਧੀਨ ਹੋ ਕੇ ਵਿਚਰਨਾ ਚਾਹੀਦਾ ਹੈ। ਤੁਹਾਡੇ ਦੁੱਖ ਅਤੇ ਸਿਦਕ ਵੇਖ ਕੇ ਮੇਰਾ ਹਿਰਦਾ ਪੱਘਰ ਗਿਆ ਹੈ। ਮੈਂ ਇਹਨਾਂ ਦੁੱਖਾਂ ਨੂੰ ਦੂਰ ਕਰਨ ਲਈ ਜੋ ਕੁਝ ਕਰ ਸਕਦਾ ਹਾਂ, ਉਹ ਕੁਝ ਕੀਤੇ ਬਿਨਾਂ ਨਹੀਂ ਜਾ ਸਕਦਾ। ਜਾਪਦਾ ਹੈ ਕਿ ਸਾਈਂ ਨੇ ਮੈਨੂੰ ਏਧਰ ਘੱਲਿਆ ਹੀ ਇਸੇ ਕੰਮ ਲਈ ਹੈ। ਤੁਸੀਂ ਨਿਸ਼ਚਿੰਤ ਹੋ ਕੇ ਇਸ ਮਾਇਆ ਨੂੰ ਭੁੱਖ ਨਵਿਰਤ ਕਰਨ ਲਈ ਵਰਤੋ।'

### ਖ਼ਰਾ ਸੌਦਾ ਕਰ ਲਿਆ

ਸਾਧੂ ਗੁਰੂ ਜੀ ਦੇ ਬਚਨ ਸੁਣ ਕੇ ਅਚੰਭਿਤ ਹੋ ਗਿਆ ਤੇ ਕਹਿਣ ਲੱਗਾ, 'ਚਾਂਦੀ ਸਾਡੇ ਕਿਸੇ ਕੰਮ ਨਹੀਂ। ਅਸੀਂ ਇਸ ਨੂੰ ਹੱਥ ਨਹੀਂ ਲਾਇਆ ਕਰਦੇ। ਜੇ ਤੁਹਾਡੀ ਇੱਛਿਆ ਅਜਿਹੀ ਹੀ ਹੈ, ਤਾਂ ਭੋਜਨ ਲਈ ਰਸਦ ਲਿਆ ਦਿਓ।' ਇਹ ਸੁਣ ਕੇ ਗੁਰੂ ਜੀ ਤੇ ਬਾਲਾ ਚੂੜ੍ਹਕਾਣੇ ਗਏ, ਓਥੋਂ ਰਸਦ ਖ਼ਰੀਦ ਕੇ ਲਿਆਏ ਅਤੇ ਲਿਆ ਕੇ ਉਹ ਸਾਧੂਆਂ ਦੀ ਭੇਟ ਕਰ ਦਿੱਤੀ। ਉਹਨਾਂ ਨੇ ਭੋਜਨ ਤਿਆਰ ਕੀਤਾ, ਕਈ ਦਿਨਾਂ ਦਾ ਵਰਤ ਤੋੜਿਆ ਅਤੇ ਇਸ ਰੱਬੀ ਕੁਮਾਰ ਨੂੰ ਅਸੀਸਾਂ ਦਿੱਤੀਆਂ ਜਿਸ ਨੂੰ ਰੱਬ ਨੇ ਪ੍ਰੇਰ ਕੇ ਉਹਨਾਂ ਨੂੰ ਪ੍ਰਸ਼ਾਦ ਛਕਾਉਣ ਲਈ ਭੇਜਿਆ ਸੀ। ਗੁਰੂ ਜੀ ਉਹਨਾਂ ਨਾਲ ਚੋਖਾ ਚਿਰ ਬਚਨ ਬਿਲਾਸ ਕਰਦੇ

ਰਹੇ। ਜਿਸ ਥਾਂ ਗੁਰੂ ਜੀ ਨੇ ਇਹਨਾਂ ਭੁੱਖਿਆਂ ਦਾ ਦੁੱਖ ਦੂਰ ਕੀਤਾ, ਉਥੇ ਹੁਣ ਇਕ ਗੁਰਦੁਆਰਾ ਹੈ ਜਿਸ ਨੂੰ 'ਖਰਾ' (ਸੱਚਾ) ਸੌਦਾ ਕਹਿੰਦੇ ਹਨ।

**ਤੰਬੂ ਸਾਹਿਬ**

ਪਿਤਾ ਤੋਂ ਖਰੇ ਸੌਦੇ ਲਈ ਮਿਲੀ ਪੂੰਜੀ ਨੂੰ ਇਕ ਅਜਿਹੇ ਸੌਦੇ ਉਪਰ ਖ਼ਰਚ ਕਰਕੇ ਜੋ ਆਪ ਨੂੰ ਸਭ ਤੋਂ ਚੰਗਾ ਤੇ ਨਫ਼ੇਵੰਦਾ ਮਲੂਮ ਹੁੰਦਾ ਸੀ, ਗੁਰੂ ਨਾਨਕ ਜੀ ਘਰ ਨੂੰ ਪਰਤੇ। ਹਿਰਦੇ ਵਿੱਚ ਖੇੜਾ ਸੀ, ਚਾਉ ਸੀ ਕਿ ਅਸਾਂ ਕਈ ਦਿਨਾਂ ਦੇ ਭੁੱਖਿਆਂ ਰੱਬ ਦੇ ਬੰਦਿਆਂ ਦੀ ਭੁੱਖ ਦੂਰ ਕਰਕੇ ਇਨਸਾਨ ਤੇ ਸਿਰਜਣਹਾਰ ਦੀ ਸੇਵਾ ਕੀਤੀ ਤੇ ਠੀਕ ਹੀ ਖਰਾ ਸੌਦਾ ਕੀਤਾ ਹੈ, ਪਰ ਜਦ ਪਿੰਡ ਦੇ ਨੇੜੇ ਪੁੱਜੇ ਤਾਂ ਗੁਰੂ ਨਾਨਕ ਨੂੰ ਪਿਤਾ ਜੀ ਦਾ ਖ਼ਿਆਲ ਆਇਆ। ਸੋਚਣ ਲੱਗੇ, ਪਿਤਾ ਜੀ ਨੇ ਮੈਨੂੰ ਖਰਾ ਸੌਦਾ ਕਰਨ ਲਈ ਭੇਜਿਆ ਸੀ। ਮੈਂ ਹੁਕਮ ਮੰਨਣ ਦਾ ਇਕਰਾਰ ਕਰਕੇ ਤੁਰਿਆ ਸਾਂ। ਮੈਂ ਆਪਣੀ ਸਮਝ ਤੇ ਵਿਤ ਅਨੁਸਾਰ ਉਹਨਾਂ ਦੇ ਹੁਕਮ ਦੀ ਪਾਲਣਾ ਕੀਤੀ ਹੈ, ਪਰ ਉਹਨਾਂ ਦੇ ਖ਼ਿਆਲ ਹੋਰਵੇਂ ਹਨ। ਉਹਨਾਂ ਨੇ ਇਹ ਨਹੀਂ ਸਮਝਣਾ ਕਿ ਮੈਂ ਠੀਕ ਹੀ ਖਰਾ ਸੌਦਾ ਕਰ ਆਇਆ ਹਾਂ। ਉਹਨਾਂ ਨੇ ਤਾਂ ਸਮਝਣਾ ਹੈ ਕਿ ਮੈਂ ਰਕਮ ਰੋੜ੍ਹ ਆਇਆ ਹਾਂ। ਉਹ ਗ਼ੁੱਸੇ ਹੋਣਗੇ। ਉਹਨਾਂ ਦੇ ਗ਼ੁੱਸੇ ਨੂੰ ਠੰਢਾ ਹੋਣ ਲੈਣ ਦੇਣਾ ਚਾਹੀਦਾ ਹੈ। ਇਸ ਲਈ ਜਿੰਨਾ ਚਿਰ ਹੋ ਸਕੇ ਉਹਨਾਂ ਦੇ ਗ਼ੁੱਸੇ, ਕ੍ਰੋਧ ਤੋਂ ਦੂਰ ਰਹਿਣਾ ਹੀ ਠੀਕ ਹੈ।

ਇਹ ਸੋਚ ਕੇ ਉਹਨਾਂ ਨੇ ਭਾਈ ਬਾਲੇ ਨੂੰ ਕਿਹਾ ਕਿ ਤੂੰ ਘਰ ਨੂੰ ਜਾ; ਅਸੀਂ ਏਥੇ ਹੀ ਬੈਠਦੇ ਹਾਂ। ਆਪ ਸੁੱਕੇ ਤਾਲ ਦੇ ਕੰਢੇ ਬਹਿ ਗਏ ਅਤੇ ਇਕ ਪੁਰਾਣੇ ਛਾਇਆਦਾਰ ਵਣ ਹੇਠ ਲੁਕ ਰਹੇ। ਰਾਤ ਉਥੇ ਲੰਘਾਈ[1]। ਸਵੇਰੇ ਮਹਿਤਾ ਕਾਲੂ ਨੂੰ ਪਤਾ ਲੱਗਾ ਕਿ ਬਾਲਾ ਰਾਤ ਦਾ ਘਰ ਆ ਗਿਆ ਹੋਇਆ ਹੈ। ਪੁੱਤ ਦੇ ਨਾਲ ਨਾ ਆਉਣ ਨੇ ਉਹਨਾਂ ਨੂੰ ਚਿੰਤਾ ਲਾ ਦਿੱਤੀ। 'ਖ਼ਬਰ ਏ ਉਸ ਨੂੰ ਕੀ ਹੋਇਆ?' ਤੁਰੰਤ ਬਾਲੇ ਨੂੰ ਬੁਲਵਾਇਆ ਤੇ ਪੁੱਛਿਆ ਕਿ ਨਾਨਕ ਜੀ ਕਿੱਥੇ ਹਨ? ਬਾਲੇ ਨੇ ਸ੍ਰੀ ਨਾਨਕ ਜੀ ਦੇ ਖਰੇ ਸੌਦੇ ਵਾਲੀ ਸਾਰੀ ਗੱਲ ਕਾਲੂ ਜੀ ਨੂੰ ਦੱਸੀ ਤੇ ਕਿਹਾ, 'ਜੀ, ਮੇਰਾ ਕਸੂਰ ਇਸ ਵਿੱਚ ਕੋਈ ਨਹੀਂ। ਮੈਂ ਤਾਂ ਬੜਾ ਸਮਝਾਇਆ ਤੇ ਰੋਕਿਆ ਕਿ ਵਣਜ ਲਈ ਦਿੱਤੀ ਪੂੰਜੀ ਇਸ ਤਰ੍ਹਾਂ ਨਾ ਵਰਤੋ, ਪਰ ਉਹਨਾਂ ਨੇ ਇੱਕ ਨਾ ਮੰਨੀ। ਮੈਂ ਦਾਸ ਸਾਂ। ਬਦੋਬਦੀ ਤਾਂ ਨਹੀਂ ਸਾਂ ਰੋਕ ਸਕਦਾ! ਉਹ ਕਹਿੰਦੇ ਸਨ ਕਿ ਪਿਤਾ ਜੀ ਦੀ ਆਗਿਆ ਪਾਲ ਰਹੇ ਹਾਂ, ਤੇ ਠੀਕ ਹੀ ਖਰਾ ਸੌਦਾ ਕਰ ਰਹੇ ਹਾਂ। ਸ਼ਾਮੀਂ ਜਦ ਪਿੰਡ ਦੇ ਨੇੜੇ ਪੁੱਜੇ ਤਾਂ ਉਹ ਸੁੱਕੇ ਤਾਲ ਕੋਲ ਲੁਕ ਬੈਠੇ। ਸ਼ਾਇਦ ਤੁਹਾਡੇ ਗ਼ੁੱਸੇ ਦਾ ਡਰ ਭਾਸਿਓ ਨੇ। ਮੈਂ ਘਰ ਨੂੰ ਚਲਿਆ ਗਿਆ। ਮੇਰੇ ਉਪਰ ਗਰਿੰਜ ਨਾ ਹੋਣਾ। ਮੇਰਾ ਦੋਸ਼ ਕੋਈ ਨਹੀਂ।'

**ਚਪੇੜਾਂ**

ਮਹਿਤਾ ਕਾਲੂ ਦੇ ਅੰਦਰ ਕ੍ਰੋਧ ਦੀ ਜਵਾਲਾ ਭੜਕ ਉਠੀ। ਉਹ ਬਾਲੇ ਨੂੰ ਲੈ ਕੇ ਉਸ ਥਾਂ ਪੁੱਜੇ ਜਿੱਥੇ ਗੁਰੂ ਜੀ ਨੂੰ ਬੈਠੇ ਬਾਲਾ ਛੱਡ ਆਇਆ ਸੀ। ਉਹਨਾਂ ਵੇਖਿਆ ਕਿ ਗੁਰੂ ਨਾਨਕ ਜੀ ਰੁੱਖ ਦੀਆਂ ਭੋਂ ਤੀਕ ਪਲਮੀਆਂ ਸ਼ਾਖ਼ਾਂ ਹੇਠ ਸਮਾਧੀ ਵਿੱਚ ਜੁੜੇ ਬੈਠੇ ਹਨ। ਮਹਿਤਾ ਕਾਲੂ ਨੇ ਉਹਨਾਂ ਨੂੰ ਬਾਹੋਂ ਫੜ ਕੇ ਰੁੱਖ ਹੇਠੋਂ ਕ੍ਰੋਧ ਨਾਲ ਬਾਹਰ ਘਸੀਟਿਆ ਅਤੇ ਕਿਹਾ, 'ਵਿਹਲੜਾ, ਘਰ-ਗਵਾਊਆ, ਏਥੇ ਕੀ ਕਰਦਾ ਏਂ? ਮੇਰੇ ਰੁਪਏ ਕਿੱਥੇ ਨੇ? ਕੀ

---

1. ਇਸ ਵਣ ਵਾਲੇ ਥਾਂ ਗੁਰਦੁਆਰਾ 'ਤੰਬੂ ਸਾਹਿਬ' ਹੈ।

ਕੀਤਾ ਈ ਉਹਨਾਂ ਨੂੰ ?' ਗੁਰੂ ਜੀ ਨੇ ਨੇਤਰ ਖੋਲ੍ਹੇ ਅਤੇ ਪਿਤਾ ਜੀ ਦੇ ਚਿਹਰੇ ਵੱਲ ਤੱਕਿਆ, ਪਰ ਮੂੰਹੋਂ ਕੁਝ ਨਾ ਕਿਹਾ। ਮਹਿਤੇ ਦਾ ਕ੍ਰੋਧ ਹੋਰ ਵੀ ਤੇਜ਼ ਹੋ ਗਿਆ। ਉਹ ਲੱਗੇ ਚਪੇੜਾਂ ਮਾਰਨ : ਸੱਜੇ ਹੱਥ ਦੀ ਖੱਬੀ ਗੱਲ੍ਹ ਉਪਰ ਤੇ ਫਿਰ ਖੱਬੇ ਹੱਥ ਦੀ ਸੱਜੀ ਗੱਲ੍ਹ ਉਪਰ। ਕੋਮਲ ਗੱਲ੍ਹਾਂ ਉਪਰ ਨੀਲ ਪੈ ਗਏ। ਜਗਤ ਦੇ ਦੁੱਖ ਦੂਰ ਕਰਨ ਬਦਲੇ ਅੱਜ ਜਗਿਆਸੂ ਪਿਤਾ ਦੀ ਮਾਰ ਖਾ ਰਹੇ ਸਨ। ਚੁੱਪ-ਚਾਪ ਮਾਰ ਝੱਲੀ ਗਏ; ਵਾਰੋ-ਵਾਰੀ ਖੱਬੀ ਤੇ ਸੱਜੀ ਗੱਲ੍ਹ ਅੱਗੇ ਕਰੀ ਗਏ, ਦਿਲ ਵਿੱਚ ਕੋਈ ਕ੍ਰੋਧ ਨਹੀਂ, ਅੱਗੋਂ ਰੋਕਣ ਲਈ ਹੱਥ ਨਹੀਂ ਚੁੱਕਿਆ; ਕੋਈ ਯਤਨ ਨਹੀਂ ਕੀਤਾ, ਵਰ੍ਹ ਰਹੀਆਂ ਚਪੇੜਾਂ ਤੋਂ ਗੱਲ੍ਹਾਂ ਨੂੰ ਬਚਾਉਣ ਦਾ। ਹਾਂ, ਅੱਖਾਂ ਵਿੱਚ ਜਲ ਜ਼ਰੂਰ ਆ ਗਿਆ ਸੀ। ਇਸ ਤਰ੍ਹਾਂ ਸ੍ਰੀ ਨਾਨਕ ਜੀ ਦੇ ਸਰੀਰ ਨੇ ਆਪਣੇ ਮਾਲਕ-ਆਤਮਾ-ਦਾ ਹੁਕਮ ਮੰਨਣ ਦਾ ਫਲ ਭੋਗਿਆ।

ਪਤਾ ਨਹੀਂ ਇਹ ਕੁੱਟ ਕੁਟਾਈ ਕਿੰਨਾ ਚਿਰ ਜਾਰੀ ਰਹਿੰਦੀ, ਪਰ ਇੰਨੇ ਨੂੰ ਗੁਰੂ ਨਾਨਕ ਨੂੰ ਠੀਕ ਤਰ੍ਹਾਂ ਸਮਝਣ ਵਾਲੀ ਤੇ ਦਿਲੋਂ ਪਿਆਰਨ ਵਾਲੀ ਭੈਣ ਬੇਬੇ ਨਾਨਕੀ ਜੀ, ਉਥੇ ਪੁੱਜ ਪਈ ਤੇ ਪਿਤਾ ਨੂੰ ਚਿੰਬੜ ਕੇ ਕਹਿਣ ਲੱਗ ਪਈ, 'ਪਿਤਾ ਜੀ, ਨਾ ਮਾਰੋ ਮੇਰੇ ਵੀਰੇ ਨੂੰ, ਨਾ ਮਾਰੋ ਰੱਬ ਦੇ ਨੂਰ, ਮੇਰੀ ਅੰਬੜੀ ਦੇ ਜਾਏ ਨੂੰ।' ਭੈਣ ਨੇ ਇਸ ਤਰ੍ਹਾਂ ਆਪਣੇ ਵੀਰ ਨੂੰ ਸਰੀਰਕ ਖੇਦ ਤੋਂ ਬਚਾਇਆ, ਉਸ ਵੀਰ ਨੂੰ ਜਿਸ ਨੇ ਜੱਗ ਆਤਮਕ ਦੁੱਖ ਦੂਰ ਕਰਨੇ ਸਨ ਤੇ ਸਦੀਵੀ ਸਵਰਗੀ ਅਨੰਦ ਬਖ਼ਸ਼ਣਾ ਸੀ।

**ਰਾਏ ਬੁਲਾਰ ਨੂੰ ਦੁੱਖ**

ਰਾਏ ਬੁਲਾਰ ਨੂੰ ਇਸ ਮਾਜਰੇ ਦੀ ਖ਼ਬਰ ਹੋਈ। ਉਹ ਗੁਰੂ ਜੀ ਦਾ ਸ਼ਰਧਾਲੂ ਬਣ ਚੁੱਕਿਆ ਹੋਇਆ ਸੀ। ਜਦ ਉਸ ਨੂੰ ਪਤਾ ਲੱਗਾ ਕਿ ਰੱਬੀ ਕੁਮਾਰ ਨੂੰ ਕਾਲੂ ਨੇ ਮਾਰ-ਮਾਰ ਕੇ ਨੀਲ ਪਾ ਦਿੱਤੇ ਹਨ, ਤਾਂ ਉਸ ਨੂੰ ਬੜਾ ਦੁੱਖ ਹੋਇਆ। ਝੱਟ ਬੰਦੇ ਭੇਜ ਕੇ ਗੁਰੂ ਨਾਨਕ ਨੂੰ ਸਦਵਾਇਆ ਤੇ ਆਦਰ ਨਾਲ ਪਲੰਘ ਉਪਰ ਬਿਠਾਇਆ। ਜਾਂ ਗੱਲ੍ਹਾਂ ਉੱਤੇ ਨੀਲ ਵੇਖੇ ਤਾਂ ਹਿਰਦਾ ਹਿਰਖ ਨਾਲ ਭਰ ਗਿਆ। ਕਾਲੂ ਨੂੰ ਸੱਦ ਭੇਜਿਆ। ਜਦ ਉਹ ਆਏ ਤਾਂ ਇਸ ਨੇ ਗਿਲ੍ਹੇ, ਦੁੱਖ ਤੇ ਹਿਰਖ ਭਰੀ ਆਵਾਜ਼ ਨਾਲ ਉਹਨਾਂ ਨੂੰ ਕਿਹਾ, 'ਕਾਲੂ; ਇਹ ਕੀ ਕਾਰ ਕੀਤੋ ਈ? ਸਾਈਂ ਦੇ ਬੰਦੇ ਨੂੰ ਕਿਉਂ ਮਾਰਿਆ? ਤੇ ਮਾਰ ਵੀ ਇਸ ਤਰ੍ਹਾਂ ਦੀ ਨਿਰਦਈਆਂ ਵਾਲੀ! ਵੇਖ ਤਾਂ ਸਹੀ, ਗੱਲ੍ਹਾਂ ਕਿਸ ਤਰ੍ਹਾਂ ਨੀਲੀਆਂ ਹੋਈਆਂ ਪਈਆਂ ਨੇ। ਗ਼ਜ਼ਬ ਸਾਈਂ ਦਾ, ਇੰਨਾ ਕ੍ਰੋਧ! ਮੈਂ ਤੈਨੂੰ ਕਈ ਵੇਰ ਕਹਿ ਛੋੜਿਆ ਹੈ ਕਿ ਇਸ ਨੂੰ ਕੁਝ ਨਹੀਂ ਕਹਿਣਾ। ਇਹ ਮਹਾਂ-ਪੁਰਸ਼ ਹੈ। ਤੈਨੂੰ ਇਸ ਦੀ ਸੂਝ ਨਹੀਂ। ਤੂੰ ਇਸ ਨੂੰ ਕੇਵਲ ਪੁੱਤਰ ਕਰਕੇ ਹੀ ਜਾਣਦਾ ਹੈਂ। ਭੋਲਿਆ, ਵੀਹਾਂ ਰੁਪਿਆਂ ਦੀ ਖ਼ਾਤਰ ਤੈਨੂੰ ਇੰਨਾ ਕ੍ਰੋਧ ਆ

---

1. ਕੁਝ ਸੱਜਣ ਇਹ ਕਹਿੰਦੇ ਹਨ ਕਿ ਖਰੇ ਸੌਦੇ ਵਾਲੀ ਘਟਨਾ ਓਦੋਂ ਹੋਈ ਜਦੋਂ ਗੁਰੂ ਜੀ ਦੀ ਉਮਰ 24-25 ਸਾਲਾਂ ਦੀ ਹੋ ਚੁੱਕੀ ਸੀ। ਉਹਨਾਂ ਦਾ ਵਿਆਹ ਹੋ ਚੁੱਕਿਆ ਸੀ ਅਤੇ ਉਹ ਚੋਖੇ ਚਿਰ ਤੋਂ ਸਫਲ ਵਣਜ ਵਪਾਰ ਕਰਕੇ ਆਪਣੇ ਟੱਬਰ ਦੀ ਪਾਲਣਾ ਕਰ ਰਹੇ ਸਨ। ਪਰ ਜੇ ਗੁਰੂ ਜੀ ਠੀਕ ਹੀ ਇਸ ਅਵਸਥਾ ਦੇ ਹੁੰਦੇ ਅਤੇ ਆਪਣੀ ਖੱਟੀ ਕਮਾਈ ਵਿੱਚੋਂ ਕੁਝ ਰਕਮ ਸਾਧੂਆਂ ਨਮਿਤ ਖ਼ਰਚ ਕਰ ਦੇਂਦੇ ਤਾਂ ਨਾ ਹੀ ਉਹਨਾਂ ਨੂੰ ਮਹਿਤਾ ਜੀ ਦੇ ਕ੍ਰੋਧ ਤੋਂ ਡਰ ਕੇ ਲੁਕਣ ਦੀ ਲੋੜ ਸੀ ਅਤੇ ਨਾ ਹੀ ਮਹਿਤਾ ਜੀ ਉਹਨਾਂ ਨਾਲ ਉਹ ਸਲੂਕ ਕਰਦੇ ਜੋ ਉਹਨਾਂ ਨੇ ਕੀਤਾ। 'ਤੰਬੂ ਸਾਹਿਬ' ਇਸ ਗੱਲ ਦਾ ਸਬੂਤ ਹੈ ਕਿ ਇਹ ਘਟਨਾ ਗੁਰੂ ਜੀ ਦੀ ਬਾਲ-ਅਵਸਥਾ ਵਿੱਚ ਹੋਈ, ਜਦ ਉਹ ਅਜੇ ਖੱਟਣ-ਕਮਾਉਣ ਨਹੀਂ ਸਨ ਲੱਗੇ।

ਗਿਆ? ਇਸ ਨਾਲੋਂ ਦੂਣੀ ਰਕਮ ਮੈਥੋਂ ਆ ਲੈਂਦੋਂ, ਪਰ ਆਪਣੇ ਇਸ ਇਕਲੌਤੇ ਪੁੱਤਰ ਨੂੰ ਨਾ ਮਾਰਦੋਂ; ਇਹ ਪਾਪ ਉਪੱਧਰ ਨਾ ਕਰਦੋਂ। ਮੈਂ ਤੈਨੂੰ ਦੱਸਦਾ ਹਾਂ ਕਿ ਨਾਨਕ ਜੀ ਇਸ ਦੁਨੀਆਂ ਦੇ ਨਫ਼ੇ ਲਾਭ ਪ੍ਰਾਪਤ ਕਰਨ ਵਾਲੇ ਨਹੀਂ; ਇਹਨਾਂ ਦੇ ਨਫ਼ੇ ਲਾਭ ਧੁਰ ਦਰਗਾਹ ਦੇ ਹਨ। ਇਹਨਾਂ ਨੂੰ ਗ਼ੁਸੇ ਨਾ ਹੋਇਆ ਕਰ। ਇਹਨਾਂ ਨੂੰ ਆਪਣੇ ਢੰਗ ਨਾਲ ਆਪਣੇ ਰਾਹੇ ਤੁਰੇ ਜਾਣ ਦੇ, ਕਿਉਂਕਿ ਇਹਨਾਂ ਦਾ ਰਾਹ ਤੇ ਜੀਵਨ-ਢੰਗ ਠੀਕ ਹੈ।

**ਮਹਿਤਾ ਕਾਲੂ ਦੇ ਗਿਲ੍ਹੇ**

ਮਹਿਤਾ ਕਾਲੂ ਨੇ ਵੇਖਿਆ ਕਿ ਰਾਏ ਬੁਲਾਰ ਤੇ ਹੋਰ ਲਾਗੇ ਖੜੇ ਸਾਰੇ ਲੋਕ ਮੈਨੂੰ ਲੋਭੀ ਤੇ ਪੱਥਰ-ਦਿਲ ਖ਼ਿਆਲ ਕਰਦੇ ਹਨ। ਆਪਣੀ ਸਫ਼ਾਈ ਵਿੱਚ ਕੁਝ ਨਾ ਕੁਝ ਕਹਿਣਾ ਉਸ ਨੂੰ ਜ਼ਰੂਰੀ ਭਾਸਿਆ। ਸੋ ਕਹਿਣ ਲੱਗੇ, 'ਰਾਏ ਜੀ, ਜੋ ਤੁਸਾਂ ਫ਼ਰਮਾਇਆ ਹੈ ਮੈਂ ਉਸ ਨੂੰ ਰੱਦ ਤਾਂ ਨਹੀਂ ਸਕਦਾ, ਪਰ ਜ਼ਰਾ ਮੇਰੀ ਹਾਲਤ ਵੱਲ ਵੀ ਦੇਖੋ। ਜੇ ਮੇਰੀ ਥਾਂ ਤੁਸੀਂ ਹੁੰਦੇ, ਤਾਂ ਤੁਸੀਂ ਵੀ ਮੇਰੇ ਵਾਂਗ ਹੀ ਦੁੱਖੀ ਹੁੰਦੇ। ਇਹ ਮੇਰਾ ਇਕਲੌਤਾ ਪੁੱਤਰ ਹੈ; ਇਸ ਕਰਕੇ ਹੀ ਇਸ ਦੀ ਮੂਰਖਤਾ ਭਰੀ ਕਰਤੂਤ ਮੇਰੇ ਲਈ ਹੋਰ ਵੀ ਵਧੇਰੇ ਦੁਖਦਾਈ ਹੈ। ਪੜ੍ਹਨੇ ਪਾਇਆ ਤਾਂ ਓਥੋਂ ਉਠ ਆਇਆ; ਮੱਝਾਂ ਚਾਰਨ ਲਾਇਆ, ਤਾਂ ਨਿੱਤ ਉਲ੍ਹਾਮੇ ਲਿਆਇਆ ਕਰੇ, ਵਾਹੀ ਤੇ ਹੋਰ ਕਾਰ-ਵਿਹਾਰ ਕਰਨ ਲਈ ਕਿਹਾ, ਤਾਂ ਇਕ ਨਾ ਮੰਨੀ। ਘਰੋਂ ਚੀਜ਼ਾਂ ਤੇ ਨਕਦੀ ਮੰਗਤਿਆਂ, ਫ਼ਕੀਰਾਂ ਨੂੰ ਵੰਡਦਾ ਰਹਿੰਦਾ ਹੈ। ਹੁਣ ਇਹ ਬੱਚਾ ਤਾਂ ਨਹੀਂ ਨਾ, ਖੱਟਣ ਕਮਾਉਣ ਜੋਗਾ ਹੈ। ਮੈਂ ਇਸ ਨੂੰ ਘੱਲਿਆ ਸੀ ਕਿ ਇਹ ਕੋਈ ਨਫ਼ੇਵੰਦਾ ਸੌਦਾ ਕਰਕੇ ਕੁਝ ਲਾਹਾ ਖੱਟ ਕੇ ਆਵੇਗਾ, ਪਰ ਇਹ ਤਾਂ ਪੂੰਜੀ ਹੀ ਰੋੜ੍ਹ ਆਇਆ ਹੈ। ਠੀਕ ਹੈ ਕਿ ਰਕਮ ਵੱਡੀ ਨਹੀਂ, ਪਰ ਮੈਂ ਤਾਂ ਸਹੇ ਨੂੰ ਨਹੀਂ ਪਹੇ ਨੂੰ ਰੋਂਦਾ ਹਾਂ। ਇਹ ਸੁਧਰਨ ਵਾਲਾ ਨਹੀਂ ਜਾਪਦਾ। ਇਹ ਸਾਰੀ ਉਮਰ ਮਣਖੱਟੂ ਤੇ ਘਰ ਉਜਾੜੂ ਹੀ ਰਹੇਗਾ। ਜੋ ਕੁਝ ਮੈਂ ਸਾਰੀ ਉਮਰ ਵਿੱਚ ਜੋੜਿਆ ਹੈ, ਇਹ ਉਸ ਨੂੰ ਪਾਣੀ ਵਾਂਗ ਰੋੜ੍ਹੇਗਾ। ਇਹ ਚਿੰਤਾ ਮੈਨੂੰ ਖਾਈ ਜਾਂਦੀ ਹੈ। ਇਸੇ ਨੇ ਮੈਨੂੰ ਕ੍ਰੋਧ ਚਾੜ੍ਹਿਆ। ਪਿਤਾ ਹੋਣ ਕਰਕੇ ਮੇਰਾ ਫ਼ਰਜ਼ ਹੈ ਕਿ ਇਸ ਨੂੰ ਕੁਰਾਹੇ ਪੈਣੋਂ ਰੋਕਾਂ। ਸੋ ਦੋ-ਚਾਰ ਚਪੇੜਾਂ ਲਾ ਦਿੱਤੀਆਂ, ਤਾਂ ਕਿਹੜਾ ਹਨੇਰ ਆ ਗਿਆ? ਅਗਾਂਹ ਨੂੰ ਜ਼ਰਾ ਸੋਚ ਕੇ ਤੁਰੇਗਾ। ਮੈਂ ਆਪਣਾ ਫ਼ਰਜ਼ ਨਿਬਾਹਿਆ ਹੈ, ਤੁਸੀਂ ਮੈਨੂੰ ਏਵੇਂ ਪਏ ਕੋਸਦੇ ਹੋ। ਤੁਸੀਂ ਸਗੋਂ ਮੇਰੇ ਉਪਰ ਤਰਸ ਕਰੋ ਅਤੇ ਇਸ ਨੂੰ ਕੋਈ ਭਲੀ ਸਿੱਖਿਆ ਦਿਓ।'

**ਰਾਏ ਬੁਲਾਰ ਦੀ ਤਾੜਨਾ**

ਰਾਏ ਬੁਲਾਰ, 'ਤੰਗ ਨਜ਼ਰ ਤੇ ਭੈੜੇ ਦਿਲ ਵਾਲੇ ਕਾਲੂ, ਤੇਰੀਆਂ ਅੱਖੀਆਂ ਕਦ ਖੁੱਲ੍ਹਣਗੀਆਂ? ਇਹ ਆਮ ਲੋਕਾਂ ਜਿਹਾ ਬੰਦਾ ਨਹੀਂ ਜੋ ਆਮ ਲੋਕਾਂ ਜਿਹੀ ਕਾਰ ਕਰੇ। ਇਸ ਨੇ ਬੜੀ ਤਕੜੀ ਕਾਰ ਕਰਨੀ ਹੈ; ਬੜਾ ਵੱਡਾ ਕੰਮ ਸੰਭਾਲਣਾ ਤੇ ਨਿਬਾਹੁਣਾ ਹੈ। ਨਾਲੇ ਇਸ ਨੇ ਤੇਰੀ ਹੁਕਮ ਅਦੂਲੀ ਵੀ ਨਹੀਂ ਕੀਤੀ। ਤੂੰ ਇਸ ਨੂੰ ਖਰਾ ਤੇ ਨਫ਼ੇਵੰਦਾ ਸੌਦਾ ਕਰਨ ਲਈ ਭੇਜਿਆ ਤੇ ਇਸ ਨੇ ਐਸਾ ਹੀ ਸੌਦਾ ਕੀਤਾ। ਇਸ ਨਾਲੋਂ ਚੰਗੇਰਾ ਵਧੇਰੇ ਖਰਾ ਸੌਦਾ ਕਿਹੜਾ ਹੋ ਸਕਦਾ ਹੈ? 'ਦਹ ਦੁਨੀਆਂ ਤੇ ਸੱਤਰ ਆਖਰ' ਇਹੋ ਜਿਹੇ ਸੌਦਿਆਂ ਵਿੱਚ ਹੀ ਹੁੰਦੇ ਹਨ। ਮੇਰਾ ਜੀਅ ਕਰਦਾ ਹੈ ਕਿ ਇਸ ਨੂੰ ਆਪਣੇ ਘਰ ਰੱਖਾਂ ਤੇ ਇਸ ਦੀ ਟਹਿਲ ਕਰਾਂ, ਪਰ ਮੁਸਲਮਾਨ ਹਾਂ, ਤੂੰ ਹਿੰਦੂ ਏਂ। ਦੇਸ਼ ਦਾ ਰਿਵਾਜ ਮੈਨੂੰ ਅਜਿਹਾ ਕਰਨ ਦੀ ਆਗਿਆ ਨਹੀਂ ਦੇਂਦਾ। ਲੋਕਾਂ ਵਿੱਚ ਚਰਚਾ ਹੋਣ ਲੱਗ ਪਵੇਗੀ, ਤੇਰੀ

ਬਦਨਾਮੀ ਹੋਵੇਗੀ। ਸੋ ਮੈਂ ਫੇਰ ਤੈਨੂੰ ਸੂਚਨਾ ਦੇਂਦਾ ਹਾਂ : ਇਸ ਨਾਲ ਫੇਰ ਬਦਸਲੂਕੀ ਨਾ ਕਰਨੀ। ਜੋ ਨੁਕਸਾਨ ਇਹ ਤੇਰਾ ਕਰੇ, ਮੈਥੋਂ ਪੂਰਾ ਕਰ ਲਿਆ ਕਰੀਂ। ਮੈਂ ਇਸ ਨੂੰ ਕਿਤੇ ਹੋਰਥੇ ਭੇਜਣ ਦਾ ਯਤਨ ਕਰਾਂਗਾ। ਇਹ ਮਹਾਂ-ਪੁਰਸ਼ ਹੈ। ਤੈਨੂੰ ਇਸ ਦੀ ਕਦਰ ਨਹੀਂ।'

**ਨਾ-ਬਖ਼ਸ਼ਣ-ਯੋਗ ਭੁੱਲ**

ਮਹਿਤਾ ਕਾਲੂ ਸੁਣ-ਸੁਣ ਕੇ ਹੈਰਾਨ ਹੋ ਰਿਹਾ ਸੀ ਕਿ ਰਾਏ ਬੁਲਾਰ ਕਿੰਨਾ ਸਿੱਧੜ ਹੋ ਕੇ ਵਰਤ ਰਿਹਾ ਹੈ, ਪਰ ਵਧੇਰੇ ਝਗੜਾ ਕਰਨਾ ਵਾਜਬ ਨਹੀਂ ਸੀ। ਸੋ ਚੁੱਪ ਕੀਤਾ ਵਿਦਾ ਹੋ ਗਿਆ। ਕੁਝ ਦਿਨ ਸੁੱਖ ਦੇ ਲੰਘ ਗਏ। ਗੁਰੂ ਨਾਨਕ ਨੂੰ ਹੁਣ ਖੁੱਲ੍ਹ ਸੀ ਕਿ ਜਿਵੇਂ ਜੀਅ ਆਵੇ ਕਰੇ। ਆਪ ਨੇ ਵੀ ਕੋਈ ਅਜਿਹਾ ਕੰਮ ਨਾ ਕੀਤਾ ਜਿਸ ਤੋਂ ਪਿਤਾ ਨੂੰ ਖੇਦ ਜਾਂ ਕ੍ਰੋਧ ਹੋਵੇ, ਪਰ ਇਹ ਹਾਲ ਕਿੰਨਾ ਕੁ ਚਿਰ ਰਹਿ ਸਕਣਾ ਸੀ? ਰੱਬੀ ਸੱਦਾ ਕਿੰਨਾ ਕੁ ਚਿਰ ਰੋਕਿਆ ਜਾਂ ਦਬਾਇਆ ਜਾ ਸਕਣਾ ਸੀ? ਆਪ ਦੇ ਰੱਬੀ, ਮਨੁੱਖੀ, ਨਰਮ ਹਿਰਦੇ ਵਿੱਚ ਜਗਤ ਜਲੰਦੇ ਵੱਲੋਂ ਉੱਠ ਰਹੀ ਫ਼ਰਿਆਦ ਤੇ ਕੋਮਲ, ਬੇ-ਅਵਾਜ਼ੀ ਕੁਰਲਾਹਟ ਨਿਤ ਧੂਹਾਂ ਪਾਉਂਦੀ ਰਹਿੰਦੀ ਸੀ। ਕਿੰਨਾ ਕੁ ਚਿਰ ਇਸ ਨੂੰ ਨੱਪ ਛੱਡਦੇ? ਇਕ ਦਿਨ ਇਸ਼ਨਾਨ ਕਰਕੇ ਘਰ ਨੂੰ ਜਾ ਰਹੇ ਸਨ ਕਿ ਅੱਗੋਂ ਇਕ ਭਿਖਾਰੀ ਮਿਲਿਆ। ਉਸ ਨੇ ਰੱਬ ਦੇ ਨਾਂ 'ਤੇ ਭਿੱਛਿਆ ਮੰਗੀ। ਇਕ ਗ਼ਰੀਬ, ਨਿਥਾਵੇਂ ਰੱਬ ਦੇ ਬੰਦੇ ਦਾ ਰੱਬ ਦੇ ਨਾਂ ਦਾ ਵਾਸਤਾ ਸੁਣ ਕੇ ਸ੍ਰੀ ਨਾਨਕ ਜੀ ਦਾ ਹਿਰਦਾ ਪੱਘਰ ਗਿਆ। ਹੱਥ ਵਿੱਚ ਪਿੱਤਲ ਦਾ ਗੜਵਾ ਸੀ। ਆਪ ਨੇ ਉਸ ਭਿਖਾਰੀ ਨੂੰ ਦੇ ਦਿੱਤਾ। ਜਦ ਉਹ ਜਾਣ ਲੱਗਾ ਤਾਂ ਸ੍ਰੀ ਨਾਨਕ ਜੀ ਨੇ ਕਿਹਾ, 'ਠਹਿਰ ਜਾ, ਰੱਬ ਦੇ ਬੰਦੇ। ਆਹ ਵੀ ਲੈ ਜਾ। ਮੇਰੇ ਇਹ ਕਿਸ ਕੰਮ?' ਇਹ ਕਹਿ ਕੇ ਉਹਨਾਂ ਨੇ ਉਂਗਲੋਂ ਸੋਨੇ ਦੀ ਮੁੰਦਰੀ ਲਾਹ ਕੇ ਉਸ ਦੇ ਹੱਥ ਫੜਾਈ। ਮਹਿਤੇ ਹੁਰਾਂ ਨੂੰ ਪਤਾ ਲੱਗਾ। ਬੱਸ ਹੁਣ ਤਾਂ ਹੱਦ ਹੋ ਗਈ, ਓੜਕ ਹੋ ਗਿਆ। ਕ੍ਰੋਧ ਵਿੱਚ ਆ ਕੇ ਪੁੱਤਰ ਨੂੰ ਕਹਿ ਦਿੱਤਾ ਕਿ ਜਾਂ ਤਾਂ ਸਿੱਧੇ ਹੋ ਕੇ, ਬੰਦੇ ਬਣ ਕੇ ਰਹੋ, ਨਹੀਂ ਤਾਂ ਕਿਧਰੇ ਨਿਕਲ ਜਾਓ ਤੇ ਰੋਜ਼-ਰੋਜ਼ ਦਾ ਕਜੀਆ ਮੁਕਾਓ।

**ਰਾਏ ਬੁਲਾਰ ਨੂੰ ਚਿੰਤਾ**

ਰਾਏ ਬੁਲਾਰ ਦੀ ਆਤਮਾ ਗੁਰੂ ਨਾਨਕ ਦੀ ਮੁਰੀਦ ਬਣ ਚੁੱਕੀ ਹੋਈ ਸੀ। ਜਦ ਰਾਏ ਨੇ ਬਾਪ-ਬੇਟੇ ਦਾ ਇਹ ਨਵਾਂ ਬਖੇੜਾ ਸੁਣਿਆ, ਤਾਂ ਉਸ ਨੂੰ ਬੜਾ ਦੁੱਖ ਹੋਇਆ। ਸੋਚੀਂ ਪੈ ਗਿਆ ਕਿ ਕੋਈ ਅਜਿਹੀ ਬਿਧ ਬਣਾਈ ਜਾਵੇ ਕਿ ਇਹ ਘਰੋਗੀ ਝਗੜੇ ਮੁੱਕ ਜਾਣ ਅਤੇ ਗੁਰੂ ਜੀ ਨੂੰ ਆਪਣੇ ਮਨ ਦੀ ਮੌਜ ਅਨੁਸਾਰ ਜੀਵਨ ਗੁਜ਼ਾਰਨ ਦੀ ਆਜ਼ਾਦੀ ਮਿਲ ਜਾਵੇ। ਉਸ ਨੂੰ ਯਕੀਨ ਹੋ ਗਿਆ ਕਿ ਜਦ ਤੱਕ ਗੁਰੂ ਨਾਨਕ ਆਪਣੇ ਨੇਕ ਇਰਾਦਿਆਂ ਵਾਲੇ ਪਰ ਦੁਨੀਆਂਦਾਰੀ ਦੇ ਖ਼ਿਆਲਾਂ ਵਾਲੇ ਪਿਤਾ ਕੋਲ ਰਹੇਗਾ, ਕੋਈ ਨਾ ਕੋਈ ਝਗੜਾ ਨਿੱਤ ਖੜ੍ਹਾ ਹੁੰਦਾ ਰਿਹਾ ਕਰੇਗਾ, ਇਸ ਕਰਕੇ ਲੋੜ ਇਹ ਸੀ ਕਿ ਗੁਰੂ ਨਾਨਕ ਨੂੰ ਕਿਤੇ ਹੋਰ ਥਾਂ ਭੇਜਿਆ ਜਾਵੇ।

ਰਾਏ ਬੁਲਾਰ ਇਸ ਸੋਚ ਵਿੱਚ ਸੀ ਕਿ ਕੋਈ ਅਜਿਹੀ ਥਾਂ ਲੱਭੀ ਜਾਵੇ ਜਿੱਥੇ ਜਾਣ ਲਈ ਗੁਰੂ ਨਾਨਕ ਨੂੰ ਪ੍ਰੇਰਿਆ ਜਾਵੇ। ਇੰਨੇ ਨੂੰ ਇਕ ਅਜਿਹੀ ਘਟਨਾ ਹੋਈ ਜਿਸ ਤੋਂ ਇਹ ਮਸਲਾ ਹੱਲ ਕਰਨ ਦੀ ਆਸ ਹੋ ਸਕਦੀ ਸੀ।

ਉਨ੍ਹੀਂ ਦਿਨੀਂ ਅਤੇ ਅੰਗਰੇਜ਼ੀ ਰਾਜ ਕਾਇਮ ਹੋਣ ਤੱਕ ਜ਼ਮੀਨ ਦਾ ਸਰਕਾਰੀ ਮਾਮਲਾ ਜਿਨਸਾਂ ਦੇ ਰੂਪ ਵਿੱਚ ਉਗਰਾਹਿਆ ਜਾਂਦਾ ਸੀ। ਹਰੇਕ ਇਲਾਕੇ ਦਾ ਮਾਮਲਾ

ਮਿਥਣ ਵਾਸਤੇ ਆਮਿਲ ਜਾਂ ਕੂਤਕਾਰ ਨੀਅਤ ਕੀਤੇ ਜਾਂਦੇ ਸਨ। ਜਲੰਧਰ-ਦੋਆਬ ਦਾ ਹਾਕਮ ਉਸ ਸਮੇਂ ਨਵਾਬ ਦੌਲਤ ਖ਼ਾਂ ਲੋਧੀ ਸੀ ਜੋ ਦਿੱਲੀ ਦੇ ਲੋਧੀ ਪਾਤਸ਼ਾਹ ਦਾ ਰਿਸ਼ਤੇਦਾਰ ਸੀ। ਉਸ ਦੀ ਰਾਜਧਾਨੀ ਸੁਲਤਾਨਪੁਰ ਲੋਧੀ ਸੀ ਜੋ ਕਿ ਅੱਜਕੱਲ੍ਹ ਜ਼ਿਲ੍ਹਾ ਕਪੂਰਥਲਾ ਦੀ ਇਕ ਤਹਿਸੀਲ ਹੈ। ਉਸ ਦੇ ਇਕ ਆਮਿਲ, ਦੀਵਾਨ ਜੈ ਰਾਮ, ਨੂੰ ਤਲਵੰਡੀ ਰਾਇ ਭੋਇੰ ਦਾ ਮਾਮਲਾ ਮਿਥਣ ਦਾ ਕੰਮ ਸੌਂਪਿਆ ਹੋਇਆ ਸੀ। ਇਸ ਹੈਸੀਅਤ ਵਿੱਚ ਉਹ ਹਰ ਸਾਲ ਤਲਵੰਡੀ ਜਾਇਆ ਕਰਦਾ ਸੀ। ਕੁਦਰਤੀ ਗੱਲ ਸੀ ਕਿ ਰਾਏ ਬੁਲਾਰ ਦੇ ਪਟਵਾਰੀ, ਮਹਿਤਾ ਕਲਿਆਨ ਦਾਸ (ਕਾਲੂ), ਨਾਲ ਉਸ ਦਾ ਚੋਖਾ ਮੇਲ-ਜੋਲ ਹੋਇਆ ਕਰਦਾ ਸੀ। ਉਹਨਾਂ ਦੋਹਾਂ ਵਿਚਕਾਰ ਚੰਗਾ ਗੂੜ੍ਹ ਪੈਦਾ ਹੋ ਗਿਆ। ਸਮਾਂ ਪਾ ਕੇ ਰਾਏ ਬੁਲਾਰ ਦੀ ਵਿਚੋਲਗੀ ਦੁਆਰਾ, ਗੁਰੂ ਜੀ ਦੀ ਭੈਣ, ਬੇਬੇ ਨਾਨਕੀ ਦਾ ਵਿਆਹ ਦੀਵਾਨ ਜੈ ਰਾਮ ਨਾਲ ਹੀ ਹੋ ਗਿਆ।

ਆਪਣੇ ਸਾਲਾਨਾ ਦੌਰਿਆਂ ਸਮੇਂ ਦੀਵਾਨ ਜੈ ਰਾਮ ਨੂੰ ਗੁਰੂ ਨਾਨਕ ਜੀ ਨਾਲ ਮੇਲ-ਜੋਲ ਪੈਦਾ ਕਰਨ ਤੇ ਉਹਨਾਂ ਦੇ ਸ਼ੁਭ ਗੁਣਾਂ ਤੋਂ ਜਾਣੂੰ ਹੋਣ ਦਾ ਚੋਖਾ ਮੌਕਾ ਮਿਲਦਾ ਰਿਹਾ। ਜਿਹੜੀਆਂ ਘਟਨਾਵਾਂ ਉਪਰ ਦੱਸੀਆਂ ਗਈਆਂ ਹਨ, ਉਹਨਾਂ ਤੋਂ ਮਗਰੋਂ ਜਦ ਉਹ ਆਪਣੇ ਫ਼ਰਜ਼ ਦੇ ਸਬੰਧ ਵਿੱਚ ਸਾਲਾਨਾ ਦੌਰੇ 'ਤੇ ਤਲਵੰਡੀ ਗਿਆ ਤਾਂ ਉਸ ਨੇ ਆਪਣੇ ਸਹੁਰੇ ਦੀਆਂ ਗੁਰੂ ਨਾਨਕ ਬਾਬਤ ਸ਼ਿਕਾਇਤਾਂ ਸੁਣੀਆਂ ਕਿ ਕਿਸ ਤਰ੍ਹਾਂ ਉਹ ਘਰ ਉਜਾੜੂ ਨਿਕਲੇ ਸਨ ਤੇ ਨਿਤ ਦਿਹਾੜੀ ਨਵੇਂ ਤੋਂ ਨਵਾਂ ਦੁੱਖ ਦੇਂਦੇ ਸਨ। ਉਸ ਨੂੰ ਇਹ ਵੀ ਪਤਾ ਲੱਗਾ ਕਿ ਗੁਰੂ ਨਾਨਕ ਕਿਸ ਢੰਗ ਦਾ ਜੀਵਨ ਗੁਜ਼ਾਰਦੇ ਸਨ ਤੇ ਪਿੰਡ ਵਾਲਿਆਂ ਦੇ ਦਿਲਾਂ ਵਿੱਚ ਉਹਨਾਂ ਲਈ ਕਿੰਨਾ ਸਤਿਕਾਰ ਸੀ। ਜਦ ਉਹ ਰਾਏ ਬੁਲਾਰ ਨੂੰ ਮਿਲਿਆ ਤਾਂ ਉਸ ਨੇ ਉਸ ਬਦਸਲੂਕੀ ਦਾ ਹਾਲ ਦੱਸਿਆ ਜੋ ਗੁਰੂ ਨਾਨਕ ਨਾਲ ਮਹਿਤਾ ਕਾਲੂ ਨੇ ਕੀਤੀ ਸੀ। ਦੋਹਾਂ ਨੇ ਸੋਚ-ਵਿਚਾਰ ਕੇ ਇਹ ਪੱਕੀ ਪਕਾਈ ਕਿ ਦੀਵਾਨ ਜੈ ਰਾਮ ਗੁਰੂ ਨਾਨਕ ਲਈ ਕੋਈ ਨੌਕਰੀ ਸੁਲਤਾਨਪੁਰ ਲੋਧੀਂ ਦੇ ਦਰਬਾਰੇ ਲੱਭੇ ਤੇ ਉਹਨਾਂ ਨੂੰ ਆਪਣੇ ਕੋਲ ਸੱਦ ਲਵੇ। ਇਹ ਗੱਲ ਮਹਿਤਾ ਕਾਲੂ ਨੇ ਵੀ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕਰ ਲਈ। ਗੁਰੂ ਨਾਨਕ ਜੀ ਵੀ ਮੰਨ ਗਏ ਕਿ ਜਦ ਸੱਦਾ ਆਵੇਗਾ ਸੁਲਤਾਨਪੁਰ ਚਲੇ ਜਾਵਾਂਗੇ।

# ਅੰਤਕਾ

**ਸ੍ਰੀ ਨਨਕਾਣਾ ਸਾਹਿਬ ਵਿਚਲੇ ਗੁਰਦੁਆਰੇ :**

ਸ੍ਰੀ ਨਨਕਾਣਾ ਸਾਹਿਬ ਵਿੱਚ ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਹੇਠ ਲਿਖੇ ਗੁਰਦੁਆਰੇ ਹਨ :

(1) **ਜਨਮ ਅਸਥਾਨ :** ਉਹ ਅਸਥਾਨ ਜਿੱਥੇ ਗੁਰੂ ਜੀ ਨੇ ਅਵਤਾਰ ਧਾਰਿਆ। ਇਸ ਨਾਲ ਅਠਾਰਾਂ ਹਜ਼ਾਰ ਏਕੜ ਜ਼ਮੀਨ ਤੇ ਦਸ ਹਜ਼ਾਰ ਰੁਪਏ ਦੇ ਕਰੀਬ ਜਾਗੀਰ ਹੈ। ਇਸ ਦੀ ਪੂਜਾ ਦੀ ਆਮਦਨ ਵੀਹ ਹਜ਼ਾਰ ਰੁਪਏ ਸਾਲਾਨਾ ਹੋਇਆ ਕਰਦੀ ਸੀ।

(2) **ਬਾਲ-ਲੀਲ੍ਹਾ :** ਗੁਰਦੁਆਰਾ ਜਨਮ-ਅਸਥਾਨ ਤੋਂ ਦੋ ਕੁ ਸੌ ਗਜ਼ ਦੀ ਵਿੱਥ ਉੱਤੇ, ਦੱਖਣ-ਪੂਰਬ ਦਿਸ਼ਾ ਵਿੱਚ, ਉਹ ਅਸਥਾਨ ਜਿੱਥੇ ਛੋਟੀ ਉਮਰ ਵਿੱਚ ਆਪ ਖੇਡਿਆ ਕਰਦੇ ਸਨ। ਗੁਰਦੁਆਰੇ ਦੇ ਪੂਰਬ ਵੱਲ ਇਕ ਤਾਲਾਬ ਹੈ ਜੋ ਗੁਰੂ ਜੀ ਦੇ ਨਾਂ 'ਤੇ ਰਾਏ ਬੁਲਾਰ ਨੇ ਖੁਦਵਾਇਆ ਸੀ ਤੇ ਮਗਰੋਂ ਮਹਾਰਾਜਾ ਰਣਜੀਤ ਸਿੰਘ ਨੇ ਪੱਕਾ ਸੁੰਦਰ ਬਣਵਾਇਆ। ਇਸ ਗੁਰਦੁਆਰੇ ਨਾਲ 120 ਮੁਰੱਬੇ ਜ਼ਮੀਨ ਤੇ 31 ਰੁਪਏ ਸਾਲਾਨਾ ਜਗੀਰ ਹੈ।

(3) **ਤੰਬੂ ਸਾਹਿਬ :** ਗੁਰਦੁਆਰਾ ਜਨਮ ਅਸਥਾਨ ਤੋਂ ਦੋ ਕੁ ਫ਼ਰਲਾਂਗ ਦੀ ਵਿੱਥ ਉੱਤੇ ਮੁੱਖ ਸੜਕ ਉਪਰ ਉਹ ਅਸਥਾਨ ਜਿੱਥੇ ਗੁਰੂ ਜੀ ਚੂੜ੍ਹਕਾਣੇ ਤੋਂ ਸੱਚਾ ਸੌਦਾ ਕਰਨ ਮਗਰੋਂ ਵਾਪਸ ਆ ਕੇ ਪਿਤਾ ਦੇ ਕ੍ਰੋਧ ਤੋਂ ਡਰਦੇ ਇਕ ਵਣ ਹੇਠ ਲੁਕ ਬੈਠੇ ਸਨ।

(4) **ਪੱਟੀ ਸਾਹਿਬ :** ਗੁਰਦੁਆਰਾ ਬਾਲ-ਲੀਲ੍ਹਾ ਦੇ ਨੇੜੇ ਉਹ ਅਸਥਾਨ ਜਿੱਥੇ ਗੁਰੂ ਜੀ ਨੇ ਪਾਂਧੇ ਪਾਸ ਪੜ੍ਹਨ ਬੈਠਿਆਂ ਆਸਾ ਪੱਟੀ ਬਾਣੀ ਉਚਾਰੀ ਅਤੇ ਪਾਂਧੇ ਨੂੰ ਉਪਦੇਸ਼ ਦੇ ਕੇ ਆਪਣਾ ਸਿੱਖ ਬਣਾਇਆ।

(5) **ਮਾਲ ਜੀ ਸਾਹਿਬ :** ਨਨਕਾਣਾ ਸਾਹਿਬ ਮੰਡੀ ਵਿੱਚ ਉਹ ਅਸਥਾਨ ਜਿੱਥੇ ਗੁਰੂ ਜੀ ਗਾਈਆਂ, ਮੱਝੀਆਂ ਚਾਰਦੇ ਹੁੰਦੇ ਸਨ ਅਤੇ ਮਾਲ (ਵਣ ਦੇ ਬਿਰਛ) ਹੇਠ ਬਿਰਾਜਿਆ ਕਰਦੇ ਸਨ। ਇਸ ਰੁੱਖ ਦੀ ਛਾਂ ਸੂਰਜ ਢਲਣ 'ਤੇ ਵੀ ਗੁਰੂ ਜੀ ਦੇ ਮੁੱਖ ਤੋਂ ਨਹੀਂ ਹਟੀ ਸੀ ਅਤੇ ਇਸੇ ਹੇਠ ਬਿਰਾਜਿਆਂ ਉਪਰ ਹੀ ਸੱਪ ਨੇ ਛਾਇਆ ਕੀਤੀ ਸੀ। ਇਸ ਗੁਰਦੁਆਰੇ ਦੇ ਨਾਲ 180 ਮੁਰੱਬੇ ਜ਼ਮੀਨ ਤੇ 50 ਰੁਪਏ ਸਾਲਾਨਾ ਜਾਗੀਰ ਹੈ।

(6) **ਕਿਆਰਾ ਸਾਹਿਬ :** ਨਗਰ ਤੋਂ ਪੂਰਬ ਵੱਲ ਨੇੜੇ ਹੀ ਉਹ ਅਸਥਾਨ ਜਿੱਥੇ ਗੁਰੂ ਜੀ ਨੇ ਪਸ਼ੂਆਂ ਦੀ ਖਾਧੀ ਪੈਲੀ ਹਰੀ ਕੀਤੀ ਸੀ। ਇਸ ਗੁਰਦੁਆਰੇ ਨਾਲ 45 ਮੁਰੱਬੇ ਜ਼ਮੀਨ ਹੈ।

ਇਹਨਾਂ ਤੋਂ ਇਲਾਵਾ ਇਕ ਗੁਰਦੁਆਰਾ ਛੇਵੀਂ ਪਾਤਸ਼ਾਹੀ ਦਾ ਵੀ ਹੈ ਜੋ ਰੇਲਵੇ ਸਟੇਸ਼ਨ ਤੇ ਗੁਰਦੁਆਰਾ ਜਨਮ-ਅਸਥਾਨ ਦੇ ਅੱਧ-ਵਿਚਕਾਰ ਹੈ। ਕਸ਼ਮੀਰ ਤੋਂ ਮੁੜਦੇ ਹੋਏ ਸ੍ਰੀ ਗੁਰੂ ਹਰਿਗੋਬਿੰਦ ਜੀ ਇਥੇ ਇਕ ਰੁੱਖ ਹੇਠ ਬਿਰਾਜੇ ਸਨ। ਉਹ ਰੁੱਖ ਮੌਜੂਦ ਹੈ।

# ਕਾਂਡ—11
# *ਸੁਲਤਾਨਪੁਰ ਵਾਸ*

**ਰੱਬੀ ਮੋਦੀ**

ਦੀਵਾਨ ਜੈ ਰਾਮ ਨੂੰ ਛੇਤੀ ਹੀ ਆਪਣੇ ਮਨੋਰਥ ਵਿੱਚ ਸਫਲਤਾ ਪ੍ਰਾਪਤ ਹੋ ਗਈ। ਉਸ ਨੇ ਆਪਣੇ ਇਕਰਾਰ ਅਨੁਸਾਰ ਗੁਰੂ ਜੀ ਲਈ ਕੰਮ ਲੱਭ ਕੇ ਤਲਵੰਡੀ ਚਿੱਠੀ ਲਿਖੀ ਕਿ ਗੁਰੂ ਨਾਨਕ ਨੂੰ ਭੇਜ ਦਿਓ। ਆਪਣੇ ਮਾਪਿਆਂ ਤੇ ਮਿੱਤਰਾਂ ਤੋਂ ਛੁੱਟੀ ਲੈ ਕੇ ਸੰਨ 1486 ਦੇ ਆਖ਼ੀਰ ਵਿੱਚ ਆਪ ਸੁਲਤਾਨਪੁਰ ਨੂੰ ਰਵਾਨਾ ਹੋ ਗਏ।

'ਜਦ ਉਹਨਾਂ ਦੇ ਰਾਏ ਬੁਲਾਰ ਤੋਂ ਜਾਣ ਦੀ ਆਗਿਆ ਮੰਗੀ, ਤਾਂ ਉਸ ਨੇ ਉਹਨਾਂ ਨੂੰ ਪ੍ਰੀਤੀ-ਭੋਜਨ ਛਕਾਇਆ। ਫੇਰ ਰਾਏ ਬੁਲਾਰ ਨੇ ਕਿਹਾ ਕਿ ਮੈਨੂੰ ਕੋਈ ਹੁਕਮ ਕਰੋ, ਮੈਂ ਤੁਹਾਨੂੰ ਕੀ ਭੇਟਾ ਕਰਾਂ?' ਗੁਰੂ ਜੀ ਨੇ ਉੱਤਰ ਦਿੱਤਾ, 'ਮੈਂ ਤੁਹਾਨੂੰ ਇਕ ਆਗਿਆ ਕਰਦਾ ਹਾਂ ਜੇ ਤੁਸੀਂ ਇਸ 'ਤੇ ਅਮਲ ਕਰੋ। ਜਦੋਂ ਤੁਹਾਡੀ ਆਪਣੀ ਸ਼ਕਤੀ ਕੁਝ ਕਰਦੀ ਨਜ਼ਰ ਨਾ ਆਵੇ, ਤੁਸਾਂ ਹੱਥ ਜੋੜ ਕੇ ਪ੍ਰਮਾਤਮਾ ਅੱਗੇ ਅਰਦਾਸ ਕਰਿਆ ਕਰਨੀ।'

ਉਹਨਾਂ ਦੇ ਸੁਲਤਾਨਪੁਰ ਪੁੱਜਣ ਦੇ ਕੁਝ ਦਿਨ ਮਗਰੋਂ ਦੀਵਾਨ ਜੈ ਰਾਮ ਨੇ ਉਹਨਾਂ ਨੂੰ ਨਵਾਬ ਦੌਲਤ ਖ਼ਾਂ ਲੋਧੀ ਦੇ ਰੂਬਰੂ ਪੇਸ਼ ਕੀਤਾ ਅਤੇ ਕਿਹਾ ਕਿ ਇਹ ਪੜ੍ਹਿਆ-ਲਿਖਿਆ ਇਤਬਾਰੀ ਨੌਜਵਾਨ ਹੈ। ਇਸ ਗੱਭਰੂ ਦੀ ਲਿਆਕਤ, ਵਰਤਾਉ ਤੇ ਡੀਲ ਡੌਲ ਵੇਖ ਕੇ ਨਵਾਬ ਦੌਲਤ ਖ਼ਾਂ ਬੜਾ ਖ਼ੁਸ਼ ਹੋਇਆ। ਉਸ ਨੇ ਹੁਕਮ ਦਿੱਤਾ ਕਿ ਇਹਨਾਂ ਨੂੰ ਮੋਦੀਖ਼ਾਨੇ 'ਤੇ ਲਾਓ।[1]

ਨਵਾਬ ਵੱਲੋਂ ਉਹਨਾਂ ਨੂੰ ਸਿਰੋਪਾਉ ਦਿੱਤਾ ਗਿਆ ਤੇ ਰਸਦ ਅਤੇ ਤਨਖ਼ਾਹ ਮੁਕੱਰਰ ਕੀਤੀ ਗਈ। ਗੁਰੂ ਜੀ ਨੇ ਆਪਣਾ ਨਵਾਂ ਕੰਮ ਪੂਰਨ ਉਤਸ਼ਾਹ ਨਾਲ ਸ਼ੁਰੂ ਕੀਤਾ। ਇਹ

---

1. ਉਸ ਸਮੇਂ ਲੋਕਾਂ ਤੋਂ ਮਾਮਲਾ ਜਿਨਸਾਂ ਵਿੱਚ ਉਗਰਾਇਆ ਜਾਂਦਾ ਸੀ। ਜਿਹੜਾ ਅਨਾਜ ਦਾਣਾ ਇਸ ਤਰ੍ਹਾਂ ਵਸੂਲ ਹੁੰਦਾ ਸੀ, ਉਹ ਇਕ ਥਾਂ ਜਮ੍ਹਾ ਕੀਤਾ ਜਾਂਦਾ ਸੀ। ਉਸ ਥਾਂ ਨੂੰ ਮੋਦੀਖ਼ਾਨਾ ਆਖਦੇ ਸਨ। ਉਥੋਂ ਨਵਾਬ ਦੇ ਟੱਬਰ ਤੇ ਘਰੋਗੀ ਅਮਲੇ ਫੈਲੇ, ਨੌਕਰਾਂ ਚਾਕਰਾਂ, ਅਫ਼ਸਰਾਂ ਤੇ ਫ਼ੌਜ ਨੂੰ ਰਸਦ ਦਿੱਤੀ ਜਾਂਦੀ ਸੀ। ਜਿਹੜੇ ਲੋਕ ਖ਼ਰੀਦਣਾ ਚਾਹੁੰਦੇ ਸਨ ਉਹਨਾਂ ਨੂੰ ਅਨਾਜ ਮੁੱਲ ਦਿੱਤਾ ਜਾਂਦਾ ਸੀ ਅਤੇ ਪੂਰਾ-ਪੂਰਾ ਹਿਸਾਬ ਰਖਿਆ ਜਾਂਦਾ ਸੀ। ਗੁਰੂ ਨਾਨਕ ਜੀ ਨੂੰ ਇਹ ਕੰਮ ਦਿੱਤਾ ਗਿਆ। ਸੱਯਦ ਮੁਹੰਮਦ ਲਤੀਫ਼ ਦਾ ਇਹ ਕਹਿਣਾ ਠੀਕ ਨਹੀਂ ਕਿ ਗੁਰੂ ਜੀ ਨੂੰ ਉਸ ਥਾਂ ਲਾਇਆ ਗਿਆ ਜਿੱਥੋਂ ਹਰ ਇਕ ਗ਼ਰੀਬ ਮੰਗਤੇ ਨੂੰ ਦਾਨ ਭਿੱਛਿਆ ਮਿਲਦੀ ਸੀ। ਗੁਰੂ ਜੀ ਦਾ ਲੇਖਾ ਕਈ ਵਾਰ ਪੜਤਾਲਿਆ ਗਿਆ। ਜੇ ਇਥੋਂ ਦਾਨ ਹੀ ਕਰਨਾ ਸੀ, ਤਾਂ ਇਸ ਦਾ ਲੇਖਾ ਹਿਸਾਬ ਰੱਖਣ ਤੇ ਪੜਤਾਲਣ ਦੀ ਕੀ ਲੋੜ ਸੀ? ਨਾਲ ਨਵਾਬ ਪਾਸ ਵਿਰੋਧੀਆਂ ਨੇ ਸ਼ਿਕਾਇਤਾਂ ਇਹ ਕੀਤੀਆਂ ਸਨ ਕਿ ਨਵੇਂ ਮੋਦੀ ਨੇ ਮੋਦੀਖ਼ਾਨੇ ਦਾ ਮਾਲ ਗ਼ਰੀਬਾਂ ਨੂੰ ਵੰਡ ਕੇ ਲੁਟਾ ਦਿੱਤਾ ਹੈ। ਜੇ ਏਥੋਂ ਦਾਨ ਹੀ ਹੋਣਾ ਸੀ ਤਾਂ ਅਜਿਹੀ ਸ਼ਿਕਾਇਤ ਦਾ ਕੀ ਮਤਲਬ?

ਕੰਮ ਹੈ ਵੀ ਉਹਨਾਂ ਦੇ ਸੁਭਾਅ ਦੇ ਐਨ ਮੁਆਫ਼ਕ ਸੀ। ਰਸਦਾਂ ਤੋਲ-ਤੋਲ ਦੇਣੀਆ ਸਨ। ਇਸ ਵਿੱਚ ਉਹਨਾਂ ਨੂੰ ਆਪਣੇ ਆਜ਼ਾਦਾਨਾ ਦਾਨੀ ਸੁਭਾਅ ਅਨੁਸਾਰ ਵਰਤੋਂ ਕਰਨ ਦਾ ਬੜਾ ਮੌਕਾ ਮਿਲ਼ਿਆ ਕਰਦਾ ਸੀ। ਪਰ ਉਹ ਸਦਾ ਇਹ ਖ਼ਿਆਲ ਜ਼ਰੂਰ ਰਖਿਆ ਕਰਦੇ ਸਨ ਕਿ ਦਾਨ ਵਜੋਂ ਦਿੱਤਾ ਅੰਨ ਦਾਣਾ ਉਹਨਾਂ ਦੀ ਆਪਣੀ ਨੀਅਤ ਹੋਈ ਰਸਦ ਤੇ ਤਨਖ਼ਾਹ ਵਿੱਚੋਂ ਪੂਰਾ ਹੋ ਸਕੇ। ਪੂਰਾ ਜੋਖਦੇ ਸਨ, ਕਿਸੇ ਨੂੰ ਕਸਰ ਨਹੀਂ ਸਨ ਲਾਉਂਦੇ, ਹਰ ਇਕ ਨਾਲ ਪ੍ਰੇਮ ਤੇ ਆਦਰ ਨਾਲ ਵਰਤਦੇ ਸਨ। ਉਹਨਾਂ ਦੀ ਬੜੀ ਸ਼ੋਭਾ ਹੋਣ ਲੱਗ ਪਈ। ਉਹਨਾਂ ਨੇ ਆਪਣੇ ਫ਼ਰਜ਼ ਅਜਿਹੀ ਯੋਗਤਾ ਨਾਲ ਅਤੇ ਸਭ ਦੀ ਪ੍ਰਸੰਨਤਾ ਪੂਰਬਕ ਨਿਬਾਹੇ ਕਿ ਉਹਨਾਂ ਦੇ ਪਿਛਲੇ ਵਤੀਰੇ ਤੋਂ ਉਹਨਾਂ ਦੀ ਯੋਗਤਾ ਆਦਿ ਬਾਰੇ ਜਿਹੜੀ ਗ਼ਲਤ ਰਾਇ ਹੋਰਨਾਂ ਦੀ ਬਣ ਗਈ ਸੀ, ਉਹ ਦੂਰ ਹੋ ਗਈ। ਉਹਨਾਂ ਨੇ ਸਾਬਤ ਕਰ ਦਿੱਤਾ ਕਿ ਉਹ ਅਜਿਹੇ ਦੁਨੀਆਵੀ ਕੰਮ ਸੰਪੂਰਨ ਸਫਲਤਾ ਸਹਿਤ ਕਰ ਸਕਦੇ ਹਨ। ਨਵਾਬ ਨੂੰ ਵੀ ਖ਼ਬਰਾਂ ਪੁੱਜੀਆਂ ਅਤੇ ਉਹ ਬੜਾ ਖ਼ੁਸ਼ ਹੋਇਆ। ਉਸ ਨੂੰ ਆਪਣੇ ਮੋਦੀ ਉਪਰ ਪੂਰਾ-ਪੂਰਾ ਭਰੋਸਾ ਹੋ ਗਿਆ।

**ਇਕ-ਪਦਾ ਇਲਾਹੀ ਗੀਤ**

ਆਪਣੀ ਨੌਕਰੀ ਦੇ ਫ਼ਰਜ਼ ਨਿਬਾਹੁਣ ਦੇ ਨਾਲ-ਨਾਲ ਹੀ ਉਹ ਆਪਣਾ ਰੱਬੀ ਫ਼ਰਜ਼ ਵੀ ਠੀਕ ਤਰ੍ਹਾਂ ਨਿਬਾਹੁੰਦੇ ਰਹੇ। ਉਹਨਾਂ ਦਾ ਹੱਥ ਕਾਰ ਵਿੱਚ ਤੇ ਚਿੱਤ ਕਰਤਾਰ ਦੇ ਚਰਨਾਂ ਵਿੱਚ ਰੁੱਝਾ ਰਹਿੰਦਾ ਸੀ। ਸਵੇਰੇ ਪਹਿਰ ਦੇ ਤੜਕੇ ਉਠਦੇ, ਵੇਈਂ ਨਦੀ ਵਿੱਚ ਇਸ਼ਨਾਨ ਕਰਦੇ ਤੇ ਸਿਰਜਣਹਾਰ ਦੀ ਯਾਦ ਵਿੱਚ ਜੁੜ ਜਾਂਦੇ।[1] ਜਦ ਉਹ ਉਪਰ ਤਾਰਿਆਂ ਨਾਲ ਜੜੇ ਆਕਾਸ਼ ਵੱਲ ਵੇਖਦੇ ਤੇ ਇਸ ਸੁੰਦਰ ਨਜ਼ਾਰੇ ਦਾ ਪ੍ਰਤਿਬਿੰਬ ਵੇਈਂ ਦੇ ਹੌਲੀ-ਹੌਲੀ ਵਗ ਰਹੇ ਜਲ ਵਿੱਚ ਤੱਕਦੇ, ਤਾਂ ਚਾਰ ਚੁਫੇਰੇ ਕੁਦਰਤ ਨੂੰ ਸ਼ਾਂਤੀ ਦਾ ਜਾਮਾ ਪਹਿਨੇ ਦੇਖਦੇ। ਜਦ ਨਦੀ ਤੋਂ ਹੋ ਕੇ ਆਈ ਠੰਢੀ ਤੇ ਧੀਮੀ ਹਵਾ ਆਪ ਦੇ ਭਗਤੀ ਵਿੱਚ ਰੁੱਝੇ ਹੋਏ ਸਰੀਰ ਨੂੰ ਪੱਖਾ ਝੱਲਦੀ ਤਾਂ ਆਪ ਦੇ ਹਿਰਦੇ ਵਿੱਚ ਇਲਾਹੀ ਸ਼ਾਂਤੀ ਤੇ ਟਿਕਾਉ ਦਾ ਵਾਸ ਆ ਹੁੰਦਾ, ਸਾਰੇ ਤਨ, ਮਨ ਵਿਚ ਦੀ ਸ਼ਾਂਤੀ-ਭਰੇ ਚਾਉ ਤੇ ਅਨੰਦ ਦੀ ਲਹਿਰ ਵਹਿ ਤੁਰਦੀ। ਆਪ ਦੀ ਆਤਮਾ ਵੱਧ ਕੇ, ਵਿਸਥਾਰ ਵਿੱਚ ਆ ਕੇ, ਸਾਰੇ ਸੰਸਾਰ ਨੂੰ ਆਪਣੀ ਪਿਆਰ ਭਰੀ ਜੱਫੀ, ਪ੍ਰੇਮ-ਗਲਵੱਕੜੀ ਵਿੱਚ ਲੈ ਲੈਂਦੀ। ਜੋ ਕੁਝ ਆਪ ਵੇਖਦੇ ਤੇ ਮਹਿਸੂਸ ਕਰਦੇ, ਉਸ ਤੋਂ ਮੋਹਿਤ ਹੋ ਕੇ ਆਪ ਵਿਸਮਾਦ ਦੇ ਘਰ ਚਲੇ ਜਾਂਦੇ। ਇਸ ਤਰ੍ਹਾਂ ਚੁੱਪ ਕੀਤਿਆਂ, ਭਗਤੀ ਵਿੱਚ ਗੌਤਿਆਂ, ਉਹ ਕਿੰਨਾ-ਕਿੰਨਾ ਚਿਰ ਬੈਠੇ ਰਹਿੰਦੇ। ਫਿਰ ਜਿਹੜਾ ਰੱਬੀ ਅਨੰਦ ਆਪ ਦੇ ਹਿਰਦੇ ਨੂੰ ਭਰਪੂਰ ਕਰ ਰਿਹਾ ਹੁੰਦਾ ਸੀ, ਉਹ ਰੱਬੀ ਨਾਦ ਦੀ ਸ਼ਕਲ ਵਿੱਚ ਵਹਿ ਤੁਰਦਾ। ਆਪ ਸਿਰਜਣਹਾਰ ਦੀ ਉਸਤਤ ਵਿੱਚ ਇਲਾਹੀ ਗੀਤਾਂ ਦਾ ਕੀਰਤਨ ਕਰਦੇ। ਇਹ ਕੁਝ ਸੂਰਜ ਦੇ ਚੜ੍ਹਾਉ ਤੱਕ ਹੁੰਦਾ ਰਹਿੰਦਾ। ਫੇਰ ਆਪ ਆਪਣੇ ਦੁਨਿਆਵੀ ਫ਼ਰਜ਼ ਵੱਲ ਮੁੜ ਪੈਂਦੇ। ਇਹ ਜਗਤ ਦੀ ਕਾਰ ਕਰਦਿਆਂ, ਰਸਦ ਤੋਲਦਿਆਂ, ਆਪ ਦਾ ਮਨ ਕਰਤਾਰ ਦੇ ਚਰਨਾਂ ਵਿੱਚ ਜੁੜਿਆ ਰਹਿੰਦਾ। ਲਿਖਿਆ ਹੈ ਕਿ ਰਸਦ

---

1. ਵੇਈਂ ਨਦੀ ਦੇ ਕੰਢੇ ਜਿਸ ਬੇਰੀ ਹੇਠ ਆਪ ਇਸ਼ਨਾਨ ਕਰਨ ਵੇਲੇ ਕੱਪੜੇ ਲਾਹ ਕੇ ਰਖਿਆ ਕਰਦੇ ਸਨ, ਤੇ ਫੇਰ ਪਾਠ ਜਾਪ ਲਈ ਬੈਠਦੇ ਸਨ, ਉਹ ਅੱਜ ਤਾਈਂ ਮੌਜੂਦ ਹੈ। ਉਸ ਥਾਂ 'ਬੇਰ ਸਾਹਿਬ' ਨਾਂ ਦਾ ਸੁੰਦਰ ਗੁਰਦੁਆਰਾ ਹੈ।

ਤੋਲਦਿਆਂ-ਤੋਲਦਿਆਂ ਜਦ ਆਪ ਬਾਰਾਂ ਧਾਰਨਾਂ ਤੋਲ ਚੁੱਕਦੇ ਤੇ ਅਗਲੀ ਧਾਰਨ ਜੋਖਣ ਲੱਗਦੇ; ਜਿਸ ਨੂੰ ਸਰਕਾਰੀ ਬੋਲੀ ਵਿੱਚ 'ਤੇਰਾ' ਆਖਦੇ ਸਨ, ਤਾਂ ਆਪ ਦੇ ਚਿਹਰੇ ਉਪਰ ਇਕ ਖ਼ੁਮਾਰੀ ਜਿਹੀ ਛਾਂ ਜਾਂਦੀ, ਬਿਰਤੀ ਜੁੜ ਜਾਂਦੀ, ਹੱਥ ਰੁਕ ਜਾਂਦੇ ਅਤੇ ਆਪ ਕਿੰਨਾ ਚਿਰ 'ਤੇਰਾ ਹਾਂ ਤੇਰਾ, ਤੇਰਾ' ਮੁਖੋਂ ਉਚਾਰੀ ਜਾਂਦੇ। ਜੇ ਦਾਣੇ ਲੈ ਰਿਹਾ ਆਦਮੀ ਕੋਈ ਗ਼ਰੀਬ ਗਾਹਕ ਹੁੰਦਾ ਤਾਂ ਆਪ ਧਾਰਨਾ ਜੋਖੀ ਜਾਂਦੇ ਤੇ ਹਰ ਵਾਰ 'ਤੇਰਾ ਹਾਂ ਤੇਰਾ, ਤੇਰਾ' ਕਹੀ ਜਾਂਦੇ। ਉਹ ਆਦਮੀ ਕਿੰਨੇ ਵਡਭਾਗੇ ਸਨ ਜਿਨ੍ਹਾਂ ਨੂੰ ਤਨ ਲਈ ਖ਼ੁਰਾਕ ਲੈਣ ਆਇਆਂ ਨੂੰ ਇਸ ਤਰ੍ਹਾਂ ਅਣਮੰਗੀ ਆਤਮਿਕ ਖ਼ੁਰਾਕ ਵੀ ਮਿਲ ਜਾਂਦੀ ਸੀ। 'ਤੇਰਾ ਹਾਂ ਤੇਰਾ, ਤੇਰਾ' ਦਾ ਇਹ ਗੀਤ ਸੁਣ ਕੇ ਸਾਰੇ ਜਣੇ ਮੋਹਿਤ ਹੋ ਜਾਂਦੇ। ਜਿੰਨਾ ਚਿਰ ਉਹ ਇਹ ਗੀਤ ਅਲਾਪਦੇ ਰਹਿੰਦੇ, ਰਸਦਾਂ ਲੈਣ ਆਏ ਗਾਹਕ ਤੇ ਅਹਿਲਕਾਰ ਸਭ ਚੁੱਪ ਕੀਤੇ, ਜਾਦੂ ਵਿੱਚ ਜਕੜੇ, ਸੁਣੀ ਜਾਂਦੇ। ਦਿਨ ਦੀ ਕਾਰ ਮੁਕਾ ਕੇ ਆਪ ਸ਼ਾਮੀਂ, ਫਿਰ ਜੰਗਲ ਵਿੱਚ ਚਲੇ ਜਾਂਦੇ ਤੇ ਪਿਤਾ ਪ੍ਰਮਾਤਮਾ ਦੇ ਜੱਸ, ਕੀਰਤਨ, ਧਿਆਨ, ਮਗਨਤਾ ਵਿੱਚ ਜੁੜੇ ਰਹਿੰਦੇ। ਸਾਧੂਆਂ, ਫ਼ਕੀਰਾਂ ਨਾਲ ਆਪ ਦਾ ਪ੍ਰੇਮ ਓਹੋ ਜਿਹਾ ਹੀ ਬਣਿਆ ਰਿਹਾ ਜੈਸਾ ਅੱਗੇ ਸਦਾ ਰਿਹਾ ਸੀ। ਜਿੰਨੇ ਤਿਆਗੀ ਸੰਤ ਮਹਾਤਮਾ ਨਗਰੀ ਵਿੱਚ ਆਉਂਦੇ; ਆਪ ਉਹਨਾਂ ਨੂੰ ਭੋਜਨ ਛਕਾਉਂਦੇ, ਉਹਨਾਂ ਨਾਲ ਬਚਨ ਬਿਲਾਸ ਕਰਦੇ ਤੇ ਅਨੰਦ ਪ੍ਰਾਪਤ ਕਰਦੇ।

**ਵਿਆਹ ਦੀ ਤਜਵੀਜ਼**

ਇਸ ਤਰ੍ਹਾਂ ਖੁੱਲ੍ਹੇ-ਦਿਲ ਨਾਲ ਦਾਨ ਕਰਨ ਕਰਕੇ ਗ਼ਰੀਬ ਲੋੜਵੰਦ ਆਪ ਦੇ ਜੱਸ ਕਰਨ ਲੱਗ ਪਏ। ਪਰ ਆਪ ਦੀ ਭੈਣ ਤੇ ਭਣਵੀਏ ਨੂੰ ਇਸ ਤੋਂ ਚਿੰਤਾ ਹੋਈ, ਕਿਉਂਕਿ ਆਪ ਸਾਰੀ ਕਮਾਈ ਖ਼ਰਚ ਕਰ ਛੱਡਦੇ ਸਨ ਤੇ ਬਚਾਉਂਦੇ ਕੁਝ ਨਹੀਂ ਸਨ। ਉਹ ਕਹਿਣ ਕਿ ਜਦ ਪਿਤਾ ਜੀ ਨੂੰ ਪਤਾ ਲੱਗਾ ਕਿ ਨਾਨਕ ਜੀ ਜੋ ਖੱਟਦੇ ਹਨ ਉਹ ਗ਼ਰੀਬਾਂ-ਗ਼ੁਰਬਿਆਂ ਨੂੰ ਵਰਤਾ ਛੱਡਦੇ ਹਨ, ਤਾਂ ਉਹ ਦੁੱਖੀ ਹੋਣਗੇ। ਉਹਨਾਂ ਨੇ ਸੋਚਿਆ ਕਿ ਕੋਈ ਅਜਿਹੀ ਬਿਧ ਬਣਾਈ ਜਾਵੇ ਜਿਸ ਕਰਕੇ ਉਹ ਆਪਣੀ ਖੱਟੀ ਨੂੰ ਕੁਝ ਸੰਕੋਚ ਕੇ ਵਰਤਣ ਲੱਗ ਪੈਣ। ਉਹਨਾਂ ਦਾ ਵਿਆਹ ਕਰਨ ਦੀ ਸਲਾਹ ਬਣਾ ਲਈਓ ਨੇ। ਉਹਨਾਂ ਨੂੰ ਫ਼ਿਕਰ ਸੀ ਕਿ ਜੋ ਧਾਰਮਿਕ ਉਤਸ਼ਾਹ ਆਪ ਦੇ ਦਿਲ ਵਿੱਚ ਭਰਪੂਰ ਹੈ, ਉਹ ਕਿਤੇ ਇੰਨਾ ਪ੍ਰਬਲ ਨਾ ਹੋ ਜਾਵੇ ਕਿ ਆਪ ਘਰ-ਬਾਰ ਛੱਡ ਕੇ ਤਿਆਗ ਧਾਰ ਲੈਣ। ਇਸ ਲਈ ਉਹਨਾਂ ਨੇ ਆਪ ਦੇ ਗਲ੍ਹ ਗ੍ਰਿਹਸਤ ਦੀ ਪੰਜਾਲੀ ਪਾਉਣੀ ਚਾਹੀ। ਉਹਨਾਂ ਨੂੰ ਯਕੀਨ ਸੀ ਕਿ ਸੰਤਾਂ, ਸਾਧੂਆਂ ਦੀ ਸੰਗਤ ਕਰਕੇ ਜੋ ਉਦਾਸੀ ਤੇ ਉਪ੍ਰਾਮਤਾ ਆਪ ਦੇ ਹਿਰਦੇ ਵਿੱਚ ਪੈਦਾ ਹੋ ਗਈ ਸੀ, ਉਸ ਨੂੰ ਇਸਤਰੀ-ਪਿਆਰ ਦੂਰ ਕਰ ਦੇਵੇਗਾ। ਉਹਨਾਂ ਨੇ ਖ਼ਿਆਲ ਕੀਤਾ ਕਿ ਜਿਹੜਾ ਪ੍ਰੇਮ ਪਿਆਰ ਉਹ ਹੁਣ ਤੱਕ ਹੋਰਨਾਂ ਉਪਰ ਵਰਸਾਉਂਦੇ ਰਹੇ ਹਨ, ਉਹ ਸਾਰਾ ਇਸਤਰੀ ਤੇ ਬਾਲ ਬੱਚਿਆਂ ਵੱਲ ਮੁੜ ਪਵੇਗਾ। ਉਹਨਾਂ ਦੀ ਖ਼ਾਤਰ ਉਹ ਆਮਦਨੀ ਵਿੱਚੋਂ ਕੁਝ ਬਚਾਇਆ ਕਰਨਗੇ ਤੇ ਇਸ ਤਰ੍ਹਾਂ ਸਿਆਣੇ ਗ੍ਰਹਿਸਤੀ ਬਣ ਜਾਣਗੇ। ਉਹਨਾਂ ਨੂੰ ਪਤਾ ਸੀ ਕਿ ਜਦ ਮਹਿਤਾ ਕਾਲੂ ਜੀ ਆਪਣੇ ਪੁੱਤਰ ਵਿੱਚ ਅਜਿਹੀ ਤਬਦੀਲੀ ਹੋਈ ਦੀ ਖ਼ਬਰ ਸੁਣਨਗੇ ਤਾਂ ਉਹ ਬੜੇ ਖ਼ੁਸ਼ ਹੋਣਗੇ।

ਆਪ ਨਾਲ ਪਿਆਰ ਕਰਨ ਵਾਲੇ ਸੰਬੰਧੀ ਇਸ ਤਰ੍ਹਾਂ ਆਪ ਨੂੰ ਉਸ ਆਤਮਾ ਦੇ ਜੀਵਨ ਤੋਂ ਹੋੜਨਾ ਮੋੜਨਾ ਚਾਹੁੰਦੇ ਸਨ ਜਿਸ ਦੀ ਜਾਚ ਉਹ ਸਾਰੀ ਦੁਨੀਆਂ ਨੂੰ

ਸਿਖਾਉਣ ਆਏ ਸਨ; ਜਿਸ ਪਿਆਰ ਨੇ ਸਾਰੇ ਸੰਸਾਰ ਨੂੰ ਆਪਣੀ ਗਲਵੱਕੜੀ ਵਿੱਚ ਲੈਣਾ ਸੀ ਜੋ ਸਾਰੀ ਜਗਤ-ਰਚਨਾ ਲਈ ਸੀ, ਉਸ ਨੂੰ ਇਹ ਭੋਲੇ ਲੋਕ ਟੱਬਰ ਦੀ ਹੱਦ ਵਿੱਚ ਕੈਦ ਕਰਨਾ ਚਾਹੁੰਦੇ ਸਨ; ਜਿਸ ਆਤਮਾ ਨੇ ਲੱਖਾਂ ਜਗਿਆਸੂਆਂ ਦੇ ਗਲ੍ਹਾਂ ਉਦਾਲਿਓਂ ਜ਼ੰਜੀਰਾਂ ਕੱਟਣੀਆਂ ਸਨ, ਉਸ ਨੂੰ ਟੱਬਰਦਾਰੀ ਦੇ ਮੋਹ-ਜਾਲ ਵਿੱਚ ਫਸਾਉਣਾ ਚਾਹੁੰਦੇ ਸਨ; ਜਿਹੜੀ ਆਤਮਾ ਪੰਛੀਆਂ ਵਾਂਗ ਆਕਾਸ਼ ਵਿੱਚ ਉਡਾਰੀਆਂ ਲਾਉਣ ਤੇ ਸਮਾਧੀ ਦੇ ਸਮੁੰਦਰ ਵਿੱਚ ਚੁੱਭੀਆਂ ਮਾਰਨ ਗਿੱਝੀ ਹੋਈ ਸੀ, ਉਸ ਨੂੰ ਉਹ ਸੰਗਲ ਮਾਰਨਾ ਚਾਹੁੰਦੇ ਸਨ; ਜਿਸ ਇਲਾਹੀ ਜੋਤ ਦੇ ਤੇਜ ਪ੍ਰਕਾਸ਼ ਨੇ ਸਾਰੇ ਜਗਤ ਵਿੱਚ ਚਾਨਣ ਕਰਨਾ ਸੀ, ਉਸ ਨੂੰ ਉਹ ਟੋਕਰੇ ਹੇਠ ਲੁਕਾਉਣਾ ਚਾਹੁੰਦੇ ਸਨ। ਉਹਨਾਂ ਦੇ ਯਤਨ ਹਵਾ ਨੂੰ ਮੁੱਠ ਵਿੱਚ ਫੜਨ ਤੇ ਸਮੁੰਦਰ ਦੀਆਂ ਲਹਿਰਾਂ ਨੂੰ ਬਹਿ ਜਾਣ ਲਈ ਹੁਕਮ ਦੇਣ ਦੇ ਬਰਾਬਰ ਸਨ। ਇਲਾਹੀ ਸੱਦੜੇ ਤੋਂ ਕੰਨੀ ਕਤਰਾਉਣ, ਇਸ ਨੂੰ ਰੋਕਣ ਜਾਂ ਟਾਲਣ ਦੀ ਸ਼ਕਤੀ ਤਾਂ ਗੁਰੂ ਨਾਨਕ ਜੀ ਵਿੱਚ ਵੀ ਨਹੀਂ ਸੀ। ਜਦ ਇਹ ਸੱਦੜਾ ਆਉਂਦਾ ਸੀ ਤਾਂ ਉਹ ਹੋਰ ਹੀ ਹੋ ਜਾਂਦੇ ਸਨ, ਆਪਾ ਵਿਸਰ ਜਾਂਦੇ ਸਨ। ਸੱਚ ਤਾਂ ਇਹ ਹੈ ਕਿ ਉਹ ਸਦਾ ਸਿਰਜਣਹਾਰ ਦੀ ਗੋਦ ਵਿੱਚ ਰਹਿੰਦੇ ਸਨ, ਜਿਸ ਤਰ੍ਹਾਂ ਮੱਛੀ ਜਲ ਵਿੱਚ ਰਹਿੰਦੀ ਹੈ। ਆਪ ਦੇ ਕਥਨ ਅਨੁਸਾਰ ਆਪ ਸਾਈਂ ਦੇ ਸੱਚੇ ਨਾਮ ਵਿੱਚ ਮਗਨ ਸਨ, ਉਸ ਵਿੱਚ ਹੀ ਆਪ ਦਾ ਹਰ ਘੜੀ ਜੀਵਨ ਤੇ ਜੀਵਨ ਦਾ ਕਾਰ-ਵਿਹਾਰ ਹੁੰਦਾ ਸੀ। ਉਸ ਦੇ ਰੰਗ ਵਿੱਚ ਉਹ ਕਦੇ ਹੱਸਦੇ ਸਨ, ਕਦੇ ਅੱਥਰੂਆਂ ਦੀ ਝੜੀ ਲਾ ਦੇਂਦੇ ਸਨ ਤੇ ਕਦੇ ਚੁੱਪ ਵੱਟ ਕੇ ਬਹਿ ਜਾਂਦੇ ਸਨ। ਆਪਣੇ ਸੱਚੇ ਸਾਈਂ ਤੋਂ ਬਿਨਾਂ ਉਹਨਾਂ ਨੂੰ ਕਿਸੇ ਹੋਰ ਦੀ ਪ੍ਰਵਾਹ ਨਹੀਂ ਸੀ। ਉਸ ਦੇ ਦਰ ਤੋਂ ਹੀ ਉਹ ਸਰੀਰ ਤੇ ਆਤਮਾ ਲਈ ਖ਼ਰਚ ਖ਼ੁਰਾਕ ਮੰਗਦੇ ਸਨ ਅਤੇ ਜਦ ਉਹ ਦੇਂਦਾ ਸੀ, ਉਦੋਂ ਉਹ ਛਕਦੇ ਸਨ।[1] ਇਹ ਰੂਹਾਨੀ ਖ਼ਜ਼ਾਨਾ ਉਹ ਕੇਵਲ ਆਪਣੇ ਲਈ ਹੀ ਨਹੀਂ, ਸਗੋਂ ਸਭ ਜਗਤ ਦੀ ਰੂਹਾਨੀ ਭੁੱਖ ਤੇ ਗ਼ਰੀਬੀ ਦੂਰ ਕਰਨ ਦੀ ਖ਼ਾਤਰ ਜਮ੍ਹਾ ਕਰ ਰਹੇ ਸਨ।

### ਵਿਆਹ

ਪਰ ਜਿਹੜਾ ਪੰਥ ਜਾਂ ਗਾਡੀ ਰਾਹ ਗੁਰੂ ਨਾਨਕ ਦੇਵ ਜੀ ਨੇ ਕਾਇਮ ਕਰਨਾ ਸੀ, ਉਹ ਹੋਰਨਾਂ ਨਾਲੋਂ ਉਚੇਰਾ ਤੇ ਹੋਰਵਾਂ ਹੋਣਾ ਸੀ। ਉਹਨਾਂ ਨੇ ਦੱਸਣਾ ਸੀ ਕਿ ਕਿਸ ਤਰ੍ਹਾਂ ਟੱਬਰਦਾਰੀ ਦੇ ਸਾਰੇ ਫ਼ਰਜ਼ ਠੀਕ ਨਿਬਾਹੁੰਦਾ ਹੋਇਆ ਵੀ ਇਨਸਾਨ ਅਸਲੀ ਤੇ ਸੱਚਾ ਧਾਰਮਿਕ ਮਨੁੱਖ ਬਣ ਸਕਦਾ ਹੈ। ਅਠਾਰ੍ਹਾਂ ਵਰ੍ਹੇ ਦੀ ਉਮਰ ਵਿੱਚ, ਅਰਥਾਤ 24 ਜੇਠ, ਸੰਮਤ 1544 ਨੂੰ, ਉਹਨਾਂ ਦੀ ਸ਼ਾਦੀ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਦੇ ਵਸਨੀਕ ਅਤੇ ਪੱਖੋਂ ਕੇ ਰੰਧਾਵਾ ਦੇ ਪਟਵਾਰੀ, ਬਾਬਾ ਮੂਲ ਚੰਦ, ਚੋਣੇ ਖੱਤਰੀ ਦੀ ਸਪੁੱਤਰੀ (ਮਾਤਾ) ਸੁਲੱਖਣੀ ਨਾਲ ਬਟਾਲੇ ਵਿੱਚ ਹੋਈ। ਪਰ ਵਿਆਹ ਉਹਨਾਂ ਦੇ ਦਿਲ ਤੇ ਦਿਮਾਗ਼ ਨੂੰ ਉਸ ਮਹਾਨ ਕਾਰਜ ਵੱਲੋਂ ਰੱਤੀ ਭਰ ਵੀ ਨਾ ਮੋੜ ਸਕਿਆ ਜਿਸ ਨੂੰ ਆਰੰਭ ਕੇ ਸੰਪੂਰਨ ਕਰਨ

---

1. ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ॥
 ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥
 ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥
 ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ॥ (ਆਸਾ ਦੀ ਵਾਰ, 20, 2)

ਲਈ ਉਹ ਜਗਤ ਵਿੱਚ ਆਏ ਸਨ। ਉਹਨਾਂ ਨੇ ਚੰਗੇ ਤੇ ਦਿਆਲ-ਚਿਤ ਪਤੀ ਹੋਣ ਦੇ ਫ਼ਰਜ਼ ਨੂੰ ਠੀਕ ਤਰ੍ਹਾਂ ਨਿਬਾਹਿਆ; ਪਰ ਉਹਨਾਂ ਫ਼ਰਜ਼ਾਂ ਵਿੱਚ ਉਹ ਅਜਿਹੇ ਗ਼ਲਤਾਨ ਕਦੇ ਨਾ ਹੋਏ ਕਿ ਉਹਨਾਂ ਦੇ ਆਤਮਿਕ ਜੀਵਨ ਵਿੱਚ ਕਿਸੇ ਕਿਸਮ ਦਾ ਅਟਕਾਅ ਪੈ ਸਕਦਾ।

**ਮਰਦਾਨੇ ਨੂੰ ਤੋਹਫ਼ਾ**

ਉਹਨਾਂ ਦੇ ਮਾਪੇ ਉਹਨਾਂ ਨੂੰ ਮਿਲਣ ਆਏ। ਮਾਪਿਆਂ ਨੂੰ ਇਹ ਸੁਣ ਕੇ ਬੜੀ ਖ਼ੁਸ਼ੀ ਹੋਈ ਕਿ ਸਾਡਾ ਪੁੱਤਰ ਆਪਣੀ ਨੌਕਰੀ ਦੇ ਫ਼ਰਜ਼ਾਂ ਨੂੰ ਅਜਿਹੇ ਚੰਗੇ ਢੰਗ ਨਾਲ ਪੂਰਾ ਕਰਦਾ ਹੈ ਕਿ ਨਵਾਬ ਦੀ ਪ੍ਰਸੰਸਾ ਤੇ ਲੋਕਾਂ ਵਿੱਚ ਸ਼ੋਭਾ ਪ੍ਰਾਪਤ ਕਰ ਚੁੱਕਿਆ ਹੈ ਤੇ ਚੰਗਾ ਰਿਜ਼ਕ ਕਮਾ ਰਿਹਾ ਹੈ। ਆਸ ਹੋਈਓ ਨੇ ਕਿ ਬੇਟਾ ਜਲਦੀ ਹੀ ਧਨਾਢ ਪੁਰਸ਼ ਬਣ ਜਾਵੇਗਾ, ਸਾਧੂਆਂ ਫ਼ਕੀਰਾਂ ਦੀ ਸੰਗਤ ਛੱਡ ਦੇਵੇਗਾ ਅਤੇ ਮਨ ਦੀਆਂ ਸਾਰੀਆਂ ਰੁਚੀਆਂ, ਸਾਰਾ ਪਿਆਰ ਆਪਣੇ ਟੱਬਰ ਦੇ ਹਵਾਲੇ ਕਰ ਦੇਵੇਗਾ। ਗੁਰੂ ਨਾਨਕ ਜੀ ਦੇ ਮਿੱਤਰ ਵੀ ਤਲਵੰਡੀਓਂ ਮਿਲਣ ਲਈ ਆਏ। ਸਭ ਤੋਂ ਪਹਿਲਾਂ ਮਰਦਾਨਾ ਡੂੰਮ (ਮਿਰਾਸੀ) ਆਇਆ। ਉਸ ਨੇ ਜਦ ਗੁਰੂ ਜੀ ਪਾਸੋਂ ਵਿਆਹ ਦੀ ਖ਼ੁਸ਼ੀ ਵਿੱਚ ਕੋਈ ਤੋਹਫ਼ਾ ਮੰਗਿਆ, ਤਾਂ ਗੁਰੂ ਜੀ ਨੇ ਉਸ ਨੂੰ ਰਬਾਬ ਦਿੱਤੀ।[1] ਕੁਝ ਤਾਂ ਉਸ ਦੇ ਆਪਣੇ ਅੰਦਰੋਂ ਉਗਮੀ ਕੀਰਤਨ ਕਰਨ ਦੀ ਕਾਬਲੀਅਤ ਕਰਕੇ, ਪਰ ਬਹੁਤ ਕਰਕੇ ਗੁਰੂ ਜੀ ਦੀ ਮਿਹਰ ਦਾ ਸਦਕਾ, ਮਰਦਾਨਾ ਅੱਵਲ ਦਰਜੇ ਦਾ ਰਬਾਬੀ ਤੇ ਕੀਰਤਨੀਆ ਬਣ ਗਿਆ। ਜਦ ਗੁਰੂ ਜੀ ਮਿੱਠੀ ਸੁੰਦਰ ਅਵਾਜ਼ ਦੁਆਰਾ ਆਪਣੇ ਰੱਬੀ ਕਲਾਮ ਦਾ ਗਾਇਨ ਕੀਤਾ ਕਰਦੇ ਸਨ, ਤਦ ਮਰਦਾਨਾ ਨਾਲ ਰਬਾਬ ਵਜਾਇਆ ਕਰਦਾ ਸੀ, ਅਤੇ ਜਦ ਗੁਰੂ ਜੀ ਵਾਹਿਗੁਰੂ ਦਾ ਧਿਆਨ ਧਾਰ ਕੇ ਬੈਠ ਜਾਂਦੇ ਸਨ ਤਾਂ ਮਰਦਾਨਾ ਆਪਣੇ ਤੇਜ਼ ਹਾਫ਼ਜ਼ੇ ਵਿੱਚ ਇਸਥਿਤ ਕੀਤੇ ਗਏ ਗੁਰ-ਸ਼ਬਦਾਂ ਦਾ ਕੀਰਤਨ ਕਰਿਆ ਕਰਦਾ ਸੀ।

ਹੋਰ ਵੀ ਕਈ ਸੱਜਣ ਆਏ। ਬਾਕਾਇਦਾ ਸਤਿਸੰਗ ਜੁੜਨ ਲੱਗ ਪਿਆ। ਗੁਰੂ ਦਾ ਲੰਗਰ ਸਭ ਲਈ ਖੁੱਲ੍ਹਾ ਸੀ। ਇਸ ਵਿੱਚ ਰਸਦ ਉਹਨਾਂ ਨੂੰ ਸਰਕਾਰੋਂ ਮਿਲਦੀ ਰਸਦ ਤੇ ਤਲਬ ਵਿੱਚੋਂ ਆਉਂਦੀ ਸੀ। ਮਾਇਆ ਜੋੜਨ ਦਾ ਉਹਨਾਂ ਨੂੰ ਰੱਤੀ ਭਰ ਖ਼ਿਆਲ ਨਹੀਂ ਸੀ। ਜੋ ਕੁਝ ਮਿਲਦਾ ਸੀ, ਉਸ ਵਿੱਚੋਂ ਟੱਬਰ ਦੀਆਂ ਲੋੜਾਂ ਜੋਗਾ ਕੱਢ ਕੇ ਬਾਕੀ ਸਭ ਵੰਡ ਛੱਡਦੇ ਸਨ। ਜਿਹੜੇ ਲੋਕ ਉਹਨਾਂ ਦੀ ਖ਼ਾਤਰ ਤਲਵੰਡੀ ਛੱਡ ਕੇ ਸੁਲਤਾਨਪੁਰ ਆ ਟਿਕੇ ਸਨ, ਉਹਨਾਂ ਵਿੱਚੋਂ ਕਈਆਂ ਨੂੰ ਗੁਰੂ ਜੀ ਨੇ ਇਥੇ ਯੋਗ ਰੁਜ਼ਗਾਰ ਲੱਭ ਦਿੱਤਾ। ਵਿਹਲੇ ਬਹਿ ਕੇ ਹੋਰਨਾਂ ਦੇ ਸਿਰ ਭਾਰ ਬਣ ਕੇ ਰਹਿਣਾ ਗੁਰੂ ਜੀ ਨੂੰ ਚੰਗਾ ਜੁ ਨਹੀਂ ਸੀ ਲੱਗਦਾ। ਇਹ ਸਾਰੇ ਜਣੇ ਗੁਰੂ ਜੀ ਦੇ ਸਿੱਖ, ਅਰਥਾਤ 'ਚੇਲੇ', ਸਨ। ਉਹਨਾਂ ਸਾਰਿਆਂ ਦੇ ਮਨਾਂ ਵਿੱਚ ਗੁਰੂ ਜੀ ਲਈ ਡੂੰਘਾ ਪਿਆਰ ਤੇ ਸਤਿਕਾਰ ਸੀ। ਹਰ ਰੋਜ਼ ਸ਼ਾਮ ਨੂੰ ਸਾਰੇ ਜਣੇ ਇਕ ਥਾਂ ਇਕੱਤਰ ਹੁੰਦੇ, ਹੋਰ ਵੀ ਪ੍ਰੇਮੀ ਆ ਜੁੜਦੇ ਅਤੇ ਗੁਰੂ ਜੀ ਦੇ ਸ਼ਬਦਾਂ ਦਾ ਕੀਰਤਨ ਅਤੇ ਉਹਨਾਂ ਦਾ ਰੱਬੀ ਉਪਦੇਸ਼ ਸੁਣ ਕੇ ਨਿਹਾਲ ਹੁੰਦੇ। ਉਹਨਾਂ ਸਾਰਿਆਂ ਵਿੱਚੋਂ ਭਾਈ ਮਨਸੁਖ

---

1. ਰਬਾਬ ਜਾਂ ਛੇ-ਤਾਰੀ ਸਾਰੰਗੀ ਗੁਰੂ ਜੀ ਦੀ ਆਪਣੀ ਕਾਢ ਸੀ। ਵੇਖੋ 'ਸਰਮਾਇਆ-ਇ-ਇਸ਼ਰਤ', ਕ੍ਰਿਤ ਸਾਦਿਕ ਅਲੀ ਖ਼ਾਂ।

ਆਪਣੀ ਪ੍ਰੇਮਾ-ਭਗਤੀ ਦੇ ਕਾਰਨ ਸਭ ਤੋਂ ਉੱਘੇ ਤੇ ਪਿਆਰੇ ਸਨ। ਇਹਨਾਂ ਨੂੰ ਹੁਣ ਤੱਕ ਬੜੇ ਪ੍ਰੇਮ ਤੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ। ਭਾਈ ਮਨਸੁਖ ਪਹਿਲਾ ਸਿੱਖ ਸੀ ਜਿਸ ਨੇ ਗੁਰੂ ਜੀ ਦੇ ਉਚਾਰੇ ਹੋਏ ਸ਼ਬਦਾਂ ਨੂੰ ਲਿਖਤ ਵਿੱਚ ਲਿਆਂਦਾ। ਸੰਗਲਾਦੀਪ ਵਿੱਚ ਇਸੇ ਭਾਈ ਮਨਸੁਖ ਦੀ ਰਾਹੀਂ ਰਾਜਾ ਸ਼ਿਵਨਾਭ ਦਾ ਜੀਵਨ ਬਦਲਿਆ ਅਤੇ ਉਹ ਗੁਰੂ ਨਾਨਕ ਦਾ ਸ਼ਰਧਾਲੂ ਬਣਿਆ ਸੀ।

### ਗੱਭਰੂ ਲਈ ਆਦਰਸ਼ਕ ਜੀਵਨ

ਸਮਾਂ ਚੁੱਪ ਕੀਤਾ ਅਮਨ ਸਹਿਤ ਲੰਘਦਾ ਗਿਆ। ਇਉਂ ਜਾਪਦਾ ਸੀ ਕਿ ਗੁਰੂ ਨਾਨਕ ਜੀ ਨੂੰ ਇਕ ਅਜਿਹਾ ਕਿੱਤਾ ਮਿਲ ਗਿਆ ਸੀ ਜਿਹੜਾ ਸੋਲ੍ਹਾਂ ਆਨੇ ਉਹਨਾਂ ਨੂੰ ਮੁਆਫ਼ਕ ਸੀ। ਮਲੂਮ ਹੁੰਦਾ ਸੀ ਕਿ ਪਹਿਲੀ ਉਮਰੇ ਜੋ ਉਹਨਾਂ ਦੇ ਮਨ ਵਿੱਚ ਦੁਨੀਆਂ ਤੋਂ ਉਪ੍ਰਾਮਤਾ ਪੈਦਾ ਹੋਈ ਸੀ ਉਹ ਹੁਣ ਜਾਂਦੀ ਰਹੀ ਹੈ। ਇਉਂ ਪ੍ਰਤੀਤ ਹੁੰਦਾ ਸੀ ਕਿ ਉਹਨਾਂ ਦੇ ਇਕਾਂਤ ਲਈ ਦਿਲੋਂ ਉਪਜੇ ਪਿਆਰ ਨੇ ਅਤੇ ਮਾਪਿਆਂ ਦੀ ਇਸ ਖ਼ਾਹਿਸ਼ ਨੇ ਕਿ ਗੁਰੂ ਜੀ ਦੁਨੀਆਂਦਾਰੀ ਵਿੱਚ ਪੂਰੀ ਤਰ੍ਹਾਂ ਖੁੱਭ ਜਾਣ, ਆਪੋ ਵਿੱਚ ਰਾਜ਼ੀ-ਨਾਵਾਂ ਕਰ ਲਿਆ ਸੀ। ਗੁਰੂ ਜੀ ਹੁਣ ਇਮਾਨਦਾਰ ਤੇ ਲਾਇਕ ਮੁਲਾਜ਼ਮ, ਪਿਆਰ ਭਰੇ ਤੇ ਖੁੱਲ੍ਹ-ਦਿਲੇ ਮਿੱਤਰ, ਸਰਬ-ਪਿਆਰ ਵਿੱਚ ਵਰਤਣ ਵਾਲੇ ਗੁਆਂਢੀ, ਖੁੱਲ੍ਹੇ-ਦਿਲ ਨਾਲ ਦਾਨ ਕਰਨ ਵਾਲੇ ਸ਼ਹਿਰੀ, ਵਧੀਆ ਦਰਜੇ ਦੇ ਗ੍ਰਹਿਸਤੀ ਅਤੇ ਉੱਚੇ-ਸੁੱਚੇ ਈਸ਼ਵਰ-ਭਗਤ ਹੋ ਕੇ ਵਿਖਾ ਰਹੇ ਸਨ।

### ਸੂਤਕ ਦਾ ਭਰਮ ਦੂਰ

ਗੁਰੂ ਜੀ ਦੇ ਗ੍ਰਹਿਸਤੀ ਜੀਵਨ ਬਾਰੇ ਬਹੁਤਾ ਕੁਝ ਪਤਾ ਨਹੀਂ; ਸਿਵਾਇ ਇਸ ਗੱਲ ਦੇ ਕਿ ਉਹਨਾਂ ਦੇ ਘਰ ਦੋ ਸਾਹਿਬਜ਼ਾਦੇ ਪੈਦਾ ਹੋਏ—ਬਾਬਾ ਸ੍ਰੀ ਚੰਦ ਜੀ, ਭਾਦੋਂ ਸੁਦੀ 9, ਸੰਮਤ 1551 ਨੂੰ (ਜੁਲਾਈ 1494 ਵਿੱਚ) ਅਤੇ ਬਾਬਾ ਲਖਮੀ ਦਾਸ ਜੀ, 19 ਫੱਗਣ, ਸੰਮਤ 1553 ਨੂੰ (ਫਰਵਰੀ 1497 ਵਿੱਚ)।

ਕਿਹਾ ਜਾਂਦਾ ਹੈ ਕਿ ਪਹਿਲੇ ਸਾਹਿਬਜ਼ਾਦੇ ਦੇ ਜਨਮ ਮਗਰੋਂ ਤੇਰ੍ਹਵੇਂ ਦਿਨ ਜਦ ਗੁਰੂ ਜੀ ਮੋਦੀਖ਼ਾਨੇ ਤੋਂ ਆਪਣੇ ਘਰ ਆਏ ਤਾਂ ਆਪ ਇਹ ਵੇਖ ਕੇ ਹੈਰਾਨ ਹੋ ਗਏ ਕਿ ਬੱਚੇ ਦੇ ਪੈਦਾ ਹੋਣ ਤੋਂ ਘਰ ਵਿੱਚ ਪਏ 'ਸੂਤਕ' ਨੂੰ ਕੱਢਣ ਲਈ ਪ੍ਰਬੰਧ ਹੋ ਰਹੇ ਸਨ। ਗੁਰੂ ਜੀ ਹਿੰਦੂਆਂ ਦੇ ਸੂਤਕ ਪਾਤਕ ਦੇ ਵਹਿਮ ਨੂੰ ਉੱਕਾ ਹੀ ਨਹੀਂ ਸਨ ਮੰਨਦੇ। ਸ਼ਾਸਤਰਾਂ ਦੇ ਆਧਾਰ 'ਤੇ ਬਣੇ ਹਿੰਦੂਆਂ ਦੇ ਇਸ ਵਹਿਮ ਦਾ ਮਖ਼ੌਲ ਉਡਾਉਂਦੇ ਸਨ ਕਿ ਘਰ ਵਿੱਚ ਬੱਚਾ ਜੰਮਣ ਜਾਂ ਕਿਸੇ ਵਿਅਕਤੀ ਦੇ ਮਰਨ ਨਾਲ ਘਰ ਅਪਵਿੱਤਰ ਹੋ ਜਾਂਦਾ ਹੈ, ਸੂਤਕ ਪਾਤਕ ਵਾਲਾ ਹੋ ਜਾਂਦਾ ਹੈ ਤੇ ਇਸ ਅਪਵਿੱਤਰਤਾ ਨੂੰ ਦੂਰ ਕਰਨ ਵਾਸਤੇ ਖ਼ਾਸ ਰਸਮ ਕਰਨੀ ਜ਼ਰੂਰੀ ਹੁੰਦੀ ਹੈ। ਇਸ ਮੌਕੇ 'ਤੇ ਆਪ ਨੇ ਆਸਾ ਦੀ ਵਾਰ ਦੇ ਇਹ ਸਲੋਕ ਉਚਾਰਨ ਕੀਤੇ :

> ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥
> ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥
> ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨਾ ਕੋਇ॥

[1]ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥
[2]ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੈ ਧੋਇ॥੧॥
ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥
ਅਖੀ ਸੂਤਕੁ ਵੇਖਣਾ [3]ਪਰ ਤ੍ਰਿਅ ਪਰ ਧਨ ਰੂਪੁ॥
[4]ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥
ਨਾਨਕ [5]ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥੨॥
[6]ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥
[7]ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥
ਨਾਨਕ ਜਿਨ੍ਹੀ [8]ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥੩॥

ਇਹ ਕਹਿਣ ਦੀ ਲੋੜ ਨਹੀਂ ਕਿ ਗੁਰੂ ਜੀ ਦੀ ਭੈਣ ਤੇ ਸੁਪਤਨੀ ਨੇ ਗੁਰੂ ਜੀ ਦੇ ਬਚਨਾਂ ਨੂੰ ਸੀਸ ਨਿਵਾ ਕੇ ਮੰਨਿਆ ਅਤੇ ਸੂਤਕ ਪਾਤਕ ਦੇ ਵਹਿਮ ਤੇ ਇਸ ਨਾਲ ਸਬੰਧਿਤ ਰਸਮਾਂ ਦਾ ਤਿਆਗ ਕਰ ਦਿੱਤਾ।

**ਜਗਤ ਜਲੰਦੇ ਦੀ ਪੁਕਾਰ**

ਆਮ ਜਨਤਾ ਵਿੱਚ ਉਹਨਾਂ ਦਾ ਸਤਿਕਾਰ ਸੀ, ਨਵਾਬ ਦੇ ਮਨ ਵਿੱਚ ਉਹਨਾਂ ਲਈ ਇਤਬਾਰ ਤੇ ਮਾਣ ਸੀ, ਉਹਨਾਂ ਦੇ ਸਿੱਖਾਂ ਤੇ ਮਿੱਤਰਾਂ ਦਾ ਉਹਨਾਂ ਨਾਲ ਡੂੰਘਾ ਪਿਆਰ ਸੀ; ਉਹਨਾਂ ਦੀ ਸੁਪਤਨੀ ਉਹਨਾਂ ਨੂੰ ਪੂਜਨੀਕ ਸਮਝਦੀ ਸੀ। ਇਸ ਤਰ੍ਹਾਂ ਉਹ ਸੁੱਖ, ਅਮਨ ਤੇ ਅਨੰਦ ਭਰਿਆ ਜੀਵਨ ਗੁਜ਼ਾਰ ਰਹੇ ਸਨ। ਇਕ ਗੱਭਰੂ ਵਾਸਤੇ ਇਹ ਆਦਰਸ਼ਕ ਜੀਵਨ ਜਾਪਦਾ ਸੀ। ਪਰ ਗੁਰੂ ਨਾਨਕ ਜੀ ਦੇ ਸਪੁਰਦ ਇਕ ਹੋਰ ਕਾਰਜ ਵੀ ਸੀ। 'ਜਗਤ ਜਲੰਦੇ' ਦੀ ਫ਼ਰਿਆਦ ਦੀ ਸਰੀਰਕ ਕੰਨਾਂ ਨੂੰ ਸੁਣਾਈ ਨਾ ਦੇਣ ਵਾਲੀ ਧੁਨੀ, ਜੋ ਉਹਨਾਂ ਦੇ 'ਅੰਦਰ ਆਤਮੇ' ਨਿੱਤ ਗੂੰਜਦੀ ਰਹਿੰਦੀ ਸੀ, ਕਈ ਵਾਰ ਉਹਨਾਂ ਨੂੰ ਕੀਰਤਨ ਕਰਦਿਆਂ ਨੂੰ ਜਾਂ ਜਗਤ ਦੀ ਕਾਰ ਵਿੱਚ ਜੁੱਟਿਆਂ ਨੂੰ ਆ ਜਕੜਦੀ ਸੀ। ਉਸ ਵੇਲੇ ਉਹਨਾਂ ਦੇ ਨੈਣ ਡੁੱਲ੍ਹ-ਡੁੱਲ੍ਹ ਪੈਂਦੇ ਸਨ, ਅੱਥਰੂ ਤ੍ਰੱਪ-ਤ੍ਰੱਪ ਡਿੱਗਣ ਲੱਗ ਪੈਂਦੇ ਸਨ,

---

1. ਸਭ ਤੋਂ ਪਹਿਲਾਂ ਪਾਣੀ ਹੀ ਜ਼ਿੰਦਗੀ ਹੈ, ਜਿਸ (ਪਾਣੀ) ਨਾਲ ਹਰ ਕੋਈ ਹਰਿਆ ਭਰਿਆ ਰਹਿੰਦਾ ਹੈ।
2. ਸੂਤਕ ਤੋਂ ਕਿਵੇਂ ਬਚ ਸਕਦੇ ਹਾਂ? ਇਹ ਤਾਂ ਸਾਰੀ ਰਸੋਈ (ਖਾਣ-ਪੀਣ ਦੀਆਂ ਚੀਜ਼ਾਂ) ਵਿਚ ਪੈਂਦਾ ਰਹਿੰਦਾ ਹੈ।
3. ਪਰਾਈ ਇਸਤਰੀ ਦੇ ਰੂਪ ਤੇ ਪਰਾਏ ਧਨ ਨੂੰ।
4. ਕੰਨਾਂ ਨੂੰ ਸੂਤਕ ਇਹ ਹੈ ਕਿ ਕੰਨਾਂ ਰਾਹੀਂ ਲੋਕਾਂ ਦੀ ਚੁਗ਼ਲੀ ਖਾਈਏ (ਸੁਣੀਏ)।
5. ਹੰਸ ਰੂਪ ਮਨੁੱਖ।
6. ਹਰ ਤਰ੍ਹਾਂ ਦਾ ਸੂਤਕ, ਜੋ ਇਕ ਤੋਂ ਦੂਜੇ ਨੂੰ ਜਾ ਲੱਗਦਾ ਹੈ, ਇਕ ਵਹਿਮ ਹੈ।
7. ਖਾਣਾ ਪੀਣਾ, ਜੋ ਉਸ ਹਰੀ ਨੇ ਰੋਜ਼ੀ ਦੇ ਤੌਰ 'ਤੇ ਦਿੱਤਾ ਹੈ, ਪਵਿੱਤਰ ਹੈ।
8. ਗੁਰੂ ਦੁਆਰਾ।

ਉਹਨਾਂ ਦੇ ਤਨ ਵਿੱਚ ਇਕ ਝਰਨਾਟ ਛਿੜਦੀ, ਇਕ ਹਲੂਣਾ ਜਿਹਾ ਵੱਜਦਾ, ਦਿਲ ਵਿੱਚ ਕਾਹਲੀ ਜਿਹੀ ਉਠਦੀ ਕਿ ਦੁੱਖਾਂ ਦੀ ਪੀੜੀ ਹੋਈ ਦੁਨੀਆਂ ਦੀ ਬਾਹੁੜੀ ਕੀਤੀ ਜਾਵੇ। ਜੀਅ ਤਾਂ ਕਰੇ ਕਿ ਹੁਣੇ ਹੀ ਨੱਸ ਤੁਰਾਂ ਤੇ ਪਾਪਾਂ, ਵਿਕਾਰਾਂ, ਦੁੱਖਾਂ, ਸੰਤਾਪਾਂ, ਜ਼ੁਲਮਾਂ ਤੇ ਬੇਇਨਸਾਫ਼ੀਆਂ ਦੇ ਕਹਿਰਾਂ ਵਿੱਚ ਬਿਹਬਲ ਹੋ ਰਹੀ ਲੋਕਾਈ ਨੂੰ ਠੰਢ ਪਾਵਾਂ, ਧੀਰਜ ਦੇਵਾਂ, ਪਰ ਅਜੇ ਵੇਲਾ ਨਹੀਂ ਸੀ ਆਇਆ। ਰੱਬੀ ਸੱਦੜਾ ਅਜੇ ਨਹੀਂ ਸੀ ਪੁੱਜਾ, ਅਜੇ ਉਸ ਦੀ ਉਡੀਕ ਕਰਨੀ ਪੈਣੀ ਸੀ। ਜਿਹਾ ਕਿ ਅੱਗੇ ਦੱਸ ਆਏ ਹਾਂ, ਆਪ ਦੇ ਸਿੱਖ ਕਾਫ਼ੀ ਗਿਣਤੀ ਵਿੱਚ ਸੁਲਤਾਨਪੁਰ ਆ ਜੁੜੇ ਸਨ। ਹਾਲਾਂ ਗੁਰੂ ਜੀ ਨੇ ਇਹਨਾਂ ਦੇ ਮਨਾਂ ਵਿੱਚ ਉਸ ਰੱਬੀ ਜੋਤ ਦਾ ਪ੍ਰਕਾਸ਼ ਕਰਨਾ ਹੀ ਕਾਫ਼ੀ ਸਮਝਿਆ ਜਿਹੜੀ ਉਹਨਾਂ ਨੂੰ ਪਿਤਾ ਪ੍ਰਮਾਤਮਾ ਪਾਸੋਂ ਦਾਤ ਵਜੋਂ ਮਿਲੀ ਸੀ।

**ਈਰਖਾਵਾਨਾਂ ਦੀਆਂ ਚੁਗ਼ਲੀਆਂ**

ਬਦ ਆਦਮੀ ਮਹਾਨ ਪਵਿੱਤਰ ਤੇ ਪੂਰਨ ਹਸਤੀਆਂ ਵਿੱਚ ਵੀ ਨੁਕਸ ਤੇ ਊਣਤਾਈਆਂ ਵੇਖਿਆ ਕਰਦੇ ਹਨ। ਗੁਰੂ ਨਾਨਕ ਦੇ ਜੱਸ ਨੇ ਕਈ ਈਰਖਾਵਾਨਾਂ ਦੇ ਦਿਲਾਂ ਵਿੱਚ ਈਰਖਾ ਦੇ ਭਾਂਬੜ ਬਾਲ ਦਿੱਤੇ। ਕਈ ਉਹਨਾਂ ਦੇ 'ਬੇਸਮਝਾਂ ਜਿਹੇ' ਦਾਨੀ ਸੁਭਾਅ ਨੂੰ ਮਾੜਾ ਗਿਣਦੇ ਸਨ, ਕਈ ਇਸ ਗੱਲ ਨੂੰ ਬੁਰਾ ਮਨਾਉਂਦੇ ਸਨ ਕਿ ਗੁਰੂ ਜੀ ਉੱਚੀ ਕੁਲ ਦੇ ਹੁੰਦੇ ਹੋਏ ਵੀ ਹਰ ਜਾਤ ਦੇ ਲੋਕਾਂ ਨਾਲ ਖੁੱਲ੍ਹਾ ਤੇ ਇਕੋ ਜਿਹਾ ਮੇਲ ਜੋਲ ਕਰਦੇ ਸਨ; ਕਈਆਂ ਨੂੰ ਉਹਨਾਂ ਦੇ ਭਰਮ-ਤੋੜੂ ਉਪਦੇਸ਼ ਚੰਗੇ ਨਹੀਂ ਸਨ ਲੱਗਦੇ, ਕਈ ਉਹਨਾਂ ਦੀ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਵਿੱਚ ਉਪਮਾ ਹੁੰਦੀ ਵੇਖ ਕੇ ਜਰ ਨਾ ਸਕੇ ਅਤੇ ਕਈਆਂ ਨੂੰ ਇਸ ਕਰਕੇ ਈਰਖਾ ਸੀ ਕਿ ਨਵਾਬ ਗੁਰੂ ਜੀ ਦਾ ਬੜਾ ਆਦਰ ਸਤਿਕਾਰ ਕਰਦਾ ਸੀ। ਇਹਨਾਂ ਲੋਕਾਂ ਨੇ ਆਪਣਾ ਸਾਰਾ ਜ਼ੋਰ ਲਾਇਆ ਕਿ ਕਿਵੇਂ ਨਵਾਬ ਦੀਆਂ ਨਜ਼ਰਾਂ ਵਿੱਚ ਗੁਰੂ ਜੀ ਨੂੰ ਡੇਗਿਆ ਜਾਵੇ, ਉਹਨਾਂ ਲਈ ਬੇਪ੍ਰਤੀਤੀ ਪੈਦਾ ਕੀਤੀ ਜਾਵੇ। ਉਹ ਸੋਚਦੇ ਸਨ ਕਿ ਜੇ ਇਹ ਕੁਝ ਹੋ ਜਾਵੇ ਤਾਂ ਦਾਨ ਦੂਨ ਆਪੇ ਹੀ ਬੰਦ ਹੋ ਜਾਣਗੇ ਅਤੇ ਲੋਕੀਂ ਆਪਣੇ ਆਪ ਹੀ ਗੁਰੂ ਜੀ ਤੋਂ ਪਿਛਾਂਹ ਹਟ ਜਾਣਗੇ। ਸੋ ਉਹਨਾਂ ਨੇ ਨਵਾਬ ਪਾਸ ਚੁਗ਼ਲੀ ਕੀਤੀ ਕਿ ਮੋਦੀ ਸਾਰਾ ਮੋਦੀਖ਼ਾਨਾ ਲੁਟਾਈ, ਉਜਾੜੀ ਜਾਂਦਾ ਹੈ; ਉਹ ਛੇਤੀ ਹੀ ਸਭ ਖ਼ਾਲੀ ਹੋ ਜਾਵੇਗਾ। ਇਹਨਾਂ ਰਪੋਰਟਾਂ ਦੇ ਕਾਰਨ ਦੋ-ਤਿੰਨ ਵਾਰ ਗੁਰੂ ਜੀ ਦੇ ਹਿਸਾਬ ਦੀ ਪੜਤਾਲ ਕੀਤੀ ਗਈ। ਹਰ ਵਾਰ ਹਿਸਾਬ ਠੀਕ ਨਿਕਲਿਆ ਅਤੇ ਕੁਝ ਨਾ ਕੁਝ ਰਕਮ ਗੁਰੂ ਜੀ ਦੀ ਨਿਕਲਦੀ ਰਹੀ। ਇਕ ਵਾਰ ਰਪੋਰਟ ਅਜਿਹੀ ਤਕੜੀ ਹੋਈ ਕਿ ਗੁਰੂ ਜੀ ਨੂੰ ਹਿਸਾਬ ਦੀ ਪੜਤਾਲ ਹੋ ਸਕਣ ਤੱਕ ਇਕ ਕੋਠੜੀ ਵਿੱਚ ਕੈਦ ਕੀਤਾ ਗਿਆ। ਇਥੇ ਹੁਣ ਇਕ ਗੁਰਦੁਆਰਾ ਹੈ ਜਿਸ ਨੂੰ 'ਕੋਠੜੀ ਸਾਹਿਬ' ਕਹਿੰਦੇ ਹਨ। ਇਸ ਤਰ੍ਹਾਂ ਜਿੰਨੀ ਵਾਰ ਹਿਸਾਬ ਹੋਇਆ, ਨਵਾਬ ਦੇ ਦਿਲ ਵਿੱਚ ਗੁਰੂ ਜੀ ਲਈ ਆਦਰ ਤੇ ਮਾਣ ਵੱਧਦਾ ਗਿਆ। ਅੰਤ ਨੂੰ ਉਸ ਨੇ ਚੁਗਲਖ਼ੋਰਾਂ ਦੀਆਂ ਗੱਲਾਂ ਸੁਣਨੋਂ ਨਾਂਹ ਕਰ ਦਿੱਤੀ।

ਮੋਦੀਖ਼ਾਨੇ ਵਾਲੀ ਥਾਂ ਵੀ ਇਕ ਗੁਰਦੁਆਰਾ ਹੈ ਜਿਸ ਦਾ ਨਾਂ 'ਹੱਟ ਸਾਹਿਬ' ਹੈ। ਇਸ ਵਿੱਚ ਪੱਥਰ ਦੇ ਵੱਡੇ-ਛੋਟੇ ਯਾਰਾਂ ਉਹ ਵੱਟੇ ਹਨ, ਜਿਹੜੇ ਗੁਰੂ ਜੀ ਅਨਾਜ ਜੋਖਣ ਲਈ ਵਰਤਿਆ ਕਰਦੇ ਸਨ।

# ਕਾਂਡ—12
# ਰੱਬੀ ਸੱਦੜਾ

### ਸੱਦੇ ਦੀ ਉਡੀਕ

ਬਾਰਾਂ ਕੁ ਸਾਲ ਗੁਰੂ ਜੀ ਨੇ ਉਹ ਕੁਝ ਅਮਲੀ ਤੌਰ 'ਤੇ ਕਰ ਵਿਖਾਇਆ ਜਿਸ ਦਾ ਉਪਦੇਸ਼ ਕਰਨ ਲਈ ਆਪ ਨੇ ਜਨਮ ਲਿਆ ਸੀ, ਅਰਥਾਤ, ਇਸ ਦਾ ਕਿ ਕੀਕੁਰ ਧਰਮੀ ਬੰਦੇ ਨੂੰ ਮਨੁੱਖ ਮਾਤਰ ਦੀ ਪਿਆਰ-ਭਰੀ ਸੇਵਾ ਰਾਹੀਂ ਸਿਰਜਨਹਾਰ ਨਾਲ ਪਿਆਰ ਪ੍ਰਗਟ ਕਰਦਿਆਂ ਤੇ ਇਸ ਤਰ੍ਹਾਂ ਉਸ ਹਰੀ ਦੀ ਸੇਵਾ ਕਰਦਿਆਂ, ਜਗਤ ਵਿੱਚ ਰਹਿਣਾ ਚਾਹੀਦਾ ਹੈ; ਪਰ ਨਾਲ ਹੀ ਜਗਤ ਤੋਂ ਉਚੇਰਾ ਤੇ ਬੇਲਾਗ ਹੋਣਾ ਚਾਹੀਦਾ ਹੈ; ਹੱਸਦਿਆਂ, ਖੇਡਦਿਆਂ ਤੇ ਖਾਂਦਿਆ ਨੌਕਰੀ, ਗ੍ਰਹਿਸਤ ਤੇ ਦੁਨੀਆਂਦਾਰੀ ਦੇ ਸਭ ਫ਼ਰਜ਼ ਠੀਕ ਤਰ੍ਹਾਂ ਨਿਭਾਉਂਦੇ ਰਹਿਣਾ, ਪਰ ਨਾਲ ਹੀ ਜਗਤ ਦੀ ਸਾਰੀ ਖੇਡ ਖਿੱਚ ਤੋਂ ਬੇਲਾਗ ਤੇ ਉਚੇਰੇ ਰਹਿਣਾ, ਅੰਜਨ ਵਿੱਚ ਨਿਰੰਜਨ ਰਹਿਣਾ, 'ਘਰ ਹੀ ਵਿੱਚ ਉਦਾਸ', ਮਾਇਆ ਵਿੱਚ ਵਰਤਦਿਆਂ ਹੋਇਆਂ ਮਾਇਆ ਦਾ ਤਿਆਗ ਕਮਾਉਣਾ ਅਤੇ ਹਰ ਸਮੇਂ, ਹਰ ਘੜੀ, ਸੱਚੇ ਸਿਰਜਣਹਾਰ ਨਾਲ ਲਿਵ ਜੋੜੀ ਰੱਖਣੀ। ਜਾਪਦਾ ਹੈ ਕਿ ਗੁਰੂ ਜੀ ਦਾ ਮਨਸ਼ਾ ਇਹ ਸੀ ਕਿ ਅਮਲੀ ਜੀਵਨ ਦੁਆਰਾ ਇਹ ਗੱਲ ਸਿੱਧ ਕਰਕੇ ਵਿਖਾਈ ਜਾਵੇ ਕਿ ਘਰੋਗੀ ਜੀਵਨ ਜਾਂ ਗ੍ਰਹਿਸਤ ਇਕ ਅਜਿਹਾ ਸਕੂਲ ਹੈ ਜਿਸ ਵਿੱਚ ਸਵੈ-ਪਿਆਰ ਨੂੰ ਹੋਰਨਾਂ ਲਈ ਪਿਆਰ ਵਿੱਚ ਤਬਦੀਲ ਕੀਤਾ ਜਾਂਦਾ ਹੈ ਅਤੇ ਇਹ ਵੀ ਕਿ ਨੇਕ ਕਮਾਈ ਰਾਹੀਂ ਰੋਜ਼ੀ ਕਮਾਉਣਾ ਧਾਰਮਿਕ ਪਵਿੱਤਰਤਾ ਲਈ ਪਹਿਲੀ ਜ਼ਰੂਰੀ ਸ਼ੈਅ ਹੈ। ਉਪਦੇਸ਼ ਤੇ ਸਿੱਖਿਆ ਦੁਆਰਾ ਪੂਰਨੇ ਪਾ ਕੇ, ਆਪ ਕਮਾ ਕੇ, ਰੱਬੀ ਛੋਹ ਦਾ ਸਦਕਾ, ਨਦਰੀ ਨਦਰ ਨਿਹਾਲ ਕਰ ਦੇਣ ਦੀ ਸਮਰੱਥਾ ਦੇ ਵਸੀਲੇ ਨਾਲ, ਗੁਰੂ ਜੀ ਨੇ ਕਈਆਂ ਨੂੰ ਇਸ ਆਤਮਿਕ ਜੀਵਨ ਦੀ ਸੋਝੀ ਕਰਾਈ ਅਤੇ ਉਹਨਾਂ ਦੇ ਅੰਦਰ ਨਾਮ ਦੀ ਜੋਤ ਦਾ ਪ੍ਰਕਾਸ਼ ਕੀਤਾ। ਪਰ ਝਾੜੀ ਸੂਰਜ ਨੂੰ ਕਿੰਨਾ ਕੁ ਚਿਰ ਲੁਕਾ ਸਕਦੀ ਹੈ ? ਜਿਹੜੀ ਅਮੋਲਕ ਵਸਤੂ ਸਾਰੇ ਸੰਸਾਰ ਲਈ ਸੀ, ਉਸ ਨੂੰ ਤਲਵੰਡੀ ਜਾਂ ਸੁਲਤਾਨਪੁਰ ਜਾਂ ਆਪ ਦੀ ਮਾਤ-ਭੂਮੀ ਵੀ, ਇਕੱਲੇ ਹੀ ਗਿਰੋਂ ਕਿਸ ਤਰ੍ਹਾਂ ਕਰਾ ਛੱਡਦੇ? ਸਾਰੀ ਮਨੁੱਖ-ਜਾਤੀ ਆਪ ਨੂੰ ਬਾਹੁੜੀ ਕਰਨ ਲਈ ਸੱਦ ਰਹੀ ਸੀ। ਮਨੁੱਖ-ਜਾਤੀ ਦੀ ਇਸ ਅਵਾਜ਼ ਵਿੱਚ ਇਕ ਡੂੰਘਾ ਦਰਦ ਤੇ ਦੁੱਖ ਸੀ। ਇਹ ਅਵਾਜ਼ ਉਹ ਰਲਵੀਂ ਤੇ ਅਸਪੱਸ਼ਟ ਕੁਰਲਾਹਟ ਸੀ ਜੋ ਮਨੁੱਖੀ ਹਿਰਦਿਆਂ ਦੀਆਂ ਡੂੰਘਿਆਈਆਂ ਵਿੱਚੋਂ ਉਠਦੀ ਸੀ, ਜਿਸ ਵਿੱਚ ਸਭ ਅੱਥਰੂ, ਸਭ ਰੋਣੇ, ਸਭ ਦੁੱਖ ਤੇ ਪੀੜ, ਸਭ ਮੁਸੀਬਤਾਂ ਤੇ ਸੰਤਾਪ ਰਲੇ-ਮਿਲੇ ਹੋਏ ਸਨ ਅਤੇ ਜੋ ਸਾਰੀ ਸ੍ਰਿਸ਼ਟੀ ਦੇ ਹਾਉਕੇ ਦੀ ਸੂਰਤ ਧਾਰ ਰਹੀ ਸੀ, ਤੇ ਹਾਉਕਾ ਇਸ ਗੱਲ ਦਾ ਸੀ ਕਿ ਕੋਈ ਮਹਾਂਪੁਰਖ ਬਹੁੜੇ, ਇਸ ਦੁੱਖ ਕਲੇਸ਼ ਨੂੰ ਨਾਸ਼ ਕਰੇ ਅਤੇ ਇਸ ਦੀ ਥਾਂ ਸੁੱਖ ਤੇ ਖ਼ੁਸ਼ੀ ਦਾ ਪ੍ਰਵੇਸ਼ ਕਰੇ। ਦਿਨ-ਰਾਤ ਮਨੁੱਖ-ਜਾਤੀ ਦਾ ਇਹ ਸੱਦਾ ਤੇ ਤਰਲਾ ਗੁਰੂ ਜੀ ਦੇ ਹਿਰਦੇ ਵਿੱਚ ਮਲਕੜੇ ਜਿਹੇ ਆ ਵੜਦਾ ਅਤੇ ਉਥੇ ਵੱਧ ਕੇ, ਡਾਢਾ ਤਕੜਾ ਹੋ ਕੇ, ਇਕ ਅਜਿਹੇ ਉੱਚੇ ਚੀਕ ਚਿਹਾੜੇ ਦੀ ਸ਼ਕਲ ਧਾਰ ਲੈਂਦਾ ਜੈਸਾ ਕਿ ਕਿਸੇ ਜੰਗਲ ਬੀਆਬਾਨ ਵਿੱਚ ਸਭ ਤੋਂ ਵਿਛੜਿਆ ਤੇ

ਗੁਆਚਾ ਹੋਇਆ ਬਾਲ ਮਚਾਉਂਦਾ ਹੈ। ਗੁਰੂ ਜੀ ਇਹ ਤਰਲੇ ਹਾੜੇ ਸੁਣ ਕੇ ਹਰ ਵੇਲੇ ਬਾਹੁੜੀ ਕਰਨ ਲਈ ਤਿਆਰ ਰਹਿੰਦੇ ਸਨ, ਪਰ ਆਪ ਅਕਾਲ ਪੁਰਖ ਵੱਲੋਂ ਸੱਦੇ ਦੀ ਉਡੀਕ ਕਰ ਰਹੇ ਸਨ। ਉਹ ਸੱਦਾ ਅੰਤ ਨੂੰ ਆ ਗਿਆ।

**ਡੁੱਬ ਗਏ ?**

ਸਾਲ 1496 ਈਸਵੀ ਵਿੱਚ ਇਕ ਦਿਨ ਗੁਰੂ ਜੀ ਨਿੱਤ ਦੇ ਨੇਮ ਮੂਜਬ ਅੰਮ੍ਰਿਤ ਵੇਲੇ ਵੇਈਂ ਨਦੀ 'ਤੇ ਇਸ਼ਨਾਨ ਕਰਨ ਗਏ, ਪਰ ਅੱਜ ਅੱਗੇ ਨਾਲੋਂ ਹੋਰਵੇਂ ਤੇ ਜ਼ਰਾ ਦੁਰੇਡੇ ਥਾਂ 'ਤੇ ਗਏ। ਇਕ ਸੇਵਕ ਕੱਪੜਿਆਂ ਪਾਸ ਬਿਠਾ ਕੇ ਗੁਰੂ ਜੀ ਨੇ ਨਦੀ ਵਿੱਚ ਉਸ ਥਾਂ ਚੁੱਭੀ ਲਾਈ ਜਿਸ ਨੂੰ ਹੁਣ 'ਸੰਤ ਘਾਟ' ਕਹਿੰਦੇ ਹਨ। ਬਹੁਤ ਦੇਰ ਹੋ ਗਈ, ਉਹ ਨਿਕਲੇ ਨਾ; ਨੌਕਰ ਬਹੁਤ ਚਿਰ ਚਿੰਤਾਵਾਨ ਹੋਇਆ ਉਡੀਕਦਾ ਰਿਹਾ। ਜਦ ਬਹੁਤ ਹੀ ਦੇਰ ਹੋ ਗਈ, ਤਾਂ ਉਸ ਨੇ ਇਧਰ-ਉਧਰ ਨਦੀ ਵਿੱਚ ਤੇ ਨਦੀ ਕਿਨਾਰੇ ਦੇਖ-ਭਾਲ ਕੀਤੀ, ਪਰ ਗੁਰੂ ਜੀ ਦਾ ਕੋਈ ਪਤਾ ਨਾ ਲੱਗਾ। ਅੰਤ ਨੂੰ ਨੌਕਰ ਇਸ ਦੁੱਖ ਭਰੇ ਸਿੱਟੇ 'ਤੇ ਪੁੱਜਾ ਕਿ ਗੁਰੂ ਜੀ ਨਦੀ ਵਿੱਚ ਡੁੱਬ ਗਏ ਹਨ। ਘਰ ਜਾ ਕੇ ਉਸ ਨੇ ਇਹ ਖ਼ਬਰ ਜੈ ਰਾਮ ਜੀ ਨੂੰ ਦਿੱਤੀ। ਛੇਤੀ ਹੀ ਸਾਰੇ ਸ਼ਹਿਰ ਵਿੱਚ ਕਾਂ ਵੱਟੀ ਫਿਰ ਗਈ। ਨਵਾਬ ਨੂੰ ਵੀ ਇਹ ਖ਼ਬਰ ਪੁੱਜੀ। ਉਸ ਨੇ ਟੋਭਿਆਂ ਨੂੰ ਹੁਕਮ ਦਿੱਤਾ ਕਿ ਗੁਰੂ ਜੀ ਦੀ ਦੇਹ ਦੀ ਭਾਲ ਕਰੋ। ਉਹਨਾਂ ਨੇ ਬਥੇਰੀਆਂ ਚੁੱਭੀਆਂ ਲਾਈਆਂ, ਜਾਲ ਪਾਏ ਤੇ ਜ਼ੋਰ ਲਾਇਆ, ਪਰ ਸਫਲਤਾ ਨਾ ਹੋਈ। ਸਾਰੇ ਜਣੇ ਨਿਰਾਸ਼ ਤੇ ਦੁੱਖੀ ਹੋ ਕੇ ਘਰਾਂ ਨੂੰ ਮੁੜ ਪਏ।

**ਕਿੱਧਰ ਚਲੇ ਗਏ ਤੇ ਕਿਉਂ?**

ਉਹਨਾਂ ਦੇ ਇਸ ਤਰ੍ਹਾਂ ਛਪਨ ਹੋ ਜਾਣ 'ਤੇ ਚੰਦਰੇ ਈਰਖਾਵਾਨ ਲੋਕ ਫੇਰ ਭਾਂਤ-ਭਾਂਤ ਦੀਆਂ ਗੱਲਾਂ ਕਰਨ ਲੱਗ ਪਏ। ਕਈ ਕਹਿਣ ਕਿ ਮੋਦੀ ਨੇ ਸਾਰਾ ਮੋਦੀਖ਼ਾਨਾ ਲੁਟਾ-ਪੁਟਾ ਛੱਡਿਆ ਸੀ ਅਤੇ ਜਦ ਉਸ ਨੇ ਵੇਖਿਆ ਕਿ ਹੁਣ ਪਾਜ ਉਘੜੇ ਬਿਨਾਂ ਨਹੀਂ ਰਹਿ ਸਕਦਾ ਤਾਂ ਨਦੀ ਵਿੱਚ ਜਾ ਡੁੱਬਿਆ ਹੈ। ਇਹ ਗੱਲਾਂ ਨਵਾਬ ਤੱਕ ਵੀ ਪੁੱਜ ਗਈਆਂ। ਉਸ ਨੇ ਹੁਕਮ ਦਿੱਤਾ ਕਿ ਸਭ ਜਿਨਸਾਂ ਤੋਲੀਆਂ ਜਾਣ, ਰੋਕੜ ਗਿਣੀ ਜਾਵੇ, ਤੇ ਵਾਹੀ ਖਾਤੇ ਪੜਤਾਲੇ ਜਾਣ। ਜਾਂ ਇਸ ਤਰ੍ਹਾਂ ਕੀਤਾ ਗਿਆ ਤਾਂ ਕੁਝ ਰਕਮ ਗੁਰੂ ਜੀ ਦੀ ਵਧਦੀ ਨਿਕਲੀ। ਇਸ ਤੋਂ ਲੋਕੀਂ ਹੋਰ ਵੀ ਅਚੰਭਾ ਹੋਏ। ਤਾਂ ਫਿਰ ਉਹ ਗਏ ਕਿਉਂ ਤੇ ਕਿੱਥੇ ਗਏ? ਇਹ ਸਵਾਲ ਹਰ ਇਕ ਦੀ ਜ਼ੁਬਾਨ ਉਪਰ ਸਨ, ਪਰ ਇਹਨਾਂ ਦਾ ਉੱਤਰ ਦੇਣ ਵਾਲਾ ਕੋਈ ਨਹੀਂ ਸੀ।

ਹਾਂ, ਉਹ ਕਿੱਥੇ ਗਏ ਸਨ? ਹਮਾਤੜਾਂ ਲਈ ਇਹ ਮੁਆਮਲਾ ਸਮਝਣਾ ਤੇ ਬਿਆਨ ਕਰਨਾ ਸੌਖਾ ਨਹੀਂ। ਇਸ ਵਾਕਿਆ ਦਾ ਸਭ ਤੋਂ ਪੁਰਾਤਨ ਜ਼ਿਕਰ ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਮਿਲਦਾ ਹੈ। ਭਾਈ ਜੀ ਗੁਰੂ ਅਮਰਦਾਸ ਜੀ ਦੇ ਸਮੇਂ ਸਿੱਖ ਸਜੇ ਸਨ। ਇਸ ਕਰਕੇ ਉਹਨਾਂ ਨੂੰ ਕਈ ਅਜਿਹੇ ਸਿੱਖਾਂ ਦੀ ਸੰਗਤ ਦਾ ਅਵਸਰ ਮਿਲਿਆ, ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਸਨ ਅਤੇ ਉਹਨਾਂ ਦੀ ਹਜ਼ੂਰੀ ਵਿੱਚ ਕੁਝ ਨਾ ਕੁਝ ਸਮਾਂ ਗੁਜ਼ਾਰਿਆ ਸੀ। ਅਸੀਂ ਇਹ ਵੀ ਜਾਣਦੇ ਹਾਂ ਕਿ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਗਹੁ ਨਾਲ ਮੁਤਾਲਿਆ ਕਰਨ ਮਗਰੋਂ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਕੁੰਜੀ ਕਿਹਾ ਸੀ। ਸੋ ਅਸੀਂ ਇਹ ਕਹਿ ਸਕਦੇ ਹਾਂ ਕਿ ਜੋ ਕੁਝ ਭਾਈ ਗੁਰਦਾਸ ਜੀ ਨੇ ਲਿਖਿਆ ਹੈ, ਉਸ ਨੂੰ ਗੁਰੂ ਅਰਜਨ ਦੇਵ ਜੀ ਦੀ ਪ੍ਰਵਾਨਗੀ ਪ੍ਰਾਪਤ ਹੈ।

**ਭਾਈ ਗੁਰਦਾਸ ਜੀ ਦੀ ਉਗਾਹੀ**

ਭਾਈ ਗੁਰਦਾਸ ਜੀ ਨੇ ਇਸ ਵਾਕਿਆ ਨੂੰ ਇਉਂ ਬਿਆਨ ਕੀਤਾ ਹੈ :

ਪਹਿਲਾਂ ਬਾਬੇ ਪਾਯਾ ਬਖਸ਼ਦਰ ਪਿੱਛੋਂ ਦੇ ਫਿਰ ਘਾਲ ਕਮਾਈ।
ਰੇਤ ਅੱਕ ਆਹਾਰ ਕਰਿ ਰੋੜਾਂ ਦੀ ਗੁਰ ਕਰੀ ਵਛਾਈ।
ਭਾਰੀ ਕਰੀ ਤਪਸਿਆ, ਬੜੇ ਭਾਗ ਹਰਿ ਸਿਉਂ ਬਣਿ ਆਈ।
ਬਾਬਾ ਪੈਧਾ ਸੱਚ ਖੰਡ, ਨਉਨਿਧਿ ਨਾਮ ਗਰੀਬੀ ਪਾਈ।
ਬਾਬਾ ਦੇਖੇ ਧਯਾਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸ ਆਈ।
ਬਾਝਹੁ ਗੁਰੂ ਗੁਬਾਰ ਹੈ, "ਹੈ ਹੈ" ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ, ਉਦਾਸੀ ਦੀ ਰੀਤ ਚਲਾਈ।
ਚੜ੍ਹਿਆ ਸੋਧਨ ਧਰਿਤ ਲੁਕਾਈ॥ (ਵਾਰ 1, 24)

**ਪੁਰਾਤਨ ਜਨਮ ਸਾਖੀ**

ਗੁਰੂ ਜੀ ਦੇ ਜੀਵਨ ਬਾਬਤ ਭਾਈ ਗੁਰਦਾਸ ਜੀ ਤੋਂ ਮਗਰੋਂ ਦਾ ਸਭ ਤੋਂ ਪੁਰਾਤਨ ਹਾਲ 'ਪੁਰਾਤਨ ਜਨਮ-ਸਾਖੀ' ਨਾਮੇ ਪੁਸਤਕ ਵਿੱਚ ਮਿਲਦਾ ਹੈ। ਇਹ ਪੁਸਤਕ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ, ਸੰਨ 1653 ਈਸਵੀ ਦੇ ਕਰੀਬ ਦੀ ਰਚਨਾ ਹੈ। ਇਸ ਵਿੱਚ ਲਿਖਾਰੀ ਨੇ ਆਤਮਿਕ ਮੰਡਲ ਦੀਆਂ ਘਟਨਾਵਾਂ ਨੂੰ ਇਸ ਦੁਨੀਆਂ ਦੀ ਬੋਲੀ ਵਿੱਚ ਦੱਸਣ ਦਾ ਯਤਨ ਕੀਤਾ ਹੈ। ਉਹ ਲਿਖਦਾ ਹੈ ਕਿ ਜਦ ਗੁਰੂ ਜੀ ਵੇਈਂ ਵਿੱਚ ਗਏ, ਤਾਂ 'ਆਗਿਆ ਪਰਮੇਸ਼ਰ ਕੀ ਨਾਲਿ, ਸੇਵਕ ਲੈ ਗਏ ਦਰਗਾਹ ਪਰਮੇਸ਼ਰ ਕੀ। ਸੇਵਕਾਂ ਜਾਇ ਅਰਜ਼ ਕੀਤੀ, 'ਜੀ ਨਾਨਕ ਹਾਜ਼ਰ ਹੈ।' ਤਬਿ ਸਚੀ ਦਰਗਾਹੁ ਦਰਸਨੁ ਹੋਆ, ਸਾਹਿਬੁ ਮਿਹਰਵਾਨੁ ਹੋਵਾ॥.......

'ਆਗਿਆ ਪਰਮੇਸਰ ਕੀ ਹੋਈ, ਜੋ ਨਾਨਕੁ ਭਗਤੁ ਹਾਜਰੁ ਹੋਆ, ਤਾਂ ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲਿ ਮਿਲਿਆ। ਹੁਕਮੁ ਹੋਆ, 'ਨਾਨਕਾ, ਇਹੁ ਅੰਮ੍ਰਿਤ ਮੇਰੇ ਨਾਮ ਕਾ ਪਿਆਲਾ ਹੈ; ਤੂੰ ਪੀਉ।' ਤਬਿ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ, ਸਾਹਿਬ ਮਿਹਰਵਾਨ ਹੋਆ, 'ਨਾਨਕੁ ਮੈਂ ਤੇਰੇ ਨਾਲਿ ਹਾਂ। ਮੈਂ ਤੇਰੇ ਤਾਈਂ ਨਿਹਾਲੁ ਕੀਆ ਹੈ ਪਰ ਜੋ ਤੇਰਾ ਨਾਉਂ ਲੇਵੈਗਾ ਸੋ ਸਭ ਤੋਂ ਨਿਹਾਲ ਕੀਤੇ ਹੈਨਿ। ਤੂੰ ਜਾਇ ਕਰਿ ਮੇਰਾ ਨਾਮੁ ਜਪਿ, ਅਰੁ ਲੋਕਾ ਥੀਂ ਭੀ ਜਪਾਇ॥ ਅਰੁ ਸੰਸਾਰ ਥੀਂ ਨਿਰਲੇਪ ਰਹੁ, ਨਾਮੁ, ਦਾਨ, ਇਸ਼ਨਾਨ, ਸੇਵਾ, ਸਿਮਰਨ ਵਿਚਿ ਰਹੁ। ਮੈਂ ਤੇਰੇ ਤਾਈਂ ਆਪਣਾ ਨਾਮ [illegible]ਆ ਹੈ। ਤੂੰ ਇਹ ਕਿਰਤਿ ਕਰਿ।"

"ਤਦ ਗੁਰੂ ਜੀ ਨੇ ਪ੍ਰਮੇਸ਼ਰ ਅੱਗੇ ਮੱਥਾ ਟੇਕਿਆ ਅਤੇ ਉਸ ਦੀ ਆਗਿਆ ਹੋਣ ਤੇ ਉਸ ਦੇ ਨਾਮ ਦੀ ਸਿਫ਼ਤ ਵਿਚਿ 'ਕੋਟਿ ਕੋਟਿ ਮੇਰੀ ਆਰਜਾ' ਵਾਲਾ ਸ਼ਬਦ ਸਿਰੀ ਰਾਗ ਵਿੱਚ ਉਚਾਰਨ ਕੀਤਾ।..........."

"ਤਬਿ ਫਿਰਿ ਆਗਿਆ ਹੋਈ, ਹੁਕਮ ਹੋਆ, 'ਨਾਨਕ, ਜਿਸ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ। ਜਿਸੁ ਉਪਰਿ ਤੇਰਾ ਕਰਮੁ, ਤਿਸੁ ਉਪਰ ਮੇਰਾ ਕਰਮੁ। ਮੇਰਾ ਨਾਉਂ ਪਾਰਬ੍ਰਹਮੁ ਪਰਮੇਸ਼ਰ, ਅਰੁ ਤੇਰਾ ਨਾਉਂ ਗੁਰੂ ਪਰਮੇਸ਼ਰੁ।" ਤਬਿ ਗੁਰੂ ਨਾਨਕ ਪੈਰੀ ਪਇਆ। ਸਿਰਪਾਉ ਦਰਗਾਹੋਂ ਬਾਬੇ ਨੂੰ ਮਿਲਿਆ।........

'ਤਬਿ ਆਗਿਆ ਉਹਨਾਂ ਸੇਵਕਾਂ ਨੂੰ ਹੋਈ, ਜੋ 'ਨਾਨਕ ਕਉ ਉਸੀ ਘਾਟਿ ਪਹੁਚਾਇ

ਆਵਹੁ।' ਤਬਿ ਗੁਰੂ ਨਾਨਕ ਕੇ ਤਾਈਂ ਤੀਸਰੇ ਦਿਨ ਉਸੀ ਘਾਟਿ ਆਣਿ ਨਿਕਾਲਿਆ। ਦਰੀਆਉ ਵਿਚੁ ਨਿਕਲਿਆ।........

**ਗੁਰੂ ਨਾਨਕ ਦੇਵ ਜੀ ਦਾ ਬਚਨ**

ਗੁਰੂ ਨਾਨਕ ਜੀ ਦੀ ਧੁਰ ਕੀ ਬਾਣੀ ਵਿੱਚ ਸ਼ਰਧਾਲੂ ਪੁਰਸ਼ ਗੁਰੂ ਜੀ ਦੀ ਸੱਚਖੰਡ ਯਾਤਰਾ ਦਾ ਹਾਲ ਲਿਖਿਆ ਮੰਨਦੇ ਹਨ। ਉਹ ਸ਼ਬਦ ਇਹ ਹੈ :

ਹਉ ਢਾਢੀ ਵੇਕਾਰੁ ਕਾਰੈ ਲਾਇਆ॥
[1]ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ॥
ਸਚੀ ਸਿਫਤਿ ਸਾਲਾਹ[2] ਕਪੜਾ ਪਾਇਆ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥
[3]ਢਾਢੀ ਕਰੇ ਪਸਾਉ ਸਬਦੁ ਵਜਾਇਆ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥ ਸੁਧੁ॥ (ਮਾਝ ਕੀ ਵਾਰ, ਮ: ੧)

ਇਸ ਸ਼ਬਦ ਵਿੱਚ ਗੁਰੂ ਜੀ ਨੇ ਹਉਮੈ ਦਾ ਪੂਰਨ ਅਭਾਵ ਕਰਦਿਆਂ ਹੋਇਆਂ ਆਪਣੇ ਆਪ ਨੂੰ 'ਢਾਢੀ' ਤੇ ਉਹ ਵੀ 'ਵਿਹਲਾ' ਦੱਸਿਆ ਹੈ। ਫਿਰ ਫ਼ੁਰਮਾਇਆ ਹੈ ਕਿ ਸਾਨੂੰ ਸੱਚੇ ਸਾਈਂ ਨੇ ਆਪਣੇ ਹਜ਼ੂਰ ਸੱਦਿਆ, ਸੱਚੀ ਸਿਫ਼ਤ ਸਾਲਾਹ, ਨਾਮ ਰੂਪ ਅੰਮ੍ਰਿਤ, ਦੀ ਦਾਤ ਬਖ਼ਸ਼ੀ ਅਤੇ ਹੁਕਮ ਦਿੱਤਾ ਕਿ ਰਾਤ-ਦਿਨ ਵਾਹਿਗੁਰੂ ਦੀ ਵਾਰ ਕਹੋ, ਨਾਮ ਦਾ ਪ੍ਰਚਾਰ ਕਰੋ, ਇਹ ਇਲਾਹੀ ਆਤਮਿਕ ਖ਼ੁਰਾਕ ਆਪ ਰੱਜ ਕੇ ਖਾਓ ਤੇ ਹੋਰਨਾਂ ਨੂੰ ਖਵਾਓ। ਅੰਤ ਵਿੱਚ ਦੱਸਦੇ ਹਨ ਕਿ ਇਹ ਕਾਰ ਕਰਦਿਆਂ, ਸੱਚੇ ਸਾਈਂ ਦੀ ਸਿਫ਼ਤ ਸਾਲਾਹ ਕਰਦਿਆਂ, ਅਸਾਂ ਪੂਰੇ ਵਾਹਿਗੁਰੂ ਨੂੰ ਪੂਰੀ ਤਰ੍ਹਾਂ ਪ੍ਰਾਪਤ ਕਰ ਲਿਆ ਤੇ ਨਿੱਤ ਰੱਬੀ ਰੰਗ ਵਿੱਚ ਰੰਗੇ ਰਹਿਣ ਲੱਗ ਪਏ।

**ਪਰਮ-ਆਨੰਦੀ ਹਾਲਤ**

ਮੈਕਾਲਿਫ਼ ਲਿਖਦਾ ਹੈ—"ਇਕ ਦਿਨ ਇਸ਼ਨਾਨ ਕਰ ਚੁੱਕਣ ਮਗਰੋਂ ਗੁਰੂ ਨਾਨਕ ਜੀ ਜੰਗਲ ਵਿੱਚ ਛਪਨ ਹੋ ਗਏ ਅਤੇ ਇਕ ਦਿਮਾਗ਼ੀ ਫੁਰਨੇ ਰਾਹੀਂ ਵਾਹਿਗੁਰੂ ਦੀ ਹਜ਼ੂਰੀ ਲੈ ਜਾਏ ਗਏ।" ਭਾਵੇਂ ਕੋਈ ਲਫ਼ਜ਼ ਚੁਣ ਕੇ ਵਰਤੀਏ, ਆਪਣੀ ਅਲਪ ਮਤ ਤੇ ਸੀਮਿਤ ਸਮਝ ਦੀ ਖ਼ਾਤਰ ਕੋਈ ਤਸਵੀਰ ਬਣਾ ਲਈਏ, ਗੱਲ ਇਉਂ ਹੈ ਕਿ ਜਿੰਨੇ ਅਰਸੇ ਨੂੰ ਅਸੀਂ, ਇਸ ਪ੍ਰਿਥਵੀ ਵਾਲੇ, ਤਿੰਨ ਦਿਨ ਕਹਿੰਦੇ ਹਾਂ, ਉੱਨਾ ਅਰਸਾ ਲੋਕਾਂ ਨੇ ਇਹ ਸਮਝ ਛੱਡਿਆ ਕਿ ਗੁਰੂ ਜੀ ਜਾਂ ਤਾਂ ਗੁਆਚ ਗਏ ਹਨ ਤੇ ਜਾਂ ਡੁੱਬ ਗਏ ਹਨ। ਅੰਮ੍ਰਿਤ ਵੇਲੇ ਦਾ ਸੁੰਦਰ ਜਾਮਾ ਪਹਿਨੀ ਹੋਈ ਕੁਦਰਤ ਦੀਆਂ ਅਨੇਕ ਅਵਾਜ਼ਾਂ ਨੂੰ ਸੁਣਦੇ ਦਿਲ ਵਿੱਚ ਲੋਕਾਈ ਦੀ ਦੁੱਖ ਤੇ ਪੀੜਤਾ ਭਰੀ ਪੁਕਾਰ ਦੀ ਮੱਧਮ ਪਰ ਹਠੀਲੀ ਗੂੰਜ ਦੇ ਅਸਰ ਹੇਠ ਇਕ ਅਜੀਬ ਲੋਰ ਵਿੱਚ ਆ ਕੇ, ਕ੍ਰਿਪਾਲੂ ਸਿਰਜਣਹਾਰ ਦੇ ਸੱਦੜੇ ਨਾਲ ਜਕੜੇ ਜਾ ਕੇ,

---

1. ਹਜ਼ੂਰੋਂ ਹੁਕਮ ਹੋਇਆ ਕਿ ਰਾਤ-ਦਿਨ ਹਰੀ ਜੱਸ ਕਰੋ।
2. ਸਰੋਪਾ।
3. ਸ਼ਬਦ ਨੂੰ ਪ੍ਰਗਟ ਕਰ ਕੇ ਢਾਢੀ ਨੇ ਥਾਂ-ਥਾਂ ਵੰਡਿਆ ਹੈ।

ਸਾਰੇ ਤਨ, ਮਨ ਵਿੱਚ ਠਾਠਾਂ ਮਾਰ ਰਹੀ ਇਕ ਅਨੋਖੀ ਜਾਦੂ-ਲਹਿਰ ਦੇ ਵੱਸ ਹੋਏ, ਆਪ ਚਲੇ ਗਏ ਉਧਰ ਨੂੰ ਜਿਧਰ ਨੂੰ ਸਾਈਂ ਨੇ ਪ੍ਰੇਰਿਆ। ਹਾਂ, ਇਹਨਾਂ ਸਾਰੀਆਂ ਅਵਾਜ਼ਾਂ ਨੂੰ ਸੁਣਦੇ-ਸੁਣਦੇ, ਅਤੇ ਰੱਬੀ ਸੱਦੜੇ ਨੂੰ ਦਿਲ ਵਿੱਚ ਵਸਾ ਕੇ, ਉਹ ਉਹਨਾਂ ਨਿੱਗਰ ਤੇ ਡੂੰਘੀਆਂ ਇਕਾਂਤਾਂ ਵਿੱਚ ਜਾ ਰਮੇ, ਜਿੱਥੇ ਇਕਾਗਰਤਾ ਨੂੰ ਪ੍ਰਾਪਤ ਹੋਈ-ਹੋਈ ਆਤਮਾ ਨੂੰ ਕੋਈ ਸ਼ੈਅ ਛੇੜਦੀ ਅਕਾਉਂਦੀ ਨਹੀਂ। ਉਥੇ, ਸਭ ਕਾਸੇ ਤੋਂ ਦੂਰ ਦੁਰੇਡੇ, ਕੇਵਲ ਕਰਤਾਰ ਦੀਆਂ ਨਜ਼ਰਾਂ ਦੇ ਸਾਹਮਣੇ, ਉਹ ਪ੍ਰੇਮ-ਭਗਤੀ ਦੀ ਅਡੋਲ ਸਮਾਧੀ ਵਿੱਚ ਜੁੜ ਗਏ। ਮਨੁੱਖ-ਜਾਤੀ ਦੀ ਦੁੱਖ ਭਰੀ ਕੁਰਲਾਹਟ ਇਕ ਗੀਤ ਦਾ ਰੂਪ ਧਾਰ ਕੇ ਉਹਨਾਂ ਦੇ ਕੰਨਾਂ ਵਿੱਚ, ਉਹਨਾਂ ਦੇ ਹਿਰਦੇ ਤੇ ਆਤਮਾ ਵਿੱਚ, ਗੂੰਜ ਰਹੀ ਸੀ। ਇਹ ਗੀਤ ਗੁੱਝੇ ਅਲੌਕਿਕ ਪੰਛੀ ਦਾ ਗੀਤ ਸੀ। ਜੋ ਕੁਝ ਵੀ ਇਨਸਾਨ ਸੋਚਦਾ ਤੇ ਮਹਿਸੂਸ ਕਰਦਾ ਹੈ, ਜੋ ਕੁਝ ਵੀ ਉਹ ਝੱਲਦਾ ਹੈ, ਜੋ ਕੁਝ ਉਹ ਭਾਲਦਾ ਫਿਰਦਾ ਹੈ, ਜੋ ਕੁਝ ਉਸ ਦੇ ਸਾਰੇ ਉੱਦਮ ਦੇ ਬਾਵਜੂਦ ਉਸ ਤੋਂ ਪੂਰਾ ਨਹੀਂ ਹੁੰਦਾ, ਇਹ ਸਭ ਕੁਝ ਉਸ ਗੀਤ ਰਾਹੀਂ ਪ੍ਰਗਟ ਹੋ ਰਿਹਾ ਸੀ।' ਮਾਨੋ ਇਸ ਗੀਤ ਵਿੱਚ ਕੋਮਲ ਧੁਨਾਂ ਦੇ ਵਸੀਲੇ ਉਸ ਸਭ ਕਾਸੇ ਦਾ ਨਚੋੜ ਗੁਰੂ ਜੀ ਨੂੰ ਦਿੱਤਾ ਜਾ ਰਿਹਾ ਸੀ ਜੋ ਕੁਝ ਜੀਵਾਂ ਦੇ ਭਾਗਾਂ ਵਿੱਚ ਸੀ, ਉਹ ਦੁੱਖ-ਭਰੀ ਫ਼ਰਿਆਦ ਆਪ ਦੇ ਸਰਬ-ਪਿਆਰ ਤੇ ਸਰਬ-ਦਇਆ ਭਰੇ ਹਿਰਦੇ ਤਾਈਂ ਪੁਚਾਈ ਜਾ ਰਹੀ ਸੀ ਜਿਹੜੀ ਵਿਸ਼ੇ-ਵਿਕਾਰਾਂ ਦੀ ਅਗਨੀ ਵਿੱਚ ਸੜ ਬਲ ਰਹੀ ਜਨਤਾ ਦੇ ਦਿਲਾਂ ਵਿੱਚੋਂ ਉਠ ਰਹੀ ਸੀ ਅਤੇ ਆਪ ਨੂੰ ਬਾਹੁੜੀ ਕਰਨ ਲਈ, ਆਪਣੇ ਆਸ ਤੇ ਆਜ਼ਾਦੀ ਵਾਲੇ ਸੰਦੇਸ਼ ਰਾਹੀਂ ਦੁਨੀਆਂ ਨੂੰ ਬਚਾਉਣ ਲਈ ਅਪੀਲ ਕੀਤੀ ਜਾ ਰਹੀ ਸੀ। ਇਹ ਗੀਤ, ਜੋ ਉਹਨਾਂ ਦੇ ਹਿਰਦੇ ਵਿੱਚ ਗੂੰਜ ਰਿਹਾ ਸੀ ਪਰ ਕੰਨਾਂ ਨੂੰ ਸੁਣਾਈ ਨਹੀਂ ਸੀ ਦੇਂਦਾ, ਉਹਨਾਂ ਦੀ ਆਤਮਾ ਨੂੰ ਹੌਲੇ ਪਰ ਮਜ਼ਬੂਤ, ਕੋਮਲ ਪਰ ਬਲਵਾਨ ਪਰਾਂ ਉੱਪਰ ਚੁੱਕ ਕੇ ਉਹਨਾਂ ਉਚਾਈਆਂ 'ਤੇ ਲੈ ਗਿਆ ਜਿੱਥੇ ਸਿਰਜਣਹਾਰ ਕਰਤਾਰ ਦਾ ਵਾਸ ਹੈ ਅਤੇ ਜਿੱਥੇ ਗੁਰੂ ਜੀ ਹੇਠਾਂ ਦੇ ਸਾਰੇ ਮਾਤ-ਲੋਕ ਉਪਰ ਇਉਂ ਨਜ਼ਰ ਮਾਰ ਸਕਦੇ ਸਨ ਜਿਸ ਤਰ੍ਹਾਂ ਇਨਸਾਨ ਆਪਣੇ ਅੱਗੇ ਪਏ ਹੋਏ ਨਕਸ਼ੇ ਵੱਲ ਵੇਖ ਸਕਦਾ ਹੈ। ਜਦ ਇਕ ਵਾਰ ਉਸ ਅਨੰਦ-ਭਰੀ ਹਜ਼ੂਰੀ ਵਿੱਚ ਪੁੱਜ ਗਏ ਤਾਂ ਗੁਰੂ ਨਾਨਕ ਦੇਵ ਜੀ ਨੂੰ ਇਸ ਪ੍ਰਿਥਵੀ, ਅਸਮਾਨ, ਦੇਸ਼ ਤੇ ਕਾਲ ਸਭ ਕਾਸੇ ਦੇ ਸਭ ਖ਼ਿਆਲ ਵਿਸਰ ਗਏ, ਉਹ ਅਦੇਸ ਤੇ ਅਕਾਲੀ ਦੀ ਹਜ਼ੂਰੀ ਵਿੱਚ ਮਗਨ ਹੋਏ ਆਪਣੇ ਆਪ ਨੂੰ ਵੀ ਭੁੱਲ ਗਏ।

ਇਸ ਖ਼ੁਸ਼ੀ ਭਰੀ ਹਾਲਤ ਵਿੱਚੋਂ ਗੁਰੂ ਜੀ ਅਕਾਲ ਪੁਰਖ ਦਾ ਹੁਕਮ ਹੋਣ 'ਤੇ ਵਾਪਸ ਮਾਤਲੋਕ ਵਿੱਚ ਆਏ। ਆਪ ਆਪਣੇ ਡੇਰੇ ਗਏ, ਜਿੱਥੇ ਆਪ ਖ਼ੁਦ ਬਿਸਰਾਮ ਕੀਤਾ ਕਰਦੇ ਸਨ ਅਤੇ ਆਪਣੇ ਸਿੱਖਾਂ, ਪ੍ਰਾਹੁਣਿਆਂ ਤੇ ਮਿੱਤਰਾਂ ਦਾ ਨਿਵਾਸ ਕਰਾਇਆ ਕਰਦੇ ਸਨ। ਜਿਸ ਕਿਸੇ ਨੇ ਵੀ ਉਹਨਾਂ ਨੂੰ ਵੇਖਿਆ, ਉਸ ਨੂੰ ਯਕੀਨ ਜਾਪਿਆ ਕਿ ਉਹ ਹੁਣ ਹੋਰ ਹੀ ਹੋ ਚੁੱਕੇ ਹਨ। ਉਹਨਾਂ ਨੇ ਸਭ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਗ਼ਰੀਬਾਂ ਨੂੰ ਕਿਹਾ ਕਿ ਜੋ ਕੁਝ ਹੈ ਲੈ ਜਾਓ। ਜਿਹੜੇ ਕੁਝ ਝੱਕਦੇ ਸਨ, ਉਹਨਾਂ ਦੇ ਹੱਥੀਂ ਗੁਰੂ ਜੀ ਨੇ ਆਪ ਜੋ ਕੁਝ ਡੇਰਿਉਂ ਲੱਭਾ, ਉਹ ਦਿੱਤਾ। ਕੇਵਲ ਤਨ ਉਦਾਲੇ ਦੇ ਕੱਪੜੇ ਹੀ ਉਹਨਾਂ ਨੇ ਆਪਣੇ ਪਾਸ ਰੱਖੇ। ਇਸ ਤਰ੍ਹਾਂ ਡੇਰਾ ਲੁਟਾ ਕੇ ਉਹ ਇਕ ਅਨੋਖੇ ਸਰੂਰ ਵਿੱਚ ਆ ਗਏ।

### ਕੀ ਹੋ ਗਿਓ ਨੇ ?

ਸ਼ਹਿਰ ਵਿੱਚ ਕਾਂ ਵੱਟੀ ਫਿਰ ਗਈ। ਲੋਕਾਂ ਦੀ ਤਕੜੀ ਭੀੜ ਆ ਜੁੜੀ। ਨਵਾਬ ਦੌਲਤ ਖ਼ਾਂ ਵੀ ਆ ਗਿਆ। ਉਸ ਨੇ ਗੁਰੂ ਜੀ ਤੋਂ ਪੁੱਛਿਆ ਕਿ ਤੁਹਾਨੂੰ ਕੀ ਹੋਇਆ ਹੈ?

ਪਰ ਗੁਰੂ ਜੀ ਮਸਤ ਬੈਠੇ ਸਨ, ਨਾ ਆਪ ਕੁਝ ਸੁਣਦੇ ਸਨ, ਨਾ ਕੁਝ ਬੋਲਦੇ ਸਨ। ਆਪ ਇਕ ਅਨੋਖੇ ਸਰੂਰ, ਇਕ ਨਿਰਾਲੀ ਖ਼ੁਮਾਰੀ ਵਿੱਚ ਸਨ। ਇਉਂ ਜਾਪਦਾ ਸੀ ਕਿ ਆਪ ਦੀ ਸੁੱਧ-ਬੁੱਧ ਟਿਕਾਣੇ ਨਹੀਂ ਹੈ, ਸਗੋਂ ਇਉਂ ਜਾਪੇ ਕਿ ਆਪ ਨੂੰ ਕੁਝ ਚਿੰਬੜਿਆ ਹੁੰਦਾ ਹੈ। ਨਵਾਬ ਨੂੰ ਨਿਸ਼ਚਾ ਹੋ ਗਿਆ ਕਿ ਗੁਰੂ ਜੀ ਜੋ ਕੁਝ ਕਰ ਰਹੇ ਸਨ ਉਹ ਸਭ ਇਸ ਗੱਲ ਦਾ ਸਿੱਟਾ ਸੀ ਕਿ ਆਪ ਨੇ ਦੁਨੀਆਂ ਦਾ ਤਿਆਗ ਕਰ ਦਿੱਤਾ ਸੀ। ਉਸ ਨੂੰ ਬੜਾ ਅਫ਼ਸੋਸ ਹੋਇਆ। ਉਸ ਨੇ ਸਿਰ ਫੇਰਿਆ ਅਤੇ ਵਾਪਸ ਮੁੜ ਗਿਆ।

ਇਲਾਹੀ ਸਦੜਾ ਆ ਚੁੱਕਿਆ ਸੀ। ਦੁਨਿਆਵੀ ਪਦਾਰਥ, ਧਨ ਮਾਲ, ਜੋ ਵੀ ਆਪ ਪਾਸ ਸੀ, ਆਪ ਨੇ ਗ਼ਰੀਬਾਂ, ਲੋੜਵੰਦਾਂ ਨੂੰ ਦੇ ਛੱਡਿਆ ਸੀ। ਹੁਣ ਆਪ ਉਸ ਆਤਮਿਕ ਧਨ ਦੇ, ਜੋ ਆਪ ਨੂੰ ਧੁਰ ਦਰਗਾਹੋਂ ਪ੍ਰਾਪਤ ਹੋਇਆ ਸੀ, ਖੁੱਲ੍ਹੇ ਗੱਫ਼ੇ ਵਰਤਾਉਣ ਲਈ ਤਿਆਰ ਹੋ ਪਏ ਸਨ। ਆਪ ਨੇ ਸਾਧੂ ਭੇਸ ਧਾਰਨ ਕਰ ਲਿਆ—

'ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।'

ਅਤੇ ਕਰਤਾਰ ਦੇ ਹੁਕਮ ਅਨੁਸਾਰ :

ਬਾਬਾ 'ਚੜ੍ਹਿਆ ਸੋਧਣ ਧਰਤਿ ਲੁਕਾਈ।'

ਆਪ ਸ਼ਹਿਰੋਂ ਬਾਹਰ ਉਜਾੜ ਵਿੱਚ ਜਾ ਬੈਠੇ। ਮਰਦਾਨਾ ਰਬਾਬੀ ਆਪ ਦੇ ਨਾਲ ਸੀ।

# ਅੰਤਕਾ

**ਸੁਲਤਾਨਪੁਰ ਵਿਚਲੇ ਗੁਰਦੁਆਰੇ :—**

ਸੁਲਤਾਨਪੁਰ ਲੋਧੀ ਵਿੱਚ ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਹੇਠ ਲਿਖੇ ਗੁਰਦੁਆਰੇ ਹਨ :—

(1) **ਸੰਤਘਾਟ** :—ਵੇਈਂ ਨਦੀ ਦਾ ਉਹ ਘਾਟ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਚੁੱਭੀ ਮਾਰ ਕੇ ਅਲੋਪ ਹੋ ਗਏ ਸਨ ਅਤੇ ਤਿੰਨ ਦਿਨ ਮਗਰੋਂ ਨਿਕਲ ਕੇ ਉਦਾਸੀ ਭੇਸ ਧਾਰਨ ਕੀਤਾ ਸੀ।

(2) **ਹੱਟ ਸਾਹਿਬ** :—ਇਸ ਥਾਂ ਗੁਰੂ ਜੀ ਨੇ ਸਰਕਾਰੀ ਮੋਦੀਖ਼ਾਨੇ ਦੀ ਹੱਟੀ ਖੋਲ੍ਹੀ ਸੀ। ਇਥੇ ਗੁਰੂ ਜੀ ਦੇ 11 ਵੱਟੇ ਪੱਥਰ ਦੇ ਵੱਡੇ-ਛੋਟੇ ਹਨ।

(3) **ਕੋਠੜੀ ਸਾਹਿਬ** :—ਇਹ ਉਹ ਥਾਂ ਹੈ ਜਿੱਥੇ ਚੁਗ਼ਲਬਾਜ਼ਾਂ ਦੀਆਂ ਰਪੋਰਟਾਂ ਤੋਂ ਪ੍ਰਭਾਵਿਤ ਹੋ ਕੇ ਨਵਾਬ ਨੇ ਗੁਰੂ ਜੀ ਨੂੰ ਆਪ ਦੇ ਹਿਸਾਬ ਦੀ ਪੜਤਾਲ ਹੋ ਚੁੱਕਣ ਤੱਕ ਕੈਦ ਰੱਖਿਆ ਸੀ।

(4) **ਗੁਰੂ ਕਾ ਬਾਗ਼** :—ਇਹ ਅਸਥਾਨ ਗੁਰੂ ਜੀ ਦਾ ਨਿਵਾਸ-ਅਸਥਾਨ ਸੀ। ਇਸੇ ਥਾਂ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਜੀ ਜਨਮੇ ਸਨ।

(5) **ਬੇਰ ਸਾਹਿਬ** :—ਸ਼ਹਿਰ ਤੋਂ ਪੱਛਮ ਵੱਲ ਅੱਧ ਕੁ ਮੀਲ 'ਤੇ ਉਹ ਥਾਂ ਜਿੱਥੇ ਵੇਈਂ ਵਿੱਚ ਨਿੱਤ ਇਸ਼ਨਾਨ ਕਰਨ ਲਈ ਗੁਰੂ ਜੀ ਜਾਇਆ ਕਰਦੇ ਸਨ। ਗੁਰੂ ਜੀ ਦੇ ਸਮੇਂ ਦੀ ਬੇਰੀ ਅਜੇ ਮੌਜੂਦ ਹੈ।

ਇਹਨਾਂ ਤੋਂ ਇਲਾਵਾ ਇਕ ਗੁਰਦੁਆਰਾ ਧਰਮ-ਸਾਲਾ ਗੁਰੂ ਅਰਜਨ ਸਾਹਿਬ ਜੀ ਵੀ ਹੈ, ਜੋ ਕੋਠੜੀ ਸਾਹਿਬ ਦੇ ਪਾਸ ਹੈ ਤੇ ਜਿੱਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵਿਆਹ ਸਮੇਂ ਡੱਲੇ ਪਿੰਡ ਜਾਂਦੇ ਹੋਏ ਪੰਜਵੇਂ ਗੁਰੂ ਬਿਰਾਜੇ ਸਨ।

# ਕਾਂਡ—13

# 'ਚੜ੍ਹਿਆ ਸੋਧਣ ਧਰਤ ਲੁਕਾਈ'

### ਬੇਬੇ ਨਾਨਕੀ ਦਾ ਨਿਸ਼ਚਾ

ਜਦ ਸੁਲਤਾਨਪੁਰ ਦੇ ਆਮ ਲੋਕਾਂ ਦਾ ਖ਼ਿਆਲ ਸੀ ਕਿ ਗੁਰੂ ਜੀ ਵੇਈਂ ਨਦੀ ਵਿੱਚ ਦੇਵ-ਨੇਤ ਨਾਲ ਜਾਂ ਜਾਣ-ਬੁੱਝ ਕੇ ਰੁੜ੍ਹ ਗਏ ਸਨ, ਉਦੋਂ ਵੀ ਆਪ ਦੀ ਭੈਣ ਬੇਬੇ ਨਾਨਕੀ ਦਾ ਹਿਰਦਾ ਰੱਤੀ ਭਰ ਨਹੀਂ ਸੀ ਡੋਲਿਆ। ਉਹ ਜਾਣਦੀ ਸੀ ਕਿ ਵੀਰ ਸ੍ਰੀ ਨਾਨਕ ਦੈਵੀ ਸ਼ਕਤੀ ਦਾ ਮਾਲਿਕ ਹੈ। ਉਹ ਕਹਿੰਦੀ ਸੀ, 'ਮੇਰਾ ਵੀਰ ਡੁੱਬਣ ਵਾਲਾ ਨਹੀਂ। ਉਹ ਤਾਂ ਡੁੱਬਦਿਆਂ ਨੂੰ ਤਾਰਨ ਵਾਲਾ ਹੈ। ਦਰਿਆ ਉਸ ਨੂੰ ਡੋਬ ਨਹੀਂ ਸਕਦੇ।' ਹੁਣ ਵੀ ਹੋਰ ਤਾਂ ਸਾਰੇ ਇਹ ਕਹਿ ਰਹੇ ਸਨ ਕਿ ਗੁਰੂ ਨਾਨਕ ਨੂੰ ਕੁਝ ਹੋ ਗਿਆ ਹੈ, ਕੁਝ ਚਿੰਬੜ ਗਿਆ ਹੈ, ਜਿਸ ਕਰਕੇ ਉਹਨਾਂ ਨੇ ਆਪਣਾ ਡੇਰਾ ਲੁਟਾ ਦਿੱਤਾ ਹੈ ਅਤੇ ਬੋਲਦੇ ਚਾਲਦੇ ਕੁਝ ਵੀ ਨਹੀਂ; ਪਰ ਬੇਬੇ ਨਾਨਕੀ ਦਾ ਦਿਲ ਨਾ ਢੱਠਾ ਅਤੇ ਨਾ ਹੀ ਉਸ ਦਾ ਭਰੋਸਾ ਮੱਧਮ ਪਿਆ। ਉਹ ਕਹਿੰਦੀ ਸੀ, 'ਮੇਰੇ ਵੀਰ ਨੂੰ ਕੋਈ ਭੈੜਾ ਭੂਤ ਕਿਸ ਤਰ੍ਹਾਂ ਚਿੰਬੜ ਸਕਦਾ ਹੈ? ਉਹ ਤਾਂ ਬਦੀ ਦੇ ਉਸ ਭੂਤ ਨੂੰ ਕੱਢਣ ਆਇਆ ਹੈ, ਜਿਹੜਾ ਸਾਰੀ ਜਨਤਾ ਨੂੰ ਚਿੰਬੜਿਆ ਹੋਇਆ ਹੈ।'

ਕੁਝ ਭਲੇ ਹਮਦਰਦ ਪੁਰਸ਼ਾਂ ਨੇ ਇਕ ਮੁੱਲਾਂ ਨੂੰ ਸੱਦ ਲਿਆਂਦਾ। ਉਹਨਾਂ ਦਾ ਖ਼ਿਆਲ ਸੀ ਕਿ ਮੁੱਲਾਂ ਜਾਦੂ ਟੂਣੇ ਕਰਕੇ, ਮੰਤਰ ਕਲਾਮ ਪੜ੍ਹ ਕੇ, ਭੂਤ ਕੱਢ ਦੇਵੇਗਾ। ਮੁੱਲਾਂ ਹੋਰੀਂ ਆ ਕੇ ਮੰਤਰ ਪੜ੍ਹਨ ਤੇ ਕਾਗ਼ਜ਼ ਉੱਪਰ ਕਲਾਮ ਲਿਖਣ ਲੱਗ ਪਏ। ਇਸ ਕਾਗ਼ਜ਼ ਦਾ ਤਵੀਤ (ਤਾਵੀਜ਼) ਬਣਾ ਕੇ ਉਸ ਨੇ ਗੁਰੂ ਦੇ ਗਲ੍ਹ ਪਾਉਣਾ ਸੀ। ਗੁਰੂ ਜੀ ਮੁੱਲਾਂ ਨੂੰ ਵੇਖ ਕੇ ਮੁਸਕਰਾ ਪਏ ਅਤੇ ਉਹਨਾਂ ਨੇ ਇਉਂ ਬਚਨ ਕੀਤਾ :

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥

(ਵਾਰ ਸਾਰੰਗ, ਸਲੋਕ ਮ: ੧)

ਮੁੱਲਾਂ ਨੇ ਗੁਰੂ ਜੀ ਦੇ ਇਸ ਤਾਹਨੇ-ਭਰੇ ਬਚਨ ਦੀ ਕੋਈ ਪ੍ਰਵਾਹ ਨਾ ਕੀਤੀ। ਉਹ ਮੰਤਰ ਪੜ੍ਹੀ ਗਿਆ ਅਤੇ ਕਾਗ਼ਜ਼ ਉਪਰ ਕਲਾਮ ਲਿਖੀ ਗਿਆ। ਮੰਤਰ ਪੜ੍ਹ, ਲਿਖ ਕੇ ਉਸ ਨੇ ਉਸ ਭੂਤ ਨੂੰ, ਜਿਹੜਾ ਗੁਰੂ ਜੀ ਨੂੰ ਚਿੰਬੜਿਆ ਹੋਇਆ ਮੰਨਿਆ ਜਾ ਰਿਹਾ ਸੀ, ਇਉਂ ਕਿਹਾ, "ਤੂੰ ਕੌਣ ਹੈਂ?" ਭੂਤ ਕੱਢਣ ਵਾਲੇ ਇਹੋ ਪ੍ਰਸ਼ਨ ਕਰਿਆ ਕਰਦੇ ਹਨ। ਮੁੱਲਾਂ ਨੂੰ ਯਕੀਨ ਸੀ ਕਿ ਗੁਰੂ ਜੀ ਦਾਂ ਵਿਚਲਾ ਭੂਤ ਇਸ ਪ੍ਰਸ਼ਨ ਦਾ ਉੱਤਰ ਦੇਵੇਗਾ ਤੇ ਦੱਸੇਗਾ ਕਿ ਮੈਂ ਕੌਣ ਹਾਂ ਅਤੇ ਫਿਰ ਆਖਿਆਂ ਵੇਖਿਆਂ ਗੁਰੂ ਜੀ ਵਿੱਚੋਂ ਨਿਕਲ ਜਾਣਾ ਮੰਨ ਜਾਵੇਗਾ। ਪਰ ਅੱਜ ਮੁੱਲਾਂ ਨੂੰ ਇਕ ਅਨੋਖੇ 'ਰੋਗੀ' ਨਾਲ ਵਾਹ ਪਿਆ ਸੀ। ਉਸ ਨੇ ਅੱਗੋਂ ਉੱਤਰ ਦਿੱਤਾ :

'ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ, ਨਾਨਕੁ ਵੇਚਾਰਾ॥੧॥' (ਮਾਰੂ ਮ: ੧)

### ਸ਼ੁਦਾਈ ਹੋ ਗਏ !

ਮੁੱਲਾਂ ਨੂੰ ਯਕੀਨ ਹੋ ਗਿਆ ਕਿ ਗੁਰੂ ਜੀ ਨੂੰ ਕੋਈ ਭੂਤ ਚਿੰਬੜਿਆ ਹੋਇਆ ਨਹੀਂ। ਉਹ ਵਾਪਸ ਚਲੇ ਜਾਣ ਲਈ ਤਿਆਰ ਹੋ ਗਿਆ। ਪਾਸ ਖੜ੍ਹਿਆਂ ਵਿੱਚੋਂ ਕਈ ਕਹਿਣ ਲੱਗ ਪਏ ਕਿ ਤਾਂ ਫਿਰ ਇਹ ਪਾਗ਼ਲ ਜਾਂ ਦੀਵਾਨਾ ਹੋ ਗਿਆ ਹੈ। ਇਹ ਸੁਣ ਕੇ ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਇਸ਼ਾਰਾ ਕੀਤਾ ਅਤੇ ਸੁੰਦਰ ਸੁਰੀਲੀ ਅਵਾਜ਼ ਵਿੱਚ ਗਾਇਨ ਕਰਕੇ ਉਪਰ ਆਰੰਭਿਆ ਸ਼ਬਦ ਸੰਪੂਰਨ ਕੀਤਾ :

[1]ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥
ਹਉ ਹਰਿ ਬਿਨੁ ਅਵਰੁ ਨਾ ਜਾਨਾ॥੧॥ ਰਹਾਉ॥
ਤਉ ਦੇਵਾਨਾ ਜਾਣੀਐ ਜਾ [2]ਭੈ ਦੇਵਾਨਾ ਹੋਇ॥
[3]ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨਾ ਜਾਣੈ ਕੋਇ॥੨॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ[4]॥੩॥
ਤਉ ਦੇਵਾਨਾ ਜਾਣੀਐ ਜਾ [5]ਸਾਹਿਬ ਧਰੇ ਪਿਆਰੁ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥

(ਮਾਰੂ ਮ : ੧)

### ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ

ਇਹ ਸ਼ਬਦ ਸੁਣ ਕੇ ਸਾਰੇ ਚੁੱਪ ਕਰ ਗਏ। ਉਹਨਾਂ ਨੂੰ ਯਕੀਨ ਹੋ ਗਿਆ ਕਿ ਗੁਰੂ ਨਾਨਕ ਸੱਚੇ ਫ਼ਕੀਰ, ਰੱਬ ਦੇ ਸੱਚੇ ਭਗਤ ਹਨ। ਸਾਰਿਆਂ ਨੇ ਸਿਰ ਝੁਕਾਏ ਅਤੇ ਘਰੋਂ-ਘਰੀਂ ਤੁਰ ਪਏ। ਗੁਰੂ ਜੀ ਉਥੇ ਹੀ ਮੋਨ ਧਾਰੀ ਰੱਬ ਦੇ ਰੰਗ ਵਿੱਚ ਬੈਠੇ ਰਹੇ। ਉਹ ਸਾਰਾ ਦਿਨ ਤੇ ਅਗਲੀ ਰਾਤ ਆਪ ਸਮਾਧੀ ਵਿੱਚ ਜੁੜੇ ਰਹੇ। ਨਾ ਆਪ ਨੇ ਕੋਈ ਬਚਨ ਕੀਤਾ ਅਤੇ ਨਾ ਹੀ ਆਪ ਹਿੱਲੇ ਜੁੱਲੇ। ਅਗਲੇ ਦਿਨ ਆਪ ਦੇ ਨੇਤਰ ਖੁੱਲ੍ਹੇ ਅਤੇ ਇਧਰ-ਉਧਰ ਤੱਕ ਕੇ ਆਪ ਨੇ ਪਹਿਲਾ ਵਾਕ ਇਹ ਉਚਾਰਿਆ :

'ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ।'

'ਆਪ ਦਾ ਭਾਵ ਇਹ ਸੀ ਕਿ ਹਿੰਦੂ ਵੀ ਤੇ ਮੁਸਲਮਾਨ ਵੀ ਆਪੋ ਆਪਣੇ ਦੀਨ ਧਰਮ ਦੇ ਅਸੂਲਾਂ, ਸਿਧਾਂਤਾਂ ਨੂੰ ਭੁੱਲ ਭੁਲਾ ਚੁੱਕੇ ਸਨ ਅਤੇ ਸਭ ਸਾਂਝੇ ਸਿਰਜਣਹਾਰ ਦੇ ਰਾਹ ਤੋਂ ਖਿੜਕ-ਉਖੜ ਚੁੱਕੇ ਸਨ। ਇਹ ਵਾਕ ਆਪ ਦੇ ਮਿਸ਼ਨ ਦੇ ਆਰੰਭ ਲਈ ਢੁੱਕਵਾਂ ਫ਼ਾਰਮੂਲਾ (ਸੂਤਰ) ਸੀ ਜਿਸ ਨੇ ਹਿੰਦੁਸਤਾਨ ਦੇ ਆਪੋ ਵਿੱਚ ਲੜ ਰਹੇ ਦੋਹਾਂ ਫ਼ਿਰਕਿਆਂ

---

1. ਵਾਹਿਗੁਰੂ ਦੇ ਪਿਆਰ ਵਿੱਚ ਮਤਵਾਲਾ ਹੋਇਆ।
2. ਵਾਹਿਗੁਰੂ ਦੇ ਭੈ ਦੇ ਕਾਰਨ ਸ਼ੁਦਾਈ ਹੋ ਜਾਵੇ, ਭਾਵ ਮਾਲਕ ਦੇ ਡਰ ਦੇ ਕਾਰਨ ਸੰਸਾਰੀਆਂ ਦੀ ਆਮ ਵਰਤੋਂ ਵਿਰੁੱਧ ਐਸੀਆਂ ਗੱਲਾਂ ਕਰੇ ਜਿਨ੍ਹਾਂ ਨੂੰ ਲੋਕੀਂ ਵਿਚਾਰਹੀਣ ਆਖਣ।
3. ਇਕ ਮਾਲਕ ਤੋਂ ਬਿਨਾਂ।
4. ਕਾਹਦੀ?
5. ਸਾਹਿਬ ਦਾ ਪਿਆਰ ਧਰੇ।

ਪ੍ਰਤੀ।ਇਹ ਆਸ ਪ੍ਰਗਟ ਕਰਕੇ ਕਿ ਕਿਵੇਂ ਉਹ ਦੋਵੇਂ ਆਪੋ ਆਪਣੇ ਉੱਚੇ ਆਦਰਸ਼ਾਂ ਤੋਂ ਡਿੱਗ ਪਏ ਹੋਏ ਸਨ ਤੇ ਆਪਣੇ ਸਾਂਝੇ ਪਿਤਾ ਪ੍ਰਮਾਤਮਾ ਨੂੰ ਭੁੱਲ ਚੁੱਕੇ ਸਨ, ਉਹਨਾਂ ਨੂੰ ਮਨਾ ਕੇ ਇਕ ਬਰਾਦਰੀ ਵਿੱਚ ਇਕੱਠਾ ਕਰਨਾ ਸੀ।'[1]

ਕੁਝ ਕੁ ਆਦਮੀ ਦਿਨ ਹੁੰਦਿਆਂ ਹੀ ਆਪ ਦਾ ਹਾਲ ਵੇਖਣ ਲਈ ਆ ਗਏ ਹੋਏ ਸਨ। ਉਹ ਇਹ ਬਚਨ ਸੁਣ ਕੇ ਹੈਰਾਨ ਹੋ ਗਏ। ਛੇਤੀ ਇਹ ਗੱਲ ਸਾਰੇ ਖਿੱਲਰ ਗਈ। ਹਿੰਦੂ ਤਾਂ ਠੀਕ ਹੀ ਹਿੰਦੂ ਨਹੀਂ ਸਨ ਰਹੇ, ਉਹ ਦਿਲੋਂ ਸਮਝਦੇ ਸਨ ਕਿ ਸਾਡੇ ਵਿੱਚ ਇਹੋ ਜਿਹੇ ਬਚਨਾਂ ਵਿਰੁੱਧ ਰੋਸ ਕਰਨ ਜਾਂ ਇਹਨਾਂ ਉਪਰ ਵਿਚਾਰ ਤੇ ਅਮਲ ਕਰਨ ਦਾ ਤਾਣ ਹੀ ਨਹੀਂ, ਪਰ ਮੁਸਲਮਾਨਾਂ ਦਾ ਜ਼ੋਰ ਸੀ। ਉਹ ਹੁਕਮਰਾਨ ਸਨ। ਉਹਨਾਂ ਦਾ ਦੀਨ ਮਾਰੋ-ਮਾਰ ਕਰਦਾ ਵੱਧਦਾ, ਖਿੱਲਰਦਾ ਜਾਂਦਾ ਸੀ। ਫਿਰ ਭਲਾ ਮੁਸਲਮਾਨੀ ਰਾਜ ਵਿੱਚ ਕੋਈ ਹਿੰਦੂ ਇਹ ਆਖਣ ਦਾ ਕਿਸ ਤਰ੍ਹਾਂ ਹੀਆ ਕਰੇ ਅਤੇ ਆਖ ਕੇ ਜਾਵੇ ਕਿੱਥੇ ਕਿ ਕੋਈ ਮੁਸਲਮਾਨ ਰਹਿ ਹੀ ਨਹੀਂ ਗਿਆ। ਜਦ ਇਹ ਬਚਨ ਕਾਜ਼ੀ ਤੱਕ ਪੁੱਜੇ ਤਾਂ ਉਹ ਸੜ ਬਲ ਗਿਆ। ਉਹ ਨਵਾਬ ਪਾਸ ਗਿਆ ਅਤੇ ਉਸ ਨੇ ਉਸ ਨੂੰ ਭੜਕਾਇਆ ਕਿ (ਗੁਰੂ) ਨਾਨਕ ਨੇ ਸਾਡੇ ਦੀਨ ਉਪਰ ਵਾਰ ਕੀਤਾ ਹੈ ਅਤੇ ਸਾਰੀ ਹੀ ਮੁਸਲਮਾਨ ਕੌਮ ਨੂੰ ਨਿੰਜ ਹੋਈ ਕਿਹਾ ਹੈ। ਨਵਾਬ ਨੇ ਕਿਹਾ ਕਿ ਸ੍ਰੀ ਨਾਨਕ ਰੱਬ ਦਾ ਫ਼ਕੀਰ ਹੈ, ਤਾਂ ਹੀ ਤੇ ਉਹ ਇਤਨੀ ਚੰਗੀ ਨੌਕਰੀ ਛੱਡ ਗਿਆ, ਡੇਰਾ ਲੁਟਾ ਗਿਆ ਅਤੇ ਉਜਾੜ ਵਿੱਚ ਜਾ ਬੈਠਾ ਹੈ। ਉਹ ਕਿਸੇ ਨੂੰ ਚੁੱਭਵੀਂ ਗੱਲ ਨਹੀਂ ਕਰ ਸਕਦਾ, ਪਰ ਕਾਜ਼ੀ ਹੱਠ ਕਰੀ ਗਿਆ। ਅੰਤ ਨੂੰ ਨਵਾਬ ਵੀ ਮਜਬੂਰ ਹੋ ਗਿਆ। ਉਸ ਨੇ ਗੁਰੂ ਜੀ ਵੱਲ ਬੰਦੇ ਭੇਜੇ ਕਿ ਆਪ ਨੂੰ ਸੱਦ ਲਿਆਉਣ। ਗੁਰੂ ਜੀ ਨੇ ਉਹਨਾਂ ਨਾਲ ਜਾਣੋਂ ਨਾਂਹ ਕਰ ਦਿੱਤੀ ਅਤੇ ਕਿਹਾ, 'ਮੇਰਾ ਹੁਣ ਨਵਾਬ ਨਾਲ ਕੋਈ ਵਾਸਤਾ, ਸੰਬੰਧ ਨਹੀਂ ਰਹਿ ਗਿਆ। ਮੈਂ ਹੁਣ ਉਸ ਦਾ ਨੌਕਰ ਨਹੀਂ। ਮੈਂ ਹੁਣ ਉਸ ਦਾ ਨੌਕਰ ਹਾਂ ਜੋ ਸਾਰੀ ਦੁਨੀਆਂ ਦਾ ਪਾਤਸ਼ਾਹ ਹੈ। ਜਿਸ ਮਾਲਕ ਦਾ ਮੈਂ ਹੁਣ ਨੌਕਰ ਹਾਂ ਉਹ ਮੈਨੂੰ ਆਗਿਆ ਨਹੀਂ ਦੇਂਦਾ ਕਿ ਮੈਂ ਕਿਸੇ ਇਨਸਾਨ ਦਾ ਹੁਕਮ ਮੰਨਾਂ। ਮੈਂ ਹੁਣ ਆਪਣੇ ਮਾਲਕ ਦੇ ਹੁਕਮੋਂ ਬਾਹਰ ਨਹੀਂ ਜਾ ਸਕਦਾ।'

---

1. ਤੇਜਾ ਸਿੰਘ, ਗੰਡਾ ਸਿੰਘ, ਪੰਨਾ 5 । ਗੁਰੂ ਜੀ ਦੇ ਇਸ ਬਚਨ ਦੇ ਆਮ ਤੌਰ 'ਤੇ ਇਹੋ ਅਰਥ ਕੀਤੇ ਜਾਂਦੇ ਹਨ। ਪਰ ਹੁਣੇ ਜਿਹੇ ਕੁਝ ਲਿਖਾਰੀਆਂ ਨੇ ਇਸ ਦੇ ਨਵੇਂ ਅਰਥ ਕੱਢੇ ਹਨ, ਉਹ ਇਹ, "ਮੈਨੂੰ ਤਾਂ ਨਾ ਕੋਈ ਹਿੰਦੂ ਹੀ ਦਿੱਸਦਾ ਹੈ, ਨਾ ਕੋਈ ਮੁਸਲਮਾਨ, ਕੇਵਲ ਇਨਸਾਨ ਹੀ ਦਿਸਦੇ ਹਨ।' ਜੇ ਆਪ ਦਾ ਭਾਵ ਇਹ ਹੁੰਦਾ, ਤਾਂ ਇਸ ਬਚਨ ਵਿੱਚ ਸਭ ਲਈ ਸਿਆਣਪ ਭਰਿਆ ਤੇ ਮਹਾਤਮਾਨਾ ਉਪਦੇਸ਼ ਹੁੰਦਾ ਜਿਸ ਤੋਂ ਕਾਜ਼ੀ ਤੇ ਹੋਰ ਮੁਸਲਮਾਨ ਗੁੱਸਾ ਨਾ ਕਰਦੇ। ਪਰ ਇਸ ਬਚਨ ਨੂੰ ਉਹਨਾਂ ਨੇ ਬਹੁਤ ਬੁਰਾ ਮਨਾਇਆ। ਇਹ ਗੱਲ ਇਹ ਲਿਖਾਰੀ ਵੀ ਮੰਨਦੇ ਹਨ, ਕਿਉਂਕਿ ਉਹ ਕਾਜ਼ੀ ਨੂੰ ਇਹ ਕਹਿੰਦੇ ਬਿਆਨ ਕਰਦੇ ਹਨ, 'ਤੁਸੀਂ ਸਾਡੇ ਦੀਨ ਦੀ ਨਿੰਦਿਆ, ਤੌਹੀਨ ਕਿਉਂ ਕਰਦੇ ਹੋ?' ਕਾਜ਼ੀ ਤੇ ਗੁਰੂ ਜੀ ਦੇ ਜੋ ਬਚਨ ਆਪੋ ਵਿੱਚ ਮਗਰੋਂ ਹੋਏ ਤੇ ਜਿਹੜੇ ਇਹ ਲਿਖਾਰੀ ਵੀ ਮੰਨਦੇ ਲਿਖਦੇ ਹਨ, ਉਹ ਵੀ ਇਹੋ ਸਿੱਧ ਕਰਦੇ ਹਨ ਕਿ ਗੁਰੂ ਜੀ ਦਾ ਭਾਵ ਇਹ ਸੀ ਕਿ ਆਪ ਨੂੰ ਨਾ ਕੋਈ ਸੱਚਾ ਹਿੰਦੂ ਹੀ ਦਿਸਦਾ ਸੀ ਤੇ ਨਾ ਮੁਸਲਮਾਨ, ਸਭ ਆਪੋ ਆਪਣੇ ਧਾਰਮਿਕ ਅਸੂਲਾਂ ਤੋਂ ਡਿੱਗ ਚੁੱਕੇ ਸਨ।

ਨਵਾਬ ਦੇ ਬੰਦਿਆਂ ਨੇ ਜਾ ਕੇ ਗੁਰੂ ਜੀ ਦੇ ਬਚਨ ਉਸ ਨੂੰ ਦੱਸੇ। ਕਾਜ਼ੀ ਭੜਕ ਉੱਠਿਆ ਤੇ ਕ੍ਰੋਧ ਨਾਲ ਕਹਿਣ ਲੱਗਾ, 'ਮੈਂ ਆਪ ਜਾ ਕੇ ਉਸ ਕਾਫ਼ਰ ਨੂੰ ਤੁਹਾਡੇ ਰੂਬਰੂ ਲਿਆਉਂਦਾ ਹਾਂ।' ਉਹ ਆਪਣੇ ਕੁਝ ਬੰਦੇ ਨਾਲ ਲੈ ਕੇ ਵਗ ਤੁਰਿਆ, ਪਰ ਗੁਰੂ ਜੀ ਦੇ ਤਨ, ਮਨ ਤੋਂ ਉਠ ਰਹੀਆਂ ਪ੍ਰੇਮ ਤੇ ਭਗਤੀ-ਭਾਵ ਦੀਆਂ ਲਹਿਰਾਂ ਨੇ ਉਸ ਦੇ ਗ਼ੁੱਸੇ ਨੂੰ ਠੰਡਾ ਕਰ ਦਿੱਤਾ ਤੇ ਉਸ ਦੇ ਹੰਕਾਰ ਨੂੰ ਦੂਰ ਕਰ ਦਿੱਤਾ। ਉਸ ਨੇ ਗੁਰੂ ਜੀ ਨੂੰ ਨਮਸਕਾਰ ਕੀਤਾ ਅਤੇ ਅਦਬ ਨਾਲ ਕਿਹਾ, 'ਨਾਨਕ ਜੀ, ਮੇਰੇ ਨਾਲ ਚੱਲੋ। ਨਵਾਬ ਸਾਹਿਬ ਤੁਹਾਨੂੰ ਤੁਹਾਡੇ ਸੱਚੇ ਸਾਈਂ ਦਾ ਵਾਸਤਾ ਪਾ ਕੇ ਕਹਿੰਦੇ ਹਨ ਕਿ ਦਰਸ਼ਨ ਦੇਣ ਦੀ ਕ੍ਰਿਪਾ ਕਰੋ। ਉਹ ਤੁਹਾਥੋਂ ਤੁਹਾਡੇ ਕਥਨ 'ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ' ਦੇ ਅਰਥ ਸਮਝਣੇ ਚਾਹੁੰਦੇ ਹਨ। ਆਸ ਹੈ ਕਿ ਤੁਸੀਂ ਉਹਨਾਂ ਨੂੰ ਨਿਰਾਸ਼ ਨਹੀਂ ਕਰੋਗੇ।'

ਰੱਬ ਦਾ ਵਾਸਤਾ ਪਾ ਕੇ ਦਿੱਤਾ ਗਿਆ ਇਹ ਸੱਦਾ ਗੁਰੂ ਜੀ ਮੋੜ ਨਾ ਸਕੇ। ਆਪ ਉੱਠੇ ਅਤੇ ਨਵਾਬ ਪਾਸ ਚਲੇ ਗਏ। ਅੱਗੋਂ ਨਵਾਬ ਨੇ ਉੱਠ ਕੇ ਉਹਨਾਂ ਨੂੰ ਆਦਰ, ਸਤਿਕਾਰ ਨਾਲ ਬਿਠਾਇਆ ਅਤੇ ਅਫ਼ਸੋਸ ਕੀਤਾ ਕਿ ਸਾਡਾ ਸਿਆਣਾ ਇਮਾਨਦਾਰ ਮੋਦੀ ਸਾਥੋਂ ਖੁੱਸ ਗਿਆ। ਨਵਾਬ ਨੇ ਗੁਰੂ ਜੀ ਨੂੰ ਆਪਣੇ ਪਾਸ ਬਿਠਾਇਆ ਅਤੇ ਕਾਜ਼ੀ ਨੂੰ ਕਿਹਾ ਕਿ ਜੋ ਕੁਝ ਇਹਨਾਂ ਤੋਂ ਪੁੱਛਣਾ ਹੈ ਪੁੱਛ ਲਵੋ। ਕਾਜ਼ੀ ਨੇ ਕਿਹਾ ਕਿ 'ਤੁਹਾਡੇ ਇਸ ਬਚਨ 'ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ' ਦਾ ਕੀ ਮਤਲਬ ਹੈ ? ਹਿੰਦੂਆਂ ਬਾਬਤ ਤਾਂ ਮੈਂ ਕੁਝ ਨਹੀਂ ਕਹਿੰਦਾ। ਦੇਸ਼ ਵਿੱਚ ਕੋਈ ਸੱਚਾ ਹਿੰਦੂ ਹੈ ਕਿ ਨਹੀਂ, ਮੈਨੂੰ ਇਸ ਗੱਲ ਨਾਲ ਕੀ ਵਾਸਤਾ? ਪਰ ਤੁਸੀਂ ਇਹ ਕਿਸ ਤਰ੍ਹਾਂ ਕਹਿ ਸਕਦੇ ਹੋ ਕਿ ਕੋਈ ਮੁਸਲਮਾਨ ਵੀ ਨਹੀਂ ਰਿਹਾ। ਖ਼ੈਰ ਨਾਲ ਲੱਖਾਂ ਮੁਸਲਮਾਨ ਇਸ ਦੇਸ਼ ਵਿੱਚ ਮੌਜੂਦ ਹਨ।'

**ਸੱਚਾ ਮੁਸਲਮਾਨ**

ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਸੈਨਤ ਕੀਤੀ ਅਤੇ ਇਹ ਸ਼ਬਦ ਉਚਾਰਨ ਕੀਤਾ :

'ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥
[1]ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ[2] ਮਾਨਾ[3] ਮੁਸਾਵੈ॥
ਹੋਇ ਮੁਸਲਿਮੁ ਦੀਨ ਮੁਹਾਣੈ[4] ਮਰਣ ਜੀਵਣ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪ ਗਵਾਵੈ॥
ਤਉ ਨਾਨਕ[5] ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥'

---

1. ਪਹਿਲਾਂ ਸੰਤ, ਫ਼ਕੀਰਾਂ ਦਾ ਦੀਨ ਮਿੱਠਾ ਕਰਕੇ ਮੰਨੇ।
2. ਮਸਕਲਾ ਜ਼ੰਗਾਲ ਲਾਹ ਦੇਣ ਵਾਲਾ ਹਥਿਆਰ।
3. ਵਾਂਙ, ਵਾਕੁਰ। ਲੁਟਾ ਦੇਵੇ। ਮਸਕਲੇ ਵਾਂਙ ਆਪਣਾ ਮਾਲ ਲੁਟਾ ਦੇਵੇ, ਭਾਵ, ਵਿਕਾਰ ਰੂਪ ਧਨ ਨੂੰ ਇਉਂ ਖ਼ੁਰਚ ਕੇ ਲਾਹ ਸੁੱਟੇ, ਜਿਵੇਂ ਮਸਕਲਾ ਜ਼ੰਗਾਲ ਲਾਹ ਦੇਂਦਾ ਹੈ।
4. ਆਗੂ ਦਾ ਮਜ਼੍ਹਬ ਦੇ ਮੁਖੀਏ ਦਾ ਮੰਨਣ ਵਾਲਾ ਹੋ ਕੇ।
5. ਸਭ ਜੀਵਾਂ ਉੱਤੇ ਦਇਆ ਕਰੇ।

ਕਾਜ਼ੀ ਦੀ ਅਜੇ ਨਿਸ਼ਾ ਨਾ ਹੋਈ। ਗੁਰੂ ਜੀ ਨੇ ਫਿਰ ਹੇਠ ਲਿਖਿਆ ਸ਼ਬਦ ਉਚਾਰਿਆ :

'ਮਿਹਰ ਮਸੀਤਿ ਸਿਦਕੁ ਮੁਸਲਾ [1]ਹਕੁ ਹਲਾਲੁ ਕੁਰਾਣੁ॥
ਸਰਮ[2] ਸੁੰਨਤਿ ਸੀਲੁ[3] ਰੋਜਾ [4]ਹੋਹੁ ਮੁਸਲਮਾਣੁ॥
ਕਰਣੀ ਕਾਬਾ[5], ਸਚੁ ਪੀਰੁ ਕਲਮਾ ਕਰਮ ਨਿਵਾਜ[6]॥
ਤਸਬੀ[7] ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥ ੧॥
ਮ: ੧॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸ ਗਾਇ॥
ਗੁਰੁ ਪੀਰੁ [8]ਹਾਮਾ ਤਾ ਭਰੇ ਜਾ ਮੁਰਦਾਰੁ[9] ਨ ਖਾਇ॥
[10]ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
[11]ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥ ੨॥
ਮ: ੧॥ ਪੰਜਿ ਨਿਵਾਜਾ, ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ, ਹਲਾਲੁ[12] ਦੁਇ ਤੀਜਾ [13]ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ[14]॥
[15]ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ[16]॥ ੩॥

(ਵਾਰ ਮ: ੧, ੭)

---

1. ਸਫ਼ ਜੋ ਨਿਮਾਜ਼ ਪੜ੍ਹਨ ਲਈ ਹੇਠ ਵਛਾਉਂਦੇ ਹਨ। ਤਰਸ ਦੀ ਮਸੀਤ, ਨਿਸ਼ਚੇ ਦਾ ਮੁਸੱਲਾ, ਤੇ ਨੇਕੀ ਦੀ ਕਮਾਈ ਕੁਰਾਨ ਬਣਾ।
2. ਲੱਜਾ।
3. ਚੰਗਾ ਸੁਭਾਅ।
4. ਇਹ ਗੱਲਾਂ ਕਰੇਂ, ਤਾਂ ਮੁਸਲਮਾਨ ਹੋ ਸਕਦਾ ਹੈਂ।
5. ਮੱਕੇ ਅੰਦਰ ਮੁਸਲਮਾਨਾਂ ਦਾ ਇਕ ਮੰਦਿਰ।
6. ਨਿਮਾਜ਼। ਸ਼ੁਭ ਕਰਮਾਂ ਨੂੰ ਕਲਮਾ ਤੇ ਨਿਮਾਜ਼ ਬਣਾਵੇ।
7. ਮਾਲਾ। ਜੋ ਉਸ (ਰੱਬ) ਨੂੰ ਚੰਗਾ ਲੱਗੇ ਇਹ ਮਾਲਾ ਬਣਾਵੇ। ਭਾਵ ਉਸ ਦੀ ਰਜ਼ਾ ਵਿੱਚ ਰਹੇ। ਇਸ ਤਰ੍ਹਾਂ ਉਹ ਲਾਜ ਰੱਖਦਾ ਹੈ।
8. ਸਿਫ਼ਾਰਸ਼ ਤਦ ਕਰਦਾ ਹੈ।
9. ਬੇਈਮਾਨੀ ਦੀ ਕਮਾਈ, ਭਾਵ ਹਰਾਮ ਨਾ ਖਾਵੇ।
10. ਨਿਰੀਆਂ ਗੱਲਾਂ ਨਾਲ ਬਹਿਸ਼ਤ ਨਹੀਂ ਜਾਈਦਾ; ਮੁਕਤੀ ਸੱਚ ਨੂੰ ਅਮਲੀ ਤੌਰ 'ਤੇ ਕਮਾਉਣ ਨਾਲ ਮਿਲਦੀ ਹੈ।
11. ਹਰਾਮ ਦੇ ਮਾਸ ਵਿੱਚ ਮਾਸ ਨੂੰ ਗਾਲਣ ਵਾਲੇ ਮਸਾਲੇ ਪਾਉਣ ਨਾਲ ਉਹ ਹਲਾਲ ਨਹੀਂ ਬਣ ਜਾਂਦਾ।
12. ਹੱਕ ਦੀ ਕਮਾਈ।
13. ਖ਼ੁਦਾ ਕੋਲੋਂ ਸਭ ਦਾ ਭਲਾ ਮੰਗਣਾ।
14. ਵਡਿਆਈ ਹਰੀ ਦੀ।
15. ਚੰਗੀ ਕਰਨੀ ਦਾ ਕਲਮਾ ਪੜ੍ਹ।
16. ਪਾਇਆਂ, ਕਦਰ, ਸ਼ਕਤੀ।

ਇਹਨਾਂ ਸ਼ਬਦਾਂ ਰਾਹੀਂ ਗੁਰੂ ਜੀ ਨੇ ਦੱਸਿਆ ਕਿ ਸੱਚੇ ਮੁਸਲਮਾਨ ਵਿੱਚ ਕੀ ਗੁਣ ਹੋਣੇ ਚਾਹੀਦੇ ਹਨ, ਅਰਥਾਤ ਸਭ ਜੀਵਾਂ ਉਪਰ ਦਇਆ ਜਾਂ ਮਿਹਰ ਕਮਾਉਣੀ; ਰੱਬ ਦੀ ਰਜ਼ਾ ਪ੍ਰਵਾਨ ਕਰਨੀ; ਸਿਦਕ, ਹੱਕ ਹਲਾਲ ਦੀ ਕਮਾਈ ਕਰਨੀ; ਨਿਮਰਤਾ ਤੇ ਮਿਠਾਸ ਭਰਿਆ ਸੁਭਾਅ ਧਾਰਨ ਕਰਨਾ; ਨੇਕ ਕੰਮ ਕਰਨੇ; ਸੱਚ ਉਪਰ ਤੁਰਨਾ; ਦਾਨ ਦੇਣਾ; ਪਰਾਏ ਹੱਕ ਨੂੰ ਸੂਰ ਦੇ ਮਾਸ ਵਾਂਗ ਹਰਾਮ ਸਮਝਣਾ; ਕਿਸੇ ਉਪਰ ਜਬਰ ਜ਼ੁਲਮ ਨਾ ਕਰਨਾ; ਨੇਕ ਨੀਅਤ ਅਤੇ ਸਾਫ਼ ਹਿਰਦੇ ਵਾਲੀ ਕਮਾਈ ਕਰਨੀ; ਹਰਦਮ ਰੱਬ ਦਾ ਧਿਆਨ ਰੱਖਣਾ ਅਤੇ ਪਰਉਪਕਾਰ ਕਮਾਉਣਾ। ਜਿਸ ਬੰਦੇ ਵਿੱਚ ਇਹ ਗੁਣ ਨਾ ਹੋਣ, ਉਹ ਸੱਚਾ ਮੁਸਲਮਾਨ ਨਹੀਂ ਹੋ ਸਕਦਾ। ਇਵੇਂ ਮੂੰਹ ਜ਼ਬਾਨੀ ਦਾ ਜਮ੍ਹਾ ਖ਼ਰਚ, ਫ਼ੋਕੀਆਂ ਟਾਹਰਾਂ, ਕਾਫ਼ੀ ਨਹੀਂ। ਸੱਚੇ ਅਮਲਾਂ, ਨੇਕ ਤੇ ਧਰਮ ਅਨੁਕੂਲ ਕਰਨੀ ਦੀ ਲੋੜ ਹੈ।

ਇਹ ਸ਼ਬਦ ਉਚਾਰਨ ਪਿੱਛੋਂ ਗੁਰੂ ਜੀ ਨੇ ਕਾਜ਼ੀ ਨੂੰ ਸੰਬੋਧਨ ਕਰਕੇ ਕਿਹਾ, 'ਕੀ ਤੁਸੀਂ ਅਜੇ ਵੀ ਦਾਅਵਾ ਕਰੋਗੇ ਕਿ ਜੋ ਕੁਝ ਮੈਂ ਕਿਹਾ ਹੈ ਉਹ ਗ਼ਲਤ ਹੈ ? ਕੀ ਤੁਸੀਂ ਅਜੇ ਵੀ ਦਾਅਵਾ ਕਰੋਗੇ ਕਿ ਇਥੇ ਤੇ ਹੋਰ ਥਾਂ ਅਨੇਕਾਂ ਸੱਚੇ ਮੁਸਲਮਾਨ ਮੌਜੂਦ ਹਨ? ਕੀ ਤੁਸੀਂ ਆਪ ਸੱਚੇ ਮੁਸਲਮਾਨ ਹੋਣ ਦਾ ਦਾਅਵਾ ਕਰ ਸਕਦੇ ਹੋ? ਧਰਮ ਇਮਾਨ ਨਾਲ ਖਰੀ ਤੇ ਸੱਚੀ ਗੱਲ ਕਰਨੀ।'

**ਇਹਨਾਂ ਸ਼ਬਦਾਂ ਦਾ ਅਸਰ**

ਜਦ ਕਾਜ਼ੀ, ਖ਼ਾਨ ਤੇ ਹੋਰਨਾਂ ਨੇ ਗੁਰੂ ਜੀ ਦੇ ਇਹ ਬਚਨ ਸੁਣੇ ਤਾਂ ਇਹ ਗੱਲਾਂ ਉਹਨਾਂ ਦੇ ਦਿਲ ਲੱਗੀਆਂ। ਉਹਨਾਂ ਨੂੰ ਚੇਤਾ ਆ ਗਿਆ ਕਿ ਮੁਸਲਮਾਨਾਂ ਨੇ ਸਭ ਥਾਈਂ ਲੋਕਾਂ ਦਾ ਧਨ ਮਾਲ ਬਦੋਬਦੀ ਖੋਹ ਲਿਆ ਹੋਇਆ ਸੀ ਅਤੇ ਉਸ ਵੇਲੇ ਵੀ ਖੋਹ ਰਹੇ ਸਨ। ਉਹਨਾਂ ਨੇ ਮਹਿਸੂਸ ਕੀਤਾ ਕਿ ਠੀਕ ਹੀ ਬਹੁਤ ਵਧੇਰੇ ਲੋਕਾਂ ਨੇ ਦੀਨ ਮਜ਼੍ਹਬ ਇਸੇ ਗੱਲ ਨੂੰ ਸਮਝ ਲਿਆ ਹੋਇਆ ਹੈ ਕਿ ਅਰਬੀ ਬੋਲੀ ਵਿੱਚ ਹਜ਼ਰਤ ਸਾਹਿਬ ਦਾ ਕਲਾਮ ਪੜ੍ਹ ਛੱਡਿਆ ਜਾਵੇ, ਕੁਝ ਮਰਿਆਦਾ ਤੇ ਤਰੀਕੇ ਪੂਰੇ ਕੀਤੇ ਜਾਣ, ਰਮਜ਼ਾਨ ਦੇ ਮਹੀਨੇ ਰੋਜ਼ੇ ਰੱਖ ਲਏ ਜਾਣ ਅਤੇ ਹਿੰਦੂ ਗੁਆਂਢੀਆਂ ਨੂੰ ਕਾਫ਼ਰ ਜਾਣ ਕੇ ਉਹਨਾਂ ਤੋਂ ਨਫ਼ਰਤ ਕੀਤੀ ਜਾਵੇ। ਉਹਨਾਂ ਨੂੰ ਸਮਝ ਆ ਗਈ ਕਿ ਠੀਕ ਹੀ ਮੁਸਲਮਾਨਾਂ ਦਾ ਦੀਨ ਉਹਨਾਂ ਨੂੰ ਨੇਕ ਮਨੁੱਖੀ ਗੁਣਾਂ ਦੀ ਪ੍ਰੇਰਨਾ ਕਰਨੋਂ ਬਸ ਕਰ ਚੁੱਕਿਆ ਸੀ, ਸਗੋਂ ਇਹ ਮੁਸਲਮਾਨਾਂ ਵਿੱਚ ਮਨੁੱਖਤਾ ਤੋਂ ਸੱਖਣੇ, ਬੇਫਿਕਰੀ ਭਰੇ ਅਤੇ ਦੀਨ-ਵਿਰੁੱਧ ਐਬ, ਗੁਨਾਹ ਤੇ ਜੁਰਮ ਪੈਦਾ ਕਰਨ ਦਾ ਕਾਰਨ ਬਣ ਰਿਹਾ ਸੀ ਅਤੇ ਉਹਨਾਂ ਨੂੰ ਹਿੰਦੂਆਂ ਦਾ ਖ਼ੂਨ ਵਹਾਉਣ ਅਤੇ ਉਹਨਾਂ ਉਪਰ ਅੱਤਿਆਚਾਰ ਕਮਾਉਣ ਲਈ ਭੜਕਾ ਰਿਹਾ ਸੀ। ਜਿਨ੍ਹਾਂ-ਜਿਨ੍ਹਾਂ ਨੇ ਗੁਰੂ ਜੀ ਦੇ ਮੁੱਖ ਤੋਂ ਸੁਣਿਆ ਕਿ ਸੱਚੇ ਮੁਸਲਮਾਨ ਵਿੱਚ ਕੀ ਗੁਣ ਹੋਣੇ ਚਾਹੀਦੇ ਹਨ, ਉਹਨਾਂ ਨੂੰ ਇਹ ਅਤੇ ਅਜਿਹੇ ਹੀ ਹੋਰ ਖ਼ਿਆਲ ਆਏ। ਉਹਨਾਂ ਨੂੰ ਗੁਰੂ ਜੀ ਦੀ ਨਿਰਭੈਤਾ ਤੇ ਦਲੇਰੀ ਉਪਰ ਭੀ ਬੜੀ ਹੈਰਾਨੀ ਹੋਈ ਕਿ ਉਹਨਾਂ ਨੇ ਇਕ ਮੁਸਲਮਾਨ ਹਾਕਮ ਦੇ ਭਰੇ ਦਰਬਾਰ ਅੰਦਰ, ਮਜ਼੍ਹਬੀ ਈਰਖਾ ਤੇ ਜਨੂਨ ਵਾਲੇ ਸਮੇਂ ਵਿੱਚ, ਇਸ ਤਰ੍ਹਾਂ ਸੱਚੀਆਂ ਅਤੇ ਖਰੀਆਂ ਖਰੀਆਂ ਆਖ ਸੁਣਾਈਆਂ ਸਨ। ਪਰ ਗੁਰੂ ਜੀ ਦੇ ਮਿੱਠਤ-ਨੀਵੀਂ, ਮਿੱਠੇ ਪਰ ਨਿਮਰਤਾ ਭਰੇ ਲਹਿਜੇ ਨੇ ਸਭ ਵਿਰੋਧ ਦੂਰ ਕਰ ਛੱਡੇ ਸਨ। ਆਪ ਦੇ ਨੇਤਰਾਂ ਵਿੱਚ ਉਹ ਤੇਜ ਸੀ ਜਿਸ ਨੂੰ ਤੱਕ ਕੇ ਵਿਰੋਧ ਤੇ ਸ਼ਿਕਾਇਤ ਦੇ ਲਫ਼ਜ਼ ਦਿਲ ਵਿੱਚ ਉੱਗਦੇ ਜੰਮਦੇ ਹੀ ਉੱਡ ਪੁੱਡ ਗਏ। ਸਾਰਿਆਂ ਨੇ ਅਦਬ ਨਾਲ ਸਿਰ ਝੁਕਾਏ।

ਕੁਝ ਚਿਰ ਪਿੱਛੋਂ ਕਾਜ਼ੀ ਨੇ ਹਿੰਮਤ ਕਰਕੇ ਗੁਰੂ ਜੀ ਨੂੰ ਪੁੱਛਿਆ, 'ਤੁਸੀਂ ਹਿੰਦੂ ਹੋ ਕਿ ਮੁਸਲਮਾਨ?'। ਗੁਰੂ ਜੀ ਨੇ ਉੱਤਰ ਦਿੱਤਾ, 'ਨਾ ਮੈਂ ਹਿੰਦੂ ਹਾਂ ਤੇ ਨਾ ਮੁਸਲਮਾਨ। ਮੈਂ ਸੱਚੇ

ਸਾਈਂ ਦਾ ਸੇਵਕ ਹਾਂ। ਮੇਰੇ ਵਾਸਤੇ ਸਭ ਧਰਮ ਇਕ ਸਮਾਨ ਹਨ, ਉਸੇ ਸਾਈਂ ਦੇ ਹਨ, ਉਸ ਦੇ ਦਰਬਾਰ ਤੱਕ ਪਹੁੰਚਣ ਦੇ ਵੱਖ-ਵੱਖ ਰਾਹ ਹਨ।'

**ਮਸੀਤ ਵਿੱਚ**

ਇੰਨੇ ਚਿਰ ਨੂੰ ਲਹੁਡੇ ਵੇਲੇ ਦੀ ਨਮਾਜ਼ ਦਾ ਵੇਲਾ ਹੋ ਚੁੱਕਿਆ ਸੀ। ਜਦ ਉਥੇ ਜੁੜੇ ਮੁਸਲਮਾਨ ਮਸੀਤ ਵੱਲ ਨੂੰ ਤੁਰੇ, ਤਾਂ ਕਾਜ਼ੀ ਨੇ ਗੁਰੂ ਜੀ ਨੂੰ ਕਿਹਾ, 'ਤੁਸਾਂ ਸਾਨੂੰ ਭਲੀ ਸਿੱਖਿਆ ਦਿੱਤੀ ਹੈ ਕਿ ਸੱਚੇ ਮੁਸਲਮਾਨ ਕਿਸ ਤਰ੍ਹਾਂ ਬਣ ਸਕੀਦਾ ਹੈ ? ਤੁਸਾਂ ਇਹ ਵੀ ਦੱਸਿਆ ਕਿ ਨਮਾਜ਼ ਕਿਸ ਤਰ੍ਹਾਂ ਪੜ੍ਹਨੀ ਚਾਹੀਦੀ ਹੈ। ਜੇ ਤੁਹਾਡੇ ਲਈ ਸਭ ਧਰਮ ਇਕ ਸਮਾਨ ਹਨ, ਤਾਂ ਕੀ ਤੁਸੀਂ ਸਾਡੇ ਨਾਲ ਚੱਲੋਗੇ ਅਤੇ ਨਮਾਜ਼ ਵਿੱਚ ਸ਼ਾਮਲ ਹੋਵੇਗੇ?' ਲਾਗੋਂ ਨਵਾਬ ਨੇ ਇਹੀ ਬੇਨਤੀ ਕੀਤੀ।

ਗੁਰੂ ਜੀ ਨੇ ਕਿਹਾ, 'ਬੜੀ ਖ਼ੁਸ਼ੀ ਨਾਲ, ਪਰ ਇਸ ਸ਼ਰਤ ਉੱਤੇ ਕਿ ਤੁਹਾਡੇ ਦੋਹਾਂ ਵਿੱਚੋਂ ਇਕ ਜਣਾ ਅੱਗੇ ਲੱਗ ਕੇ ਨਮਾਜ਼ ਪੜ੍ਹੇ।' ਸਾਰੇ ਮਸੀਤ ਵੱਲ ਤੁਰ ਪਏ। ਇਹ ਖ਼ਬਰ ਕਿ ਗੁਰੂ ਜੀ ਮੁਸਲਮਾਨਾਂ ਨਾਲ ਰਲ ਕੇ ਨਮਾਜ਼ ਪੜ੍ਹਨ ਲਈ ਮਸੀਤੇ ਜਾ ਰਹੇ ਸਨ, ਝੱਟ ਸਾਰੇ ਸਹਿਰ ਵਿੱਚ ਫੈਲ ਗਈ। ਹਵਾੜੇ ਉਡਾਏ ਗਏ ਕਿ ਮੁਸਲਮਾਨ ਬਣ ਚੱਲੇ ਸਨ। ਦੀਵਾਨ ਜੈ ਰਾਮ ਤੇ ਸ਼ਹਿਰ ਦੇ ਹੋਰ ਹਿੰਦੂ ਵਾਹੋ-ਦਾਹੀ ਮਸੀਤ ਵੱਲ ਗਏ ਤਾਂ ਜੋ ਵੇਖਣ ਕਿ ਉਥੇ ਕੀ ਹੁੰਦਾ ਹੈ ?

ਮਸੀਤੇ ਪਹੁੰਚ ਕੇ ਕਾਜ਼ੀ ਸਾਰਿਆਂ ਦੇ ਅਗਾੜੀ ਖੜੋ ਗਿਆ ਅਤੇ ਅਰਬੀ ਬੋਲੀ ਵਿੱਚ ਨਮਾਜ਼ ਲਈ ਨੀਯਤ ਕੀਤਾ ਹੋਇਆ ਕਲਾਮ ਪੜ੍ਹਨ ਅਤੇ ਸਰੀਰਕ ਹਰਕਤਾਂ ਕਰਨ ਲੱਗ ਪਿਆ। ਬਾਕੀ ਦੇ ਉਸ ਵਾਂਗ ਹੀ ਸਰੀਰਿਕ ਹਰਕਤਾਂ ਕਰਦੇ ਗਏ। ਗੁਰੂ ਜੀ ਵੱਖ ਹੋ ਕੇ ਬੈਠੇ ਰਹੇ। ਇਸ ਕਾਰਵਾਈ ਨੂੰ ਕੁਫ਼ਰ ਤੇ ਇਸਲਾਮ ਦੀ ਨਿਰਾਦਰੀ ਸਮਝਿਆ ਗਿਆ। ਕਾਜ਼ੀ ਵੇਖ ਕੇ ਕ੍ਰੋਧ ਨਾਲ ਸੜ ਉੱਠਿਆ। ਗੁਰੂ ਜੀ ਨੇ ਬਲਦੀ ਉਪਰ ਤੇਲ ਪਾਇਆ। ਉਹ ਕਾਜ਼ੀ ਵੱਲ ਵੇਖ ਕੇ ਹੱਸ ਪਏ। ਇਹ ਇਕ ਹੋਰ ਅਨੋਖੀ ਦਲੇਰੀ ਦਾ ਤੇ ਹੱਤਕ ਵਾਲਾ ਕੰਮ ਸੀ—ਮਸੀਤ ਵਿੱਚ, ਨਮਾਜ਼ ਪੜ੍ਹ-ਪੜ੍ਹਾ ਰਹੇ ਕਾਜ਼ੀ ਵੱਲ ਵੇਖ ਕੇ ਹੱਸਣਾ। ਕਾਜ਼ੀ ਦਾ ਚਿਹਰਾ ਕ੍ਰੋਧ ਨਾਲ ਲਾਲ ਹੋ ਗਿਆ। ਜਦ ਨਮਾਜ਼ ਪੜ੍ਹੀ ਜਾ ਚੁੱਕੀ, ਤਾਂ ਕਾਜ਼ੀ ਨੇ ਨਵਾਬ ਪਾਸ ਸ਼ਿਕਾਇਤ ਕੀਤੀ ਕਿ ਸ੍ਰੀ ਨਾਨਕ ਨੇ ਸਾਰਿਆਂ ਨਮਾਜ਼ੀਆਂ ਦੀ ਨਹੀਂ, ਸਗੋਂ ਦੀਨ ਇਸਲਾਮ ਦੀ ਹੱਤਕ ਕੀਤੀ ਹੈ। ਨਵਾਬ ਧੀਰਾ ਬੰਦਾ ਸੀ। ਉਸ ਨੇ ਗੁਰੂ ਜੀ ਨੂੰ ਕਿਹਾ, 'ਤੁਸਾਂ ਤਾਂ ਇਕਰਾਰ ਕੀਤਾ ਸੀ ਕਿ ਤੁਹਾਡੇ ਨਾਲ ਮਿਲ ਕੇ ਨਮਾਜ਼ ਪੜ੍ਹਾਂਗੇ, ਪਰ ਤੁਸੀਂ ਨਮਾਜ਼ ਪੜ੍ਹਨ ਦੀ ਥਾਂ ਨਮਾਜ਼ ਪੜ੍ਹ-ਪੜ੍ਹਾ ਰਹੇ ਕਾਜ਼ੀ ਵੱਲ ਵੇਖ-ਵੇਖ ਹੱਸਣ ਲੱਗ ਪਏ। ਇਉਂ ਕਿਉਂ? ਤੁਸਾਂ ਬਚਨ ਪੂਰਾ ਨਹੀਂ ਕੀਤਾ।'

**ਕਾਜ਼ੀ ਦੀ ਪ੍ਰੇਸ਼ਾਨੀ**

ਗੁਰੂ ਜੀ ਨੇ ਉੱਤਰ ਦਿੱਤਾ, ਠੀਕ ਹੈ ਖ਼ਾਨ ਜੀ, ਮੈਂ ਕਾਜ਼ੀ ਹੋਰਾਂ ਨਾਲ ਮਿਲ ਕੇ ਨਮਾਜ਼ ਪੜ੍ਹਨ ਦਾ ਇਕਰਾਰ ਕੀਤਾ ਸੀ, ਪਰ ਕਾਜ਼ੀ ਖ਼ੁਦਾ ਦੀ ਨਮਾਜ਼ ਨਹੀਂ ਸੀ ਪੜ੍ਹਦਾ ; ਇਸ ਦਾ ਮਨ ਖ਼ੁਦਾ ਦੀ ਹਜ਼ੂਰੀ ਵਿੱਚ ਨਹੀਂ ਸੀ। ਜ਼ਬਾਨ ਨਾਲ ਤੇ ਸਰੀਰ ਨਾਲ ਤਾਂ ਇਹ ਠੀਕ ਨਮਾਜ਼ ਪੜ੍ਹ ਰਿਹਾ ਸੀ, ਪਰ ਇਹ ਆਪ ਇਥੇ ਹਾਜ਼ਰ ਨਹੀਂ ਸੀ। ਉਹ ਤਾਂ ਆਪਣੇ ਘਰ ਵਛੇਰੀ ਮਗਰ ਭੱਜਾ ਫਿਰਦਾ ਤੇ ਉਸ ਨੂੰ ਮੋੜਦਾ ਫਿਰਦਾ ਸੀ ਕਿ ਕਿਤੇ ਉਹ ਵਿਹੜੇ ਵਿਚਲੀ ਖੂਹੀ ਵਿੱਚ ਨਾ ਡਿੱਗ ਪਵੇ। ਉਸ ਨੂੰ ਰੱਸਾ ਪਾਉਣ ਦਾ ਇਸ ਨੂੰ ਚੇਤਾ ਭੁੱਲ ਗਿਆ ਸੀ। ਮੈਂ ਇਸ ਕੰਮ ਵਿੱਚ ਇਸ ਦੇ ਨਾਲ ਕਿਸ ਤਰ੍ਹਾਂ ਸ਼ਾਮਲ ਹੁੰਦਾ? ਇਸ ਨੂੰ ਇਸ ਤਰ੍ਹਾਂ ਵੇਖ ਕੇ ਬਦੋਬਦੀ ਹਾਸਾ ਆਉਂਦਾ ਸੀ ਕਿ ਵੇਖੋ ਇਸ ਦਾ ਸਰੀਰ ਨਮਾਜ਼ ਪੜ੍ਹ ਰਿਹਾ

ਜੇ, ਪਰ ਇਹ ਆਪ ਵਛੇਰੀ ਮਗਰ ਨੱਸਾ ਫਿਰਦਾ ਜੇ। ਇਸ ਕਰਕੇ ਮੇਰਾ ਹਾਸਾ ਨਿਕਲ ਗਿਆ। ਅਸੀਂ ਕਿਸ ਤਰ੍ਹਾਂ ਆਪਣੇ-ਆਪ ਨੂੰ ਅਤੇ ਜਗਤ ਨੂੰ ਧੋਖਾ ਦੇਂਦੇ ਹਾਂ, ਨਹੀਂ ਸਗੋਂ, ਅੱਲਾ ਮੀਆਂ ਨੂੰ ਵੀ ਧੋਖਾ ਦੇਣ ਦਾ ਯਤਨ ਕਰਦੇ ਹਾਂ।'

ਕਾਜ਼ੀ ਨੇ ਸਿਰ ਨੀਵਾਂ ਕਰ ਲਿਆ। ਗੁਰੂ ਨਾਨਕ ਨੇ ਉਸ ਦੇ ਦਿਲ ਵਿੱਚ ਬੀਤ ਰਹੀ ਗੱਲ ਬੁੱਝ ਲਈ ਸੀ। ਉਸ ਨੇ ਮੰਨਿਆ ਕਿ ਗੁਰੂ ਜੀ ਨੇ ਠੀਕ ਕਿਹਾ ਹੈ, ਪਰ ਫਿਰ ਦਲੇਰੀ ਕਰਕੇ ਉਸ ਨੇ ਕਿਹਾ, 'ਜੇ ਮੈਂ ਨਮਾਜ਼ ਠੀਕ ਨਹੀਂ ਸਾਂ ਪੜ੍ਹ ਰਿਹਾ, ਤਾਂ ਨਵਾਬ ਹੁਰੀਂ ਜੂ ਪੜ੍ਹ ਰਹੇ ਸਨ। ਇਹ ਬੜੇ ਪੱਕੇ ਤੇ ਸ਼ਰਧਾਲੂ ਮੁਸਲਮਾਨ ਹਨ। ਤੁਸੀਂ ਇਹਨਾਂ ਨਾਲ ਨਮਾਜ਼ ਵਿੱਚ ਸ਼ਾਮਲ ਹੋ ਜਾਂਦੇ।'

### ਨਵਾਬ ਸ਼ਰਨੀ ਪਿਆ

ਗੁਰੂ ਜੀ ਨੇ ਉੱਤਰ ਦਿੱਤਾ, 'ਠੀਕ ਹੈ, ਨਵਾਬ ਜੀ ਬੜੇ ਚੰਗੇ ਆਦਮੀ ਹਨ, ਪਰ ਇਹ ਵੀ ਨਮਾਜ਼ ਨਹੀਂ ਸਨ ਪੜ੍ਹ ਰਹੇ। ਇਹ ਤਾਂ ਕਾਬਲ ਵਿੱਚ ਘੋੜੇ ਖ਼ਰੀਦ ਰਹੇ ਸਨ। ਬਾਕੀ ਦੇ ਹੋਰ ਵੀ ਜਿਹੜੇ ਤੁਹਾਡੇ ਮਗਰ-ਮਗਰ ਉਠਦੇ ਬੈਠਦੇ ਤੇ ਸਜਦਾ ਕਰ ਰਹੇ ਸਨ, ਅਸਲ ਵਿੱਚ ਉਹ ਸਾਰੇ ਆਪੋ ਆਪਣੇ ਧੰਦਿਆਂ ਵਿੱਚ ਦੂਰ-ਦੁਰਾਡੇ ਭੱਜੇ ਫਿਰਦੇ ਸਨ। ਦਿਲ ਕਿਸੇ ਦਾ ਵੀ ਨਮਾਜ਼ ਵਿੱਚ ਨਹੀਂ ਸੀ। ਅਜਿਹੀ ਨਮਾਜ਼, ਅਜਿਹੀ ਅਰਦਾਸ ਜਾਂ ਇਬਾਦਤ ਦਾ ਲਾਭ ਦੀ ਥਾਂ ਉਲਟਾ ਨੁਕਸਾਨ ਹੁੰਦਾ ਹੈ। ਇਸ ਤੋਂ ਹਉਮੈਂ, ਹੰਕਾਰ ਅਤੇ ਹੋਰਨਾਂ ਵਿਰੁੱਧ ਨਫ਼ਰਤ ਅਤੇ ਈਰਖਾ ਪੈਦਾ ਹੁੰਦੀ ਹੈ। ਮੈਂ ਤੁਹਾਡੇ ਨਾਲ ਅਜਿਹੀ ਨਮਾਜ਼ ਵਿੱਚ ਸ਼ਾਮਲ ਨਹੀਂ ਸੀ ਹੋ ਸਕਦਾ।'[1]

ਇਹ ਕਹਿ ਕੇ ਗੁਰੂ ਜੀ ਤੁਰ ਪਏ। ਨਵਾਬ ਨੇ ਅਦਬ ਨਾਲ ਉਹਨਾਂ ਦੇ ਪੈਰੀਂ ਹੱਥ ਲਾਇਆ ਤੇ ਕਿਹਾ, 'ਹੇ ਰੱਬ ਦੇ ਪ੍ਰਵਾਨ ਹੋ ਚੁੱਕੇ, ਰੱਬ ਤੱਕ ਪੁੱਜੇ ਹੋਏ, ਸੱਚੇ ਫ਼ਕੀਰ ਜੀ, ਤੁਸੀਂ ਇਥੇ ਟਿਕੋ। ਮੈਂ ਆਪਣਾ ਰਾਜ, ਆਪਣੀ ਹਕੂਮਤ, ਸਭ ਆਪ ਦੇ ਚਰਨਾਂ ਉਪਰ ਧਰਦਾ ਹਾਂ। ਤੁਸੀਂ ਮੇਰੇ ਮਾਲਕ ਮੁਰਸ਼ਦ ਬਣੋ ਅਤੇ ਮੈਨੂੰ ਆਪਣਾ ਦਾਸ ਮੁਰੀਦ ਕਬੂਲ ਕਰੋ। ਇਸ ਮੁਰੀਦ ਨੂੰ ਨਿਵਾਜਦੇ ਰਹੋ, ਜਾਓ ਨਾ।'

ਗੁਰੂ ਜੀ ਨੇ ਅੱਧ-ਮੀਟੇ ਨੇਤਰਾਂ ਨਾਲ ਉਪਰ ਵੱਲ ਤੱਕ ਕੇ ਕਿਹਾ, 'ਨਹੀਂ ਮਿੱਤਰ ਜੀ, ਸਭ ਤੋਂ ਵੱਡਾ ਹਾਕਮ ਮੈਨੂੰ ਸੱਦ ਰਿਹਾ ਹੈ। ਮੈਨੂੰ ਹੁਣ ਇਥੋਂ ਚਲੇ ਜਾਣਾ ਅਤੇ ਉਸ ਦੀ ਨੌਕਰੀ ਵਿੱਚ ਜੁੱਟ ਪੈਣਾ ਚਾਹੀਦਾ ਹੈ। ਫ਼ਰਜ਼ ਜਾਂ ਧਰਮ ਇਹ ਮੰਗ ਕਰਦਾ ਹੈ ਕਿ ਮੈਂ ਦੇਸੀਂ ਪਰਦੇਸੀਂ ਜਾਵਾਂ। ਤੁਸੀਂ ਰਾਜ ਭਾਗ ਸੰਭਾਲੋ, ਪਰ ਨਾਲ ਹੀ ਆਪਣੀ ਛਾਤੀ ਵਿੱਚ ਰੱਬ ਲਈ ਅਤੇ ਰੱਬ ਦੇ ਜੀਵਾਂ ਲਈ ਦਇਆ ਤੇ ਪਿਆਰ ਵੀ ਕਾਇਮ ਰੱਖੋ। ਸਭ ਨਾਲ ਨਿਆਂ

---

1. ਕੋਈ ਸਮਾਂ ਸੀ ਜਦੋਂ ਪੱਛਮੀ ਵਿਦਿਆ ਪ੍ਰਾਪਤ ਕਰ ਚੁੱਕੇ ਸੱਜਣ ਇਹ ਗੱਲ ਮੰਨਣੋਂ ਨਾਂਹ ਕਰਦੇ ਸਨ ਕਿ ਗੁਰੂ ਨਾਨਕ ਦੇਵ ਜੀ ਕਾਜ਼ੀ ਤੇ ਨਵਾਬ ਦੇ ਦਿਲ ਦੀਆਂ ਬੁੱਝ ਸਕੇ ਹੋਣ, ਪਰ ਹੁਣ ਪੱਛਮ ਤੋਂ ਹੀ ਹੋਰਨਾਂ ਦੇ ਖ਼ਿਆਲ ਜਾਂ ਫੁਰਨੇ ਪੜ੍ਹਨ, ਮਨ ਦੀ ਗੱਲ ਬੁੱਝਣ, ਅੱਖੀਆਂ ਤੋਂ ਉਹਲੇ, ਸਮੇਂ ਤੇ ਵਿੱਥ ਕਰਕੇ ਦੂਰ ਦੀਆਂ ਗੱਲਾਂ ਦੱਸ ਸਕਣ, ਮਨ ਨਾਲ ਅਗਲੇ ਮਨ ਵਿੱਚ ਸੁਝਾਉ ਦੇਣ, ਤੇ ਉਸ ਤੋਂ ਮਨ-ਇੱਛਤ ਬੋਲੀ ਵਿੱਚ ਮਨ-ਇੱਛਤ ਗੱਲਾਂ ਕਰਾ ਸਕਣ, ਦੀ ਸਾਇੰਸ ਆਈ ਹੈ। ਹੁਣ ਉਹ ਸ਼ੱਕ ਦੂਰ ਹੋ ਰਹੇ ਹਨ ਅਤੇ ਇਹ ਮੰਨਿਆ ਜਾ ਰਿਹਾ ਹੈ ਕਿ ਆਤਮਾ ਦੇ ਮੰਡਲਾਂ ਵਿੱਚ ਅਜਿਹੀਆਂ ਘਟਨਾਵਾਂ ਵਾਕਿਆ ਹੋ ਸਕਦੀਆਂ ਹਨ। ਅਜਿਹੇ ਵਾਕਿਆਤ ਸਬੰਧੀ ਵਧੇਰੇ ਵਿਸਥਾਰ ਸਹਿਤ ਵਾਕਫ਼ੀ ਪ੍ਰਾਪਤ ਕਰਨ ਲਈ ਇਸ ਕਿਤਾਬ ਦੇ ਅਖ਼ੀਰ ਵਿੱਚ ਦਿੱਤੀ ਅੰਤਕਾ ਨੰਬਰ ਦੋ ਪੜ੍ਹੋ।

ਕਰੋ। ਫਿਰ ਤੁਹਾਡੀ ਜ਼ਰੂਰ ਕਲਿਆਣ ਹੋਵੇਗੀ। ਮੈਂ ਤੁਹਾਡੇ ਅੰਗ ਸੰਗ ਹੋਵਾਂਗਾ।'

ਨਵਾਬ ਨੇ ਅਦਬ ਨਾਲ ਸਿਰ ਝੁਕਾਅ ਕੇ ਕਿਹਾ, 'ਜਿਵੇਂ ਆਪ ਦੀ ਰਜ਼ਾ। ਪਰ ਜਿਹੜੀ ਰਕਮ ਮੋਦੀਖ਼ਾਨੇ ਦਾ ਹਿਸਾਬ ਪੜਤਾਲ ਕਰਨ ਤੇ ਆਪ ਦੀ ਨਿਕਲਦੀ ਬਣੀ ਹੈ, ਉਹ ਆਪਣੇ ਟੱਬਰ ਦੇ ਖ਼ਰਚ ਵਾਸਤੇ ਪ੍ਰਵਾਨ ਕਰ ਲਵੋ।' ਗੁਰੂ ਜੀ ਨੇ ਕਿਹਾ ਕਿ ਇਸ ਰਕਮ ਨੂੰ ਮੇਰੇ ਵਡੇਰੇ ਟੱਬਰ, ਗ਼ਰੀਬਾਂ ਗੁਰਬਿਆਂ, ਵਿੱਚ ਵੰਡ ਦਿਓ। ਮੇਰੀ ਤੇ ਮੇਰੇ ਨਿੱਜੀ ਟੱਬਰ ਦੀ ਪਾਲਣਾ ਸਭ ਨੂੰ ਰੋਜ਼ੀ ਦੇਣ ਵਾਲਾ ਕਰਤਾਰ ਆਪ ਕਰੇਗਾ।'

### ਤਿਆਗ ਜਾਂ ਉਦਾਸ

ਇਹ ਕਹਿ ਕੇ ਗੁਰੂ ਜੀ ਚਲੇ ਗਏ ਅਤੇ ਉਜਾੜ ਵਿੱਚ ਉਸੇ ਥਾਂ ਜਾ ਬੈਠੇ ਜਿੱਥੋਂ ਰੱਬ ਦਾ ਵਾਸਤਾ ਸੁਣ ਕੇ ਉਹ ਨਵਾਬ ਨੂੰ ਮਿਲਣ ਆਏ ਸਨ।[1] ਦੋਵਾਂ ਜਾਤੀਆਂ ਦੇ ਕਈ ਭਲੇ ਧਰਮੀ ਪੁਰਸ਼ ਆਪ ਜੀ ਦੇ ਨਾਲ ਗਏ ਤੇ ਆਪ ਦੇ ਪਾਸ ਬਹਿ ਗਏ। ਹਰ ਰੋਜ਼ ਲੋਕੀਂ ਉਹਨਾਂ ਦੇ ਗਿਰਦ ਇਕੱਠੇ ਹੋ ਜਾਂਦੇ ਅਤੇ ਉਹਨਾਂ ਪਾਸੋਂ ਗਿਆਨ ਤੇ ਚਾਨਣ ਪ੍ਰਾਪਤ ਕਰਦੇ। ਕਈਆਂ ਉਪਰ ਗੁਰੂ ਜੀ ਦਿਆਲ ਹੋਏ ਅਤੇ ਉਹਨਾਂ ਨੂੰ ਆਪ ਨੇ ਸੱਚੇ ਨਾਮ ਦੀ ਦਾਤ ਬਖ਼ਸ਼ੀ ਅਤੇ ਆਗਿਆ ਕੀਤੀ ਕਿ ਰੱਬ ਦੇ ਜੀਵਾਂ ਨਾਲ ਪਿਆਰ ਕਰਦੇ ਹੋਏ ਉਹਨਾਂ ਦੀ ਸੇਵਾ ਕਰੋ ਅਤੇ ਇਸ ਤਰ੍ਹਾਂ ਸਿਰਜਣਹਾਰ ਕਰਤਾਰ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੋ।

ਇਹਨੀਂ ਦਿਨੀਂ ਹੀ ਜਦ ਆਪ ਘਰ ਬਾਰ ਛੱਡ ਕੇ ਉਜਾੜ ਵਿੱਚ ਜਾ ਬਿਰਾਜੇ ਸਨ, ਆਪ ਦੇ ਘਰ ਦੂਜਾ ਪੁੱਤਰ ਜਨਮਿਆ, ਜਿਸ ਦਾ ਨਾਂ (ਬਾਬਾ) ਲਖਮੀ ਦਾਸ ਰਖਿਆ ਗਿਆ।

### ਸੰਬੰਧੀਆਂ ਦਾ ਰੋਸ

ਗੁਰੂ ਜੀ ਦੇ ਮਾਪਿਆਂ ਅਤੇ ਸਹੁਰਿਆਂ ਨੂੰ ਇਹ ਖ਼ਬਰ ਪੁੱਜ ਗਈ ਕਿ ਗੁਰੂ ਨਾਨਕ ਜੀ ਨੇ ਘਰ ਘਾਟ ਛੱਡ ਦਿੱਤਾ ਹੈ, ਡੇਰਾ ਲੁਟਾ ਛੱਡਿਆ ਹੈ ਅਤੇ ਆਪ ਫ਼ਕੀਰ ਬਣ ਕੇ ਸੁਲਤਾਨਪੁਰ ਦੇ ਨੇੜੇ ਉਜਾੜ ਵਿੱਚ ਡੇਰਾ ਲਾ ਬੈਠੇ ਹਨ। ਉਹਨਾਂ ਨੂੰ ਬੜੀ ਚਿੰਤਾ ਹੋਈ, ਉਹ ਸੁਲਤਾਨਪੁਰ ਪੁੱਜੇ। ਉਹਨਾਂ ਦੇ ਨਾਲ ਇਕ ਬੜਾ ਵਿਦਵਾਨ ਪੰਡਿਤ ਵੀ ਸੀ। ਇਸ ਪੰਡਿਤ ਨੇ ਗੁਰੂ ਜੀ ਨੂੰ ਉਸ ਤਿਆਗ ਦੇ ਰਾਹੋਂ ਹੋੜਨ ਦਾ ਯਤਨ ਕੀਤਾ ਜੋ ਉਹਨਾਂ ਨੇ ਧਾਰਨ ਕਰ ਲਿਆ ਸੀ। ਉਸ ਨੇ ਵੇਦਾਂ ਸ਼ਾਸਤਰਾਂ ਦਾ ਹਵਾਲਾ ਦੇ ਕੇ ਉਹਨਾਂ ਨੂੰ ਇਹ ਪ੍ਰੇਰਨਾ ਕੀਤੀ ਕਿ ਤੁਸੀਂ ਪੁਰਾਤਨ ਹਿੰਦੂ ਮਰਿਆਦਾ ਅਨੁਸਾਰ ਈਸ਼ਵਰ ਦੀ ਅਰਾਧਨਾ ਕਰੋ ਅਤੇ ਨਾਲ ਹੀ ਟੱਬਰ ਦੀ ਪਾਲਨਾ ਵੀ ਕਰੋ। ਆਪ ਦੇ ਪਿਤਾ, ਮਹਿਤਾ ਕਾਲੂ ਜੀ ਨੇ ਕਿਹਾ ਕਿ ਪੁੱਤਰ ਜੀ, ਅਸੀਂ ਹੁਣ ਬਿਰਧ ਹੋ ਗਏ ਹਾਂ, ਤੁਹਾਡਾ ਫ਼ਰਜ਼ ਹੈ ਕਿ ਬੁਢੇਪੇ ਵਿੱਚ ਸਾਡੀ ਸੇਵਾ ਕਰੋ। ਆਪ ਦੇ ਸਹੁਰੇ, ਬਾਬਾ ਮੂਲ ਚੰਦ ਜੀ ਨੇ ਕਿਹਾ, ਤੁਸੀਂ ਪਤੀ ਤੇ ਪਿਤਾ ਹੋ, ਤੁਹਾਡਾ ਫ਼ਰਜ਼ ਤੇ ਧਰਮ ਹੈ ਕਿ ਤੁਸੀਂ ਆਪਣੇ ਟੱਬਰ ਦਾ ਖ਼ਿਆਲ ਰੱਖੋ, ਆਪਣੇ ਬੱਚਿਆਂ ਨੂੰ ਪਾਲੋ ਅਤੇ ਉਹਨਾਂ ਦੀ ਖ਼ਾਤਰ ਉਹ ਕੁਝ ਕਰੋ ਜੋ ਤੁਹਾਡੇ ਮਾਪਿਆਂ ਨੇ ਤੁਹਾਡੀ ਖ਼ਾਤਰ ਕੀਤਾ। ਜੇ ਤੁਸਾਂ ਆਪਣੀ ਇਸਤਰੀ ਤੇ ਬੱਚਿਆਂ ਨੂੰ ਇਸ ਤਰ੍ਹਾਂ ਛੱਡ

---

1. ਭਾਈ ਗੁਰਦਾਸ ਜੀ ਨੇ ਆਪਣੀ ਯਾਰ੍ਹਵੀਂ ਵਾਰ ਵਿੱਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਜੇ ਉੱਘੇ ਸਿੱਖਾਂ ਦੀ ਨਾਮਾਵਲੀ ਦਿੱਤੀ ਹੈ। ਉਸ ਦੀ 13ਵੀਂ ਪਉੜੀ ਵਿੱਚ ਨਵਾਬ ਦੌਲਤ ਖ਼ਾਂ ਲੋਧੀ ਦਾ ਨਾਂ ਵੀ ਹੈ :
   'ਦਉਲਤ ਖ਼ਾਂ ਲੋਧੀ ਭਲਾ ਹੋਇਆ ਜਿੰਦ ਪੀਰ ਅਬਿਨਾਸੀ।'

ਜਾਣਾ ਸੀ ਤਾਂ ਪਹਿਲਾਂ ਵਿਆਹ ਹੀ ਨਾ ਕਰਾਉਂਦੇ।' ਗੁਰੂ ਜੀ ਦੀ ਸੁਪਤਨੀ ਨੇ ਆਪ ਦੇ ਚਰਨ ਪਕੜ ਲਏ, ਉਹਨਾਂ ਨੂੰ ਆਪਣੇ ਅੱਥਰੂਆਂ ਨਾਲ ਧੋਤਾ ਅਤੇ ਕਿਹਾ 'ਹੇ ਪ੍ਰਾਣ-ਪਤੀ ਜੀਉ, ਆਪ ਤੋਂ ਬਿਨਾਂ ਮੇਰਾ ਇਸ ਜਗਤ ਵਿੱਚ ਕੌਣ ਹੈ? ਮੈਨੂੰ ਅਤੇ ਇਹਨਾਂ ਆਪਣੇ ਪੁੱਤਰਾਂ ਨੂੰ ਕਿਸ ਦੇ ਹਵਾਲੇ ਕਰ ਚੱਲੇ ਹੋ? ਮੇਰੇ ਉੱਪਰ ਨਹੀਂ ਤਾਂ ਇਹਨਾਂ ਮਸੂਮਾਂ ਉਪਰ ਹੀ ਤਰਸ ਕਰੋ।'

ਆਪ ਦੀ ਭੈਣ ਬੇਬੇ ਨਾਨਕੀ, ਕੋਲ ਚੁੱਪ ਖੜੀ ਸੀ। ਉਸ ਦੀਆਂ ਅੱਖੀਆਂ ਵਿੱਚ ਅੱਥਰੂ ਡਲ੍ਹਕ ਰਹੇ ਸਨ। ਉਸ ਨੂੰ ਆਪਣੇ ਵੀਰ ਤੇ ਗੁਰੂ ਤੋਂ ਛੇਤੀ ਪੈ ਰਹੇ ਵਿਛੋੜੇ ਦਾ ਦੁੱਖ ਤਾਂ ਸੀ, ਪਰ ਉਸ ਦਾ ਚਿਹਰਾ ਸ਼ਾਂਤੀ ਭਰਿਆ ਸੀ ਕਿਉਂਕਿ ਉਹ ਵਾਹਿਗੁਰੂ ਦੀ ਰਜ਼ਾ ਅੰਦਰ ਰਹਿਣਾ ਸਿੱਖ ਚੁੱਕੀ ਸੀ। ਭੈਣ ਚਾਹੁੰਦੀ ਸੀ ਕਿ ਵੀਰ ਕਿਤੇ ਜਾਵੇ ਨਾ, ਪਰ ਜੇ ਵੀਰ ਗੁਰੂ ਜਾਣਾ ਹੀ ਠੀਕ ਸਮਝਦਾ ਸੀ ਤਾਂ ਉਹ ਉਸ ਦੇ ਇਰਾਦੇ ਨੂੰ ਭੰਗ ਕਰਨ ਦਾ ਖ਼ਿਆਲ ਤੱਕ ਵੀ ਦਿਲ ਵਿੱਚ ਲਿਆਉਣਾ ਠੀਕ ਨਹੀਂ ਸੀ ਸਮਝਦੀ।

### ਮਾਪਿਆਂ ਨੂੰ ਉੱਤਰ

ਗੁਰੂ ਜੀ ਦੇ ਮਿੱਤਰਾਂ ਤੇ ਸੰਬੰਧੀਆਂ ਨੇ ਜੋ ਕੁਝ ਕਿਹਾ, ਉਹ ਸਭ ਉਹਨਾਂ ਨੇ ਸੁਣਿਆ। ਫਿਰ ਆਪ ਨੇ ਉਹਨਾਂ ਵੱਲ ਤੱਕ ਕੇ ਕਿਹਾ, 'ਠੀਕ ਹੈ ਕਿ ਮੇਰਾ ਫ਼ਰਜ਼ ਹੈ ਕਿ ਆਪਣੇ ਮਾਤਾ-ਪਿਤਾ ਦੀ ਸੇਵਾ ਕਰਾਂ, ਪਰ ਉਪਰ ਇਕ ਹੋਰ ਪਿਤਾ ਵੀ ਹੈ ਜੋ ਸਾਰਿਆਂ ਦਾ ਪਿਤਾ ਹੈ। ਉਸ ਸਭ ਦੇ ਪਿਤਾ ਦਾ ਮੈਨੂੰ ਹੁਕਮ ਹੈ ਕਿ ਦੇਸੀਂ ਪ੍ਰਦੇਸੀਂ ਜਾਓ ਅਤੇ ਜਗਤ ਜਲੰਦੇ ਨੂੰ ਸੜਨ ਤੋਂ ਬਚਾਓ, ਦੁਖੀਏ ਜਗਿਆਸੂਆਂ ਨੂੰ ਦੁੱਖਾਂ ਦੇ ਜਾਲ ਤੋਂ ਮੁਕਤ ਕਰਾਓ। ਇਹ ਰੱਬੀ ਸੱਦੜਾ ਮੈਨੂੰ ਨਿੱਤ ਸੁਣਾਈ ਦੇਂਦਾ ਰਿਹਾ ਹੈ। ਹੁਣ ਇਹ ਇੰਨਾ ਡਾਢਾ ਤੇ ਜ਼ਬਰਦਸਤ ਹੋ ਗਿਆ ਹੈ ਕਿ ਮੈਂ ਇਸ ਨੂੰ ਹੋਰ ਵਧੇਰੇ ਚਿਰ ਟਾਲ ਨਹੀਂ ਸਕਦਾ। ਜਿਹੜਾ ਪਿਤਾ ਮੈਨੂੰ ਆਪਣੇ ਇਸ ਕੰਮ ਲਈ ਦੂਰ-ਦੁਰੇਡੇ ਭੇਜ ਰਿਹਾ ਹੈ, ਉਹ ਆਪ ਤੁਹਾਡੀ ਬਿਰਧ ਅਵਸਥਾ ਵਿੱਚ ਸੰਭਾਲ ਕਰੇਗਾ। ਉਸ ਉੱਪਰ ਭਰੋਸਾ ਰੱਖੋ। ਜਾਣ ਦਿਓ ਅਤੇ ਮੈਨੂੰ ਅਸੀਸ ਦਿਓ ਕਿ ਮੈਂ ਆਪਣੇ ਮਨੋਰਥ ਵਿੱਚ ਕਾਮਯਾਬ ਹੋਵਾਂ। ਮੈਂ ਸਦਾ ਲਈ ਨਹੀਂ ਜਾ ਰਿਹਾ। ਜਦ ਕਰਤਾਰ ਦਾ ਹੁਕਮ ਹੋਵੇਗਾ, ਮੈਂ ਆਵਾਂਗਾ ਅਤੇ ਆਪ ਜੀ-ਦੀ ਸੇਵਾ ਕਮਾਵਾਂਗਾ।'

ਗੁਰੂ ਜੀ ਦੇ ਬਚਨਾਂ ਅਤੇ ਆਪ ਦੇ ਨੇਤਰਾਂ ਦੀ ਝਾਕਣੀ ਨੇ ਅਸਰ ਕਰ ਵਿਖਾਇਆ। ਕਿਸੇ ਗ਼ੈਬੀ ਅਸਰ ਹੇਠ ਆ ਕੇ, ਆਪਣੇ ਮਨ ਦੇ ਇਰਾਦੇ ਦੇ ਉਲਟ, ਉਹਨਾਂ ਨੇ 'ਚੰਗਾ, ਜਿਵੇਂ ਤੁਹਾਡੀ ਖ਼ੁਸ਼ੀ' ਕਿਹਾ ਅਤੇ ਪਿਛਾਂਹ ਹਟ ਗਏ।

### ਬਾਬਾ ਮੂਲ ਚੰਦ ਨੂੰ ਉੱਤਰ

ਫਿਰ ਗੁਰੂ ਜੀ ਨੇ ਆਪਣੇ ਸਹੁਰੇ, ਬਾਬਾ ਮੂਲ ਚੰਦ ਜੀ ਨੂੰ ਕਿਹਾ, 'ਇਹਨਾਂ ਬੱਚਿਆਂ ਦਾ ਅਸਲੀ ਪਿਤਾ ਕਰਤਾਰ ਹੈ। ਇਹਨਾਂ ਨੂੰ ਸਭ ਦੇ ਸਿਰਜਣਹਾਰ ਤੇ ਪਾਲਣਹਾਰ ਨੇ ਇਸ ਜਗਤ ਵਿੱਚ ਭੇਜਿਆ ਹੈ। ਸਾਨੂੰ ਕਰਤਾਰ ਦੀ ਕੁਦਰਤ ਤੇ ਵਿਉਂਤ ਅਨੁਸਾਰ ਹੀ ਕੰਮ ਕਰਨਾ ਪੈਂਦਾ ਹੈ। ਆਪਣੀ ਧੀ ਤੇ ਦੋਹਤਿਆਂ ਬਾਬਤ ਤੁਸੀਂ ਕੋਈ ਚਿੰਤਾ ਨਾ ਕਰੋ। ਇਹ ਰੱਬ ਦੇ ਬੱਚੇ ਹਨ। ਉਹ ਇਹਨਾਂ ਦੀ ਸੰਭਾਲ ਤੇ ਪਾਲਨਾ ਕਰੇਗਾ। ਮੈਨੂੰ ਹੁਕਮ ਹੋ ਰਿਹਾ ਹੈ ਕਿ ਮੈਂ ਹੋਰਨੀਂ ਦੇਸੀਂ ਜਾ ਕੇ ਰੱਬ ਦੇ ਹੋਰ ਬੱਚਿਆਂ ਦੀ ਸੇਵਾ ਸੰਭਾਲ ਕਰਾਂ। ਹੁਣ ਤੋਂ ਕਰਤਾਰ ਦੀ ਰਚੀ ਸਾਰੀ ਸ੍ਰਿਸ਼ਟੀ ਮੇਰਾ ਟੱਬਰ ਹੈ। ਕਰਤਾਰ ਦੇ ਇਸ ਪਰਿਵਾਰ ਸਬੰਧੀ ਜੋ ਮੇਰੇ ਫ਼ਰਜ਼ ਹਨ, ਮੈਨੂੰ ਉਹਨਾਂ ਦੀ ਪਾਲਣਾ ਕਰਨੀ ਬਣਦੀ ਹੈ। ਸੋ ਆਪ ਚਿੰਤਾ ਨਾ ਕਰੋ। ਮੈਨੂੰ ਅਸ਼ੀਰਵਾਦ ਦਿਓ।'

ਬਾਬਾ ਮੂਲ ਚੰਦ ਅਤੇ ਉਹਨਾਂ ਦੀ ਇਸਤਰੀ, ਮਾਤਾ ਚੰਦੋ ਰਾਣੀ, ਗੁਰੂ ਜੀ ਦੇ ਇਸ ਅਟੱਲ ਇਰਾਦੇ ਅੱਗੇ ਝੁਕ ਗਏ।

**ਮਾਤਾ ਸੁਲੱਖਣੀ ਨੂੰ**

ਫਿਰ ਗੁਰੂ ਜੀ ਨੇ ਆਂਪਣੀ ਸੁਪਤਨੀ (ਮਾਤਾ ਸੁਲੱਖਣੀ ਜੀ) ਨੂੰ ਇਉਂ ਕਿਹਾ, 'ਸੱਚੇ ਸਿਰਜਣਹਾਰ ਦੀ ਵਰੋਸਾਈ ਹੋਈਏ, ਰੱਬ ਦੀਏ ਪੁੱਤਰੀਏ, ਹੌਂਸਲਾ ਕਰ। ਮੇਰਾ ਇਥੋਂ ਦਾ ਫ਼ਰਜ਼ ਹਾਲ ਦੀ ਘੜੀ ਮੁੱਕ ਚੁੱਕਿਆ ਹੈ। ਜਿਹੜਾ ਸਰਬ-ਵਿਆਪੀ ਪਿਤਾ ਮੈਨੂੰ ਇਥੋਂ ਦੂਰ-ਦੁਰਾਡੇ ਜਾਣ ਦਾ ਹੁਕਮ ਦੇ ਰਿਹਾ ਹੈ, ਉਹ ਤੁਹਾਡੀ ਸਭ ਦੀ ਸੰਭਾਲ ਕਰੇਗਾ। ਤੁਹਾਡਾ ਪ੍ਰੇਮ ਬਹੁਤ ਵੱਡਾ ਹੈ, ਤੁਹਾਡੀ ਸ਼ਰਧਾ ਬੜੀ ਡੂੰਘੀ ਤੇ ਉੱਤਮ ਰਹੀ ਹੈ ਅਤੇ ਤੁਹਾਨੂੰ ਕੁਰਬਾਨੀ ਵੀ ਬਹੁਤ ਤਕੜੀ ਕਰਨੀ ਪੈਣੀ ਹੈ। ਪਰ ਯਕੀਨ ਜਾਣੋ ਕਿ ਜੋ ਬਰਕਤਾਂ ਕਰਤਾਰ ਤੁਹਾਨੂੰ ਬਖ਼ਸ਼ੇਗਾ ਉਹ ਸਭ ਕਾਸੇ ਨਾਲੋਂ ਵਧੇਰੀ ਵੱਡੀਆਂ ਤੇ ਉੱਚੀਆਂ ਹੋਣਗੀਆਂ। ਰੱਬ ਤੁਹਾਡੇ ਤੇ ਤੁਹਾਡੇ ਪੁੱਤਰਾਂ ਦੇ ਸਦਾ ਅੰਗ-ਸੰਗ ਰਹੇ। ਮੈਂ ਆਪਣੇ ਤੇ ਜਗਤ ਦੇ ਸਾਂਝੇ ਪਿਤਾ ਦੇ ਪੁੱਤਰਾਂ ਧੀਆਂ ਨੂੰ ਦੁੱਖਾਂ ਤੇ ਪਾਪਾਂ ਤੋਂ ਬਚਾਉਣ ਹਿਤ ਜਾਣਾ ਹੈ। ਮੈਨੂੰ ਖ਼ੁਸ਼ੀ-ਖ਼ੁਸ਼ੀ ਵਿਦਾ ਕਰੋ। ਕਰਤਾਰ ਦੀ ਰਜ਼ਾ ਅਨੁਸਾਰ ਮੈਂ ਫਿਰ ਘਰ ਆਵਾਂਗਾ ਤੇ ਘਰ-ਵਾਸੀ ਬਣਾਂਗਾ।'

ਉਹਨਾਂ ਨੇ ਆਪਣੇ ਪਤੀ ਦੀ ਰਜ਼ਾ ਨੂੰ ਪ੍ਰਵਾਨ ਕਰ ਲਿਆ। ਉਹਨਾਂ ਦਾ ਸਿਰ ਝੁਕ ਗਿਆ ਅਤੇ ਗੁਰੂ ਜੀ ਨੇ ਉਹਨਾਂ ਦੇ ਸਿਰ ਉਪਰ ਹੱਥ ਧਰ ਕੇ ਅਸੀਸ ਦਿੱਤੀ।

**ਭੈਣ ਨਾਨਕੀ ਨੂੰ**

ਫਿਰ ਗੁਰੂ ਜੀ ਨੇ ਆਪਣੀ ਭੈਣ, ਬੇਬੇ ਨਾਨਕੀ ਨੂੰ ਇਉਂ ਕਿਹਾ, 'ਤੁਹਾਡਾ ਮੇਰੇ ਲਈ ਪਿਆਰ ਹੋਰਨਾਂ ਨਾਲੋਂ ਹੋਰਵਾਂ ਹੈ। ਇਹ ਉਚੇਰੇ ਪ੍ਰਕਾਰ ਦਾ ਹੈ। ਤੁਹਾਡਾ ਚਿਹਰਾ ਉਸ ਨੂੰ ਪ੍ਰਗਟ ਕਰ ਰਿਹਾ ਹੈ। ਚਿੰਤਾ ਨਾ ਕਰੋ। ਕਰਤਾਰ ਸਦਾ ਤੁਹਾਡੇ ਅੰਗ-ਸੰਗ ਹੋਵੇਗਾ। ਮੈਂ ਤੁਹਾਡੇ ਪਾਸ ਹੋਇਆ ਕਰਾਂਗਾ। ਜਦ ਵੀ ਤੁਹਾਡੇ ਮਨ ਵਿੱਚ ਮੈਨੂੰ ਮਿਲਣ ਦੀ ਤਾਂਘ ਠਾਠਾਂ ਮਾਰਿਆ ਕਰੇਗੀ, ਤੁਹਾਡੇ ਦਿਲੋਂ ਉਠਿਆ ਅਣ-ਬੋਲਿਆ ਸੱਦਾ ਮੈਨੂੰ ਪੁੱਜ ਜਾਇਆ ਕਰੇਗਾ ਅਤੇ ਮੈਂ ਹਾਜ਼ਰ ਹੋ ਜਾਇਆ ਕਰਾਂਗਾ।[1] ਪਰ ਫਿਰ ਵੀ ਆਪਣੇ

---

1. ਜਨਮ ਸਾਖੀਆਂ ਵਿੱਚ ਲਿਖਿਆ ਹੈ ਕਿ ਜਦ ਵੀ ਆਪ ਦੀ ਭੈਣ ਨੇ ਘਰ ਬੈਠਿਆਂ ਆਪ ਦੇ ਦਰਸ਼ਨਾਂ ਲਈ ਤਾਂਘ ਮਹਿਸੂਸ ਕੀਤੀ ਅਤੇ ਦਿਲ ਨੇ ਕਿਹਾ, 'ਵੀਰ ਦਰਸ਼ਨ ਦਿਓ', ਤਾਂ ਗੁਰੂ ਜੀ, ਭਾਵੇਂ ਉਹ ਉਸ ਵੇਲੇ ਕਿੰਨੀ ਵੀ ਦੂਰ ਹੁੰਦੇ, ਝਟ ਆ ਹਾਜ਼ਰ ਹੁੰਦੇ, ਥੋੜ੍ਹਾ ਚਿਰ ਭੈਣ ਜੀ ਪਾਸ ਠਹਿਰਦੇ ਅਤੇ ਫਿਰ ਉਸੇ ਹੀ ਗੁਪਤ ਤਰੀਕੇ ਨਾਲ ਚਲੇ ਜਾਂਦੇ ਜਿਸ ਨਾਲ ਆਉਂਦੇ ਸਨ। ਅਠਾਰ੍ਹਵੀਂ ਜਾਂ 19ਵੀਂ ਸਦੀ ਦੇ ਭਰੋਸੇ-ਹੀਣ ਪੱਛਮੀ ਖ਼ਿਆਲਾਂ ਨਾਲ ਭਰੇ ਹੋਏ ਮਨਾਂ ਲਈ ਇਹ ਕੁਝ ਹੋ ਸਕਣਾ ਅਸੰਭਵ ਅਤੇ ਕੁਦਰਤ ਦੇ ਨੇਮਾਂ ਦੇ ਉਲਟ ਜਾਪੇਗਾ। ਇਸ ਗੱਲ ਦਾ ਨਿਸ਼ਚਾ ਕਰਨ ਲਈ ਕਿ ਇਹੋ ਜਿਹੇ ਵਾਕਿਆਤ ਜਿਹੜੇ ਵੇਖਣ ਨੂੰ ਅਸੰਭਵ ਮਲੂਮ ਹੁੰਦੇ ਹਨ, ਜਿਨ੍ਹਾਂ ਦੇ ਕਾਰਨਾਂ ਤੇ ਹੋਂਦ ਵਿੱਚ ਆਉਣ ਦੇ ਨੇਮਾਂ ਨੂੰ ਇਨਸਾਨੀ ਅਕਲ ਹੁਣ ਤੱਕ ਸਮਝ ਸਮਝਾ ਨਹੀਂ ਸਕੀ, ਸੱਚੀਂ ਮੁੱਚੀਂ ਵਾਕਿਆ ਹੁੰਦੇ ਹਨ, ਪਾਠਕ ਜਨ ਇਸ ਪੁਸਤਕ ਦੇ ਅੰਤਕਾ ਨੰਬਰ ਦੋ ਨੂੰ ਪੜ੍ਹਨ ਅਤੇ ਫਿਰ ਉਥੇ ਦੱਸੀਆਂ ਅਤੇ ਉਸੇ ਵਿਸ਼ੇ ਉੱਤੇ ਛਪੀਆਂ ਹੋਰ ਪੁਸਤਕਾਂ ਦਾ ਮੁਤਾਲਿਆ ਕਰਨ। ਇਹ ਸਿੱਧ ਹੋ ਚੁੱਕਿਆ ਹੈ ਕਿ ਇਕ-ਸੁਰ ਹੋਏ ਦਿਲ ਹਜ਼ਾਰਾਂ ਲੱਖਾਂ ਮੀਲਾਂ ਦੀ ਵਿੱਥ ਦੇ ਆਰ-ਪਾਰ ਇਕ ਦੂਏ ਨਾਲ ਖ਼ਿਆਲਾਂ ਅਤੇ ਭਾਵਾਂ ਦਾ ਵਟਾਂਦਰਾ ਕਰ ਸਕਦੇ ਹਨ ਅਤੇ ਇਹ ਵੀ ਕਿ ਇਨਸਾਨ ਇਕੋ ਸਮੇਂ ਦੋ ਦੂਰ-ਦੁਰੇਡੀ ਥਾਵਾਂ 'ਤੇ ਦੇਹਧਾਰੀ ਰੂਪ ਵਿੱਚ ਵਿਚਰ ਵਰਤ ਸਕਦੇ ਹਨ।

ਪਿਆਰ ਭਰੇ, ਫੱਟ-ਫੱਟ ਵੱਜ ਰਹੇ ਦਿਲ ਨੂੰ ਧੀਰਜ ਦਿਉ। ਕੇਵਲ ਕਰਤਾਰ ਦਾ ਧਿਆਨ ਧਰੋ। ਮੈਂ ਜਾਣਦਾ ਹਾਂ ਕਿ ਤੁਹਾਡੇ ਸਬੰਧੀ ਮੇਰੇ ਕੀ ਫ਼ਰਜ਼ ਹਨ ? ਪਰ ਅਨੇਕਾਂ ਭੈਣਾਂ ਦੁੱਖਾਂ, ਕਲੇਸ਼ਾਂ ਵਿੱਚ ਵਿਲ੍ਕ ਰਹੀਆਂ ਹਨ। ਉਹਨਾਂ ਨੂੰ ਵੀ ਦਿਲਾਸਾ ਦੇਣਾ ਹੈ। ਸੋ ਭੈਣ ਜੀ, ਆਗਿਆ ਦਿਓ।"

ਫਿਰ ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਕੁੱਛੜ ਚੁੱਕਿਆ ਅਤੇ ਘੁੱਟ ਕੇ ਗਲ੍ਹ ਲਾਇਆ, ਉਹਨਾਂ ਦਾ ਮੂੰਹ ਮੱਥਾ ਚੁੰਮਿਆ, ਪਿਆਰ ਦੇ ਦਿਆਲਤਾ ਭਰੀ ਮੁਸਕਰਾਹਟ ਨਾਲ ਉਹਨਾਂ ਵੱਲ ਤੱਕਿਆ ਅਤੇ ਫਿਰ ਉਹਨਾਂ ਨੂੰ (ਮਾਤਾ) ਸੁਲੱਖਣੀ ਜੀ ਦੇ ਹਵਾਲੇ ਕਰ ਦਿੱਤਾ। ਫਿਰ ਆਪ ਨੇ ਉਹਨਾਂ ਦੇ ਸਿਰ 'ਤੇ ਪਿਆਰ ਦਿੱਤਾ ਅਤੇ ਉਹਨਾਂ ਨੂੰ ਅਸੀਸ ਦਿੱਤੀ। ਇਸ ਤੋਂ ਮਗਰੋਂ ਉਹਨਾਂ ਨੇ ਸਭ ਪਰਿਵਾਰ ਤੋਂ ਛੁੱਟੀ ਲਈ। ਉਹ ਸਾਰੇ ਵਾਪਸ ਮੁੜ ਗਏ।

ਇਹ ਖ਼ਬਰ ਕਿ ਗੁਰੂ ਨਾਨਕ ਦੇਵ ਨੇ ਉਦਾਸੀ ਧਾਰ ਲਈ ਹੈ ਅਤੇ ਦੂਰ ਦੇਸੀਂ-ਪ੍ਰਦੇਸੀਂ ਸਫ਼ਰਾਂ ਲਈ ਤਿਆਰ ਹੋ ਪਏ ਹਨ, ਸਾਰੇ ਖਿੱਲਰ ਗਈ। ਆਪ ਦੇ ਸਭ ਸਿੱਖ ਸੇਵਕ ਦਰਸ਼ਨਾਂ ਲਈ ਹਾਜ਼ਰ ਹੋਏ। ਨਵਾਬ ਵੀ ਆਇਆ। ਗੁਰੂ ਜੀ ਨੇ ਉਹਨਾਂ ਸਭ ਨੂੰ ਸੱਚੇ ਨਾਮ ਦਾ ਦਾਨ ਬਖ਼ਸ਼ਿਆ, ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਨੂੰ ਉਹਨਾਂ ਦੇ ਮਨ ਉਪਰ ਉੱਕਰਿਆ ਅਤੇ ਆਗਿਆ ਕੀਤੀ ਕਿ ਘਰੋਂ-ਘਰੀ ਜਾਓ ਅਤੇ ਧਰਮ ਦੀ ਕਿਰਤ ਕਰਨ, ਵੰਡ ਕੇ ਛਕਣ, ਸੇਵਾ ਪਰਉਪਕਾਰ ਕਮਾਉਣ ਅਤੇ ਨਾਮ ਜਪਣ ਵਾਲੇ ਜੀਵਨ ਗੁਜ਼ਾਰੋ।

ਫਿਰ ਜਗਤ ਜਲੰਦੇ ਨੂੰ ਠਾਰਨ ਲਈ, ਹਾ ਹਾ ਕਰਦੀ ਲੁਕਾਈ ਨੂੰ ਧੀਰਜ ਦੇਣ ਲਈ, ਆਪ ਨੇ ਉਦਾਸੀ ਧਾਰਨ ਕੀਤੀ ਅਤੇ ਧਰਤ ਲੋਕਾਈ ਨੂੰ ਸੋਧਣ ਲਈ ਚੜ੍ਹ ਪਏ।

## ਕਾਂਡ—14

# *ਨੀਚੋਂ ਊਚ ਕੀਤੋ ਨੇ*

**ਗੋਇੰਦਵਾਲ ਬਾਬਤ ਭਵਿੱਖਤ ਵਾਕ**

ਥੋੜ੍ਹੇ ਚਿਰ ਮਗਰੋਂ ਗੁਰੂ ਜੀ ਨੇ ਦੂਰ ਦੁਰੇਡੇ ਸਫ਼ਰਾਂ ਦੀ ਤਿਆਰੀ ਕਰ ਲਈ। ਇਹਨਾਂ ਸਫ਼ਰਾਂ ਨੂੰ ਉਦਾਸੀਆਂ ਆਖਦੇ ਹਨ। ਆਪਣੇ ਪਰਿਵਾਰ ਤੇ ਮਿੱਤਰਾਂ ਤੋਂ ਵਿਦਾ ਹੋ ਕੇ ਮਰਦਾਨੇ ਨੂੰ ਨਾਲ ਲੈ ਕੇ, ਉਹਨਾਂ ਨੇ ਚਾਲੇ ਪਾ ਦਿੱਤੇ। ਲੰਮੇਰੀਆਂ ਯਾਤਰਾਵਾਂ ਜਾਂ ਉਦਾਸੀਆਂ 'ਤੇ ਚੜ੍ਹਨ ਤੋਂ ਪਹਿਲਾਂ ਕੁਝ ਚਿਰ ਆਪ ਨੇ ਪੰਜਾਬ ਦਾ ਚੱਕਰ ਲਾਇਆ। ਜਿੱਥੇ-ਜਿੱਥੇ ਆਪ ਜਾਂਦੇ, ਉੱਥੇ ਆਪ ਹਿੰਦੂਆਂ ਤੇ ਮੁਸਲਮਾਨਾਂ ਨੂੰ ਸੱਚੇ ਦੀਨ ਧਰਮ ਦਾ ਰਾਹ ਦੱਸਦੇ ਤੇ ਸਿੱਖੀ ਦਾਨ ਕਰਦੇ, ਹਰ ਥਾਂ ਉਥੇ ਸਜੇ ਸਿੱਖਾਂ ਦੀ ਸਤਿਸੰਗਤ ਕਾਇਮ ਕਰਦੇ ਅਤੇ ਸਿੱਖੀ ਦੇ ਪ੍ਰਵਾਹ ਤੇ ਪ੍ਰਚਾਰ ਨੂੰ ਜਾਰੀ ਰੱਖਣ ਲਈ ਉਥੋਂ ਦੇ ਮੁੱਖੀ ਸਿੱਖ ਨੂੰ ਸੰਗਤ ਦਾ ਆਗੂ ਅਤੇ ਸਿੱਖੀ ਦਾ ਪ੍ਰਚਾਰਕ ਥਾਪਦੇ। ਇਸ ਤਰ੍ਹਾਂ ਆਪ ਥਾਂ-ਥਾਂ 'ਮੰਜੀਆਂ' ਜਾਂ ਸਿੱਖੀ ਪ੍ਰਚਾਰ ਕੇਂਦਰ ਕਾਇਮ ਕਰਦੇ ਗਏ।

ਦਰਿਆ ਬਿਆਸ ਤੋਂ ਪਾਰ ਹੋ ਕੇ ਆਪ ਉਥੇ ਪੁੱਜੇ ਜਿੱਥੇ ਅੱਜਕੱਲ੍ਹ ਗੋਇੰਦਵਾਲ ਵਾਕਿਆ ਹੈ। ਉਨ੍ਹੀਂ ਦਿਨੀਂ ਇਥੇ ਉਜਾੜ ਬੀਆਬਾਨ ਸੀ। ਦਰਿਆ ਦੇ ਕੰਢੇ 'ਤੇ ਬਹਿ ਕੇ ਆਪ ਨੇ ਕੁਦਰਤ ਅਤੇ ਕੁਦਰਤ ਵਿੱਚ ਵੱਸ ਰਹੇ ਸਿਰਜਣਹਾਰ ਉਪਰ ਆਪਣੇ ਮਨ ਨੂੰ ਟਿਕਾਇਆ। ਆਪ ਦੀ ਆਤਮਾ ਉਸ ਅਨਹਦ, ਅਣਸੁਣੀਂਦੀ ਰਾਗਣੀ ਨਾਲ ਇਕ-ਸੁਰ ਹੋ ਗਈ ਜੋ ਸਦਾ ਜ਼ਮੀਨ, ਅਸਮਾਨ, ਧਰਤੀ ਅਕਾਸ਼ ਵਿੱਚ ਉਠਦੀ ਰਹਿੰਦੀ ਹੈ। ਮਰਦਾਨਾ ਪਾਸ ਬੈਠਾ ਰਬਾਬ ਵਜਾ ਰਿਹਾ ਸੀ ਅਤੇ ਆਪਣੀ ਸੁਰੀਲੀ ਅਵਾਜ਼ ਵਿੱਚ ਗੁਰੂ ਜੀ ਦੇ ਸ਼ਬਦਾਂ ਦਾ ਕੀਰਤਨ ਕਰ ਰਿਹਾ ਸੀ। ਕੋਮਲ ਪਰ ਮਜ਼ਬੂਤ ਖੰਭਾਂ ਦੇ ਆਸਰੇ ਗੁਰੂ ਜੀ ਦੀ ਆਤਮਾ ਪਰਮ ਆਨੰਦ ਪ੍ਰਮਾਤਮਾ ਦੇ ਚਰਨਾਂ ਤੱਕ ਜਾ ਪੁੱਜੀ, ਲੀਨ ਹੋ ਗਈ ਅਤੇ ਅਕਾਲ ਕਰਤਾਰ ਦੇ ਚਰਨ-ਕੰਵਲਾਂ ਨੂੰ ਜੱਫੀ ਪਾ ਕੇ ਬਹਿ ਗਈ। ਦੋ ਦਿਨ ਗੁਰੂ ਜੀ ਇਸ ਤਰ੍ਹਾਂ ਅੱਖੀਂ ਮੀਟੀ 'ਚਰਨ-ਕੰਵਲ ਦੀ ਮੌਜ' ਮਾਣਦੇ ਰਹੇ। ਆਪ ਦਾ ਚਿਹਰਾ ਇਲਾਹੀ ਜਲਾਲ ਤੇ ਅਨੋਖੇ ਸਰੂਰ ਨਾਲ, ਦਿਨ-ਰਾਤ ਚੜ੍ਹੀ ਰਹਿਣ ਵਾਲੀ ਨਾਮੁ-ਖ਼ੁਮਾਰੀ ਨਾਲ, ਦਗ-ਦਗ ਕਰ ਰਿਹਾ ਸੀ।

ਮਰਦਾਨਾ ਪਾਸ ਬੈਠਾ ਸੀ। ਉਸ ਨੂੰ ਭੁੱਖ ਲੱਗ ਗਈ। ਉਸ ਨੇ ਰਬਾਬ ਧਰਤੀ ਉਪਰ ਰੱਖੀ ਅਤੇ ਇਧਰ-ਉਧਰ ਚਾਰ-ਚੁਫੇਰੇ ਨਜ਼ਰ ਮਾਰੀ ਕਿ ਕਿਤੇ ਵਸੋਂ ਨਜ਼ਰ ਆਵੇ, ਜਾਂ ਕੋਈ ਪਾਂਧੀ ਹੀ ਦਿਸ ਆਵੇ, ਜਿਸ ਤੋਂ ਦੋ ਬੁਰਕੀਆਂ ਟੁੱਕਰ ਲੈ ਕੇ ਪੇਟ ਤੰਦੂਰ ਵਿੱਚ ਝਲਕਾ ਪਾਇਆ ਜਾ ਸਕੇ। ਪਰ ਉਜਾੜ ਹੀ ਉਜਾੜ ਦਿਸੀ। ਨਾ ਕੋਈ ਵਸੋਂ ਅਤੇ ਨਾ ਕੋਈ ਇਨਸਾਨ ਦਿਸ ਆਇਆ। ਭੁੱਖ ਦੇ ਦੁੱਖ ਤੋਂ ਸਤ ਕੇ ਉਹ ਵਿਆਕੁਲ ਜਿਹਾ ਹੋ ਗਿਆ ਅਤੇ ਦਿਲ ਛੱਡ ਬਹਿਣ ਦੀ ਹਾਲਤ ਦੇ ਨੇੜੇ-ਨੇੜੇ ਪੁੱਜ ਗਿਆ, ਪਰ ਇੰਨੇ ਨੂੰ ਗੁਰੂ ਜੀ ਦੀ ਸਮਾਧੀ ਖੁੱਲ੍ਹ ਗਈ। ਮਰਦਾਨੇ ਨੇ ਉਹਨਾਂ ਨੂੰ ਕਿਹਾ, 'ਗੁਰੂ ਜੀ, ਜਾਂ ਤਾਂ ਮੈਨੂੰ

ਵੀ ਆਪਣੇ ਵਿਚਲੀ ਥੋੜ੍ਹੀ ਸ਼ਕਤੀ ਦਾਨ ਕਰੋ ਜਿਸ ਦਾ ਸਦਕਾ ਮੈਂ ਨਾਮ ਦੇ ਆਸਰੇ ਰਹਿੰਦਾ ਹੋਇਆ ਭੁੱਖ ਤੇਹ ਆਦਿਕ ਸਰੀਰਿਕ ਲੋੜਾਂ ਨੂੰ ਮਹਿਸੂਸ ਨਾ ਕਰਿਆ ਕਰਾਂ ਅਤੇ ਜਾਂ ਅਜਿਹੇ ਰਾਹੀਂ ਤੁਰਿਆ ਕਰੋ ਕਿ ਕੋਈ ਨਾ ਕੋਈ ਵਸੋਂ ਆ ਜਾਇਆ ਕਰੇ, ਇਸ ਦੇਹੀ ਨੂੰ ਸਹਾਰਾ ਤੇ ਖ਼ੁਰਾਕ ਮਿਲ ਜਾਇਆ ਕਰੇ। ਨਹੀਂ ਤਾਂ ਤੁਹਾਡਾ ਡੂੰਮ ਵਿਚਾਰਾ, ਜਿਸ ਨੂੰ ਤੁਸਾਂ ਕੰਮੀਆਂ ਕਮੀਣਾਂ ਵਿੱਚੋਂ ਚੁੱਕ ਕੇ ਆਪਣਾ ਭਾਈ (ਭਰਾ) ਬਣਾਇਆ ਹੈ, ਕਿਸੇ ਦਿਨ ਜੰਗਲ ਵਿੱਚ ਲੋਥ ਬਣ ਕੇ ਪੈ ਜਾਵੇਗਾ। ਫਿਰ ਤੁਹਾਨੂੰ ਹਰੀ-ਕੀਰਤਨ ਕਰਕੇ ਕੌਣ ਸੁਣਾਇਆ ਕਰੇਗਾ? ਇਸ ਉਜਾੜ ਵਿੱਚ ਤੁਹਾਨੂੰ ਕੀ ਲੱਭਦਾ ਹੈ ਕਿ ਤੁਸੀਂ ਚੌਂਕੜੀ ਮਾਰ ਕੇ ਦੋ ਦਿਨਾਂ ਤੋਂ ਇਥੇ ਬੈਠੇ ਹੋਏ ਹੋ? ਮੇਰੇ ਕੋਕੜੇ ਲੂਸ ਰਹੇ ਹਨ। ਤੁਹਾਨੂੰ ਆਪਣਾ ਤਾਂ ਫ਼ਿਕਰ ਨਹੀਂ, ਤੁਸੀਂ ਤਾਂ ਖ਼ਬਰ ਏ ਕਾਹਦੇ ਆਸਰੇ ਹੋ? ਪਤਾ ਏ ਨਾਮ ਤੁਹਾਨੂੰ ਸਰੀਰਿਕ ਖ਼ੁਰਾਕ ਦਾ ਕੰਮ ਵੀ ਦੇਂਦਾ ਹੈ, ਪਰ ਮੈਂ ਤਾਂ ਭੁੱਖਾ ਮਰ ਚਲਿਆ ਜੇ। ਮੇਰਾ ਹੀ ਕੁਝ ਖ਼ਿਆਲ ਕਰੋ।'

ਗੁਰੂ ਨਾਨਕ ਜੀ ਨੇ ਮੁਸਕਰਾ ਕੇ ਕਿਹਾ, 'ਇਸ ਥਾਂ ਨੂੰ ਕਰਤਾਰ ਨੇ ਭਾਗ ਲਾਏ ਹਨ। ਇਕ ਮਹਾਂਪੁਰਸ਼ ਏਥੇ ਹਰੀ ਕਾ ਮੰਦਿਰ ਬਣਾਵੇਗਾ ਜਿੱਥੋਂ ਸਭ ਨੂੰ ਆਤਮਾ ਦੀ ਤੇ ਸਰੀਰ ਦੀ ਖ਼ੁਰਾਕ ਮਿਲਿਆ ਕਰੇਗੀ।[1] ਆਪਾਂ ਦਾ ਕਰਤਾਰ ਵਾਲੀ ਹੈ, ਚਿੰਤਾ ਨ ਕਰੋ, ਕਰਤਾਰ ਭਲੀ ਕਰੇਗਾ।'

ਇੰਨੇ ਨੂੰ ਇਕ ਜ਼ਿਮੀਂਦਾਰ ਉਧਰ ਆ ਪੁੱਜਾ। ਆਮ ਲੋਕ ਤਾਂ ਕਹਿਣਗੇ ਕਿ ਉਹ ਏਵੇਂ ਅਚਾਨਕ ਹੀ ਆ ਗਿਆ, ਪਰ ਗੁਰੂ ਨਾਨਕ ਜੀ ਦੀ ਸਿੱਖਿਆ ਉਪਰ ਤੁਰਨ ਵਾਲਾ ਕਹੇਗਾ ਕਿ ਪ੍ਰਮਾਤਮਾ ਦਾ ਭੇਜਿਆ ਹੋਇਆ ਆਇਆ ਅਤੇ ਅੱਜ ਕੱਲ੍ਹ ਦੀ ਮਾਨਸਿਕ ਵਿਦਿਆ ਵਾਲੇ ਕਹਿਣਗੇ ਕਿ ਗੁਰੂ ਜੀ ਨੇ ਜਿਹੜੀਆਂ ਫੁਰਨੇ-ਲਹਿਰਾਂ ਘੱਲੀਆਂ ਸਨ ਉਹ ਉਹਨਾਂ ਦੇ ਅਸਰ ਹੇਠ ਆਇਆ। ਉਸ ਨੇ ਗੁਰੂ ਜੀ ਤੇ ਮਰਦਾਨੇ ਨੂੰ ਸਰੀਰ ਦੀ ਖ਼ੁਰਾਕ ਦਿੱਤੀ। ਇਸ ਦੇ ਵਟਾਂਦਰੇ ਵਿੱਚ ਉਸ ਨੂੰ ਆਤਮਾ ਦੀ ਖ਼ੁਰਾਕ ਮਿਲੀ, ਅਜਿਹੀ ਖ਼ੁਰਾਕ ਜਿਹੜੀ ਕਦੇ ਮੁੱਕਦੀ ਨਹੀਂ ਅਤੇ ਜਿਸ ਤੋਂ ਆਦਮੀ ਕਦੇ ਅੱਕਦਾ ਨਹੀਂ।

### ਅੰਮ੍ਰਿਤਸਰ ਵਾਲੇ ਥਾਂ

ਫਿਰ ਦੋਵੇਂ ਉਥੋਂ ਤੁਰ ਪਏ। ਕਿਧਰ ਨੂੰ? ਜਿਧਰ ਨੂੰ ਪ੍ਰਮਾਤਮਾ ਦੀ ਪ੍ਰੇਰਨਾ ਅਨੁਸਾਰ ਗੁਰੂ ਜੀ ਦੇ ਕਦਮ ਹੋ ਤੁਰੇ। ਜਿੱਥੇ ਜਿੱਥੇ ਗੁਰੂ ਜੀ ਗਏ, ਉਥੇ-ਉਥੇ ਉਹਨਾਂ ਨੇ ਲੋਕਾਂ ਨੂੰ ਅਧਰਮ ਵੱਲੋਂ ਤੇ ਰੱਬ-ਹੀਣ-ਧਰਮ ਵੱਲੋਂ ਮੋੜ ਕੇ ਸੱਚੇ ਰੱਬ ਦੇ ਰਾਹ 'ਤੇ ਲਿਆਂਦਾ। ਉਹ ਸਭ ਨੂੰ ਜੀਅ-ਦਾਨ ਦੇ ਕੇ ਭਗਤੀ ਵਿੱਚ ਲਾ ਦੇਂਦੇ। ਅਗਲੇ ਅਗਲੇਰੇ ਦਿਨ ਉਹ ਸੁਲਤਾਨ ਵਿੰਡ ਦੇ ਨੇੜੇ ਇਕ ਸਾਫ਼ ਜਲ ਵਾਲੀ ਛੱਪੜੀ 'ਤੇ ਜਾ ਪੁੱਜੇ। ਇਸ ਦੇ ਕੰਢੇ ਇਕ ਵੱਡਾ ਸਾਰਾ ਬੇਰੀ ਦਾ ਰੁੱਖ ਸੀ। ਇਸ ਬੇਰੀ ਹੇਠ ਬਹਿ ਕੇ ਗੁਰੂ ਨਾਨਕ ਜੀ ਕਰਤਾਰ ਦਾ ਭਜਨ ਤੇ ਉਸਤਤੀ ਕਰਨ ਲੱਗ ਪਏ। ਜਦ ਉਥੋਂ ਤੁਰਨ ਲੱਗੇ ਤਾਂ ਉਹਨਾਂ ਨੇ ਕਿਹਾ, 'ਇਥੇ ਇਕ ਹੋਰ ਮਹਾਂਪੁਰਖ ਇਕ ਹਰੀਮੰਦਰ ਕਾਇਮ ਕਰੇਗਾ ਜਿੱਥੋਂ ਹਰੇਕ ਮਨੁੱਖ ਮਾਤਰ

---

1. ਇਸ ਥਾਂ ਤੀਜੇ ਸਤਿਗੁਰੂ, ਸ੍ਰੀ ਅਮਰਦਾਸ ਜੀ ਨੇ ਗੋਇੰਦਵਾਲ ਨਗਰ ਵਸਾਇਆ, ਬਾਉਲੀ ਲਵਾਈ, ਆਪਣਾ ਨਿਵਾਸ-ਅਸਥਾਨ ਬਣਾਇਆ, ਹਰੀ ਨਾਮ ਦਾ ਸਦਾ-ਵਰਤ ਲਾਇਆ ਅਤੇ ਗੁਰੂ ਕਾ ਲੰਗਰ ਜਾਰੀ ਕੀਤਾ।

ਨੂੰ ਦੈਵੀ ਆਤਮਿਕ ਖ਼ੁਰਾਕ ਦੇ ਖੁੱਲ੍ਹੇ ਗੱਫੇ ਮਿਲਿਆ ਕਰਨਗੇ।' ਉਸ ਛੱਪੜੀ ਵਾਲੀ ਥਾਂ ਸ੍ਰੀ ਅੰਮ੍ਰਿਤਸਰ ਦਾ ਅੰਮ੍ਰਿਤ-ਸਰੋਵਰ ਹੈ ਜਿਸ ਦੇ ਵਿਚਕਾਰ ਹਰੀਮੰਦਰ ਹੈ। ਸਰੋਵਰ ਦੇ ਕੰਢੇ ਉਪਰ ਉਹ ਬੇਰੀ ਵੀ ਕਾਇਮ ਹੈ। ਇਸ ਨੂੰ 'ਦੁੱਖ-ਭੰਜਨੀ ਬੇਰੀ' ਆਖਦੇ ਹਨ।

**ਤਲਵੰਡੀ ਅਤੇ ਸੈਦਪੁਰ ਪੁੱਜੇ**

ਇਥੋਂ ਫਿਰ ਤੁਰ ਪਏ। ਜਿਧਰ ਮਨ ਦੀ ਮੌਜ ਹੋਈ, ਉਧਰ ਹੋ ਤੁਰੇ। ਜਿੱਥੇ ਮੌਜ ਆਈ ਕੁਝ ਸਮੇਂ ਵਾਸਤੇ ਉਥੇ ਟਿਕ ਜਾਂਦੇ। ਹਰ ਥਾਂ ਆਪ ਸਤਿਸੰਗ ਕਾਇਮ ਕਰਦੇ ਤਾਂ ਜੋ ਪ੍ਰੀਤਮ-ਚਰਨਾਂ ਦੇ ਭੌਰੇ ਇਕ ਥਾਂ ਮਿਲ ਕੇ ਪ੍ਰੀਤਮ ਨੂੰ ਯਾਦ ਕਰ ਸਕਣ ਅਤੇ ਲੋਕ-ਭਲਾਈ ਤੇ ਸਤਿਨਾਮ ਦੀ ਪੂਜਾ ਭਗਤੀ ਵਿੱਚ ਵਧੇਰੇ ਪੱਕੇ ਹੋ ਸਕਣ। ਫਿਰਦੇ-ਫਿਰਾਂਦੇ ਆਪ ਲਾਹੌਰ ਪੁੱਜੇ। ਕੁਝ ਦਿਨ ਇਥੇ ਠਹਿਰੇ। ਇਥੇ ਵੀ ਆਪ ਨੇ ਨਿਤ ਦੀ ਕਾਰ ਮੁਜਬ ਲੋਕਾਂ ਨੂੰ ਸੇਵਾ, ਭਗਤੀ ਤੇ ਸਰਬ-ਪਿਆਰ ਦੀ ਸਿੱਖਿਆ ਦੇ ਖੁੱਲ੍ਹੇ ਗੱਫੇ ਵਰਤਾਏ। ਬਹੁਤ ਸਾਰੇ ਲੋਕ ਆਪ ਦੇ ਚਰਨੀਂ ਆ ਜੁੜੇ ਅਤੇ ਸਿੱਖ ਬਣੇ। ਕੁਝ ਕੁ ਸਾਤੇ ਇਥੇ ਠਹਿਰ ਕੇ ਗੁਰੂ ਜੀ ਤੁਰ ਪਏ ਅਤੇ ਤਲਵੰਡੀ ਪਹੁੰਚੇ। ਉਥੇ ਆਪਣੇ ਮਾਤਾ-ਪਿਤਾ ਨੂੰ ਮਿਲੇ। ਕੁਝ ਦਿਨ ਉਹਨਾਂ ਪਾਸ ਠਹਿਰ ਕੇ, ਉਹਨਾਂ ਨੂੰ ਆਪਣੇ ਸਫ਼ਰਾਂ ਦੇ ਇਰਾਦੇ ਤੇ ਮੰਤਵ ਬਾਰੇ ਫੇਰ ਦੱਸ ਕੇ, ਆਪ ਉਥੋਂ ਤੁਰ ਪਏ।

ਫਿਰਦੇ ਫਿਰਾਂਦੇ, ਲੋਕਾਂ ਨੂੰ ਸੱਚੇ ਧਰਮ ਦੇ ਰਾਹੇ ਪਾਂਦੇ, ਆਪ ਸੈਦਪੁਰ ਪੁੱਜੇ। ਸੈਦਪੁਰ ਦਾ ਨਾਂ ਮਗਰੋਂ ਐਮਨਾਬਾਦ ਹੋ ਗਿਆ। ਇਹ ਹੁਣ ਪਾਕਿਸਤਾਨ ਦੇ ਗੁਜਰਾਂਵਾਲੇ ਦੇ ਜ਼ਿਲ੍ਹੇ ਵਿੱਚ ਹੈ। ਉਥੇ ਉਹ ਨੀਵੀਂ ਜਾਤ ਦੇ ਲਾਲੋ ਨਾਮੇ ਤਰਖਾਣ ਕਾਰੀਗਰ ਦੇ ਘਰ ਠਹਿਰੇ। ਲਾਲੋ ਰੱਬ ਦੇ ਭੈਅ ਵਾਲਾ ਬੰਦਾ ਸੀ ਅਤੇ ਦਸਾਂ ਨਹੁੰਆਂ ਦੀ ਇਮਾਨਦਾਰੀ ਵਾਲੀ ਕਿਰਤ ਕਰਕੇ ਨਿਰਬਾਹ ਕਰਦਾ ਸੀ। ਆਏ ਪਾਂਧੀ ਮੁਸਾਫ਼ਰ ਦੀ ਸੇਵਾ ਟਹਿਲ ਅਤੇ ਲੋੜਵੰਦ ਗ਼ਰੀਬ ਗ਼ੁਰਬੇ ਦੀ ਸਹਾਇਤਾ ਕਰਨੀ ਉਸ ਦਾ ਨੇਮ ਧਰਮ ਸੀ। ਸੰਤਾਂ, ਫ਼ਕੀਰਾਂ ਦਾ ਉਹ ਖ਼ਾਸ ਪ੍ਰੇਮੀ ਸੀ। ਅਜਿਹੇ ਲੋਕ ਗੁਰੂ ਨਾਨਕ ਜੀ ਨੂੰ ਖ਼ਾਸ ਪਿਆਰੇ ਲੱਗਦੇ ਸਨ। ਅਜਿਹੇ ਪੁਰਸ਼ਾਂ ਨੂੰ ਦਰਸ਼ਨ ਦੇਣ ਲਈ ਉਹ ਮੀਲਾਂ ਦਾ ਵਲ ਭੰਨ ਕੇ ਵੀ ਪੁੱਜਿਆ ਕਰਦੇ ਸਨ।

**ਭਾਈ ਲਾਲੋ ਦੇ ਘਰ**

ਭਾਈ ਲਾਲੋ ਨੇ ਬੜੀ ਖ਼ੁਸ਼ੀ ਨਾਲ ਇਸ ਦੈਵੀ ਪ੍ਰਾਹੁਣੇ ਦਾ ਆਦਰ ਮਾਣ ਕੀਤਾ। ਉਸ ਨੇ ਜਦ ਗੁਰੂ ਨਾਨਕ ਦੇਵ ਜੀ ਦੇ ਰੱਬੀ ਜਲਾਲ ਨਾਲ ਦਗ-ਦਗ ਕਰ ਰਹੇ ਨੂਰਾਨੀ ਚਿਹਰੇ ਵੱਲ ਤੱਕਿਆ ਤਾਂ ਉਸ ਨੂੰ ਯਕੀਨ ਹੋ ਗਿਆ ਕਿ ਮੇਰੀ ਘਾਲ ਹੁਣ ਪੂਰੀ ਹੋਣ ਵਾਲੀ ਹੈ, ਫਲ ਲਿਆਉਣ ਵਾਲੀ ਹੈ ਕਿ ਰੱਬ ਦਾ ਭੇਜਿਆ ਹੋਇਆ ਪਰਉਪਕਾਰੀ ਜਨ ਆ ਗਿਆ ਹੈ ਜੋ ਮੇਰੇ ਹਿਰਦੇ ਵਿੱਚ ਪ੍ਰਕਾਸ਼ ਕਰੇਗਾ, ਨਾਮ ਦੀ ਜੋਤ ਜਗਾਵੇਗਾ, ਮੈਨੂੰ ਜੀਅ-ਦਾਨ ਦੇ ਕੇ ਭਗਤੀ ਵਿੱਚ ਲਾਵੇਗਾ ਅਤੇ ਹਰੀ ਨਾਲ ਮਿਲਾ ਦੇਵੇਗਾ। ਭਾਈ ਲਾਲੋ ਨੇ ਉਠ ਕੇ ਪ੍ਰਾਹੁਣਿਆਂ ਨੂੰ ਜੀ ਆਇਆਂ ਕਿਹਾ ਤੇ ਉਹਨਾਂ ਨੂੰ ਆਪਣੀ ਗ਼ਰੀਬ ਕੁਟੀਆ ਵਿੱਚ ਲੈ ਗਿਆ। ਉਹਨਾਂ ਨੂੰ ਥਾਂ ਸਿਰ ਬਿਠਾ ਕੇ ਆਪ ਪ੍ਰਸ਼ਾਦ ਤਿਆਰ ਕਰਨ ਲੱਗ ਪਿਆ। ਮਰਦਾਨਾ ਹੈਰਾਨ ਹੋ ਕੇ ਸੋਚ ਰਿਹਾ ਸੀ, 'ਗੁਰੂ ਜੀ ਨੇ ਕਿਹੋ ਜਿਹਾ ਘਰ ਟਿਕਾਣੇ ਲਈ ਚੁਣਿਆ ਹੈ। ਸ਼ਹਿਰ ਵਿੱਚ ਕਈ ਧਨ ਮਾਲ ਵਾਲੇ ਸਰਦੇ ਪੁੱਜਦੇ ਬੰਦੇ ਸਨ ਜਿਹੜੇ ਗੁਰੂ ਜੀ ਨੂੰ ਪੱਕਿਆਂ ਮਹਿਲਾਂ ਵਿੱਚ ਆਦਰ ਨਾਲ ਉਤਾਰਾ ਦੇਂਦੇ ਅਤੇ ਸੋਹਣੇ, ਸੁਆਦਲੇ ਭੋਜਨ ਛਕਾਉਂਦੇ, ਪਰ ਉਹ ਟਿਕ ਪਏ ਹਨ ਇਕ ਅਜਿਹੇ ਗ਼ਰੀਬ ਤਰਖਾਣ ਦੀ

ਝੌਂਪੜੀ ਜਾਂ ਕੁੱਲੀ ਵਿੱਚ ਜਿਸ ਕੋਲ ਇਕੋ ਹੀ ਮੰਜੀ ਹੈ ਅਤੇ ਜਿਸ ਦੀ ਨਾਂ ਰੰਨ ਹੈ ਨਾ ਕੰਨ। ਇਸ ਵਿਚਾਰੇ ਨੇ ਰੋਟੀ ਪਕਾ ਕੇ ਕਿਹੜਾ ਚੰਦ ਚਾੜ੍ਹ ਦੇਣਾ ਹੈ? ਅੱਧ-ਕੱਚੇ ਤੇ ਅੱਧ-ਸੜੇ ਮੰਨ ਲਾਹ ਕੇ ਲਿਆ ਧਰੇਗਾ। ਖਾਣੇ ਵੀ ਔਖੇ ਤੇ ਮਗਰੋਂ ਪਚਾਉਣੇ ਵੀ ਔਖੇ। ਵੇਖੀਏ ਕਿਵੇਂ ਵਰਤਦੀ ਹੈ।'

ਗੁਰੂ ਨਾਨਕ ਜੀ ਨੇ ਮਰਦਾਨੇ ਦੇ ਮਨ ਦੀ ਗੱਲ ਬੁੱਝ ਲਈ ਅਤੇ ਪਿਆਰ ਭਰੀ ਮੁਸਕਰਾਹਟ ਨਾਲ ਕਹਿਣ ਲੱਗੇ, 'ਭਲੇ ਪੁਰਖ, ਹੈਰਾਨ ਨਾ ਹੋ ਤੇ ਘਾਬਰ ਨਾ। ਮੈਂ ਬੜੇ ਪਵਿੱਤਰ, ਨੇਕ ਬੰਦੇ ਦਾ ਪ੍ਰਾਹੁਣਾ ਬਣਿਆ ਹਾਂ। ਪਵਿੱਤਰ ਤੇ ਉੱਚਾ ਉਹ ਇਨਸਾਨ ਹੈ ਜੋ ਰੱਬ ਦਾ ਭਜਨ ਕਰਦਾ ਹੈ, ਇਮਾਨਦਾਰੀ ਦੀ ਕਿਰਤ ਕਰਕੇ ਗੁਜ਼ਾਰਾ ਕਰਦਾ ਹੈ ਅਤੇ ਕਮਾਈ ਵੰਡ ਛਕਦਾ ਹੈ। ਇਹ ਕੁੱਲੀ ਉਹਨਾਂ ਅਮੀਰਾਂ, ਧਨਾਢਾਂ ਦੇ ਮਹਿਲਾਂ ਨਾਲੋਂ ਕਈ ਦਰਜੇ ਚੰਗੀ ਹੈ ਜਿਹੜੇ ਲੋਕਾਂ ਦਾ ਲਹੂ ਚੂਸਦੇ ਹਨ, ਲੋਕਾਂ ਦੀ ਕਮਾਈ ਖਾਂਦੇ ਹਨ ਅਤੇ ਸਾਈਂ ਨੂੰ ਵਿਸਾਰ ਕੇ ਬਦੀਆਂ ਕਮਾਉਂਦੇ ਤੇ ਮੌਜਾਂ ਉਡਾਉਂਦੇ ਹਨ।

**ਸੁਆਦੀ ਭੋਜਨ**

ਇੰਨੇ ਚਿਰ ਨੂੰ ਭਾਈ ਲਾਲੋ ਨੇ ਪ੍ਰਸ਼ਾਦ ਤਿਆਰ ਕਰ ਲਿਆ—ਕੋਧਰੇ ਦੀਆਂ ਰੋਟੀਆਂ ਅਤੇ ਸਾਗ। ਫਿਰ ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਚੱਲੋ, ਚੌਂਕੇ ਵਿੱਚ ਬਿਰਾਜ ਕੇ ਪ੍ਰਸ਼ਾਦ ਛਕੋ। ਗੁਰੂ ਜੀ ਨੇ ਕਿਹਾ, 'ਭਾਈ ਪੁਰਖਾ, ਸਾਰੀ ਧਰਤੀ ਹੀ ਚੌਂਕਾ ਹੈ। ਰੱਬ ਦੇ ਪ੍ਰੇਮੀਆਂ ਨੂੰ ਰਸਮੀ-ਪਵਿੱਤਰਤਾ ਦੇ ਵਹਿਮਾਂ ਭਰਮਾਂ ਵਿੱਚ ਨਹੀਂ ਪੈਣਾ ਚਾਹੀਦਾ। ਪ੍ਰਸ਼ਾਦ ਇਥੇ ਹੀ ਲੈ ਆਓ।'

ਜਦ ਮਰਦਾਨੇ ਨੇ ਮੋਟੀਆਂ-ਮੋਟੀਆਂ ਕੋਧਰੇ ਦੀਆਂ ਰੋਟੀਆਂ ਤੱਕੀਆਂ ਤਾਂ ਉਹ ਕੁਝ ਔਖਾ ਜਿਹਾ ਹੋਇਆ। ਉਸ ਨੇ ਸੋਚਿਆ ਤੇ ਆਪਣੇ ਆਪ ਨੂੰ ਕਿਹਾ, 'ਵੇਖਿਆ, ਹੋਈ ਕਿ ਨਾ ਓਹੋ ਗੱਲ ਜੋ ਮੈਂ ਪਹਿਲਾਂ ਕਹੀ ਸੀ? ਮੈਂ ਇਹਨਾਂ ਨੂੰ ਚਿੱਥਾਂਗਾ ਕਿਸ ਤਰ੍ਹਾਂ? ਇਹ ਤਾਂ ਸੰਘੋ ਨਹੀਂ ਲੰਘਣੀਆਂ। ਚੰਗੇ ਫਸੇ।' ਪਰ ਉਸ ਨੇ ਵੇਖਿਆ ਕਿ ਗੁਰੂ ਜੀ ਸੁਆਦ ਤੇ ਅਨੰਦ ਨਾਲ ਛਕਣ ਲੱਗ ਪਏ ਹਨ। ਮਰਦਾਨੇ ਨੇ ਵੀ ਜੱਕੋ ਤੱਕੋ ਕਰਕੇ ਬੁਰਕੀ ਮੂੰਹ ਵਿੱਚ ਪਾਈ। ਵਾਹ! ਅਚੰਭੇ ਵਾਲੀ ਗੱਲ ਹੋ ਗਈ। ਉਸ ਨੂੰ ਇਉਂ ਜਾਪਿਆ ਕਿ ਅਜਿਹੀ ਸੁਆਦਲੀ ਚੀਜ਼ ਤਾਂ ਉਸ ਨੇ ਅੱਗੇ ਕਦੇ ਵੀ ਨਹੀਂ ਸੀ ਖਾਧੀ। ਗੁਰੂ ਜੀ ਦੇ ਕਥਨ ਅਨੁਸਾਰ ਇਸ ਰੋਟੀ ਦੀ ਬਣਤਰ ਵਿੱਚ ਪਿਆਰ, ਸੱਚ ਅਤੇ ਧਰਮ ਦੀ ਕਿਰਤ ਸ਼ਾਮਲ ਸਨ। ਸੁਆਦੀ ਕਿਵੇਂ ਨਾ ਹੁੰਦੀ?

ਕੁਝ ਦਿਨ ਠਹਿਰ ਕੇ ਗੁਰੂ ਜੀ ਨੇ ਉਥੋਂ ਤੁਰਨ ਦੀ ਤਿਆਰੀਂ ਕਰ ਲਈ, ਪਰ ਭਾਈ ਲਾਲੋ ਨੇ ਮਿੰਨਤ ਕੀਤੀ ਕਿ ਕੁਝ ਦੇਰ ਹੋਰ ਇਥੇ ਹੀ ਟਿਕੋ। ਉਸ ਦੀ ਪ੍ਰੇਮ-ਭਾਵਨਾ ਵੇਖ ਕੇ ਗੁਰੂ ਜੀ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ। ਮਰਦਾਨੇ ਨੇ ਆਗਿਆ ਮੰਗੀ ਕਿ ਘਰਦਿਆਂ ਨੂੰ ਮਿਲ ਆਵਾਂ। ਗੁਰੂ ਜੀ ਨੇ ਉਸ ਨੂੰ ਘਰ ਜਾਣ ਦੀ ਆਗਿਆ ਦੇ ਦਿੱਤੀ ਪਰ ਨਾਲ ਹੀ ਛੇਤੀ ਵਾਪਸ ਆਉਣ ਦੀ ਪੱਕੀ ਕੀਤੀ। ਉਸ ਦੀ ਵਾਪਸੀ ਤੱਕ ਗੁਰੂ ਜੀ ਉਥੇ ਹੀ ਟਿਕੇ ਰਹੇ।

**'ਕੁਰਾਹੀਆ'**

ਭਾਈ ਲਾਲੋ ਦੇ ਘਰ ਟਿਕਣ ਸਮੇਂ ਗੁਰੂ ਜੀ ਦਾ ਨਿੱਤ ਦਾ ਨੇਮ ਇਹ ਬਣ ਗਿਆ ਕਿ ਸਵੇਰੇ ਬਾਹਰ ਚਲੇ ਜਾਣਾ, ਇਕ ਨਿਵੇਕਲੀ ਇਕਾਂਤ ਵਾਲੀ ਜਗ੍ਹਾ ਉਪਰ ਰੋੜਾਂ ਤੇ

ਰੇਤ ਦੀ ਵਿਛਾਈ ਉੱਤੇ ਰੱਬ ਦੇ ਰੰਗ ਵਿੱਚ ਰੱਤੇ ਬੈਠੇ ਜਾਂ ਲੇਟੇ ਰਹਿਣਾ[1] ਅਤੇ ਰਾਤ ਨੂੰ ਲਾਲੋ ਦੇ ਕੋਠੇ ਵਿੱਚ ਆ ਜਾਣਾ। ਥੋੜ੍ਹੇ ਚਿਰ ਵਿੱਚ ਐਮਨਾਬਾਦ ਵਿੱਚ ਖ਼ਬਰ ਘੁੰਮ ਗਈ ਕਿ ਤਲਵੰਡੀ ਦਾ ਬੇਦੀ ਕੁਲ ਦਾ ਇਕ ਖੱਤਰੀ, ਜੋ ਸਾਧੂ ਹੋ ਚੁੱਕਿਆ ਹੈ, ਇਕ ਸ਼ੂਦਰ ਦੇ ਘਰ ਰਹਿੰਦਾ ਹੈ, ਉਸ ਨੀਵੀਂ ਜ਼ਾਤ ਦੇ ਬੰਦੇ ਦੇ ਹੱਥ ਦੀ ਪੱਕੀ ਰੋਟੀ ਖਾਂਦਾ ਹੈ ਅਤੇ ਇਕ ਮੁਸਲਮਾਨ ਮਰਾਸੀ ਵੀ ਉਸ ਦੇ ਨਾਲ ਰਹਿੰਦਾ ਹੈ। ਉੱਚੀਆਂ ਜ਼ਾਤਾਂ ਦੇ ਲੋਕਾਂ, ਬ੍ਰਾਹਮਣਾਂ ਤੇ ਖੱਤਰੀਆਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਉਹ ਗੁਰੂ ਜੀ ਨੂੰ 'ਕੁਰਾਹੀਆ' ਕਹਿਣ ਲੱਗ ਪਏ। ਕੁਝ ਬ੍ਰਾਹਮਣ ਜਿਨ੍ਹਾਂ ਨੂੰ ਆਪਣੀ ਵਿਦਵਤਾ ਦਾ ਮਾਣ ਸੀ, ਗੁਰੂ ਜੀ ਨੂੰ ਸਮਝਾਉਣ ਗਏ। ਉਹਨਾਂ ਨੂੰ ਯਕੀਨ ਸੀ ਕਿ ਅਸੀਂ ਗੁਰੂ ਜੀ ਨੂੰ ਵੇਦ ਸ਼ਾਸਤਰਾਂ ਵਿੱਚ ਦੱਸੇ ਰਾਹ ਉਪਰ ਲੈ ਆਵਾਂਗੇ, ਪਰ ਉਹ ਸਾਰੇ ਨਿਰੁੱਤਰ ਹੋ ਕੇ ਚਲੇ ਗਏ। ਅਸਲ ਵਿੱਚ ਤਾਂ ਉਹਨਾਂ ਦਾ ਆਪਣਾ ਨਿਸ਼ਚਾ ਵੀ ਥਿੜਕ ਗਿਆ, ਪਰ ਉਹ ਆਪਣੇ ਹਠ ਉਪਰ ਕਾਇਮ ਰਹੇ ਅਤੇ ਕਰਦੇ ਵੀ ਕੀ? ਉਹਨਾਂ ਦਾ ਤਾਂ ਰੁਜ਼ਗਾਰ ਹੀ ਇਹ ਸੀ। ਕਈ ਹਿੰਦੂ ਤੇ ਮੁਸਲਮਾਨ, ਜਿਨ੍ਹਾਂ ਨੇ ਗੁਰੂ ਸਾਹਿਬ ਦੇ ਸ਼ਬਦਾਂ ਦਾ ਕੀਰਤਨ ਤੇ ਉਹਨਾਂ ਦੇ ਬਚਨ ਸੁਣੇ ਅਤੇ ਉਹਨਾਂ ਦੇ ਨੂਰਾਨੀ ਚਿਹਰੇ ਦੇ ਦਰਸ਼ਨ ਕੀਤੇ, ਗੁਰੂ ਜੀ ਦੇ ਸ਼ਰਧਾਵਾਨ ਬਣ ਗਏ। ਅਜਿਹੇ ਹਿੰਦੂ ਸ਼ਰਧਾਲੂਆਂ ਵਿੱਚ ਆਪ 'ਨਾਨਕ' ਤਪਾ ਕਰਕੇ ਅਤੇ ਮੁਸਲਮਾਨਾਂ ਵਿੱਚ 'ਨਾਨਕ ਸ਼ਾਹ' ਕਰਕੇ ਪ੍ਰਸਿੱਧ ਹੋ ਗਏ।

### ਬ੍ਰਾਹਮਣਾਂ ਤੇ ਮੁਲਾਣਿਆਂ ਦੀ ਖੁਣਸ

ਥੋੜ੍ਹੇ ਚਿਰ ਵਿੱਚ ਆਪ ਦੀ ਸ਼ੋਭਾ ਨੇੜੇ-ਤੇੜੇ ਦੇ ਪਿੰਡਾਂ ਵਿੱਚ ਵੀ ਖਿਲਰ ਗਈ। ਇਹਨਾਂ ਪਿੰਡਾਂ ਦੇ ਲੋਕ ਗੁਰੂ ਜੀ ਦੇ ਹਜ਼ੂਰ ਜੁੜਨ ਲੱਗ ਪਏ। ਰੋਜ਼ ਸਤਿਸੰਗ ਹੋਣ ਲੱਗ ਪਿਆ। ਬ੍ਰਾਹਮਣਾਂ ਤੇ ਮੁਲਾਣਿਆਂ ਨੇ ਆਪਣੇ ਰੁਜ਼ਗਾਰ ਦੀ ਖ਼ਾਤਰ ਜਿਹੜੇ ਵਹਿਮ, ਭਰਮ, ਰਸਮਾਂ ਤੇ ਮਰਿਆਦਾਵਾਂ ਚਲਾਈਆਂ ਹੋਈਆਂ ਸਨ, ਉਹਨਾਂ ਤੋਂ ਆਜ਼ਾਦ ਕਰਨ ਵਾਲੇ ਗੁਰੂ-ਉਪਦੇਸ਼ਾਂ ਨੂੰ ਲੋਕਾਂ, ਹਿੰਦੂਆਂ ਤੇ ਮੁਸਲਮਾਨਾਂ, ਸਭ ਨੇ ਬੜਾ ਪਸੰਦ ਕੀਤਾ। ਇਸ ਗੱਲ ਤੋਂ ਲੋਕਾਂ ਦੀ ਪੂਜਾ ਦੇ ਚੜ੍ਹਾਵਿਆਂ ਦੇ ਆਸਰੇ ਰਹਿਣ ਵਾਲੇ ਬ੍ਰਾਹਮਣਾਂ ਤੇ ਮੁਲਾਣਿਆਂ ਨੂੰ ਬੜਾ ਫ਼ਿਕਰ ਹੋਇਆ। ਉਹਨਾਂ ਨੇ ਸੋਚਿਆ, 'ਗੁਰੂ ਨਾਨਕ ਸਾਡੀ ਬਣੀ ਬਣਾਈ ਖੇਡ ਵਿਗਾੜ ਰਿਹਾ ਹੈ। ਹੁਣ ਤੱਕ ਧਰਮ ਤੇ ਧਾਰਮਿਕ ਗਿਆਨ ਸਾਡੀ ਮਲਕੀਅਤ ਰਹੇ ਹਨ, ਅਸੀਂ ਹੀ ਇਹਨਾਂ ਨੂੰ ਲੋਕਾਂ ਤੱਕ ਪਹੁੰਚਾਉਂਦੇ ਸਾਂ ਅਤੇ ਆਪਣੇ ਟੱਬਰ ਪਾਲਦੇ ਸਾਂ। ਪਰ ਹੁਣ ਸਾਡੀ ਇਸ ਪਦਵੀ ਨੂੰ ਢਾਹ ਲੱਗ ਚੱਲੀ ਹੈ। ਜੇ ਇਹ ਇਥੇ ਟਿਕ ਗਿਆ ਤਾਂ ਸਾਡੀ ਤਾਂ ਸਾਰੀ ਖੇਡ ਹੀ ਵਿਗੜ ਜਾਵੇਗੀ। ਲੋਕੀਂ ਇਸ ਨੂੰ ਮੰਨਣ ਲੱਗ ਪੈਣਗੇ ਅਤੇ ਸਾਡੀ ਕੋਈ ਪ੍ਰਵਾਹ ਹੀ ਨਹੀਂ ਕਰੇਗਾ। ਇਹ ਤਾਂ ਲੋਕਾਂ ਨੂੰ ਦੱਸਦਾ ਹੈ ਕਿ ਵਾਹਿਗੁਰੂ ਦੀ ਭਗਤੀ ਲਈ ਕਿਸੇ ਮੁਲਾਣੇ ਜਾਂ ਬ੍ਰਾਹਮਣ ਦੇ ਵਿਚੋਲਪੁਣੇ ਦੀ ਲੋੜ ਨਹੀਂ। ਬੱਸ, ਸਾਡੀ ਖੇਡ ਤਾਂ ਖ਼ਤਮ ਹੋਈ ਕਿ ਹੋਈ।' ਇਸ ਕਰਕੇ ਉਹਨਾਂ ਰਲ ਕੇ ਮਤਾ ਪਕਾਇਆ ਕਿ ਕੋਈ ਅਜਿਹੀ ਚਾਲ ਚੱਲੀਏ ਕਿ ਇਹ ਇਥੋਂ ਰੁਲਿਆ ਜਾਵੇ। ਸੋ ਉਹਨਾਂ ਨੇ ਰਲ ਕੇ ਉਥੋਂ ਦੇ ਮੁਸਲਮਾਨ ਹਾਕਮ ਜਾਂ ਨਵਾਬ ਦੇ, ਪਰ ਖ਼ਾਸ ਕਰਕੇ ਉਸ ਦੇ ਗ਼ੁਲਾਮ

---

1. ਉਸ ਥਾਂ ਹੁਣ ਗੁਰਦੁਆਰਾ ਹੈ ਜਿਸ ਦਾ ਨਾਂ 'ਰੋੜੀ ਸਾਹਿਬ' ਹੈ। 1947 ਦੀ ਦੇਸ਼-ਵੰਡ ਸਮੇਂ ਮੁਸਲਮਾਨਾਂ ਨੇ ਇਹ ਸੁੰਦਰ ਗੁਰਦੁਆਰਾ ਢਾਹ ਕੇ ਬਰਬਾਦ ਕਰ ਦਿੱਤਾ ਸੀ।

ਬਿਰਤੀ ਅਤੇ ਨੀਵੇਂ ਸੁਭਾਅ ਵਾਲੇ ਕਾਰਦਾਰ, ਮਲਕ ਭਾਗੋ ਖੱਤਰੀ, ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ।

**ਮਲਕ ਭਾਗੋ**

ਫਿਰ ਵੀ ਕੁਝ ਚਿਰ ਗੁਰੂ ਜੀ ਨੂੰ ਕਿਸੇ ਨੇ ਕੋਈ ਤੰਗੀ ਨਾ ਦਿੱਤੀ। ਦਿਨੋ ਦਿਨ ਵਧੇਰੇ ਹੀ ਵਧੇਰੇ ਲੋਕ ਆਪ ਦੇ ਸ਼ਬਦ ਕੀਰਤਨ ਅਤੇ ਆਤਮਾ ਨੂੰ ਸੁਰਜੀਤ ਕਰਨ ਵਾਲੇ ਬਚਨ ਸੁਣਨ ਲਈ ਜੁੜਨ ਲੱਗ ਪਏ। ਅੰਤ ਨੂੰ ਇਕ ਅਜਿਹਾ ਮੌਕਿਆ ਬਣ ਗਿਆ ਜਿਸ ਕਰਕੇ ਮਲਕ ਭਾਗੋ ਨੂੰ, ਗੁਰੂ ਜੀ ਨੂੰ ਤੰਗ ਕਰਨ ਦਾ ਬਹਾਨਾ ਮਿਲ ਗਿਆ। ਮਲਕ ਭਾਗੋ ਦੇ ਘਰ ਕੋਈ ਉਤਸ਼ਾਹ ਦਾ ਦਿਹਾੜਾ ਆ ਗਿਆ ਅਤੇ ਉਸ ਨੇ ਸਭ ਸਾਧੂਆਂ, ਬ੍ਰਾਹਮਣਾਂ ਨੂੰ ਬ੍ਰਹਮ-ਭੋਜ ਦਿੱਤਾ। ਗੁਰੂ ਜੀ ਨੂੰ ਵੀ ਸੱਦਿਆ ਗਿਆ; ਪਰ ਉਹਨਾਂ ਨੇ ਸੱਦਾ ਕਬੂਲਣੋਂ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਜਿਹੜੇ ਲਹੂ-ਭਰੇ ਭੋਜਨ ਉਥੇ ਵਰਤਾਏ ਜਾਣੇ ਹਨ, ਮੈਨੂੰ ਉਹਨਾਂ ਦੀ ਚਾਹ ਨਹੀਂ। ਬ੍ਰਾਹਮਣਾਂ ਨੂੰ ਮੌਕਾ ਮਿਲ ਗਿਆ। ਉਹਨਾਂ ਨੇ ਹੰਕਾਰੀ ਮਲਕ ਨੂੰ ਕਿਹਾ, 'ਵੇਖਿਆ ਜੇ ਨਾ! ਇਹ ਬੰਦਾ, ਜਿਸ ਨੂੰ ਕਈ ਭੁੱਲੜ ਸਿੱਧੇ ਸਾਦੇ ਲੋਕ ਤਪਾ ਤੇ ਸਾਧੂ ਸਮਝਦੇ ਹਨ ਅਤੇ ਜਿਹੜਾ ਬੇਦੀ ਕੁਲ ਦਾ ਖੱਤਰੀ ਹੈ, ਅਸਲ ਵਿੱਚ ਪਰਲੇ ਦਰਜੇ ਦਾ ਕੁਰਾਹੀਆ ਹੈ, ਇਹ ਕੁਰੀਤੀ ਦਾ ਪ੍ਰਚਾਰ ਕਰ ਰਿਹਾ ਹੈ। ਵਰਨ-ਧਰਮ ਨੂੰ ਤੋੜ ਰਿਹਾ ਹੈ। ਸ਼ੂਦਰ ਦੇ ਘਰ ਰਹਿੰਦਾ ਹੈ, ਉਸ ਦੀ ਪੱਕੀ ਰੋਟੀ ਖਾਂਦਾ ਹੈ, ਪਰ ਉਸ ਨੇ ਤੁਹਾਡੇ ਨੇਉਤੇ ਨੂੰ ਨੱਕ ਚਾੜ੍ਹ ਕੇ ਠੁਕਰਾ ਦਿੱਤਾ ਹੈ। ਨਾਲੇ ਉਸ ਨੇ ਤੁਹਾਡੀ ਹੱਤਕ ਕੀਤੀ ਹੈ। ਉਸ ਨੇ ਕਿਹਾ ਕਿ ਤੁਹਾਡੇ ਭੋਜਨ ਪਦਾਰਥ ਲਹੂ ਵਾਲੇ ਹਨ। ਇਹ ਗੱਲਾਂ ਬਰਦਾਸ਼ਤ ਕਰਨ ਯੋਗ ਨਹੀਂ। ਉਸ ਨੂੰ ਦੰਡ ਦੇਣਾ ਚਾਹੀਦਾ ਹੈ।'

ਮਲਕ ਭਾਗੋ ਦੇ ਹੰਕਾਰ ਨੂੰ ਸੱਟ ਵੱਜੀ। ਇਕ ਨਿਘੱਰੇ, ਰਮਤੇ ਸਾਧੂ ਨੇ ਨਵਾਬ ਦੇ ਕਾਰਦਾਰ, ਖੱਤਰੀ ਮਲਕ, ਦੀ ਹੱਤਕ ਕਰ ਮਾਰੀ ਸੀ। ਨਾਲੇ ਉਸ ਦਾ ਯਕੀਨ ਸੀ ਕਿ ਜਿੰਨਾ ਚਿਰ ਲਾਗੇ ਤਾਗੇ ਦੇ ਸਾਰੇ ਸਾਧੂ, ਸੰਤ, ਬ੍ਰਹਮਭੋਜ ਵਿੱਚ ਸ਼ਾਮਲ ਨਾ ਹੋਣ ਉਸ ਦਾ ਜੱਗ ਸੰਪੂਰਨ ਨਹੀਂ ਹੋ ਸਕਣਾ। ਉਸ ਨੇ ਫਿਰ ਇਕ ਬ੍ਰਾਹਮਣ ਗੁਰੂ ਜੀ ਨੂੰ ਸੱਦਣ ਭੇਜਿਆ, ਪਰ ਗੁਰੂ ਜੀ ਨੇ ਫਿਰ ਸੱਦਾ ਕਬੂਲ ਨਾ ਕੀਤਾ ਅਤੇ ਕਿਹਾ, 'ਅਸੀਂ ਫੱਕਰ ਲੋਕ ਹਾਂ, ਸਾਡਾ ਅਮੀਰਾਂ ਵਜ਼ੀਰਾਂ ਨਾਲ ਕੀ ਕੰਮ? ਤੁਹਾਡਾ ਮਲਕ ਸਾਨੂੰ ਨਹੀਂ ਜਾਣਦਾ। ਜਿੱਥੇ ਜਾਣ-ਪਛਾਣ ਨਹੀਂ, ਉਥੇ ਮੇਲ ਮਿਲਾਪ ਕਾਹਦਾ? ਅਸੀਂ ਉਹਦੇ ਘਰ ਕੀ ਕਰਨ ਜਾਣਾ ਹੈ?'

ਬ੍ਰਾਹਮਣ ਮੁੜ ਗਿਆ। ਉਸ ਨੇ ਮਨ ਆਏ ਮਸਾਲੇ ਲਾ ਕੇ ਸਾਰੀ ਗੱਲ ਮਲਕ ਭਾਗੋ ਨੂੰ ਦੱਸੀ ਅਤੇ ਉਸ ਨੂੰ ਗੁਰੂ ਜੀ ਵਿਰੁੱਧ ਖ਼ੂਬ ਭੜਕਾਇਆ। ਮਲਕ ਭਾਗੋ ਨੂੰ ਗ਼ੁੱਸਾ ਆ ਗਿਆ। ਉਸ ਨੇ ਚਾਰ-ਪੰਜ ਸਰਕਾਰੀ ਪਿਆਦੇ ਗੁਰੂ ਜੀ ਵੱਲ ਘੱਲੇ ਅਤੇ ਉਹਨਾਂ ਨੂੰ ਹਦਾਇਤ ਕਰ ਦਿੱਤੀ, 'ਜੇ ਉਹ ਇਸ ਤਰ੍ਹਾਂ ਆਪਣੇ ਆਪ ਨਾ ਆਵੇ, ਤਾਂ ਬਦੋਬਦੀ ਲੈ ਆਇਓ।' ਜਦ ਉਹਨਾਂ ਨੇ ਜਾ ਕੇ ਗੁਰੂ ਜੀ ਨੂੰ ਦੱਸਿਆ ਕਿ ਸਾਨੂੰ ਮਲਕ ਸਾਹਿਬ ਨੇ ਘੱਲਿਆ ਹੈ ਤੇ ਜਿਸ ਤਰ੍ਹਾਂ ਵੀ ਹੋਵੇ, ਅਸਾਂ ਤੁਹਾਨੂੰ ਲੈ ਜਾਣਾ ਹੈ, ਤਾਂ ਗੁਰੂ ਮੁਸਕਰਾ ਕੇ ਕਹਿਣ ਲੱਗੇ, 'ਚੰਗਾ ਭਈ ਮਿੱਤਰੋ! ਕਰਤਾਰ ਦੀ ਨੌਕਰੀ ਵੀ ਕਰਨੀ ਹੀ ਹੋਈ, ਜਿੰਨੀ ਛੇਤੀ ਹੋ ਸਕੇ ਉਤਨਾ ਹੀ ਚੰਗਾ। ਜੇ ਸਾਈਂ ਨੂੰ ਹੁਣੇ ਤੇ ਇਉਂ ਹੀ ਮਨਜ਼ੂਰ ਹੈ, ਤਾਂ ਚੱਲੋ ਹੁਣੇ ਤੇ ਇਉਂ ਹੀ ਸਹੀ। ਜਾਓ, ਆਪਣੇ ਮਾਲਕ ਨੂੰ ਕਹਿ ਦਿਓ ਕਿ ਅਸੀਂ ਆਪਣਾ ਫ਼ਰਜ਼ ਨਿਭਾਹੁਣ ਆ ਰਹੇ ਹਾਂ।'

### ਮਲਕ ਭਾਗੋ ਦੇ ਰੂਬਰੂ

ਉਧਰ ਮਲਕ ਭਾਗੋ ਉਡੀਕ ਵਿੱਚ ਛਿੱਥਾ ਹੋ ਰਿਹਾ ਸੀ। ਗੁਰੂ ਜੀ ਆਏ ਅਤੇ ਚੁੱਪ ਤੇ ਸ਼ਾਂਤ ਹੋ ਕੇ ਖੜ੍ਹੇ ਗਏ। ਮਲਕ ਭਾਗੋ ਇਹਨਾਂ ਦੇ ਆਉਣ ਤੋਂ ਪਹਿਲਾਂ ਇਹਨਾਂ ਨੂੰ ਕੜਕ ਕੇ ਪੈਣ ਦੇ ਇਰਾਦੇ ਬਣਾਈ ਬੈਠਾ ਸੀ। ਪਰ ਜਦ ਉਸ ਨੇ ਗੁਰੂ ਜੀ ਨੂੰ ਤੱਕਿਆ ਤਾਂ ਉਸ ਦੇ ਸਰੀਰ ਨੇ ਇਕ ਅਨੋਖਾ ਜਿਹਾ ਕਾਂਬਾ ਖਾਧਾ। ਉਸ ਦੇ ਅੰਦਰ ਦੀ ਅੱਗ ਠੰਢੀ ਹੋ ਗਈ; ਕੌੜੇ ਬਚਨ ਸੰਘੋਂ ਹੇਠਾਂ ਹੀ ਰਹਿ ਗਏ। ਉਹ ਅਦਬ ਨਾਲ ਕਹਿਣ ਲੱਗਾ, 'ਤੁਸੀਂ ਉੱਚੀ ਕੁਲ ਦੇ ਹੋ ਕੇ ਇਕ ਸ਼ੂਦਰ ਦੇ ਘਰ ਰਹਿੰਦੇ ਹੋ, ਉਸ ਦੀ ਪੱਕੀ ਹੋਈ ਸੁੱਕੀ ਰੋਟੀ ਖਾਂਦੇ ਹੋ। ਮੈਂ ਉੱਚੀ ਕੁਲ ਦਾ ਬੰਦਾ ਹਾਂ। ਮੈਂ ਬ੍ਰਹਮਭੋਜ ਕੀਤਾ ਅਤੇ ਤੁਹਾਨੂੰ ਸਾਧੂ ਜਾਣ ਕੇ ਸੱਦ ਘੱਲਿਆ, ਪਰ ਤੁਸਾਂ ਮੇਰੇ ਘਰ ਆਉਣ ਤੋਂ ਨਾਂਹ ਕਰ ਦਿੱਤੀ, ਨਾਲੇ ਤੁਸਾਂ ਇਹ ਕਹਿ ਭੇਜਿਆ ਕਿ ਮੇਰੇ ਭੋਜਨ-ਪਦਾਰਥ ਲਹੂ-ਭਰੇ ਹਨ। ਮੈਨੂੰ ਇਹਨਾਂ ਗੱਲਾਂ ਦਾ ਬੜਾ ਗਿਲ੍ਹਾ ਹੈ।'

ਗੁਰੂ ਜੀ ਚੁੱਪ ਕੀਤੇ ਸਾਰੀ ਗੱਲ ਸੁਣਦੇ ਰਹੇ। ਫਿਰ ਉਹਨਾਂ ਨੇ ਕਿਹਾ, 'ਭੁੱਲੜ ਪੁਰਖਾ, ਇਹ ਤਾਂ ਤੇਰਾ ਠੀਕ ਫ਼ਰਜ਼ ਸੀ ਕਿ ਬ੍ਰਹਮਭੋਜ ਲਈ ਸਭ ਨੂੰ ਸੱਦਾ ਦੇਣਾ ਅਤੇ ਤੂੰ ਇਸ ਨੂੰ ਪੂਰਿਆਂ ਕੀਤਾ, ਪਰ ਉਸ ਸੱਦੇ ਨੂੰ ਮਲੋ-ਮਲੀ ਮੰਨਵਾਉਣਾ ਤੈਨੂੰ ਸ਼ੋਭਦਾ ਨਹੀਂ। ਅਸੀਂ ਸਾਧੂ ਲੋਕ ਸੁਆਦਲੇ ਭੋਜਨਾਂ ਮਗਰ ਨਹੀਂ ਜਾਂਦੇ। ਸਿਰਜਣਹਾਰ ਦਾਤਾਰ ਆਪਣੀ ਮਿਹਰ ਦਾ ਸਦਕਾ ਜੋ ਕੁਝ ਸਾਨੂੰ ਭੇਜ ਦੇਂਦਾ ਹੈ, ਅਸੀਂ ਖਾ ਲੈਂਦੇ ਹਾਂ। ਬਾਕੀ ਰਹੀ ਉਹ ਗੱਲ ਜੋ ਮੈਂ ਤੇਰੇ ਭੋਜਨਾਂ ਪਦਾਰਥਾਂ ਬਾਬਤ ਆਖੀ ਸੀ। ਜੋ ਕੁਝ ਮੇਰੇ ਮਨ ਨੂੰ ਠੀਕ ਜਾਚਿਆ, ਮੈਂ ਕਹਿ ਦਿੱਤਾ। ਮੈਂ ਕਿਸੇ ਤੋਂ ਭੈਅ ਖਾ ਕੇ ਸੱਚ ਨੂੰ ਲੁਕਾਉਣ ਵਾਲਾ ਬੰਦਾ ਨਹੀਂ। ਜਿਹੜੇ ਭੋਜਨ ਪਦਾਰਥ ਗ਼ਰੀਬਾਂ, ਕਿਰਤੀਆਂ ਨਾਲ ਧੱਕਾ ਧ੍ਰੋਹ ਕਮਾ ਕੇ, ਉਹਨਾਂ ਦਾ ਲਹੂ ਨਚੋੜ ਕੇ, ਇਕੱਤਰ ਜਾਂ ਤਿਆਰ ਕੀਤੇ ਜਾਂਦੇ ਹਨ, ਉਹ ਉਹਨਾਂ ਗ਼ਰੀਬਾਂ ਦੇ ਲਹੂ ਨਾਲ ਭਰੇ ਹੁੰਦੇ ਹਨ। ਤੇਰਾ ਸਾਰਾ ਧਨ, ਦੌਲਤ ਇਲਾਕੇ ਦੇ ਗ਼ਰੀਬ ਮਿਹਨਤੀਆਂ ਪਾਸੋਂ ਉਹਨਾਂ ਦੀ ਕਮਾਈ ਖੋਹ-ਖੋਹ ਕੇ ਇਕੱਠਾ ਕੀਤਾ ਹੋਇਆ ਹੈ। ਅਜਿਹੇ ਧਨ, ਦੌਲਤ ਦੇ ਆਸਰੇ ਸੁੱਖ ਭੋਗਣ ਨਾਲ ਦਿਲ ਤੇ ਦਿਮਾਗ਼ ਵਿੱਚ ਨੀਵੇਂ ਅਤੇ ਬਦੀ ਵਾਲੇ ਵੇਗ ਤੇ ਵਲਵਲੇ ਅਤੇ ਸਰੀਰ ਵਿੱਚ ਪੀੜ ਤੇ ਰੋਗ ਪੈਦਾ ਹੋਣੇ ਜ਼ਰੂਰੀ ਹਨ। ਇਸ ਕਰਕੇ ਅਸਾਂ ਮਨਾਂ ਵਿੱਚ ਵਿਕਾਰ ਪੈਦਾ ਕਰਨ ਵਾਲੇ ਤੇ ਤਨਾਂ ਨੂੰ ਪੀੜਨ ਵਾਲੇ ਭੋਗਾਂ ਤੋਂ ਦੂਰ ਹੀ ਰਹਿਣਾ ਠੀਕ ਸਮਝਿਆ ਤਾਂ ਹੀ ਅਸੀਂ ਨਾ ਆਏ।'

ਮਲਕ ਭਾਗੋ ਦਾ ਦਿਲ ਤਾਂ ਮੰਨੇ ਕਿ ਗੁਰੂ ਜੀ ਨੇ ਜੋ ਗੱਲ ਕਹੀ ਹੈ, ਉਹ ਸੋਲਾਂ ਆਨੇ ਖਰੀ ਕਹੀ ਹੈ, ਪਰ ਕਚਹਿਰੀ ਵਿੱਚ ਉਸ ਦੇ ਨੌਕਰ, ਮਾਤਹਿਤ ਅਤੇ ਦੋਸਤ ਜੁੜੇ ਖੜ੍ਹੇ ਸਨ। ਉਹਨਾਂ ਦੇ ਸਾਹਮਣੇ ਉਹ ਛੇਤੀ ਨਾਲ ਹਾਰ ਮੰਨਣੀ ਨਹੀਂ ਸੀ ਚਾਹੁੰਦਾ। ਸੋ ਉਸ ਨੇ ਕਿਹਾ, 'ਜੇ ਮੇਰੇ ਜਿਹੇ ਉੱਚੀ ਜਾਤ ਦੇ ਬੰਦੇ ਦੇ ਘਰ ਦਾ ਭੋਜਨ ਤੁਸੀਂ ਆਪਣੇ ਲਈ ਠੀਕ ਨਹੀਂ ਸਮਝਦੇ ਤਾਂ ਤੁਸੀਂ ਇਕ ਸ਼ੂਦਰ ਦੇ ਹੱਥ ਦੀ ਪੱਕੀ ਰੋਟੀ ਕਿਸ ਤਰ੍ਹਾਂ ਖਾਂਦੇ ਹੋ, ਹਾਲਾਂਕਿ ਅਜਿਹੀ ਨੀਚ ਜਾਤ ਦੇ ਆਦਮੀ ਦੇ ਨਾਲ ਛੁਹਿਆਂ ਹੀ ਉੱਚ-ਜਾਤੀਏ ਭਿਟੇ ਜਾਂਦੇ ਹਨ? ਕੀ ਉਸ ਦੀ ਰੁੱਖੀ ਰੋਟੀ ਵਿੱਚ ਦੁੱਧ ਹੈ ਤੇ ਮੇਰੇ ਪਦਾਰਥਾਂ ਵਿੱਚ ਲਹੂ?"

### ਜਾਤ-ਅਭਿਮਾਨ ਤੋੜਿਆ

ਗੁਰੂ ਨਾਨਕ ਜੀ ਨੇ ਉੱਤਰ ਦਿੱਤਾ, "ਹਾਂ ਪੁਰਖਾ, ਇਹੋ ਜਿਹੀ ਹੀ ਗੱਲ ਹੈ। ਉਸ

ਦੀ ਕੋਧਰੇ ਦੀ ਰੋਟੀ ਵਿੱਚ ਦੁੱਧ ਤੇ ਸ਼ਹਿਦ ਭਰਿਆ ਹੋਇਆ ਹੈ। ਧਰਮੀ ਬੰਦੇ ਦੀ ਦਸਾਂ ਨਹੁੰਆਂ ਦੀ ਕਮਾਈ ਪਵਿੱਤਰ ਹੁੰਦੀ ਹੈ। ਉਸ ਵਿੱਚ ਦੁੱਧ ਤੇ ਸ਼ਹਿਦ ਜਿਹੀ ਮਿਠਾਸ ਤੇ ਤਾਕਤ ਹੁੰਦੀ ਹੈ। ਉਹ ਸਰੀਰ ਨੂੰ ਸੱਤਿਆ ਦੇਂਦੀ ਹੈ ਅਤੇ ਆਤਮਾ ਨੂੰ ਬਲਵਾਨ ਕਰਦੀ ਤੇ ਉਡਾਰੀਆਂ ਲਾਉਣ ਜੋਗੀ ਬਣਾਉਂਦੀ ਹੈ।

"ਇਸ ਦੇ ਉਲਟ ਜਿਹੜੇ ਸੁਆਦੀ ਵਧੀਆ ਭੋਜਨ ਗ਼ਰੀਬਾਂ, ਕਮਜ਼ੋਰਾਂ ਦਾ ਲਹੂ ਨਚੋੜ ਕੇ, ਉਹਨਾਂ ਦੀ ਹੱਕ ਦੀ ਕਮਾਈ ਖੋਹ ਕੇ, ਇਕੱਤਰ ਕੀਤੀ ਮਾਇਆ ਦੇ ਨਾਲ ਤਿਆਰ ਕੀਤੇ ਜਾਣ, ਉਹਨਾਂ ਵਿੱਚ ਉਹਨਾਂ ਗ਼ਰੀਬਾਂ ਦਾ ਲਹੂ ਭਰਿਆ ਹੁੰਦਾ ਹੈ। ਅਜਿਹੇ ਭੋਜਨ ਸਰੀਰ ਨੂੰ ਨੁਕਸਾਨ ਪਹੁੰਚਾਉਂਦੇ ਹਨ ਤੇ ਆਤਮਾ ਨੂੰ ਮਲੀਨ ਕਰਦੇ ਹਨ। ਮੈਂ ਇਹਨਾਂ ਤੋਂ ਦੂਰ ਹੀ ਰਹਿਣਾ ਚਾਹੁੰਦਾ ਹਾਂ।

"ਤੁਸੀਂ ਉੱਚ ਜਾਤੀਏ ਹੋਣ ਦਾ ਅਭਿਮਾਨ ਕਰਦੇ ਹੋ। ਤੁਸੀਂ ਜਾਣਦੇ ਹੀ ਨਹੀਂ ਕਿ ਉੱਚੀ ਜਾਂ ਨੀਵੀਂ ਜਾਤ ਕਿਸ ਦੀ ਹੁੰਦੀ ਹੈ। ਸੁਣੋ :

'ਖਸਮੁ ਵਿਸਾਰਹਿ ਤੇ ਕਮਜਾਤਿ॥
ਨਾਨਕ ਨਾਵੈ ਬਾਝੁ ਸਨਾਤਿ॥'[1]

'ਫਕੜ ਜਾਤੀ ਫਕੜੁ ਨਾਉ॥
ਸਭਨਾ ਜੀਆ ਇਕਾ ਛਾਉ॥

ਆਪਹੁ ਜੇ ਕੋ ਭਲਾ ਕਹਾਏ॥
ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥'[1]

'ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥'[2]
'ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥'[3]

"ਮੇਰੇ ਭੁੱਲੜ ਵੀਰਾ, ਨੀਚ ਜਾਤ ਅਸਲ ਵਿੱਚ ਉਹ ਹਨ ਜੋ ਕਰਤਾਰ ਨੂੰ ਭੁਲਾ ਛੱਡਦੇ ਹਨ ਅਤੇ ਸੱਚੇ ਨਾਮ ਤੋਂ ਸੱਖਣੇ ਹੁੰਦੇ ਹਨ। ਜਾਤ ਦੇ ਭੇਦ ਤੇ ਵਹਿਮ ਸਭ ਫੋਕੇ ਭਰਮ ਹਨ। ਸਭ ਜੀਵ ਅਕਾਲ ਪੁਰਖ ਦੀ ਛਾਇਆ ਹੇਠ ਹਨ, ਸਭ ਵਿੱਚ ਇਕੋ ਜੋਤ ਦਾ ਪ੍ਰਕਾਸ਼ ਹੈ। ਅਸਲੀ ਉੱਚੀ ਜਾਤ ਉਸ ਦੀ ਹੈ ਜਿਸ ਉਪਰ ਕਰਤਾਰ ਦੀ ਨਜ਼ਰ ਸੁਵੱਲੀ ਹੋਵੇ। ਇਸ ਲਈ ਮਿੱਤਰਾ, ਉੱਚੀ ਕੁਲ ਦਾ ਅਭਿਮਾਨ ਨਾ ਕਰ। ਕਿਸੇ ਆਦਮੀ ਨੂੰ ਨੀਵਾਂ ਸਮਝ ਕੇ ਦੁਰਕਾਰ ਨਾ। ਹਰੀ ਦੀ ਜੋਤ ਸਭ ਘਟਾਂ ਵਿੱਚ ਹੈ। ਸਾਰੇ ਇਕ ਪਿਤਾ ਪ੍ਰਮਾਤਮਾ ਦੇ ਜਾਏ ਹਨ। ਇਸ ਜਾਂ ਉਸ ਟੱਬਰ ਵਿੱਚ ਪੈਦਾ ਹੋਣ ਨਾਲ ਆਦਮੀ ਨੀਵਾਂ ਜਾਂ ਉੱਚਾ ਨਹੀਂ ਹੁੰਦਾ। ਉਸ ਦੇ ਅਮਲ, ਉਸ ਦੇ ਕੀਤੇ ਕੰਮ, ਉਸ ਨੂੰ ਉੱਚਿਆਂ ਜਾਂ ਨੀਵਿਆਂ ਕਰਦੇ ਹਨ। ਰੱਬ ਤੇ ਰੱਬ ਦੇ ਬੰਦਿਆਂ ਦੀਆਂ ਨਜ਼ਰਾਂ ਵਿੱਚ 'ਨੀਵੀਂ' ਜਾਤ ਦਾ ਧਰਮੀ, ਪਰਉਪਕਾਰੀ ਬੰਦਾ 'ਉੱਚੀ' ਜਾਤ ਦਾ ਪਾਪੀ ਜਰਵਾਣੇ ਨਾਲੋਂ ਕਈ ਦਰਜੇ ਚੰਗਾ ਅਤੇ ਪਿਆਰਾ ਹੈ। ਜਨਤਾ ਦੀ ਸੇਵਾ ਕੀਤਿਆਂ, ਇਸ ਸਰੀਰ ਨਾਲ ਇਮਾਨਦਾਰੀ ਦੀ ਕਿਰਤ

---

1. ਰਾਗ ਆਸਾ।
2. ਆਸਾ।
3. ਪ੍ਰਭਾਤੀ।

ਕਮਾਈ ਕਰਨ ਨਾਲ, ਆਦਮੀ ਨੀਵਾਂ ਨਹੀਂ ਹੁੰਦਾ, ਸਗੋਂ ਉੱਚਾ ਹੁੰਦਾ ਹੈ। ਮੇਰੀ ਗੱਲ ਪੁੱਛਦੇ ਹੋ ਤਾਂ ਮੈਂ ਕਹਾਂਗਾ :

'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥'[1]"

ਮਲਕ ਭਾਗੋ ਦਾ ਜਾਤ-ਗੁਮਾਨ ਤਾਂ ਦੂਰ ਹੋ ਗਿਆ, ਪਰ ਅਜੇ ਨਿੱਜੀ ਹੱਤਕ ਵਾਲੀ ਗੱਲ ਰੜਕਦੀ ਰਹੀ। ਸੋ ਕਹਿਣ ਲੱਗਾ, 'ਪਰ ਜਦ ਹੋਰ ਸਭ ਸਾਧੂ, ਬ੍ਰਾਹਮਣ, ਖੱਤਰੀ ਲੋਕ ਮੇਰੇ ਘਰੋਂ ਪ੍ਰਸ਼ਾਦ ਛਕ ਗਏ, ਤੁਸੀਂ ਜੂ ਨਾ ਆਏ, ਉਹ ਕਿਉਂ? ਇਸ ਵਿੱਚ ਮੇਰੀ ਹੱਤਕ ਹੋਈ ਹੈ। ਤੁਸਾਂ ਮੈਨੂੰ ਉਸ ਸ਼ੂਦਰ ਨਾਲੋਂ ਭੈੜਾ ਸਮਝਿਆ?'

ਗੁਰੂ ਜੀ ਨੇ ਕਿਹਾ, 'ਤੂੰ ਭੋਜਨ ਛਕਾਉਣਾ ਸੀ। ਜਿਨ੍ਹਾਂ ਦਾ ਜੀ ਕੀਤਾ, ਉਹ ਖਾ ਗਏ, ਜਿਸ ਦਾ ਜੀ ਨਾ ਕੀਤਾ, ਉਹ ਨਾ ਆਇਆ। ਇਸ ਵਿੱਚ ਕੋਈ ਬਦੋ-ਬਦੀ ਵਾਲਾ ਧੱਕਾ ਨਹੀਂ ਸੀ। ਦਾਨ ਦੇਣ ਵਾਲਾ ਧੱਕੇ ਨਾਲ, ਜ਼ੋਰ ਨਾਲ, ਕਿਉਂ ਹੋਰਨਾਂ ਨੂੰ ਮਜਬੂਰ ਕਰੇ ਕਿ ਦਾਨ ਲੈ ਕੇ ਹੀ ਜਾਓ। ਦਾਨ ਹੈ, ਜਿਸ ਦਾ ਦਿਲ ਕਰੇ ਲਵੇ, ਜਿਸ ਦਾ ਦਿਲ ਨਾ ਕਰੇ, ਨਾ ਲਵੇ। ਮੈਂ ਭੜੀ ਭਿੱਟ ਕੋਈ ਨਹੀਂ ਮਨਾਉਂਦਾ, ਨਾ 'ਉੱਚਿਆਂ' ਤੋਂ ਅਤੇ ਨਾ 'ਨੀਵਿਆਂ' ਤੋਂ, ਪਰ ਸੁਆਦਲੇ ਭੋਜਨਾਂ ਦਾ ਮੈਂ ਸ਼ੁਕੀਨ ਵੀ ਨਹੀਂ।'

ਗੁਰੂ ਜੀ ਦੇ ਬਚਨ ਸੁਣਨ ਵਾਲਿਆਂ ਦੇ ਦਿਲਾਂ ਵਿੱਚ ਧਸ ਗਏ। ਮਲਕ ਭਾਗੋ ਨੂੰ ਵੀ ਕੋਈ ਉੱਤਰ ਨਾ ਔੜੇ, ਪਰ ਉਹ ਫਿਰ ਉਹੋ ਗੱਲ ਲੈ ਤੁਰਿਆ, 'ਪਰ ਜਦ ਤੁਸੀਂ ਸ਼ੂਦਰ ਦੇ ਘਰ ਦਾ ਖਾਂਦੇ ਹੋ, ਤੁਸਾਂ ਮੇਰੇ ਘਰ ਦਾ ਕਿਉਂ ਨਾ ਖਾਧਾ? ਇਸ ਵਿੱਚ ਕਿਹੜੀ ਫ਼ਕੀਰੀ ਹੈ? ਨਾਲੇ ਮੱਚਰਾਂ ਕਰਦੇ ਹੋ ਕਿ ਇਹਨਾਂ ਭੋਜਨਾਂ ਵਿੱਚ ਲਹੂ ਹੈ ਤੇ ਉਸ ਸ਼ੂਦਰ ਦੀ ਸੁੱਕੀ ਰੋਟੀ ਵਿੱਚ ਦੁੱਧ ਹੈ। ਇਹ ਕਿਧਰ ਦਾ ਸੱਚ ਹੈ?'

ਗੁਰੂ ਜੀ ਨੇ ਕਿਹਾ, "ਚੰਗਾ ਫੇਰ, ਮਲਕ ਜੀ, ਆਪਣੀ ਰਸੋਈ ਵਿਚੋਂ ਇਕ ਪੂੜਾ ਬ੍ਰਹਮਭੋਜ ਦਾ ਮੰਗਵਾਓ ਅਤੇ ਤੂੰ, ਭਾਈ ਲਾਲੋ, ਘਰੋਂ ਸੁੱਕਾ ਟੁਕਰ ਕੋਧਰੇ ਦਾ ਲੈ ਆ।"

ਜਦ ਦੋਵੇਂ ਆ ਗਏ, ਤਾਂ ਗੁਰੂ ਜੀ ਨੇ ਇਕ ਹੱਥ ਵਿੱਚ ਪੂੜਾ ਫੜਿਆ ਅਤੇ ਦੂਜੇ ਵਿੱਚ ਕੋਧਰੇ ਦਾ ਸੁੱਕਾ ਟੁੱਕਰ। ਫਿਰ ਬਾਹਵਾਂ ਲੰਮੀਆਂ ਕਰਕੇ ਦੋਹਾਂ ਨੂੰ ਘੁਟਿਆ। ਪੂੜੇ ਵਿੱਚੋਂ ਲਹੂ ਦੇ ਅਤੇ ਕੋਧਰੇ ਦੇ ਟੁੱਕਰ ਵਿੱਚੋਂ ਦੁੱਧ ਦੇ ਤੁਬਕੇ ਡਿਗਣੇ ਸ਼ੁਰੂ ਹੋ ਗਏ। ਭਾਗੋ ਤੇ ਹੋਰ ਲੋਕ ਅਚੰਭਾ ਹੋ ਗਏ। ਫਿਰ ਗੁਰੂ ਜੀ ਬੋਲੇ, 'ਵੇਖ ਲਿਆ ਜੇ ਨਾ; ਮਲਕ ਜੀ। ਮੈਂ ਤੁਹਾਡੇ ਪਕਵਾਨ ਖਾਣੋਂ ਨਾਂਹ ਕਿਉਂ ਕੀਤੀ ਸੀ? ਤੁਹਾਡਾ ਭੋਜਨ ਗ਼ਰੀਬਾਂ, ਮਿਹਨਤੀਆਂ ਦੇ ਲਹੂ ਨਾਲ ਭਰਿਆ ਹੋਇਆ ਹੈ। ਇਹ ਹੋਰਨਾਂ ਦੀ ਕਮਾਈ ਨੂੰ ਧੱਕੇ ਜਬਰ ਨਾਲ ਖੋਹ ਖੱਸ ਕੇ ਤਿਆਰ ਕੀਤਾ ਗਿਆ ਹੈ। ਲਾਲੋ ਦਸਾਂ ਨਹੁੰਆਂ ਦੀ ਖਰੀ ਕਿਰਤ ਕਰਦਾ ਹੈ ਤੇ ਵੰਡ ਕੇ ਛਕਦਾ ਹੈ। ਉਸ ਦਾ ਭੋਜਨ ਹੱਕ ਹਲਾਲ ਦੀ ਕਮਾਈ ਤੋਂ ਬਣਿਆ ਹੋਣ ਕਰਕੇ ਪਵਿੱਤਰ ਹੈ, ਦੁੱਧ ਵਾਂਗ ਨਰੋਆ ਤੇ ਸੁਆਦੀ ਹੈ। ਚੇਤੇ ਰੱਖੋ :

'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥

---

1. ਸਿਰੀ ਰਾਗ 4, 3 ।

ਮਾਰਣ ਪਾਇ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥'[1]

'ਸਚ ਕਰਕੇ ਜਾਣੋ ਮਲਕ ਜੀ ਕਿ ਪਾਪ ਜ਼ੁਲਮ ਦੀ ਕਮਾਈ ਤੇ ਇਸ ਤੋਂ ਬਣੇ ਭੋਜਨ ਪਦਾਰਥ ਅਪਵਿੱਤਰ ਹਨ, ਲਹੂ-ਭਰੇ ਹਨ। ਧਰਮ ਦੀ, ਦਸਾਂ-ਨਹੁੰਆਂ ਦੀ ਕਮਾਈ ਅਤੇ ਇਸ ਤੋਂ ਬਣੀਆਂ ਸ਼ੈਆਂ ਪਵਿੱਤਰ ਹਨ, ਦੁੱਧ ਨਾਲ ਭਰਪੂਰ ਹਨ ਅਤੇ ਇਸ ਲਈ ਰੱਬ ਦੇ ਬੰਦਿਆਂ, ਫ਼ੱਕਰ ਲੋਕਾਂ ਨੂੰ ਪਿਆਰੀਆਂ ਹੁੰਦੀਆਂ ਹਨ। ਅਮੀਰੀ, ਹੁਕਮ, ਪਦਾਰਥ, ਸੋਹਣੇ ਭੋਜਨ ਅਤੇ ਸੁੱਖ ਅਰਾਮ ਦੇ ਵਧੀਆ ਸਾਮਾਨ ਹੋਣ, ਪਰ ਧਰਮ ਨਾ ਹੋਵੇ ਤਾਂ ਸਭ ਅਡੰਬਰ ਕੂੜੇ ਹਨ; ਸਗੋਂ ਦੁੱਖ ਦਾ ਕਾਰਨ ਤੇ ਨਰਕ ਮੂਲ ਹੁੰਦੇ ਹਨ। ਜਿਥੇ ਗ਼ਰੀਬੀ ਹੋਵੇ, ਕੰਗਾਲੀ ਹੋਵੇ, ਦਿਨ-ਰਾਤ ਦੀ ਮਿਹਨਤ ਕਮਾਈ ਹੋਵੇ, ਮੁੜ੍ਹਕੋ-ਮੁੜ੍ਹਕੀ ਹੋਣਾ ਪਵੇ, ਪਰ ਨਾਲ ਹੀ ਧਰਮ ਹੋਵੇ, ਕਰਤਾਰ ਦਾ ਪਿਆਰ ਤੇ ਭੈ ਹੋਵੇ, ਵੰਡ ਕੇ ਛਕਣ ਤੇ ਸੇਵਾ ਕਰਨ ਦਾ ਉਤਸ਼ਾਹ ਹੋਵੇ, ਉਥੇ ਸਵਰਗ ਹੈ। ਪਾਪੀਆਂ, ਅਧਰਮੀਆਂ ਦੇ ਮਹਿਲ ਨਰਕ ਸਮਾਨ ਹਨ, ਗ਼ਰੀਬ, ਧਰਮੀ ਦੀ ਕੱਖਾਂ ਦੀ 'ਕੁਲੀ' ਸਵਰਗੀ ਅਸਥਾਨ ਹੈ।

'ਜਿਸ ਤਰ੍ਹਾਂ ਜਿਹੜੀ ਸ਼ੈਅ ਖਾਣੀ ਹਰਾਮ ਹੋਵੇ, ਧਰਮ ਵੱਲੋਂ ਵਰਜੀ ਹੋਈ ਹੋਵੇ, ਉਸ ਵਿੱਚ ਮਸਾਲੇ ਪਾਉਣ ਨਾਲ ਉਹ ਹਲਾਲ ਨਹੀਂ ਹੋ ਜਾਂਦੀ, ਇਸੇ ਤਰ੍ਹਾਂ ਹਰਾਮ ਦੀ ਖੱਟੀ ਵਿੱਚੋਂ ਜੋ ਕੁਝ ਹਿੱਸਾ ਦਾਨ ਕਰਨ ਤੇ ਬ੍ਰਹਮਭੋਜਾਂ ਤੇ ਜੱਗਾਂ ਵਿੱਚ ਲਾ ਦੇਣ ਨਾਲ ਹੱਕ ਹਲਾਲ ਦੀ ਖੱਟੀ ਨਹੀਂ ਬਣ ਸਕਦੀ। ਚੇਤੇ ਰੱਖੋ, ਇਹ ਮਾਇਆ ਦੌਲਤ :

'ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥

ਅਤੇ

ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।

'ਸੋ ਵੇਲੇ ਸਿਰ ਸੰਭਲ, ਪੁਰਖਾ, ਨਹੀਂ ਤਾਂ ਅੰਤ ਨੂੰ ਪਛਤਾਵੇਂਗਾ।'

ਮਲਕ ਭਾਗੋ ਨੂੰ ਹੋਸ਼ ਆ ਗਈ, ਅੱਖਾਂ ਅੱਗੋਂ ਪੜਦੇ ਹਟ ਗਏ; ਦਿਲ ਠੰਢਾ ਹੋ ਗਿਆ; ਗ਼ੁੱਸੇ ਦੀ ਅੱਗ ਬੁਝ ਗਈ ਅਤੇ ਅਭਿਮਾਨ ਦਾ ਤੂਫ਼ਾਨ ਮੱਠਾ ਪੈ ਗਿਆ। ਉਸ ਨੂੰ ਆਪਣੇ ਪਾਪ ਅੱਖਾਂ ਅੱਗੇ ਖੜੋ ਕੇ ਡਰਾਉਣੇ ਦਿਸਣ ਲੱਗ ਪਏ। ਉਹ ਗੁਰੂ ਜੀ ਦੀ ਚਰਨੀਂ ਢਹਿ ਪਿਆ। ਹਾਂ ਜੀ, ਸਾਰਿਆਂ ਦੇ ਸਾਹਮਣੇ ਇਹ ਆਕੜ ਖ਼ਾਂ ਕਾਰਦਾਰ ਉਸ 'ਕੁਰਾਹੀਏ' ਫ਼ਕੀਰ ਦੀ ਚਰਨੀਂ ਢਹਿ ਪਿਆ। ਛੁਹੰਦਿਆਂ ਹੀ ਕਾਲਜਾ ਠਰ ਗਿਆ। ਅੱਖੀਆਂ ਵਿੱਚ ਸਰੂਰ ਵੱਸ ਪਿਆ। ਜਿੱਥੋਂ ਮੱਥਾ ਚਰਨਾਂ ਪਰ ਛੁਹਿਆ ਸੀ, ਉਥੋਂ ਇਕ ਅਨੋਖੀ ਝਰਨਾਟ ਉਠ ਕੇ ਸਾਰੇ ਸਰੀਰ ਵਿੱਚ ਦੀ ਫਿਰ ਗਈ। ਉਸ ਨੇ ਅਰਜ਼ੋਈ ਕੀਤੀ, 'ਹੇ ਰੱਬ ਦੇ ਬੰਦੇ, ਮੇਰੇ ਪਿਛਲੇ ਪਾਪਾਂ ਉਪਰ ਲਕੀਰ ਫੇਰ ਦੇ, ਮੈਨੂੰ ਚਾਨਣ ਤੇ ਨਵੇਂ ਜੀਵਨ ਦੀ ਦਾਤ ਬਖ਼ਸ਼ ਦੇ।' ਗੁਰੂ ਜੀ ਨੇ ਉਸ ਨੂੰ ਕਿਹਾ, 'ਪੁਰਖਾ! ਉਠ! ਅਗਾਹਾਂ ਲਈ ਪਾਪਾਂ ਦਾ ਤਿਆਗ ਕਰ ਅਤੇ ਧਰਮ ਦੀ ਕਾਰ ਦਾ ਪ੍ਰਣ ਕਰ।' ਮਲਕ ਭਾਗੋ ਉਠਿਆ। ਉਹ ਹੁਣ ਹੋਰ ਦਾ ਹੋਰ ਹੋ ਚੁੱਕਿਆ ਸੀ। ਉਸ ਦੀਆਂ ਅੱਖੀਆਂ ਵਿੱਚ ਨਵਾਂ ਚਾਨਣ ਸੀ, ਉਸ ਦੇ ਹਿਰਦੇ ਵਿੱਚ ਇਕ ਨਵਾਂ, ਪਰ ਡਾਢਾ ਸੁਆਦਲਾ ਸੁੱਖ ਸੀ। ਗੁਰੂ ਜੀ ਨੇ ਉਸ ਨੂੰ ਨਾਮ, ਪਿਆਰ ਤੇ ਸੇਵਾ ਦੀ ਅਮੋਲਕ ਦਾਤ ਬਖ਼ਸ਼ੀ। ਉਹਨਾਂ ਨੇ ਉਸ ਨੂੰ ਇਹ ਵੀ ਸਮਝਾਇਆ ਕਿ ਧਰਮ ਦੀ ਕਿਰਤ

---

1. ਵਾਰ ਮਾਝ, ਮ: ੧

ਇਹ ਨਹੀਂ ਕਿ ਕੇਵਲ ਸਰੀਰਿਕ ਮਿਹਨਤ ਨਾਲ ਹੀ ਕਮਾਈ ਕੀਤੀ ਜਾਵੇ। ਜੋ ਵੀ ਬੰਦਾ ਜਿਸ ਕਾਰ ਕਿਤੇ ਵਿੱਚ ਹੈ, ਉਸ ਵਿੱਚ ਧਰਮ ਤੇ ਸੱਚ ਉਪਰ ਤੁਰਦਾ ਹੋਇਆ ਆਪਣਾ ਫ਼ਰਜ਼ ਨਿਬਾਹੇ, ਬੇਈਮਾਨੀ ਨਾ ਕਰੇ, ਕਿਸੇ ਨਾਲ ਧੱਕਾ ਜਾਂ ਬੇਇਨਸਾਫ਼ੀ ਨਾ ਕਰੇ, ਕਿਸੇ ਦਾ ਹੱਕ ਨਾ ਮਾਰੇ, ਇਮਾਨਦਾਰੀ ਨਾਲ ਕੰਮ ਕਰੇ, ਵੱਢੀ ਨਾ ਲਵੇ ਤਾਂ ਉਹ ਕਿੱਤਾ, ਹਲ ਵਾਹੁਣ ਜਾਂ ਕਿਲੇ ਘੜਨ ਤੋਂ ਲੈ ਕੇ ਰਾਜ ਕਰਨ ਤੱਕ ਭਾਵੇਂ ਕੋਈ ਹੋਵੇ, ਧਰਮ ਦੀ ਕਿਰਤ ਹੁੰਦੀ ਹੈ ਅਤੇ ਜੇ ਇਸ ਧਰਮ ਦੀ ਕਿਰਤ ਨਾਲ ਵਾਹਿਗੁਰੂ ਨੂੰ ਯਾਦ ਕੀਤਾ ਜਾਵੇ, ਉਸ ਦਾ ਨਾਮ ਜਪਿਆ ਜਾਵੇ, ਉਸ ਦਾ ਸਦਕਾ ਉਸ ਦੇ ਜਾਇਆਂ ਦੀ ਪਿਆਰ ਨਾਲ ਸੇਵਾ ਕੀਤੀ ਜਾਵੇ ਤਾਂ ਇਹ ਕਾਰ ਪਵਿੱਤਰ ਹੋ ਜਾਂਦੀ ਹੈ ਅਤੇ ਇਨਸਾਨ ਨੂੰ ਉੱਚਿਆਂ ਕਰਕੇ ਦੇਵਤਾ ਬਿਰਤੀ ਵੱਲ ਲੈ ਜਾਂਦੀ ਹੈ। ਮਾਣਸ ਤੋਂ ਦੇਵਤੇ ਇਸ ਤਰ੍ਹਾਂ ਬਣਦੇ ਹਨ।'

ਮਲਕ ਭਾਗੋ ਦਾ ਤਨ ਮਨ ਸੀਤਲ ਅਤੇ ਹੌਲਾ ਫੁੱਲ ਸੀ। ਉਹ ਘਰ ਪੁੱਜਾ। ਉਸ ਨੇ ਜਾ ਕੇ ਆਪਣਾ ਧਨ ਗ਼ਰੀਬਾਂ ਨੂੰ ਵੰਡ ਦਿੱਤਾ। ਅਗਾਂਹ ਲਈ ਉਸ ਨੇ ਪਿਆਰ, ਭਗਤੀ ਤੇ ਸੇਵਾ ਦਾ ਜੀਵਨ ਬਤੀਤ ਕਰਨ ਦਾ ਪ੍ਰਣ ਕਰ ਲਿਆ। ਜਿਸ ਭਾਈ ਲਾਲੋ ਨੂੰ ਉਹ ਸ਼ੂਦਰ ਸਮਝ ਕੇ ਨਫ਼ਰਤ ਨਾਲ ਵੇਖਿਆ ਕਰਦਾ ਸੀ, ਉਹ ਹੁਣ ਇਸ ਨੂੰ ਵੱਡਾ ਗੁਰਭਾਈ ਤੇ ਪਿਆਰਾ ਮਿੱਤਰ ਦਿੱਸਣ ਲੱਗ ਪਿਆ।

'ਗੁਰੂ ਜੀ ਨੇ ਇਸ ਤਰ੍ਹਾਂ ਨੀਚਾਂ ਨੂੰ ਉੱਚਾ ਕੀਤਾ। ਇਸ ਤਰ੍ਹਾਂ ਆਪ ਨੇ ਉੱਚ-ਜਾਤੀਆਂ ਦੇ ਵਿੱਚੋਂ ਜਾਤ ਦਾ ਘੁਮੰਡ ਦੂਰ ਕੀਤਾ ਜਿਸ ਦੇ ਕਾਰਨ ਲੋਕਾਂ ਦੀਆਂ ਬਿਰਤੀਆਂ ਤੇ ਕਰਨੀਆਂ ਨੀਵੀਆਂ ਹੋ ਰਹੀਆਂ ਸਨ ਤੇ ਲੋਕਾਂ ਦੇ ਆਚਰਣ ਗਿਰ ਰਹੇ ਸਨ। ਇਸ ਤਰ੍ਹਾਂ ਉਹਨਾਂ ਨੇ ਅਜਿਹੀ ਬਰਬਾਦੀ ਦੀ ਨੀਂਹ ਰੱਖੀ ਜਿਸ ਵਿੱਚ ਨਸਲ ਜਾਂ ਘਰਾਣੇ ਕਰਕੇ, ਧਰਮ ਦੇ ਦਾਇਰੇ ਵਿੱਚ, ਰਾਜਸੀ ਹੱਕਾਂ ਤੇ ਧਾਰਮਿਕ ਆਸਾਂ ਵਿੱਚ ਨੀਵੇਂ ਤੋਂ ਨੀਵਾਂ ਉੱਚੇ ਤੋਂ ਉੱਚੇ ਦੇ ਬਰਾਬਰ ਹੈ।'

ਭਾਈ ਲਾਲੋ ਨੂੰ ਸਿੱਖ ਧਰਮ ਦੀ ਪਹਿਲੀ 'ਮੰਜੀ' ਬਖ਼ਸ਼ੀ ਗਈ ਅਤੇ ਉਸ ਦੇ ਜ਼ੁੰਮੇਂ ਉੱਤਰੀ ਪੰਜਾਬ ਵਿੱਚ ਸਿੱਖ ਧਰਮ ਦਾ ਪ੍ਰਚਾਰ ਕਰਨ ਦਾ ਕੰਮ ਲਾਇਆ ਗਿਆ।

ਕੁਝ ਕੁ ਦਿਨਾਂ ਮਗਰੋਂ ਮਰਦਾਨਾ ਤਲਵੰਡੀਓਂ ਵਾਪਸ ਆ ਗਿਆ। ਆ ਕੇ ਉਹਨੇ ਗੁਰੂ ਜੀ ਦੇ ਬਿਰਧ ਸ਼ਰਧਾਲੂ ਰਾਏ ਬੁਲਾਰ ਦਾ ਬੇਨਤੀ ਵਾਲਾ ਸੁਨੇਹਾ ਦਿੱਤਾ ਕਿ ਗੁਰੂ ਜੀ ਇਕ ਵਾਰ ਦਰਸ਼ਨ ਦੇ ਜਾਣ। ਉਸ ਨੇ ਕਹਿ ਘੱਲਿਆ ਸੀ, 'ਮੈਂ ਹੁਣ ਬਿਰਧ ਹਾਂ, ਨਦੀ ਕਿਨਾਰੇ ਰੁਖੜਾ ਹਾਂ। ਆਪ ਪੁੱਜ ਕੇ ਦਰਸ਼ਨ ਕਰਨ ਦੀ ਮੇਰੇ ਵਿੱਚ ਸਰੀਰਕ ਸ਼ਕਤੀ ਹੈ ਨਹੀਂ। ਉਹ ਦਿਆਲੂ ਤੇ ਤਰਸਵਾਨ ਹਨ। ਮੇਰਾ ਜੀਅ ਕਰਦਾ ਹੈ ਕਿ ਇਹਨਾਂ ਸਰੀਰਕ ਅੱਖਾਂ ਨਾਲ ਉਹਨਾਂ ਦੇ ਦਰਸ਼ਨ ਫੇਰ ਕਰ ਲਵਾਂ, ਕਿਉਂਕਿ ਇਹ ਅੱਖੀਆਂ ਹੁਣ ਸਦਾ ਲਈ ਮਿਟਣ ਵਾਲੀਆਂ ਹਨ।'

ਤਲਵੰਡੀ ਦੇ ਹੋਰ ਸ਼ਰਧਾਲੂਆਂ ਨੇ ਵੀ ਅਰਜ਼ੋਈਆਂ ਕਰ ਘੱਲੀਆਂ ਸਨ। ਇਸ ਕਰਕੇ ਥੋੜ੍ਹਾ ਚਿਰ ਹੋਰ ਸੈਦਪੁਰ ਠਹਿਰ ਕੇ ਗੁਰੂ ਨਾਨਕ ਦੇਵ ਜੀ ਤਲਵੰਡੀ ਨੂੰ ਵਿਦਾ ਹੋ ਪਏ।

ਭਾਈ ਲਾਲੋ ਦੇ ਘਰ ਇਕ ਖੂਹੀ ਸੀ, ਜਿਸ ਦਾ ਜਲ ਗੁਰੂ ਜੀ ਛਕਣ ਲਈ ਅਤੇ ਇਸ਼ਨਾਨ ਕਰਨ ਲਈ ਵਰਤਿਆ ਕਰਦੇ ਸਨ। ਉਥੇ ਮਗਰੋਂ ਗੁਰਦੁਆਰਾ ਬਣਿਆ। ਇਸ ਦਾ ਨਾਂ 'ਖੂਹੀ ਭਾਈ ਲਾਲੋ' ਹੈ।

## ਕਾਂਡ—15

# ਤਲਵੰਡੀ, ਤੁਲੰਬਾ (ਸੱਜਣ ਠੱਗ)

### ਤਲਵੰਡੀ ਵਿਖੇ

ਤਲਵੰਡੀ ਪੁੱਜ ਕੇ ਗੁਰੂ ਜੀ ਪਿੰਡੋਂ ਬਾਹਰ ਬਿਰਾਜ ਗਏ। ਆਪ ਦੇ ਮਾਪਿਆਂ ਨੇ ਆਪ ਦੇ ਆਉਣ ਦੀ ਖ਼ਬਰ ਸੁਣੀ ਤਾਂ ਉਹ ਮਿਲਣ ਨੂੰ ਆਏ। ਨਾਲ ਗੁਰੂ ਜੀ ਦਾ ਚਾਚਾ, ਮਹਿਤਾ ਲਾਲੂ ਵੀ ਆਇਆ। ਪਿਤਾ ਜੀ ਤਾਂ ਕੌੜੇ ਬਚਨ ਹੀ ਕਹਿਣੇ ਚਾਹੁੰਦੇ ਸਨ, ਪਰ ਮਹਿਤਾ ਲਾਲੂ ਨੇ ਉਹਨਾਂ ਨੂੰ ਰੋਕਿਆ ਅਤੇ ਆਪ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਫ਼ਕੀਰੀ ਛੱਡ ਕੇ ਗ੍ਰਹਿਸਤੀ ਜੀਵਨ ਵਿੱਚ ਮੁੜ ਆਉਣ ਤੇ ਵਾਹੀ, ਵਪਾਰ ਆਦਿ ਕੋਈ ਕਿੱਤਾ ਸੰਭਾਲਣ ਲਈ ਪ੍ਰੇਰਨਾ ਕੀਤੀ। ਗੁਰੂ ਜੀ ਨੇ ਚਾਚਾ ਜੀ ਦੇ ਬਚਨ ਧੀਰਜ ਤੇ ਗਹੁ ਨਾਲ ਸੁਣੇ ਅਤੇ ਫਿਰ ਉੱਤਰ ਦਿੱਤਾ : "ਮੈਂ ਗ੍ਰਹਿਸਤੀ ਹਾਂ, ਮੈਂ ਟੱਬਰਦਾਰ ਹਾਂ, ਪਰ ਮੇਰਾ ਟੱਬਰ ਹੁਣ ਕਰਤਾਰ ਦੀ ਸਾਜੀ ਸਾਰੀ ਖ਼ਲਕਤ ਹੈ। ਮੈਂ ਦੁਨੀਆਂ ਨੂੰ ਤਿਆਗਿਆ ਨਹੀਂ, ਮੈਂ ਸਗੋਂ ਆਪਣੇ ਆਪ ਨੂੰ ਦੁਨੀਆਂ ਦੇ ਹਵਾਲੇ, ਸਮਰਪਣ, ਕਰ ਦਿੱਤਾ ਹੈ। ਮੈਂ ਵਿਹਲਾ ਨਹੀਂ। ਕਿੱਤਾ ਸੰਭਾਲੀ ਫਿਰਦਾ ਹਾਂ ਅਤੇ ਕਿੱਤਾ ਵੀ ਅਜਿਹਾ ਜਿਸ ਤੋਂ ਬੇਅੰਤ ਲਾਭ ਹੁੰਦਾ ਹੈ ਤੇ ਘਾਟਾ ਕਦੇ ਨਹੀਂ ਪੈਂਦਾ। ਇਹ ਲਾਭ ਹੈ ਮਹਾਂ-ਸੁੱਖ, ਜੋ ਲੋਕ ਪ੍ਰਲੋਕ ਮੇਰੇ ਨਾਲ ਰਹੇਗਾ। ਇਥੇ ਹੀ ਬੱਸ ਨਹੀਂ। ਇਸ ਕਿੱਤੇ ਦਾ ਸਦਕਾ ਕੁਰਾਹੇ ਪਈ ਹੋਈ ਤੇ ਕੰਗਾਲ ਹੋ ਚੁੱਕੀ ਮਨੁੱਖ-ਜਾਤੀ ਨੂੰ ਉਸ ਅਤੁੱਟ ਖ਼ਜ਼ਾਨੇ ਦੀ ਸੋਝੀ ਹੋਵੇਗੀ ਤੇ ਉਸ 'ਤੇ ਰੰਗ-ਰਲੀਆਂ ਮਾਨਣ ਦਾ ਚਾਉ ਉਪਜੇਗਾ ਜਿਸ ਨੂੰ ਇਹ ਗੁਆ ਤੇ ਭੁਲਾ ਬੈਠੀ ਹੈ, ਪਰ ਜਿਸ ਨੂੰ ਇਹ ਲੱਭ ਕੇ ਅਪਣੱਾ ਸਕਦੀ ਹੈ। ਆਪ ਮੈਨੂੰ ਵਾਹੀ ਕਰਨ ਲਈ ਕਹਿੰਦੇ ਹੋ। ਮੈਂ ਅੱਗੇ ਹੀ ਵਾਹੀ ਕਰਨ ਵਿੱਚ ਰੁੱਝਾ ਹੋਇਆ ਹਾਂ। ਮਨੁੱਖੀ ਹਿਰਦਾ ਮੇਰਾ ਖੇਤ ਹੈ। ਸੱਚਾ ਨਾਮ ਅਤੇ ਸਰਬ-ਪਿਆਰ ਹਨ ਮੇਰੇ ਬੀਜ, ਜੋ ਮੈਂ ਇਸ ਖੇਤ ਵਿੱਚ ਬੀਜਦਾ ਹਾਂ। ਅਸੀਸਾਂ ਦਿਓ ਕਿ ਮੇਰੀ ਇਹ ਖੇਤੀ ਖ਼ੂਬ ਜੰਮੇ ਅਤੇ ਵਧੇ ਫੁੱਲੇ। ਤੁਸਾਂ ਕਿਹਾ ਹੈ ਕਿ ਕੋਈ ਵਪਾਰ ਹੀ ਕਰ ਲਵੋ। ਮੈਂ ਤਾਂ ਅੱਗੇ ਹੀ ਵਪਾਰੀ ਹਾਂ। ਮੇਰੀ ਰਾਸ ਮਨੁੱਖਾਂ ਦੀਆਂ ਰੂਹਾਂ ਹਨ। ਸੱਚ, ਪਿਆਰ ਅਤੇ ਸੱਚਾ ਨਾਮ ਹਨ ਉਹ ਅਮੋਲਕ ਵਸਤਾਂ ਜੋ ਮੈਂ ਕ੍ਰਿਪਾਲੂ ਪ੍ਰੀਤਮ ਪਾਸੋਂ ਪ੍ਰਾਪਤ ਕਰਕੇ ਉਹਨਾਂ ਸੱਜਣਾਂ ਨੂੰ ਦੇਂਦਾ ਹਾਂ ਜਿਨ੍ਹਾਂ ਨੂੰ ਇਹਨਾਂ ਦੀ ਲੋੜ ਹੁੰਦੀ ਹੈ। ਮੈਂ ਇਹ ਸ਼ੈਆਂ ਸਸਤੀਆਂ ਨਹੀਂ ਸੁੱਟਦਾ। ਚੋਖੀਆਂ ਮਹਿੰਗੀਆਂ ਵੇਚਦਾ ਹਾਂ। ਇਹਨਾਂ ਦੇ ਗਾਹਕਾਂ ਨੂੰ ਪਹਿਲਾਂ ਆਪਣਾ ਆਪ ਮੇਰੇ ਹਵਾਲੇ ਕਰਨਾ ਪੈਂਦਾ ਹੈ। ਫਿਰ ਮੈਂ ਉਹਨਾਂ ਨੂੰ ਸਿਰਜਣਹਾਰ ਦੇ ਚਰਨਾਂ ਨਾਲ ਜੋੜ ਦੇਂਦਾ ਹਾਂ। ਮੈਂ ਮਨੁੱਖੀ ਰੂਹਾਂ ਖ਼ਰੀਦਦਾ ਹਾਂ ਅਤੇ ਪ੍ਰਮਾਤਮਾ ਦੇ ਸਪੁਰਦ ਕਰ ਦੇਂਦਾ ਹਾਂ। ਮੈਂ ਸਭ ਨੂੰ ਵੰਗਾਰ ਕੇ ਦੱਸ ਦੇਂਦਾ ਹਾਂ ਕਿ ਜਿਸ ਨੇ ਮੇਰੇ 'ਬਜ਼ਾਰ' ਵਿੱਚ ਆਉਣਾ ਹੈ, ਸਿਰ ਤਲੀ ਉਪਰ ਧਰ ਕੇ ਆਵੇ :

'ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥

ਇਤੁ ਮਾਰਗਿ ਪੈਰੁ ਧਰੀਜੈ॥
ਸਿਰੁ ਦੀਜੈ ਕਾਣਿ ਨ ਕੀਜੈ॥' (ਸਲੋਕ ੨੦)

"ਇਸ ਲਈ ਮੈਨੂੰ ਤੁਸੀਂ ਇਸੇ ਕਾਰ ਵਪਾਰ ਵਿੱਚ ਲੱਗਾ ਰਹਿਣ ਦਿਓ ਅਤੇ ਅਸੀਸਾਂ ਦਿਓ ਕਿ ਮੈਨੂੰ ਸਫਲਤਾ ਪ੍ਰਾਪਤ ਹੋਵੇ।"

ਇਹੋ ਜਿਹੇ ਬਚਨ ਸੁਣ ਕੇ ਮਾਪੇ ਤੇ ਹੋਰ ਸੰਬੰਧੀ ਸਭ ਨਿਰੁੱਤਰ ਹੋ ਗਏ ਅਤੇ ਕਹਿਣ ਲੱਗੇ ਕਿ ਚੰਗਾ, ਜਿਵੇਂ ਤੁਹਾਡੀ ਮੌਜ ਹੈ, ਤਿਵੇਂ ਹੀ ਕਰੋ, ਪਰ ਬੁੱਢੇ ਰਾਏ ਬੁਲਾਰ ਨੂੰ ਜ਼ਰੂਰ ਮਿਲ ਆਵੋ। ਉਹਨਾਂ ਨੂੰ ਖ਼ਿਆਲ ਸੀ ਕਿ ਆਪ ਸ਼ਾਇਦ ਰਾਏ ਦੇ ਆਖੇ ਲੱਗ ਜਾਣਗੇ ਤੇ ਉਦਾਸੀ ਛੱਡ ਕੇ ਗ੍ਰਿਹਸਤੀ ਹੋ ਜਾਣਗੇ। ਜਦ ਆਪ ਰਾਏ ਬੁਲਾਰ ਦੇ ਘਰ ਪੁੱਜੇ ਤਾਂ ਉਹ ਮੰਜਿਓਂ ਉੱਠ ਕੇ ਛੇਤੀ ਨਾਲ ਚਰਨੀਂ ਢਹਿਣ ਲੱਗਾ। ਗੁਰੂ ਜੀ ਨੇ ਉਸ ਨੂੰ ਰੋਕਿਆ। ਰਾਏ ਨੇ ਘੁੱਟ ਕੇ ਪਿਆਰ ਨਾਲ ਉਹਨਾਂ ਨੂੰ ਹਿੱਕ ਨਾਲ ਲਾਇਆ। ਪਿਆਰੇ ਨੂੰ ਪਿਆਰ ਭਰੀ ਜੱਫੀ ਵਿੱਚ ਲਿਆਂ ਰਾਏ ਨੂੰ ਸੱਚੀ ਤੇ ਸਦ-ਰਹਿਣੀ ਖ਼ੁਸ਼ੀ ਪ੍ਰਾਪਤ ਹੋਈ। ਸਰੀਰ ਵਿੱਚ ਝਰਨਾਟ ਫਿਰ ਗਈ। ਲੂੰ-ਲੂੰ ਖਿੜ ਗਿਆ। ਹਵਾ ਵਰਗਾ ਹੌਲਾ ਹੋ ਗਿਆ ਅਤੇ ਇਉਂ ਖ਼ੁਸ਼ ਹੋਇਆ ਜਿਸ ਤਰ੍ਹਾਂ ਚਿਰਾਂ ਦੇ ਵਿਛੜੇ ਪਤੀ ਨੂੰ ਮਿਲ ਕੇ ਇਸਤਰੀ ਖ਼ੁਸ਼ ਹੁੰਦੀ ਹੈ।

ਰਾਏ ਨਾਲ ਕਾਫ਼ੀ ਚਿਰ ਬਚਨ-ਬਿਲਾਸ ਹੋਏ। ਆਪ ਨੇ ਉਸ ਨੂੰ ਨਾਮ ਦਾਨ ਦੀ ਬਖ਼ਸ਼ਿਸ਼ ਕੀਤੀ। ਰਾਤ ਉਸ ਦੇ ਘਰ ਹੀ ਰਹੇ। ਅਗਲੇ ਦਿਨ 'ਆਪਣੇ' ਘਰ ਗਏ। ਮਾਤਾ ਜੀ ਨੂੰ ਮਿਲੇ ਅਤੇ ਉਹਨਾਂ ਦੇ ਪਿਆਰ ਦੀ ਬਹੁਲਤਾ ਦਾ ਸਦਕਾ ਕੁਝ ਦਿਨ ਉਥੇ ਟਿਕਣਾ ਮੰਨ ਗਏ। ਆਪ ਦੇ ਸ਼ਰਧਾਲੂ, ਬਚਪਨ ਤੇ ਜੁਆਨੀ ਵੇਲੇ ਦੇ ਮਿੱਤਰ ਅਤੇ ਹੋਰ ਨੇੜੇ-ਤੇੜੇ ਦੇ ਨਾਮ-ਅਭਿਲਾਖੀ ਆਪ ਦੇ ਗਿਰਦ ਆ ਜੁੜਿਆ ਕਰਨ ਅਤੇ ਖ਼ੂਬ ਸਤਿਸੰਗ ਗਹਿਮਿਆ ਕਰੇ। ਗੁਰੂ ਜੀ ਨੇ ਇਹਨਾਂ ਸਾਰਿਆਂ ਦੇ ਹਿਰਦਿਆਂ ਵਿੱਚ ਨਾਮ ਦੀ ਜੋਤ ਦਾ ਪ੍ਰਕਾਸ਼ ਕੀਤਾ। ਆਪ ਨੇ ਉਹਨਾਂ ਨੂੰ ਮੋਹ ਮਾਇਆ ਦੇ ਲੋਭ ਲਾਲਚ ਵਾਲੀ ਨੀਂਦ ਤੋਂ ਜਗਾਇਆ ਅਤੇ ਸਦਾ-ਉੱਦਮੀ ਤੇ ਸਦਾ-ਜਾਗਦੀ ਆਤਮਾ ਦੀ ਅਸਲੀ ਜ਼ਿੰਦਗੀ ਦਾ ਸੁਆਦ ਚਖਾਇਆ। ਦਿਨੇ ਆਪ ਕੁਝ ਆਪਣੇ ਮਿੱਤਰਾਂ ਸੰਬੰਧੀਆਂ ਪਾਸ, ਕੁਝ ਘਰ, ਕੁਝ ਰਾਏ ਬੁਲਾਰ ਦੇ ਘਰ, ਗੁਰ-ਜੱਸ ਸੁਣਾਇਆ ਕਰਨ ਤੇ ਰਾਤ ਨੂੰ ਜੰਗਲ ਦੀ ਇਕਾਂਤ ਵਿੱਚ ਜਾ ਬਿਰਾਜਿਆ ਕਰਨ, ਜਿੱਥੇ ਆਪ 'ਬਲਿਹਾਰੀ ਕੁਦਰਤਿ ਵਸਿਆ' ਨਾਲ ਅਤੁੱਟ ਮੇਲ ਦੀ ਮੌਜ ਲੈਂਦੇ ਰਿਹਾ ਕਰਨ।

### ਦੱਖਣੀ ਪੰਜਾਬ ਦਾ ਦੌਰਾ

ਕੁਝ ਦਿਨਾਂ ਮਗਰੋਂ ਗੁਰੂ ਜੀ ਫਿਰ ਤਿਆਰ ਹੋ ਗਏ। ਜਿਸ ਰੱਬੀ ਸੱਦੜੇ ਨੇ ਆਪ ਨੂੰ ਸੁਲਤਾਨਪੁਰੋਂ ਖਿੱਚ ਲਿਆਂਦਾ ਸੀ, ਉਹੋ ਸੱਦੜਾ ਹੁਣ ਇਹਨਾਂ ਨੂੰ ਇਕ ਥਾਂ ਟਿਕਾਉ ਤੇ ਆਰਾਮ ਦੀ ਜ਼ਿੰਦਗੀ ਦੇ ਤਿਆਗ ਲਈ ਪ੍ਰੇਰ ਰਿਹਾ ਸੀ। ਆਪ ਵਿਦਾ ਹੋ ਪਏ। ਰਾਵੀਓਂ ਉਰਾਰ ਆਏ ਅਤੇ ਦੱਖਣ ਵੱਲ ਨੂੰ ਜੰਗਲਾਂ ਤੇ ਉਜਾੜਾਂ ਵਿੱਚ ਦੀ ਹੋ ਤੁਰੇ। ਮਰਦਾਨਾ ਆਪ ਦੇ ਨਾਲ ਸੀ। ਨਾ ਭੁੱਖ ਹੀ ਉਹਨਾਂ ਨੂੰ ਪੋਂਹਦੀ ਸੀ ਅਤੇ ਨਾ ਹੀ ਥਕੇਵਾਂ ਉਹਨਾਂ ਦੇ ਨੇੜੇ ਢੁੱਕਦਾ ਸੀ। ਇਉਂ ਜਾਪਦਾ ਸੀ ਕਿ ਆਪ ਨੂੰ ਕੋਈ ਨਾ-ਦਿੱਸਣ ਵਾਲੀ, ਪਰ ਅਤਿਅੰਤ ਬਲਵਾਨ ਤਾਕਤ ਇਕ ਖ਼ਾਸ ਪਾਸੇ ਖਿੱਚ ਰਹੀ ਸੀ। ਜਾਪਦਾ ਸੀ ਕਿ ਆਪ ਕਾਹਲੀ-ਕਾਹਲੀ ਕਿਸੇ ਖ਼ਾਸ ਥਾਂ ਪੁੱਜਣਾ ਚਾਹੁੰਦੇ ਸਨ। ਸ਼ਾਇਦ ਕੋਈ ਹੋਰ ਖਰਾ ਸੌਦਾ ਕਰਨ ਜਾ ਰਹੇ ਸਨ। ਮਰਦਾਨੇ ਨੂੰ ਭੁੱਖ ਵੀ ਆ ਚਿੰਬੜੇ ਅਤੇ ਥਕੇਵਾਂ ਵੀ ਤੰਗ ਕਰੇ। ਕੁਝ

ਫਿਰ ਤਾਂ ਉਹ ਕਸੀਸ ਵੱਟ ਕੇ ਸਭ ਕੁਝ ਝੱਲੀ ਗਿਆ। ਰਾਹ ਜਾਂਦਿਆਂ ਰੁੱਖਾਂ, ਬਰੂਟਿਆਂ ਨਾਲੋਂ ਜੋ ਫਲ; ਬੇਰ ਆਦਿਕ ਮਿਲਦੇ ਸਨ, ਉਹਨਾਂ ਨਾਲ ਉਸ ਦਾ ਕੁਝ ਨਾ ਬਣਿਆ ਕਰੇ। ਉਸ ਦਾ ਜੀਅ ਕਰੇ ਕਿ ਰੋਟੀ ਖਾਣ ਨੂੰ ਤੇ ਦੁੱਧ ਪੀਣ ਨੂੰ ਮਿਲੇ।

ਤੁਰਦਿਆਂ-ਤੁਰਦਿਆਂ ਉਹ ਹੜੱਪੇ ਦੇ ਨੇੜੇ ਜਾ ਪੁੱਜੇ। ਗੁਰੂ ਜੀ ਨੇ ਮਰਦਾਨੇ ਨੂੰ ਆਖਿਆ ਕਿ ਪਿੰਡ ਵਿੱਚ ਜਾਓ, ਲੋਕੀਂ ਤੁਹਾਡੀ ਚੰਗੀ ਖ਼ਾਤਰ ਕਰਨਗੇ। ਮਰਦਾਨਾ ਗਿਆ। ਲੋਕਾਂ ਨੇ ਠੀਕ ਹੀ ਮਰਦਾਨੇ ਦਾ ਬੜਾ ਆਦਰ ਕੀਤਾ ਅਤੇ ਉਸ ਨੂੰ ਖ਼ੂਬ ਗੱਫੇ ਛਕਾਏ, ਨਾਲ ਨਕਦੀ ਤੇ ਕੱਪੜੇ ਵੀ ਭੇਟਾ ਕੀਤੇ। ਜਦ ਸ਼ਾਮ ਹੋਈ ਤਾਂ ਮਰਦਾਨੇ ਨੇ ਕੱਪੜਿਆਂ ਦੀ ਗੱਠੜੀ ਬੰਨ੍ਹ ਲਈ ਅਤੇ ਗੁਰੂ ਜੀ ਪਾਸ ਜਾ ਪੁੱਜਾ! ਮਰਦਾਨੇ ਨੂੰ ਗਠੜੀ ਚੁੱਕੀ ਆਉਂਦਿਆਂ ਵੇਖ ਕੇ ਗੁਰੂ ਜੀ ਹੱਸ ਪਏ ਅਤੇ ਕਹਿਣ ਲੱਗੇ, 'ਮਰਦਾਨਿਆ, ਇਹ ਕੀ ਹੈ ਭਾਈ?' ਅੱਗੋਂ ਮਰਦਾਨੇ ਨੇ ਬੇਨਤੀ ਕੀਤੀ, 'ਮਹਾਰਾਜ ਜੀ, ਇਹ ਕੱਪੜੇ ਹਨ, ਨਕਦੀ ਹੈ। ਨਗਰੀ ਦੇ ਭਲੇ ਪੁਰਸ਼ਾਂ ਨੇ ਇਹ ਸਭ ਕੁਝ ਮੈਨੂੰ ਦਿੱਤਾ ਸੀ ਅਤੇ ਮੈਂ ਤੁਹਾਡੇ ਪਾਸ ਲੈ ਆਇਆ ਹਾਂ।'

ਗੁਰੂ ਜੀ ਨੇ ਕਿਹਾ, 'ਭਲਿਆ, ਇਹ ਚੀਜ਼ਾਂ ਸਾਡੇ ਕਿਸੇ ਕੰਮ ਨਹੀਂ। ਅਸਾਂ ਤਾਂ ਜਗਿਆਸੂਆਂ, ਦੁਨੀਆਂਦਾਰਾਂ ਵਾਲੀ ਜ਼ਿੰਦਗੀ ਦਾ ਤਿਆਗ ਕਰ ਛੱਡਿਆ ਹੈ ਅਤੇ ਰਮਤੇ ਫ਼ਕੀਰਾਂ ਵਾਲਾ ਰਾਹ ਫੜਿਆ ਹੈ। ਕੀ ਆਪਾਂ ਫਿਰ ਅਜਿਹੇ ਭਾਰ ਨਾਲ ਲੱਦੇ ਜਾਈਏ, ਤਾਂ ਫਿਰ ਘਰ ਹੀ ਕਿਉਂ ਨਾ ਰਹੀਏ? ਸੁੱਟ ਦੇ ਇਹਨਾਂ ਨੂੰ, ਤਾਂ ਜੋ ਗ਼ਰੀਬ ਲੋੜਵੰਦ ਇਹਨਾਂ ਨੂੰ ਲੈ ਜਾਣ। ਰੱਬ ਦੇ ਭਗਤਾਂ ਨੂੰ ਰੱਬ ਦੇ ਨਾਮ ਤੋਂ ਬਿਨਾਂ ਹੋਰ ਕੋਈ ਚੀਜ਼ ਮਿੱਠੀ, ਚੰਗੀ ਨਹੀਂ ਲੱਗਦੀ। ਉਹਨਾਂ ਨੂੰ ਹੋਰ ਕਾਸੇ ਦੀ ਭੁੱਖ ਨਹੀਂ ਹੁੰਦੀ। ਉਹਨਾਂ ਦੇ ਦਿਲਾਂ ਵਿੱਚ ਇਕੋ ਲਾਲਸਾ ਹੁੰਦੀ ਹੈ ਕਿ ਪ੍ਰੀਤਮ ਦੇ ਗੁਣ ਗਾਉਂਦੇ ਰਹੀਏ। ਉਸੇ ਦਾ ਖ਼ਿਆਲ ਹੀ ਉਹਨਾਂ ਦੇ ਜੀਵਨ ਦਾ ਸਹਾਰਾ ਹੁੰਦਾ ਹੈ। 'ਨਾਨਕ ਭਗਤਾ ਭਖੁ ਸਲਾਹਣੁ ਸਚੁ ਨਾਮੁ ਆਧਾਰ।' ਉਸ ਉਪਰ ਭਰੋਸਾ ਰੱਖ। ਲੋਭ ਨਾ ਕਰ, ਉਹ ਆਪੇ ਸਾਡੀ ਪਾਲਨਾ ਕਰੇਗਾ। ਅਸਾਂ ਤਾਂ ਲੋਕਾਂ ਨੂੰ ਸੱਚੇ ਰਾਹ ਪਾਉਣ ਤੇ ਜਗਤ ਜਲੰਦੇ ਦੀ ਪੀੜਾ ਹਰਨ ਲਈ ਘਰ-ਬਾਰ ਤਿਆਗਿਆ ਹੈ, ਮਾਇਆ ਬਸਤਰ ਇਕੱਠੇ ਕਰਨ ਲਈ ਨਹੀਂ ; 'ਸੁੱਟ ਦੇ ਇਹਨਾਂ ਚੀਜ਼ਾਂ ਨੂੰ।' ਮਰਦਾਨੇ ਨੇ ਹੁਕਮ ਮੰਨ ਲਿਆ। ਜੋ ਕੁਝ ਉਹ ਨਗਰੀਓਂ ਲਿਆਇਆ ਸੀ ਉਹ ਸਭ ਗ਼ਰੀਬਾਂ ਲੋੜਵੰਦਾਂ ਨੂੰ ਵਰਤਾ ਦਿੱਤਾ।[1]

**ਸੱਜਣ ਠੱਗ ਦੇ ਘਰ**

ਫਿਰ ਦੋਵੇਂ ਉਥੋਂ ਤੁਰ ਪਏ ਅਤੇ ਤੁਲੰਬੇ ਪੁੱਜੇ ਜੋ ਕਿ ਅੱਜਕੱਲ੍ਹ ਦੇ ਮੁਲਤਾਨ (ਪਾਕਿਸਤਾਨ) ਦੇ ਜ਼ਿਲ੍ਹੇ ਵਿੱਚ ਸੀ। ਅਜੋਕੀ ਖਾਨੇਵਾਲ-ਸ਼ੋਰਕੋਟ ਰੇਲਵੇ ਲਾਈਨ ਉਪਰਲੇ ਮਖ਼ਦੂਮਪੁਰੇ ਸਟੇਸ਼ਨ ਤੋਂ ਅੱਧੇ ਪੌਣੇ ਮੀਲ ਦੀ ਵਿੱਥ 'ਤੇ ਇਕ ਮਸ਼ਹੂਰ ਠੱਗ ਦੀ ਹਵੇਲੀ ਸੀ। ਇਹ ਹਵੇਲੀ ਬੜੀ ਵੱਡੀ ਸਾਰੀ ਸੀ। ਇਸ ਦੀ ਇਕ ਨੁੱਕਰੇ ਮਸੀਤ ਸੀ ਅਤੇ ਦੂਜੀ ਨੁੱਕਰੇ ਠਾਕਰਦੁਆਰਾ। ਡਿਓੜ੍ਹੀ ਦੇ ਦਰਵਾਜ਼ੇ ਉਪਰ ਦੋ ਨੌਕਰ ਮੁਸਾਫ਼ਰਾਂ, ਪਾਂਧੀਆਂ ਨੂੰ 'ਜੀ

1. ਹੜੱਪਾ ਜ਼ਿਲ੍ਹਾ ਮਿੰਟਗੁਮਰੀ (ਪਾਕਿਸਤਾਨ) ਦਾ ਇਕ ਨਗਰ ਹੈ। ਇਸ ਤੋਂ ਪੌਣਾ ਕੁ ਮੀਲ ਦੱਖਣ ਵੱਲ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ 'ਨਾਨਕਸਰ' ਹੈ। ਆਪ ਇਸ ਥਾਂ ਬਿਰਾਜੇ ਸਨ।

ਆਇਆਂ' ਆਖਣ ਲਈ ਖੜ੍ਹੇ ਰਹਿੰਦੇ ਸਨ। ਹਵੇਲੀ ਵਿੱਚ ਉਹਨਾਂ 'ਪ੍ਰਾਹੁਣਿਆਂ' ਨੂੰ ਅੰਨ ਤੇ ਬਿਸਤਰ ਦਿੱਤਾ ਜਾਂਦਾ। ਰਾਤ ਵੇਲੇ ਜਦ ਉਹ ਸੁੱਤੇ ਹੁੰਦੇ ਤਾਂ ਉਹਨਾਂ ਨੂੰ ਪਾਰ ਬੁਲਾਇਆ ਜਾਂਦਾ ਤੇ ਉਹਨਾਂ ਦੀਆਂ ਲਾਸ਼ਾਂ ਨੂੰ ਗੁਪਤ ਖੂਹ ਵਿੱਚ ਸੁੱਟਿਆ ਜਾਂਦਾ ਤੇ ਉਹਨਾਂ ਦਾ ਮਾਲ ਮਤਾ ਕਬਜ਼ੇ ਕਰ ਲਿਆ ਜਾਂਦਾ। ਅਗਲੇ ਦਿਨ ਸੱਜਣ ਸਵੇਰੇ ਪੂਜਾ ਪਾਠ ਵਿੱਚ ਲੱਗ ਜਾਂਦਾ ਤੇ ਹੋਰ ਸ਼ਿਕਾਰ ਦੀ ਉਡੀਕ ਕਰਦਾ। ਗੁਰੂ ਨਾਨਕ ਜੀ ਨਾਲ ਵੀ ਉਹ ਇਵੇਂ ਹੀ ਵਰਤਣਾ ਚਾਹੁੰਦਾ ਸੀ।

ਜਦ ਗੁਰੂ ਜੀ ਡਿਓੜ੍ਹੀ ਕੋਲ ਪੁੱਜੇ ਤਾਂ ਦੋਹਾਂ ਨੌਕਰਾਂ ਨੇ ਬੜੇ ਆਦਰ ਸਤਿਕਾਰ ਨਾਲ ਉਹਨਾਂ ਨੂੰ 'ਜੀ ਆਇਆਂ' ਕਿਹਾ ਅਤੇ ਅੰਦਰ ਸੋਹਣੀ ਸੁੰਦਰ ਸਜੀ ਹੋਈ ਬੈਠਕ ਵਿੱਚ ਜਾ ਬਿਠਾਇਆ। ਗੁਰੂ ਜੀ ਦੇ ਚਿਹਰੇ ਉਪਰ ਜੋ ਜਲਾਲ ਤੇ ਆਤਮਿਕ ਸ਼ਕਤੀ ਦੀ ਚਮਕ-ਦਮਕ ਸੀ, ਉਸ ਤੋਂ ਨੌਕਰਾਂ ਨੇ ਇਹ ਅੰਦਾਜ਼ਾ ਲਾਇਆ ਕਿ ਇਹ ਪ੍ਰਾਹੁਣਾ ਬੜਾ ਧਨਾਢ ਪੁਰਸ਼ ਹੈ। ਇਹਨਾਂ ਨੇ ਜਾ ਕੇ ਸੱਜਣ ਨੂੰ ਖ਼ਬਰ ਦੱਸੀ ਕਿ ਅੱਜ ਜਾਲ ਵਿੱਚ ਚੰਗੀ ਮੱਛੀ ਫਸੀ ਜਾਪਦੀ ਹੈ। ਸੱਜਣ ਵੀ ਬੈਠਕ ਵਿੱਚ ਆ ਹਾਜ਼ਰ ਹੋਇਆ। ਇਸ ਦਾ ਲਿਬਾਸ ਤੇ ਇਸ ਦੇ ਬਹਿਣ-ਉੱਠਣ, ਤੁਰਨ-ਫਿਰਨ ਤੇ ਗੱਲ ਕਰਨ ਦੇ ਢੰਗ ਨਿਰਾਲੇ ਸਨ। ਇਕ ਹੱਥ ਵਿੱਚ ਹਿੰਦੂ ਸਾਧੂਆਂ ਵਾਲੀ ਮਾਲਾ ਸੀ, ਦੂਜੇ ਵਿੱਚ ਮੁਸਲਮਾਨ ਫ਼ਕੀਰਾਂ ਵਾਲਾ ਡੰਡਾ ਸੀ। ਇਸ ਦੀ ਦਾੜ੍ਹੀ ਬੀਬੀ ਤੇ ਸੂਰਤ ਮਸਕੀਨਾਂ ਵਾਲੀ ਸੀ। ਉਸ ਦਾ ਭੇਸ ਸਾਰਾ ਸਾਧੂਆਂ, ਫ਼ਕੀਰਾਂ ਵਾਲਾ ਸੀ। ਗੁਰੂ ਜੀ ਦੇ ਮਸਤਕ ਦਾ ਜਲਾਲ ਵੇਖ ਕੇ ਸੱਜਣ ਨੂੰ ਵੀ ਇਹੋ ਖ਼ਿਆਲ ਹੋਇਆ ਕਿ ਇਹ ਕੋਈ ਹੀਰੇ, ਜਵਾਹਰਾਂ ਦੇ ਸੌਦਾਗਰ ਹਨ। ਉਹ ਦਿਲ ਵਿੱਚ ਖ਼ੁਸ਼ ਹੋਇਆ ਕਿ ਦਿਨ ਚੜ੍ਹਦੇ ਨੂੰ ਇਹਨਾਂ ਦਾ ਸਭ ਮਾਲ ਮੇਰਾ ਬਣ ਜਾਵੇਗਾ।

ਬੜੇ ਸਤਿਕਾਰ ਤੇ ਨਿਮਰਤਾ ਦਾ ਵਿਖਾਵਾ ਕਰਕੇ ਸੱਜਣ ਗੁਰੂ ਜੀ ਦੇ ਚਰਨਾਂ ਕੋਲ ਬਹਿ ਗਿਆ। ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਉਸ ਨੇ ਇਹ ਪਤਾ ਕਰਨਾ ਚਾਹਿਆ ਕਿ ਗੁਰੂ ਜੀ ਪਾਸ ਕਿਸੇ ਪ੍ਰਕਾਰ ਦਾ ਕੀਮਤੀ ਮਾਲ ਹੈ। ਜਦ ਗੁਰੂ ਜੀ ਨੇ ਉਸ ਦਾ ਨਾਂ ਪੁੱਛਿਆ, ਤਾਂ ਉਸ ਨੇ ਕਿਹਾ, 'ਮੈਂ ਸਾਰਿਆਂ ਦਾ ਸੱਜਣ ਤੇ ਸੇਵਕ ਹਾਂ। ਹਿੰਦੂ ਮੈਨੂੰ ਸੱਜਣ ਮੱਲ ਆਖਦੇ ਹਨ ਅਤੇ ਮੁਸਲਮਾਨ ਮੈਨੂੰ ਸ਼ੇਖ਼ ਸੱਜਣ ਕਰਕੇ ਸੱਦਦੇ ਹਨ, ਪਰ ਮੈਂ ਨਾ ਨਿਰਾ ਹਿੰਦੂ ਹੀ ਹਾਂ ਅਤੇ ਨਾ ਮੈਂ ਨਿਰਾ ਮੁਸਲਮਾਨ ਹੀ ਹਾਂ। ਮੈਂ ਤਾਂ ਦੋਵੇਂ ਹਾਂ—ਹਿੰਦੂ ਵੀ ਤੇ ਮੁਸਲਮਾਨ ਵੀ।'

ਸੱਜਣ ਦੇ ਨੌਕਰ ਗੁਰੂ ਜੀ ਤੇ ਮਰਦਾਨੇ ਲਈ ਖਾਣ ਪੀਣ ਦੀਆਂ ਵਸਤਾਂ ਲਿਆਏ। ਬੜੀਆਂ ਸੁੰਦਰ ਤੇ ਵੇਖਣ ਨੂੰ ਸੁਆਦਲੀਆਂ, ਪਰ ਅਸਲ ਵਿੱਚ ਜ਼ਹਿਰ ਭਰੀਆਂ। ਗੁਰੂ ਜੀ ਜਾਣੀ-ਜਾਣ ਸਨ। ਉਹਨਾਂ ਨੇ ਉੱਤਰ ਦਿੱਤਾ ਕਿ ਅੱਜ ਕੁਝ ਛਕਣ ਦਾ ਸੰਕਲਪ ਨਹੀਂ। ਮਰਦਾਨਾ ਆਮ ਤੌਰ 'ਤੇ ਬੜਾ ਭੁਖਾਲਾ ਸੀ, ਪਰ ਅੱਜ ਉਹ ਵੀ ਸੰਤੋਖ ਨਾਲ ਬੈਠਾ ਸੀ ਅਤੇ ਇਰਾਦਾ ਕਰ ਚੁੱਕਿਆ ਸੀ ਕਿ ਜੇ ਗੁਰੂ ਜੀ ਛਕਣਗੇ ਤਾਂ ਹੀ ਕੁਝ ਮੂੰਹ ਲਾਉਣਾ ਹੈ। ਸੱਜਣ ਤੇ ਉਸ ਦੇ ਸਾਥੀ ਠੱਗਾਂ ਦੇ ਰੰਗ ਢੰਗ ਵੇਖ ਕੇ ਮਰਦਾਨਾ ਸਹਿਮ ਗਿਆ। ਇਸ ਕਰਕੇ ਉਹ ਦੜ ਵੱਟੀ ਗੁਰੂ ਜੀ ਵੱਲ ਤੱਕਦਾ ਰਿਹਾ। ਸੱਜਣ ਤੇ ਉਸ ਦੇ ਸਾਥੀਆਂ ਨੇ ਬਥੇਰੇ ਯਤਨ ਕੀਤੇ ਕਿ ਕਿਵੇਂ ਨਾ ਕਿਵੇਂ ਗੁਰੂ ਜੀ ਤੇ ਮਰਦਾਨੇ ਨੂੰ ਕੁਝ ਖੁਆਇਆ ਪਿਆਇਆ ਜਾਵੇ, ਪਰ ਉਹਨਾਂ ਦਾ ਦਾਉ ਨਾ ਚੱਲਿਆ। ਫਿਰ ਸੱਜਣ ਗੁਰੂ ਜੀ ਹੋਰਾਂ ਨੂੰ

ਇਕ ਸੁੰਦਰ ਸਜੇ ਹੋਏ ਕਮਰੇ ਵਿੱਚ ਲੈ ਗਿਆ ਜਿੱਥੇ ਸੋਹਣੇ ਨਰਮ ਬਿਸਤਰੇ ਵਿਛੇ ਹੋਏ ਸਨ ਅਤੇ ਬੜੇ ਅਦਬ ਨਾਲ ਕਿਹਾ, 'ਆਪ ਦਿਨ ਦੇ ਸਫ਼ਰ ਕਰਨ ਨਾਲ ਥੱਕੇ ਹੋਏ ਹੋ, ਬਿਸਤਰਿਆਂ ਤੇ ਆਰਾਮ ਕਰੋ। ਸਵੇਰੇ ਫਿਰ ਦਰਸ਼ਨ ਕਰਾਂਗਾ, ਪਰ ਗੁਰੂ ਜੀ ਫ਼ਰਸ਼ ਉਪਰ ਹੀ ਚੌਂਕੜੀ ਮਾਰ ਕੇ ਬਹਿ ਗਏ ਅਤੇ ਕਹਿਣ ਲੱਗੇ, 'ਨਾ ਭਾਈ ਸੱਜਣਾ, ਸਾਨੂੰ ਫ਼ਕੀਰਾਂ ਨੂੰ ਨਰਮ ਬਿਸਤਰਿਆਂ ਦੀ ਲੋੜ ਨਹੀਂ, ਅਸੀਂ ਇਥੇ ਹੀ ਚੰਗੇ ਹਾਂ। ਜਿਸ ਕੰਮ ਲਈ ਸਾਨੂੰ ਕਰਤਾਰ ਨੇ ਇਥੇ ਘੱਲਿਆ ਹੈ, ਉਹ ਕਰਨਾ ਹੈ। ਆਰਾਮ ਕਰਨ ਦਾ ਅਜੇ ਵੇਲਾ ਨਹੀਂ ਆਇਆ। ਤੁਸੀਂ ਜਾਓ, ਆਰਾਮ ਕਰੋ ਅਤੇ ਜੇ ਨੀਂਦ ਆਉਂਦੀ ਜੇ, ਤਾਂ ਸੌਂ ਜਾਓ।'

**ਰੱਬੀ ਕੀਰਤਨ**

ਸੱਜਣ ਸਿਰ ਨਿਵਾ ਕੇ, ਸਤ-ਬਚਨ ਕਹਿ ਕੇ ਚਲਿਆ ਗਿਆ। ਉਸ ਨੇ ਸਾਰੇ ਸਾਥੀ ਠੱਗਾਂ ਨੂੰ ਇਕੱਠਾ ਕੀਤਾ ਅਤੇ ਸਾਰੇ ਜਣੇ ਲੱਗੇ ਸਲਾਹੀਂ ਕਰਨ ਕਿ ਗੁਰੂ ਜੀ ਦਾ ਮਾਲ ਧਨ ਕਿਸ ਤਰ੍ਹਾਂ ਲੁਟਿਆ ਜਾਵੇ ? ਉਹਨਾਂ ਵਿਚਾਰਿਆਂ ਨੂੰ ਇਹ ਨਹੀਂ ਸੀ ਪਤਾ ਕਿ ਗੁਰੂ ਜੀ ਤਾਂ ਆਏ ਹੀ ਇਸੇ ਕੰਮ ਲਈ ਸਨ ਕਿ ਜੋ ਅਮੋਲਕ ਧਨ ਆਪ ਜੀ ਪਾਸ ਸੀ ਉਸ ਦੇ ਕਲਾਵੇ ਭਰ-ਭਰ ਕੇ ਇਹਨਾਂ ਹਜ਼ਾਰਾਂ, ਲੱਖਾਂ ਰੁਪਏ ਦੇ ਮਾਲਕਾਂ, ਪਰ ਕੰਗਲਿਆਂ ਕੰਗਾਲਾਂ ਨੂੰ ਦਿੱਤੇ ਜਾਣ। ਸੋਚ ਸਾਚ ਕੇ ਫ਼ੈਸਲਾ ਕੀਤੋ ਨੇ ਕਿ ਹੋਰ ਕੋਈ ਰਾਹ ਨਹੀਂ। ਇਹਨਾਂ ਦੋਹਾਂ ਓਪਰੇ ਸੁਦਾਗਰਾਂ ਨੂੰ ਉਸ਼ੇਰ ਸਾਰ ਗਲ੍ਹ ਘੁੱਟ ਕੇ ਮਾਰ ਦਿੱਤਾ ਜਾਵੇ। ਇਸ ਕੰਮ ਲਈ ਆਦਮੀ ਮਿਥੇ ਗਏ ਤੇ ਤਿਆਰੀ ਪੂਰੀ ਤਰ੍ਹਾਂ ਕੀਤੀ ਗਈ। ਸੱਜਣ ਆਪਣੇ ਸੌਣ ਵਾਲੇ ਕਮਰੇ ਵਿੱਚ ਚਲਿਆ ਗਿਆ। ਉਹ ਅਜੇ ਮੰਜੇ ਉਪਰ ਜਾਗਦਾ ਸੋਚਾਂ ਵਿੱਚ ਗ਼ਰਕ ਹੋਇਆ ਪਿਆ ਸੀ ਕਿ ਉਸ ਨੂੰ ਗੁਰੂ ਜੀ ਦੇ ਕਮਰੇ ਵਿੱਚੋਂ ਮਿੱਠੇ ਸੁਰੀਲੇ ਰਾਗ ਦੀ ਧੁਨੀ ਸੁਣਾਈ ਦਿੱਤੀ। ਇਸ ਰਾਗ ਨੇ ਉਸ ਨੂੰ ਖਿੱਚਿਆ। ਉਹ ਬਿਸਤਰੇ ਵਿੱਚੋਂ ਉਠਿਆ ਅਤੇ ਮਲਕੜੇ ਜਿਹੇ ਗੁਰੂ ਜੀ ਵਾਲੇ ਕਮਰੇ ਦੇ ਬੂਹੇ ਕੋਲ ਜਾ ਖੜੋਤਾ। ਜਾਂ ਉਸ ਨੇ ਅੰਦਰ ਝਾਤੀ ਮਾਰੀ ਤਾਂ ਵੇਖਿਆ ਕਿ ਗੁਰੂ ਜੀ ਤਾਂ ਨੇਤਰ ਮੀਟੀ ਸਮਾਧੀ ਲਾਈ ਬੈਠੇ ਹੋਏ ਸਨ। ਉਹਨਾਂ ਦੇ ਮਸਤਕ ਉਪਰ ਅਨੇਕਾਂ ਹੀਰਿਆਂ ਦੇ ਲਾਲਾਂ ਦੀ ਚਮਕ ਸੀ। ਉਹਨਾਂ ਦੇ ਸਰੀਰ ਵਿੱਚੋਂ ਅਨੋਖੇ, ਠੰਢ ਤੇ ਸ਼ਾਂਤੀ ਵਰਤਾਉਣ ਵਾਲੇ ਤੇ ਖਿੱਚ ਪਾਉਣ ਵਾਲੇ ਪ੍ਰਭਾਵ ਉੱਠ ਰਹੇ ਸਨ। ਮਰਦਾਨਾ ਰਬਾਬ ਵਜਾ ਰਿਹਾ ਸੀ ਅਤੇ ਕੁਝ ਗਾਇਨ ਕਰ ਰਿਹਾ ਸੀ। ਇਸ ਇਲਾਹੀ ਗੀਤ, ਇਸ ਰੱਬੀ ਕੀਰਤਨ ਅਤੇ ਗੁਰੂ ਜੀ ਦੇ ਚਿਹਰੇ ਦੀ ਚਮਕ ਨੇ ਸੱਜਣ ਨੂੰ ਇਉਂ ਜਕੜ ਲਿਆ ਜਿਵੇਂ ਕੁੰਡੀ ਮੱਛੀ ਨੂੰ ਜਕੜ ਲੈਂਦੀ ਹੈ। ਉਹ ਮਲਕੜੇ ਜਿਹੇ ਅੰਦਰ ਚਲਿਆ ਗਿਆ। ਉਸ ਨੂੰ ਇਉਂ ਜਾਪਿਆ ਕਿ ਕਮਰੇ ਦੀ ਹਵਾ ਕਿਸੇ ਸੁਖਦਾਈ ਸ਼ਾਂਤੀ ਤੇ ਇਕ-ਰਸ ਮਿਠਾਸ ਨਾਲ ਭਰਪੂਰ ਹੈ। ਕੁਝ ਤਾਂ ਸੁਭਾਅ ਵਿਚਲੇ ਵਿਖਾਵੇ ਦੀ ਖ਼ਾਤਰ ਅਤੇ ਕੁਝ ਕਿਸੇ ਗੁਪਤ ਪਰ ਬਲਵਾਨ ਤਾਕਤ ਦੇ ਅਸਰ ਹੇਠ, ਜਿਸ ਨੂੰ ਉਹ ਸਮਝ ਨਹੀਂ ਸੀ ਸਕਦਾ, ਉਸ ਨੇ ਗੁਰੂ ਜੀ ਅੱਗੇ ਸਿਰ ਝੁਕਾਇਆ ਅਤੇ ਮੱਥਾ ਟੇਕਿਆ।

ਕੁਝ ਚਿਰ ਮਗਰੋਂ ਮਰਦਾਨਾ ਗਾਇਨ ਕਰਨੋਂ ਹਟ ਗਿਆ, ਪਰ ਰਬਾਬ ਉਸੇ ਤਰ੍ਹਾਂ ਵਜਾਉਂਦਾ ਰਿਹਾ। ਗੁਰੂ ਜੀ ਨੇ ਫਿਰ ਆਪਣੀ ਮਿੱਠੀ, ਸੁਰੀਲੀ ਅਤੇ ਸੋਹਣੀ ਅਵਾਜ਼ ਵਿੱਚ ਇਕ ਸ਼ਬਦ ਗਾਇਆ, ਜਿਸ ਵਿੱਚ ਸੱਜਣ ਜਿਹੇ ਪਖੰਡੀਆਂ, ਅਪਰਾਧੀਆਂ ਦੇ ਲੱਛਣ ਦੱਸੇ। ਇਹ ਦੱਸਿਆ ਕਿ ਧਰਮੀ ਹੋਣ ਦੇ ਝੂਠੇ ਦਿਖਾਵੇ ਅਤੇ ਮੂੰਹ-ਜ਼ੁਬਾਨੀ ਦੀ ਭਗਤੀ

ਕਿਸੇ ਅਰਥ ਨਹੀਂ। ਜੇਕਰ ਮਨ ਮਲੀਨ ਹੋਵੇ ਅਤੇ ਪਾਪਾਂ ਤੇ ਵੈਲਦਾਰੀਆਂ, ਠੱਗੀਆਂ, ਪਹਿਮਾਨਗੀਆਂ, ਬਦੀਆਂ ਤੇ ਬਦਕਾਰੀਆਂ ਵਿੱਚ ਫਸਿਆ ਹੋਵੇ ਤਾਂ ਸਭ ਪੂਜਾ, ਨੇਮ, ਵਰਤ, ਸੰਜਮ ਤੇ ਦਾਨ ਕਿਸੇ ਕੰਮ ਨਹੀਂ; ਇਹ ਸਗੋਂ ਆਤਮਾ ਨੂੰ ਫਸਾਉਣ ਲਈ ਜਾਲ ਦਾ ਕੰਮ ਦੇਂਦੇ ਹਨ। ਮਹਿਲ ਤੇ ਮਾੜੀਆਂ ਅਤੇ ਧਨ ਦੌਲਤ ਦੇ ਢੇਰ, ਤਾਂ ਤਕੜੇ ਨਿੱਗਰ ਭਾਰ ਹਨ ਜੋ ਅੰਨ੍ਹੀ, ਲੂਲੀ ਤੇ ਨਿਰਬਲ ਆਤਮਾ ਨੂੰ ਤਿੱਖੇ, ਬਿਖੜੇ ਤੇ ਅਤਿਅੰਤ ਲੰਮੇ ਰਾਹਾਂ ਉਪਰ ਢੋਣ ਲਈ ਚੁੱਕਣੇ ਪੈਂਦੇ ਹਨ। ਜਿਹੜੇ ਬੰਦੇ ਆਪਣੇ ਅੱਗੇ ਨੂੰ, ਆਪਣੇ ਆਉਣ ਵਾਲੇ ਜੀਵਨ ਨੂੰ ਭੁਲਾ ਕੇ, ਉਸ ਦਾ ਖ਼ਿਆਲ ਨਾ ਕਰਦੇ ਹੋਏ ਲੋਕਾਂ ਦਾ ਲਹੂ ਚੂਸਦੇ ਹਨ, ਅੱਤਿਆਚਾਰ ਕਮਾਉਂਦੇ ਹਨ ਅਤੇ ਨਾਲ ਹੀ ਲੋਕਾਂ ਨੂੰ ਧੋਖਾ ਦੇਣ ਲਈ ਪਖੰਡ ਰਚ ਛੱਡਦੇ ਹਨ, ਉਹਨਾਂ ਨੂੰ ਚੇਤਾ ਹੋਣਾ ਚਾਹੀਦਾ ਹੈ ਕਿ ਅਮਲ ਜੋ ਦੁਨੀਆਂ ਵਿੱਚ ਕੀਤੇ ਜਾਂਦੇ ਹਨ ਉਹ ਦਰਗਾਹ ਵਿੱਚ ਉਗਾਹ ਬਣ ਕੇ ਭੁਗਤਦੇ ਹਨ, ਉਥੇ ਵਹੀ ਲਈ ਬੈਠਾ ਬਾਣੀਆ ਲੇਖਾ ਮੰਗਦਾ ਹੈ। ਜਿਹੜੇ ਪਾਪ ਬੰਦਾ ਦੂਰ ਦੁਰੇਡੇ ਲੁਕਵੀਆਂ ਖੂੰਜਾਂ ਵਿੱਚ ਲੁਕ ਕੇ ਕਰਦਾ ਹੈ, ਉਹੀ ਵੀ ਸਾਈਂ ਦੇ ਦਰਬਾਰ ਵਿੱਚ ਬੰਦੇ ਦੇ ਵਿਰੁੱਧ ਉਗਾਹੀ ਲਈ ਹਾਜ਼ਰ ਹੁੰਦੇ ਹਨ। ਜਿਹੜੇ ਝੂਠੇ ਸੱਜਣ ਬੰਦੇ ਨੂੰ ਇਸ ਦੁਨੀਆਂ ਵਿੱਚ ਪਾਪ ਕਮਾਉਣ ਵਿੱਚ ਸਾਥ ਤੇ ਸਹਾਇਤਾ ਦਿੰਦੇ ਹਨ, ਉਸ ਨੂੰ ਟੁੰਬਦੇ ਤੇ ਪ੍ਰੇਰਦੇ ਹਨ ਅਤੇ ਇਹਨਾਂ ਮੰਦੇ ਕਰਮਾਂ ਤੋਂ ਪ੍ਰਾਪਤ ਹੋਏ ਥੋੜ੍ਹ-ਚਿਰੇ ਨੂੰ ਝੂਠੇ ਭੋਗ ਉਸ ਦੇ ਨਾਲ ਰਲ ਕੇ ਭੋਗਦੇ ਹਨ, ਉਹ ਅੱਗੇ ਜਾ ਕੇ ਉਸ ਦਾ ਸਾਥ ਛੱਡ ਦਿੰਦੇ ਹਨ। ਉਥੇ ਆਪਣੇ ਕੀਤੇ ਅਮਲਾਂ ਦੇ ਫਲ ਇਨਸਾਨ ਨੂੰ ਇਕੱਲਿਆਂ ਹੀ ਭੁਗਤਣੇ ਪੈਂਦੇ ਹਨ। ਸੱਚੇ ਸੱਜਣ ਤਾਂ ਉਹ ਹਨ ਜੋ ਸਾਡੇ ਨਾਲ ਹੀ ਧੁਰ ਦਰਗਾਹ ਤੱਕ ਸਾਥ ਦੇਣ, ਸਾਡੀ ਆਤਮਾ ਤੋਂ ਥੋੜ੍ਹਾ ਬਹੁਤਾ ਭਾਰ ਵੰਡਾ ਕੇ ਹੌਲਾ ਕਰਨ ਅਤੇ ਜਿੱਥੇ ਲੇਖਾ ਮੰਗਿਆ ਜਾਂਦਾ ਹੈ ਉਥੇ ਸਾਡੇ ਨਾਲ ਹੋਣ ਤੇ ਲੇਖਾ ਦੇਣ ਵਿੱਚ ਸਾਡੀ ਸਹਾਇਤਾ ਕਰਨ। ਅਜਿਹੇ ਸੱਜਣ ਹੀ ਇਨਸਾਨ ਨੂੰ ਲੱਭਣੇ ਚਾਹੀਦੇ ਹਨ ਅਤੇ ਉਹਨਾਂ ਨੂੰ ਆਪਣੇ ਬਣਾਉਣਾ ਚਾਹੀਦਾ ਹੈ। ਇਸ ਸੰਸਾਰ ਦੇ ਕੂੜੇ ਸਾਕ ਸੰਬੰਧੀ ਉਹਨਾਂ ਦੀਆਂ ਖ਼ਾਹਿਸ਼ਾਂ, ਲੋੜਾਂ ਅਤੇ ਮੋਹ ਪਿਆਰ ਦੀਆਂ ਖਿੱਚਾਂ ਉਹਨਾਂ ਰੱਸੀਆਂ ਨੂੰ ਹੋਰ ਘੁੱਟਦੀਆਂ ਤੇ ਜਕੜਦੀਆਂ ਹਨ ਜਿਨ੍ਹਾਂ ਨਾਲ ਇਨਸਾਨ ਬੱਧਾ ਹੋਇਆ ਹੈ। ਇਹਨਾਂ ਰੱਸੀਆਂ ਤੋਂ ਆਤਮਾ ਨੂੰ ਛੁਡਾਉਣ ਦਾ ਇਕੋ ਇਕ ਤਰੀਕਾ ਇਹ ਹੈ ਕਿ ਪ੍ਰਮਾਤਮਾ ਦਾ ਨਾਮ ਜਪਿਆ ਜਾਵੇ, ਦਿਨ-ਰਾਤ ਉਸ ਦੇ ਗੁਣ ਗਾਏ ਜਾਣ, ਹਰ ਵੇਲੇ ਪਿਆਰ ਤੇ ਸੇਵਾ ਦੀ ਕਾਰ ਲਈ ਉੱਦਮ ਕੀਤਾ ਜਾਵੇ ਅਤੇ ਜਿਨ੍ਹਾਂ ਉੱਤਮ ਪੁਰਸ਼ਾਂ ਨੇ ਆਪਣੇ ਮੂਲ ਨੂੰ ਪਛਾਣ ਲਿਆ ਹੋਇਆ ਹੈ, ਆਪੇ ਨੂੰ ਸਮਝ ਲਿਆ ਹੋਇਆ ਹੈ, ਉਹਨਾਂ ਦੀ ਸੰਗਤ ਤੇ ਸੇਵਾ ਕੀਤੀ ਜਾਵੇ।'

ਗੁਰੂ ਮਹਾਰਾਜ ਨੇ ਜਿਸ ਸ਼ਬਦ ਰਾਹੀਂ ਇਹ ਸਾਰਾ ਉਪਦੇਸ਼ ਦਿੱਤਾ, ਉਹ ਇਹ ਹੈ :

ਉਜਲ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥
ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨ੍ਹਿ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥੧॥ ਰਹਾਉ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥

ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ॥੨॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍॥
ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍॥
ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈਂ ਤਨਿ ਹੰਨਿ੍॥੪॥
ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥੫॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥੬॥੧॥੩॥

(ਸੂਹੀ ਮ: ੧, ਘਰ ੬)

ਜਿਉਂ-ਜਿਉਂ ਇਸ ਸ਼ਬਦ ਦੀ ਇਕ-ਇਕ ਤੁਕ ਉਸ ਸੋਹਣੇ, ਰਸੀਲੇ ਗਲੇ ਵਿੱਚੋਂ ਰੱਬੀ ਕੀਰਤਨ ਦੀ ਸ਼ਕਲ ਵਿੱਚ ਨਿਕਲੀ, ਉਹ ਸੱਜਣ ਦੇ ਦਿਲ ਵਿੱਚ ਧਸਦੀ ਗਈ। ਸੱਜਣ ਦਾ ਹਿਰਦਾ ਜਿਹੜਾ ਕਠੋਰ, ਲੋਹੇ ਵਰਗਾ ਕਰੜਾ, ਬੇਕਰਿਕ ਅਤੇ ਕੋਮਲ ਭਾਵਾਂ ਤੋਂ ਉੱਕਾ ਹੀ ਸੱਖਣਾ ਸੀ, ਉਹ ਇਸ ਇਲਾਹੀ ਗੀਤ ਦੇ ਅਸਰ ਹੇਠ ਮੋਮ ਬਣ ਰਿਹਾ ਸੀ, ਆਤਮਾ ਵਿੱਚ ਜਾਗੀ ਚਿੰਤਾ ਦੀ ਅਗਨੀ ਨਾਲ ਪੱਘਰ ਰਿਹਾ ਸੀ। ਸੱਜਣ ਡਰ ਨਾਲ ਕੰਬਣ ਲੱਗ ਪਿਆ ਸੀ। ਜੋ-ਜੋ ਭੈੜੇ ਕਰਮ, 'ਘਟਿ ਘੁਟਿ ਜੀਆ ਖਾਵਣੇ' ਵਾਲੇ ਪਾਪ-ਉਸ ਨੇ ਕੀਤੇ ਕਮਾਏ ਸਨ, ਉਹਨਾਂ ਦੀ ਤਸਵੀਰ ਉਸ ਦੇ ਮਨ ਦੇ ਨੇਤਰਾਂ ਅੱਗੇ ਆ ਖੜੋਤੀ ਸੀ। ਇਸ ਸ਼ਬਦ ਵਿੱਚ ਉਸ ਦੀ ਕਰਮ-ਪੱਤਰੀ ਉਸ ਨੂੰ ਵਿਖਾਈ ਜਾ ਰਹੀ ਸੀ। ਉਹ ਘੁੱਟ-ਘੁੱਟ ਅੱਖਾਂ ਮੀਟ ਲਵੇ, ਪਰ ਉਸ ਦੇ ਕੀਤੇ ਪਾਪਾਂ ਦੀ ਝਾਕੀ ਉਸ ਦੀਆਂ ਮਨ ਅੱਖੀਆਂ ਤੋਂ ਲਾਂਭੇ ਨਾ ਹੋਵੇ। ਇਉਂ ਜਾਪੇ ਕਿ ਠੀਕ ਹੀ ਬੜਾ ਭਾਰੀ ਬੋਝ ਉਸ ਨੂੰ ਮਿੱਧ ਰਿਹਾ ਹੈ ਅਤੇ ਉਸ ਦੀ ਆਤਮਾ ਨੂੰ ਕੁਚਲੀ ਜਾ ਰਿਹਾ ਹੈ। ਉਸ ਦੇ ਸਾਹਮਣੇ ਇਕ ਅੰਨ੍ਹਾ ਤੇ ਬੇਓੜਕ ਡੂੰਘਾ ਖੂਹ ਮੂੰਹ ਟੱਡੀ ਉਸ ਨੂੰ ਹੜੱਪ ਕਰਨ ਲਈ ਤਿਆਰ ਹੈ। ਉਸ ਨੂੰ ਯਕੀਨ ਹੋ ਗਿਆ ਕਿ ਇਸ ਸਾਈਂ ਲੋਕ, ਰੱਬ ਦੇ ਬੰਦੇ ਨੇ ਮੇਰੇ ਪਾਪੀ ਹਿਰਦੇ ਅਤੇ ਮਲੀਨ ਆਤਮਾ ਨੂੰ ਇਉਂ ਪੜ੍ਹ, ਵਾਚ ਲਿਆ ਹੈ ਜਿਸ ਤਰ੍ਹਾਂ ਕੋਈ ਖੁੱਲ੍ਹੀ ਪਈ ਪੁਸਤਕ ਨੂੰ ਪੜ੍ਹ ਲੈਂਦਾ ਹੈ।

ਉਹ ਕੰਬਿਆ ਤੇ ਉਠਿਆ। ਕੰਬਦਾ-ਕੰਬਦਾ, ਡਰਦਾ-ਡਰਦਾ, ਅੱਖੀਆਂ ਨੀਵੀਆਂ ਤੇ ਜਲ-ਭਰੀਆਂ ਸਹਿਤ, ਸੱਜਣ ਗੁਰੂ ਜੀ ਤੱਕ ਪੁੱਜਾ, ਚਰਨਾਂ ਉਪਰ ਢਹਿ ਪਿਆ, ਪੈਰ ਚੁੰਮ, ਪੈਰਾਂ ਨੂੰ ਅੱਥਰੂਆਂ ਨਾਲ ਧੋਣ ਲੱਗ ਪਿਆ ਅਤੇ ਮੂੰਹੋਂ ਕੁਰਲਾਉਣ ਲੱਗ ਪਿਆ, 'ਮੇਰੇ ਉਪਰ ਦਇਆ ਕਰੋ, ਮਿਹਰ ਕਰੋ, ਪਾਪੀ ਹਾਂ, ਪਰ ਚਰਨੀਂ ਢੱਠਾ ਹਾਂ, ਬਖ਼ਸ਼ੋ।' ਚਰਨਾਂ ਦੀ ਛੁਹ ਨੇ ਉਸ ਦੇ ਸਾਰੇ ਤਨ ਵਿੱਚ ਝਰਨਾਟ ਪੈਦਾ ਕਰ ਦਿੱਤੀ ਸੀ। ਇਉਂ ਜਾਪੇ ਕਿ ਹੱਥਾਂ ਤੇ ਮੱਥੇ ਰਾਹੀਂ ਦਾਖ਼ਲ ਹੋ ਕੇ ਬਿਜਲੀ ਦੀ ਇਕ ਲਹਿਰ ਉਸ ਦੇ ਅੰਦਰ ਵਿੱਚ ਦੀ ਥਰ-ਥਰ ਕੰਬਦੀ ਲੰਘ ਗਈ ਹੈ। ਜਿਉਂ-ਜਿਉਂ ਉਹ ਚਰਨ ਚੁੰਮਦਾ ਤੇ 'ਮਿਹਰ ਕਰੋ, ਮਿਹਰ ਕਰੋ' ਆਖਦਾ ਗਿਆ, ਤਿਉਂ-ਤਿਉਂ ਉਸ ਦਾ ਦਿਲ ਹੌਲਾ ਹੁੰਦਾ ਗਿਆ।

ਕਿੰਨਾ ਚਿਰ ਉਹ ਇਸੇ ਕੰਮ ਵਿੱਚ ਲੱਗਾ ਰਿਹਾ। ਜਿਉਂ-ਜਿਉਂ ਉਹ ਗੁਰੂ ਜੀ ਦੇ

ਚਰਨਾਂ ਨੂੰ ਆਪਣੇ ਪਸ਼ਚਾਤਾਪ ਦੇ ਅੱਥਰੂਆਂ ਨਾਲ ਧੋਈ ਜਾਵੇ, ਉਸ ਦਾ ਆਪਣਾ ਹਿਰਦਾ ਵੀ ਧੁਪਦਾ ਜਾਵੇ। ਕੁਝ ਚਿਰ ਮਗਰੋਂ ਗੁਰੂ ਜੀ ਨੇ ਉਸ ਦੇ ਸਿਰ 'ਤੇ ਹੱਥ ਧਰਿਆ ਅਤੇ ਕਿਹਾ, 'ਉੱਠ, ਭਾਈ ਸੱਜਣਾ।' ਗੁਰੂ ਜੀ ਦਾ ਹੱਥ ਛੂਹਣ ਨਾਲ ਇਕ ਹੋਰ ਝਰਨਾਟ, ਸੱਜਣ ਦੇ ਤਨ ਵਿੱਚ ਦੀ ਲੰਘ ਗਈ। ਉੱਠਣ ਨੂੰ ਜੀਅ ਨਾ ਕਰੇ। ਉਸ ਨੂੰ ਜੋ ਮੌਜ ਚਰਨ-ਕੰਵਲਾਂ ਦੀ ਛੁਹ ਤੋਂ ਪ੍ਰਾਪਤ ਹੋ ਰਹੀ ਸੀ, ਉਸ ਨੂੰ ਛੱਡਣ ਨੂੰ ਉਸ ਦਾ ਜੀਅ ਨਾ ਕਰੇ; ਇਸ ਲਈ ਉਸੇ ਹਾਲ ਚਰਨਾਂ ਉਪਰ ਹੀ ਢੱਠਾ ਪਿਆ ਰਿਹਾ। ਗੁਰੂ ਜੀ ਨੇ ਉਸ ਦਾ ਹੱਥ ਫੜਿਆ। ਹਾਂ ਜੀ, ਉਹੋ ਹੱਥ ਜਿਸ ਨੇ ਅਣਗਿਣਤ ਅਜਿਹੇ ਪਾਂਧੀਆਂ ਨੂੰ, ਜੋ ਥਕਾਵਟ ਦੇ ਮਾਰੇ ਰਾਤ ਕੱਟਣ ਦੇ ਖ਼ਿਆਲ ਨਾਲ ਇਸ ਦੇ ਘੋਰਨੇ ਵਿੱਚ ਆ ਵੜਿਆ ਕਰਦੇ ਸਨ, ਜ਼ਹਿਰਾਂ ਦੇ ਪਿਆਲੇ ਪਿਆਏ ਸਨ, ਅੱਜ ਜਗਤ ਜਲੰਦੇ ਨੂੰ ਰੱਖਣ ਵਾਲਾ, ਹਾ ਹਾ ਕਰਦੀ ਪ੍ਰਿਥਵੀ ਨੂੰ ਸ਼ਾਂਤੀ ਦੇਣ ਦੀ ਖ਼ਾਤਰ ਇਸੇ ਘੋਰਨੇ ਵਿੱਚ ਪੁੱਜਾ ਹੋਇਆ ਰੱਬ ਦਾ ਪਿਆਰਾ, ਆਪਣੇ ਹੱਥਾਂ ਵਿੱਚ ਲੈ ਬੈਠਾ। ਸੱਜਣ ਚਰਨਾਂ ਤੋਂ ਉਠਿਆ ਅਤੇ ਹੱਥ ਜੋੜ ਕੇ ਬਹਿ ਗਿਆ। ਨੈਣ ਅਜੇ ਵੀ ਤ੍ਰੱਪ-ਤ੍ਰੱਪ ਡੁਲ੍ਹ ਰਹੇ ਸਨ। ਗੁਰੂ ਜੀ ਦੇ ਸ਼ਬਦ ਨੇ, ਉਹਨਾਂ ਦੀ ਚਰਨ-ਛੁਹ ਨੇ, ਉਹਨਾਂ ਦੀ ਮਿਹਰ ਦੀ ਨਜ਼ਰ ਨੇ, ਸੱਜਣ ਦਾ ਹਿਰਦਾ ਸੋਧ ਕੇ ਸਾਫ਼ ਕਰ ਛੱਡਿਆ ਸੀ। ਉਸ ਦਾ ਦਿਲ ਪਛਤਾਵੇ ਨਾਲ ਭਰ ਗਿਆ। ਫਿਰ ਉਹ ਬੋਲਿਆ, 'ਮਿਹਰਾਂ ਦੇ ਸਾਈਆਂ, ਮੇਰੇ 'ਤੇ ਮਿਹਰ ਕਰ; ਮੇਰੇ ਪਾਪ ਬਖ਼ਸ਼; ਮੇਰੀ ਕਰਮ-ਪੱਤਰੀ ਉੱਪਰ ਲਕੀਰ ਫੇਰ।'

ਗੁਰੂ ਜੀ ਨੇ ਕਿਹਾ, 'ਭਾਈ ਸੱਜਣਾ, ਮਾਫ਼ੀ ਤਾਂ ਸੱਚੇ ਸਾਈਂ ਦੀ ਦਰਗਾਹੋਂ ਹੀ ਮਿਲ ਸਕਦੀ ਹੈ। ਰਾਹ ਅਸੀਂ ਦੱਸਦੇ ਹਾਂ। ਪਾਪਾਂ ਤੋਂ ਛੁਟਕਾਰਾ ਸੱਚ ਕਮਾਉਣ ਨਾਲ ਹੁੰਦਾ ਹੈ। ਸੋ ਪਹਿਲਾ ਕੰਮ ਇਹ ਕਰ ਕਿ ਜੋ-ਜੋ ਪਾਪ ਤੂੰ ਕੀਤੇ ਹਨ, ਉਹ ਸੱਚੋ ਸੱਚ ਕਹਿ ਦੇ ਅਤੇ ਅਗਾਂਹ ਲਈ ਇਹਨਾਂ ਤੋਂ ਤੋਬਾ ਕਰ, ਇਹ ਪ੍ਰਣ ਕਰ ਕਿ ਫਿਰ ਇਸ ਰਾਹੇ ਪੈਰ ਨਹੀਂ ਪਾਉਣਾ। ਦੂਜਾ ਕੰਮ ਇਹ ਕਰ ਕਿ ਨਾਹੱਕ ਦੀ ਕਮਾਈ ਨੂੰ ਵਰਤਣਾ ਛੱਡ ਦੇ, ਧਰਮ ਦੀ, ਇਮਾਨਦਾਰੀ ਦੀ ਕਿਰਤ ਕਰਕੇ ਗੁਜ਼ਾਰਾ ਕਰ। ਇਹ ਹੈ ਈ ਰਾਹ ਸਾਈਂ ਦੇ ਦਰੋਂ ਫ਼ਜ਼ਲ, ਮਿਹਰ ਮਾਫ਼ੀ ਪ੍ਰਾਪਤ ਕਰਨ ਦਾ।'

ਸੱਜਣ ਨੇ ਸਭ ਕੁਝ ਇਵੇਂ ਕਰਨਾ ਪ੍ਰਵਾਨ ਕਰ ਲਿਆ ਅਤੇ ਕਿਹਾ, 'ਦਿਆਲ ਚਿਤ ਮਹਾਂ-ਪੁਰਸ਼ੋ, ਮੈਂ ਖ਼ੂਨ ਕੀਤੇ ਹਨ, ਘਰ ਆਇਆਂ ਨੂੰ ਠੱਗਿਆ ਤੇ ਖੋਹਿਆ ਹੈ। ਕਿਹੜਾ ਪਾਪ ਹੈ ਜੋ ਮੈਂ ਨਹੀਂ ਕੀਤਾ? ਪਰ ਤੁਸਾਂ ਮੇਰੇ ਨੇਤਰ ਖੋਲ੍ਹ ਦਿੱਤੇ ਹਨ, ਮੈਨੂੰ ਸੋਝੀ ਆ ਗਈ ਹੈ। ਮੈਂ ਅੱਗੇ ਨੂੰ ਇਸ ਰਾਹੇ ਨਹੀਂ ਤੁਰਦਾ। ਇਹ ਜੋ ਪਾਪਾਂ ਨਾਲ ਇਕੱਠੀ ਕੀਤੀ ਹੋਈ ਦੌਲਤ ਹੈ, ਇਸ ਨੂੰ ਜਿਨ੍ਹਾਂ ਹੱਥਾਂ ਨੇ ਇਕੱਠਾ ਕੀਤਾ ਹੈ, ਉਹੋ ਹੀ ਤੁਹਾਡੇ ਸਾਹਮਣੇ ਇਸ ਨੂੰ ਲੁਟਾ ਦੇਣਗੇ। ਹੋਰ ਕੋਈ ਰਾਹ ਨਹੀਂ, ਇਹ ਸੋਝੀ ਮੈਨੂੰ ਆ ਗਈ ਹੈ।'

ਗੁਰੂ ਜੀ ਨੇ ਵੇਖਿਆ ਕਿ ਸੱਜਣ ਠੱਗ ਹੁਣ ਬਿਲਕੁਲ ਬਦਲ ਚੁੱਕਿਆ ਹੈ, ਬਦੀ ਛੱਡ ਕੇ ਨੇਕੀ ਦੇ ਰਾਹ ਪੈਣ ਨੂੰ ਤਿਆਰ ਹੋ ਚੁੱਕਿਆ ਹੈ, ਸੋ ਉਹਨਾਂ ਨੇ ਉਸ ਨੂੰ ਕਿਹਾ, 'ਸੱਜਣਾ, ਠੀਕ ਹੈ, ਇਵੇਂ ਹੀ ਕਰ। ਤੇਰੇ ਪਾਪ ਬਖ਼ਸ਼ੇ ਜਾਣਗੇ।'

ਦਿਨ ਚੜ੍ਹਿਆ। ਸੱਜਣ ਆਪਣਾ ਸਾਰਾ ਧਨ ਗ਼ਰੀਬਾਂ, ਲੋੜਵੰਦਾਂ ਨੂੰ ਵੰਡਣ ਲੱਗ ਪਿਆ। ਜਿਸ ਘਰ ਵਿੱਚ ਹਜ਼ਾਰਾਂ ਖ਼ੂਨ ਹੋਏ ਸਨ, ਹਜ਼ਾਰਾਂ ਨਾਲ ਵਿਸਾਹ-ਘਾਤ ਕੀਤਾ

ਗਿਆ ਸੀ, ਉਹ ਘਰ ਸੱਜਣ ਨੇ ਢਾਹ ਢੂਹਾ ਦਿੱਤਾ। ਆਪਣੇ ਲਈ ਉਸ ਨੇ ਇਕ ਛੋਟੀ ਜਿਹੀ ਕੁਟੀਆ ਬਣਾ ਲਈ।

**ਭਾਈ ਸੱਜਣ**

ਗੁਰੂ ਜੀ ਨੇ ਸੱਜਣ ਨੂੰ ਨਾਮ-ਦਾਨ ਬਖ਼ਸ਼ਿਆ ਅਤੇ ਹੁਕਮ ਕੀਤਾ, 'ਇਸ ਘਰ ਨੂੰ ਧਰਮਸ਼ਾਲਾ ਬਣਾ, ਨਾਮ, ਦਾਨ, ਪਿਆਰ ਤੇ ਸੇਵਾ ਦਾ ਅਸਥਾਨ ਬਣਾ। ਇਸ ਵਿੱਚ ਰਹਿ ਕੇ ਸੱਚ ਦੀ ਕਮਾਈ ਕਰ, ਕਿਰਤ ਕਰ, ਵੰਡ ਕੇ ਛਕ, ਆਪ ਨਾਮ ਜਪ ਤੇ ਹੋਰਨਾਂ ਨੂੰ ਜਪਾ, ਆਏ ਗਏ ਦੀ ਸੇਵਾ ਕਰ, ਭੁੱਖੇ ਨੂੰ ਅੰਨ ਦੇ, ਨੰਗੇ ਨੂੰ ਕੱਪੜੇ ਦੇ ਅਤੇ ਹਾਰੀ ਸਾਰੀ ਨੂੰ ਹਰੀ ਦਾ ਨਾਮ ਦੇ।' ਫਿਰ ਗੁਰੂ ਜੀ ਨੇ ਹੁਣ 'ਭਾਈ' ਬਣ ਚੁੱਕੇ ਸੱਜਣ ਨੂੰ ਸਿੱਖ ਧਰਮ ਦੇ ਬੁਨਿਆਦੀ ਅਸੂਲ ਸਮਝਾਏ ਤੇ ਦ੍ਰਿੜ੍ਹਾਏ, ਚਰਨ-ਪਾਹੁਲ ਦੇ ਕੇ ਸਿੱਖ ਬਣਾਇਆ ਤੇ ਆਗਿਆ ਕੀਤੀ, 'ਹੋਰਨਾਂ ਨੂੰ ਇਸ ਗਾਡੀ-ਰਾਹ ਉਪਰ ਲਿਆਉਣ ਦੀ ਸੇਵਾ ਕਰੋ। ਕਿਰਤ ਕਰੋ, ਵੰਡ ਕੇ ਛਕੋ ਅਤੇ ਨਾਮ ਜਪੋ ਤੇ ਜਪਾਓ। ਸਰਬੱਤ ਦੇ ਭਲੇ ਵਾਲੀ ਕਾਰ ਕਮਾਓ। ਇਸ ਤਰ੍ਹਾਂ ਤੂੰ ਸੱਚਾ ਸੱਜਣ ਬਣ ਜਾਵੇਂਗਾ, ਨਾ ਕੇਵਲ ਆਪਣਾ ਹੀ, ਸਗੋਂ ਸਭ ਸੰਸਾਰ ਦਾ ਵੀ।' ਇਸ ਤਰ੍ਹਾਂ ਸੱਜਣ ਠੱਗ ਇਕ ਨੇਕ ਧਰਮੀ ਬੰਦਾ, ਕਰਤਾਰ ਤੇ ਕਰਤਾਰ ਦੇ ਜਾਇਆਂ ਦਾ ਸੇਵਕ ਬਣ ਗਿਆ ਅਤੇ ਗੁਰੂ ਜੀ ਨੇ ਉਸ ਨੂੰ ਸਿੱਖ ਧਰਮ ਦਾ ਪਹਿਲਾ ਪ੍ਰਚਾਰਕ ਨੀਅਤ ਕੀਤਾ। ਗੁਰੂ ਨਾਨਕ ਜੀ ਇਸ ਤਰ੍ਹਾਂ ਹੋਰਨਾਂ ਨੂੰ ਆਪਣੇ ਪੱਥ (ਰਾਹ) 'ਤੇ ਲਿਆਉਂਦੇ ਸਨ, ਜ਼ੋਰ ਨਾਲ ਨਹੀਂ, ਡਰ ਦਬਾਅ ਨਾਲ ਨਹੀਂ, ਸਗੋਂ ਪ੍ਰੇਮ-ਜਿੱਤਾਂ ਪ੍ਰਾਪਤ ਕਰਕੇ। ਇਸ ਤਰ੍ਹਾਂ ਗੁਰੂ ਜੀ ਨੇ ਸੱਜਣ ਠੱਗ ਦੇ ਪਾਪ-ਗੜ੍ਹ ਨੂੰ ਧਰਮ-ਗੜ੍ਹ ਬਣਾਇਆ। ਇਥੇ ਗੁਰਸਿੱਖੀ ਦੀ ਪਹਿਲੀ ਧਰਮਸ਼ਾਲ ਬੱਧੀ ਗਈ।

ਉਸ ਥਾਂ ਸੱਜਣ ਦੀ ਸਮਾਧ ਮੌਜੂਦ ਹੈ। ਇਹ ਤੁਲੰਬੇ ਤੋਂ ਨੌਂ ਮੀਲ 'ਤੇ ਹੈ। ਇਸ ਦੇ ਨੇੜੇ ਹੀ ਭਾਈ ਜੋਧ ਦੀ ਧਰਮਸ਼ਾਲਾ ਹੈ। ਸ੍ਰੀ ਗੁਰੂ ਹਰਿਰਾਇ ਜੀ ਤੋਂ ਗੁਰਸਿੱਖੀ ਦੀ ਦਾਤ ਪ੍ਰਾਪਤ ਕਰਕੇ ਭਾਈ ਜੋਧ ਜੀ ਇਥੇ ਆ ਟਿਕੇ ਸਨ; ਆਪ ਨਾਮ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਰਹੇ ਸਨ। ਸ੍ਰੀ ਦਸਮੇਸ਼ ਜੀ ਨੇ ਜਦ ਮਸੰਦਾਂ ਨੂੰ ਸੋਧਿਆ, ਉਸ ਵੇਲੇ ਇਹ ਵੀ ਅਨੰਦਪੁਰ ਪੁੱਜੇ। ਗੁਰੂ ਜੀ ਨੇ ਇਹਨਾਂ ਦੀ ਗੁਰਸਿੱਖੀ ਦੀ ਰਹੁਰੀਤ ਅਤੇ ਭਗਤ ਕਮਾਈ 'ਤੇ ਖ਼ੁਸ਼ ਹੋ ਕੇ ਇਹਨਾਂ ਨੂੰ ਨਾਮ-ਦਾਨ ਦੀ ਹੋਰ ਵੀ ਵਧੇਰੇ ਬਖ਼ਸ਼ਿਸ਼ ਕੀਤੀ। ਆਪ ਫਿਰ ਇਥੇ ਹੀ ਆ ਟਿਕੇ ਅਤੇ ਅੱਗੇ ਵਾਂਗ ਨਾਮ ਦਾ ਛੱਟਾ ਦਿੰਦੇ ਰਹੇ। ਇਹ ਧਰਮਸ਼ਾਲਾ ਜਾਂ ਡੇਰਾ ਉਹਨਾਂ ਦੀ ਯਾਦਗਾਰ ਹੈ ਅਤੇ ਮਖ਼ਦੂਮਪੁਰੇ ਸਟੇਸ਼ਨ ਤੋਂ ਅੱਧ ਕੁ ਮੀਲ ਦੀ ਵਿੱਥ ਉਪਰ ਹੈ। ਸੱਜਣ ਦੀ ਸਮਾਧ ਗੁਸਾਈਆਂ ਦੇ ਕਬਜ਼ੇ ਵਿੱਚ ਹੈ। ਇਸ ਦੇ ਕੋਲ ਹੀ ਇਕ ਪੁਰਾਣਾ ਥੇਹ ਹੈ। ਇਸ ਨੂੰ ਭਾਈ ਸੱਜਣ ਠੱਗ ਦੀ ਭਿੜਕੀ ਆਖਦੇ ਹਨ। ਸੱਜਣ ਦੀ ਵਸਤੀ ਇਸੇ ਥੇਹ ਵਾਲੇ ਥਾਂ ਸੀ।

## ਕਾਂਡ—16

# ਪਾਕਪਟਨ ਫੇਰੀ

# ਪਾਕਪਟਨ—ਸ਼ੇਖ਼ ਬ੍ਰਹਮ ਨਾਲ ਗੋਸ਼ਟ

**ਪ੍ਰਭੂ ਪ੍ਰਾਪਤੀ ਦਾ ਗ਼ਲਤ ਰਾਹ**

ਸੱਜਣ ਠੱਗ ਨੂੰ ਗੁਰਸਿੱਖੀ ਦੇ ਰਾਹ ਪਾ ਕੇ, ਉਸ ਨੂੰ ਨਾਮ ਜਪਣ ਅਤੇ ਹੋਰਨਾਂ ਨੂੰ ਜਪਾਉਣ ਦੀ ਕਾਰ ਸੌਂਪ ਕੇ, ਗੁਰੂ ਜੀ ਪੂਰਬ ਵੱਲ ਨੂੰ ਤੁਰੇ। ਪਾਕਪਟਨ (ਜਿਸ ਨੂੰ ਉਸ ਸਮੇਂ ਅਜੋਧਨ ਵੀ ਕਹਿੰਦੇ ਸਨ) ਪੁੱਜ ਕੇ ਆਪ ਸ਼ੇਖ਼ ਫ਼ਰੀਦ ਦੇ ਡੇਰੇ 'ਤੇ ਉਥੋਂ ਦੇ ਗੱਦੀ ਨਸ਼ੀਨ, ਸ਼ੇਖ਼ ਬ੍ਰਹਮ ਨੂੰ ਮਿਲਣ ਗਏ। ਆਪ ਨੂੰ ਪਤਾ ਲੱਗਾ ਕਿ ਸ਼ੇਖ਼ ਬ੍ਰਹਮ ਜਾਂ ਸ਼ੇਖ਼ ਫ਼ਰੀਦ ਦੂਜਾ, ਉਸ ਵੇਲੇ ਜੰਗਲਾਂ ਵਿੱਚ ਕਰੜਾ ਤਪ ਕਰ ਰਿਹਾ ਸੀ ਤਾਂ ਜੋ ਅਕਾਲ ਪੁਰਖ ਨੂੰ ਖ਼ੁਸ਼ ਕਰਕੇ ਉਸ ਦੇ ਦਰਸ਼ਨਾਂ ਦੀ ਪ੍ਰਾਪਤੀ ਕੀਤੀ ਜਾਏ। ਅਸਾਂ ਵੇਖਿਆ ਹੈ ਕਿ ਗੁਰੂ ਜੀ ਦਾ ਤਰੀਕਾ ਸੀ ਕਿ ਜਿੱਥੇ ਵੀ ਆਪ ਨੂੰ ਅਜਿਹੇ ਬੰਦਿਆਂ ਦਾ ਪਤਾ ਲੱਗਦਾ ਸੀ, ਜੋ ਆਤਮਾ ਦੀਆਂ ਲੋੜਾਂ ਨੂੰ ਵਿਸਾਰ ਕੇ, ਸਰੀਰਿਕ ਭੋਗਾਂ ਤੇ ਵਿਸ਼ੇ ਵਿਕਾਰਾਂ ਵਿੱਚ ਫਸੇ ਹੁੰਦੇ ਸਨ ਜਾਂ ਜੋ ਆਤਮਾ ਨੂੰ ਸਰੀਰ ਦੀ ਕੈਦ ਤੋਂ ਛੁਟਕਾਰਾ ਦਿਵਾਉਣ ਦੀ ਖ਼ਾਤਰ ਸਰੀਰ ਨੂੰ ਭੁੱਖਿਆਂ ਮਾਰਦੇ ਤੇ ਕਠਿਨ ਤਪਾਂ ਰਾਹੀਂ ਹੀਣਾ ਤੇ ਨਾਸ਼ ਕਰਦੇ ਸਨ ਅਤੇ ਆਪਣੇ ਮਨੁੱਖੀ ਫ਼ਰਜ਼ਾਂ ਨੂੰ ਬਿਲਕੁਲ ਵਿਸਾਰ ਦਿੰਦੇ ਸਨ, ਗੁਰੂ ਜੀ ਉਹਨਾਂ ਕੋਲ ਉਚੇਚੇ ਪੁੱਜਦੇ ਸਨ, ਉਹਨਾਂ ਨਾਲ ਚਰਚਾ ਵਿਚਾਰ ਕਰਦੇ ਸਨ, ਉਹਨਾਂ ਦੇ ਅੰਦਰ ਦੀ ਸੋਝੀ ਕਰਾਉਂਦੇ ਸਨ ਅਤੇ ਉਹਨਾਂ ਨੂੰ ਅਜਿਹੇ ਪਿਆਰ, ਦੈਵੀ ਸੁੰਦਰਤਾ, ਅਖ਼ਲਾਕੀ ਉੱਚਿਆਈ ਤੇ ਉੱਦਮ ਭਰੇ ਗੁਣਾਂ ਦੀ ਦਾਤ ਬਖ਼ਸ਼ਦੇ ਸਨ ਕਿ ਉਹਨਾਂ ਦੇ ਜੀਵਨ ਪਲਟਾ ਖਾ ਜਾਂਦੇ ਸਨ। ਜਿਨ੍ਹਾਂ ਕੰਮਾਂ, ਚੀਜ਼ਾਂ, ਤਰੀਕਿਆਂ ਨੂੰ ਉਹ ਪਹਿਲਾਂ ਬੜਾ ਹੀ ਚੰਗਾ ਗਿਣਦੇ ਸਨ, ਉਹ ਸਭ ਨਿਕੰਮੇ ਦਿੱਸਣ ਲੱਗ ਪੈਂਦੇ ਸਨ ਅਤੇ ਉਹਨਾਂ ਨੂੰ ਗੁਰੂ ਜੀ ਦੇ ਹੁਕਮ ਦੇ ਵਿਰੁੱਧ ਸੋਚਣ, ਵਰਤਣ ਜਾਂ ਭਾਵ-ਵੱਸ ਹੋਣ ਦੀ ਇੱਛਿਆ ਜਾਂ ਮਰਜ਼ੀ ਹੀ ਨਹੀਂ ਰਹਿੰਦੀ ਸੀ। ਉਹ ਗੁਰਮੁਖ ਹੋ ਜਾਂਦੇ ਸਨ। ਉਹਨਾਂ ਦਾ ਤਨ ਤੇ ਮਨ ਗੁਰੂ ਜੀ ਦੀ ਸਿੱਖਿਆ ਦੇ ਸੱਚੇ ਵਿੱਚ ਢਲ ਜਾਂਦੇ ਸਨ। ਉਹਨਾਂ ਵਿੱਚ ਨਾਮ ਦੀ ਜੋਤ ਜਗਾ ਕੇ ਗੁਰੂ ਜੀ ਉਹਨਾਂ ਨੂੰ ਆਪੇ ਹੀ ਸੋਝੀ ਕਰਾਉਂਦੇ ਸਨ ਅਤੇ ਤਨ, ਮਨ ਤੇ ਆਤਮਾ, ਤਿੰਨਾਂ ਨੂੰ ਇਕਸਾਰ ਪਾਲਣ, ਖ਼ੁਰਾਕ ਦੇਣ ਅਤੇ ਤਕੜਿਆਂ ਤੇ ਬਲਵਾਨ ਕਰਨ ਦੇ ਰਾਹੇ ਤੋਰ ਦਿੰਦੇ ਸਨ।

**ਗੋਸ਼ਟ**

ਇਸ ਲਈ ਜਦ ਗੁਰੂ ਜੀ ਨੇ ਸੁਣਿਆ ਕਿ ਸ਼ੇਖ਼ ਬ੍ਰਹਮ ਕਠਿਨ ਤਪ ਕਰ ਰਿਹਾ ਹੈ ਤਾਂ ਗੁਰੂ ਜੀ ਨੇ ਉਸ ਨੂੰ ਲੱਭ ਕੇ ਉਸ ਨੂੰ ਰੱਬ ਦੀ ਪ੍ਰਾਪਤੀ ਦਾ ਠੀਕ ਤੇ ਸ਼ਾਨਦਾਰ ਰਾਹ ਦੱਸਣ ਦਾ ਇਰਾਦਾ ਕਰ ਲਿਆ। ਵਸੋਂ ਤੋਂ ਦੂਰ ਦੁਰੇਡੇ ਸੰਘਣੇ ਜੰਗਲ ਵਿੱਚ ਗੁਰੂ ਜੀ ਦਾ

ਉਸ ਨਾਲ ਟਾਕਰਾ ਹੋਇਆ। ਜਦ ਸ਼ੇਖ਼ ਨੇ ਗੁਰੂ ਜੀ ਦੇ ਜਲਾਲ ਭਰੇ ਚਮਕਦੇ ਚਿਹਰੇ ਵੱਲ ਤੱਕਿਆ ਤਾਂ ਉਸ ਨੂੰ ਖ਼ਿਆਲ ਹੋਇਆ ਕਿ ਇਹ ਕੋਈ ਅਜਿਹੇ ਪੁਰਸ਼ ਹਨ ਜਿਨ੍ਹਾਂ ਨੇ ਉਂਜ ਤਾਂ ਸਾਧੂਆਂ ਦਾ ਲਿਬਾਸ ਪਹਿਨਿਆ ਹੋਇਆ ਹੈ, ਪਰ ਜਿਨ੍ਹਾਂ ਨੂੰ ਅਸਲ ਵਿੱਚ ਆਤਮਾ ਨਾਲੋਂ ਦੇਹ ਦਾ ਬਹੁਤਾ ਖ਼ਿਆਲ ਹੈ। ਗਹੁ ਨਾਲ ਤੱਕਿਆਂ ਇਹ ਸ਼ੱਕ ਹੋਰ ਵੀ ਪੱਕਾ ਹੋ ਗਿਆ, ਕਿਉਂਕਿ ਗੁਰੂ ਜੀ ਦਾ ਵੇਸ ਕੁਝ ਅਨੋਖਾ ਜਿਹਾ ਸੀ, ਕੁਝ ਫ਼ਕੀਰਾਂ, ਸਾਧੂਆਂ ਵਾਲਾ, ਕੁਝ ਗ੍ਰਿਹਸਤੀਆਂ ਵਾਲਾ। ਇਸ ਕਰਕੇ ਮੁੱਢਲੀ ਖ਼ੈਰ ਸੁੱਖ ਦੀ ਗੱਲਬਾਤ ਮਗਰੋਂ ਉਸ ਨੇ ਗੁਰੂ ਜੀ ਨੂੰ ਕਿਹਾ, 'ਇਨਸਾਨ ਨੂੰ ਇਕ ਪਾਸੇ ਹੋ ਕੇ ਰਹਿਣਾ ਚਾਹੀਦਾ ਹੈ, ਜਾਂ ਦੁਨੀਆਂਦਾਰ ਗ੍ਰਿਹਸਤੀ ਹੋ ਕੇ ਦੁਨਿਆਵੀ ਤਰੱਕੀ ਕਰੇ ਜਾਂ ਫ਼ਕੀਰੀ ਧਾਰ ਕੇ ਖ਼ੁਦਾ ਨਾਲ ਮੇਲ ਦੀ ਕੋਸ਼ਿਸ਼ ਕਰੇ। ਦੋ ਬੇੜੀਆਂ ਵਿੱਚ ਪੈਰ ਨਹੀਂ ਧਰਨੇ ਚਾਹੀਦੇ, ਮਤਾਂ ਸਾਰੀ ਵੱਖਰ ਹੀ ਰੋੜ੍ਹ ਬਹੀਏ। ਤੁਸੀਂ ਨਾ ਫ਼ਕੀਰ ਹੋ, ਨਾ ਗ੍ਰਿਹਸਤੀ। ਇਹ ਦੋ-ਰੰਗੀ ਠੀਕ ਨਹੀਂ :

> 'ਅਕੈ ਤਾਂ ਲੋੜ ਮੁਕਦਮੀ, ਅਕੈ ਤੇ ਅਲਹੁ ਲੋੜ॥
> ਦੁਹੁ ਬੇੜੀ ਨਾ ਲੱਤ ਧਰੁ, ਮਤ ਵੰਞਹੁ ਵੱਖਰ ਬੋੜ॥'

### ਠੀਕ ਰਾਹ

ਗੁਰੂ ਜੀ ਨੇ ਉੱਤਰ ਦਿੱਤਾ, 'ਨਾ ਸ਼ੇਖ਼ ਜੀ, ਇਸ ਤਰ੍ਹਾਂ ਨਹੀਂ। ਦੋਵੇਂ ਬੇੜੀਆਂ ਤਿਆਰ-ਬਰ-ਤਿਆਰ, ਠੀਕ ਹਾਲਤ ਵਿੱਚ ਰੱਖਣੀਆਂ ਚਾਹੀਦੀਆਂ ਹਨ। ਇਕੋ ਬੇੜੀ ਨਹੀਂ ਲੱਦਣੀ ਚਾਹੀਦੀ; ਦੋਵੇਂ ਬੇੜੀਆਂ ਹੀ ਲੱਦੋ, ਦੋਹਾਂ ਵਿੱਚ ਵੱਖਰ ਚਾੜ੍ਹੋ, ਜਿਹੜੀ ਪਾਰ ਲੰਘ ਜਾਵੇ, ਉਹੋ ਹੀ ਸਹੀ। ਕੀ ਪਤਾ ਕਿਹੜੀ ਪਾਰ ਲੱਗਣੀ ਹੈ? ਨਾ ਸਰੀਰ ਨੂੰ ਭੁੱਖਿਆਂ ਮਾਰੋ, ਨਾ ਹੀ ਆਤਮਾ ਨੂੰ ਨਿਰਬਲ ਕਰੋ। ਨਾ ਦੁਨੀਆਂ ਦਾ ਤਿਆਗ ਕਰੋ ਅਤੇ ਨਾ ਹੀ ਧਰਮ ਦੇ ਜੀਵਨ ਦਾ ਹੀ ਤਿਆਗ ਕਰੋ। ਕੀ ਪਤਾ ਦੋਹਾਂ ਵਿੱਚੋਂ ਕਿਹੜਾ ਕਰਤਾਰ ਨੂੰ ਭਾਉਣਾ ਹੈ?"[1]

ਫਿਰ ਸ਼ੇਖ਼ ਨੇ ਕਿਹਾ, "ਮਾਇਆ ਚੁੜੇਲ ਨਾਲ ਪਿਆਰ ਕਰਨ ਵਿੱਚ ਧੋਖਾ ਹੀ ਧੋਖਾ ਹੈ, ਇਹ ਕਿਸੇ ਦੇ ਨਾਲ ਨਹੀਂ ਨਿਭਦੀ। ਇਸ ਤੋਂ ਦੂਰ ਰਹਿਣਾ ਹੀ ਠੀਕ ਹੈ, ਇਸ ਦੇ ਲੜ ਲੱਗੇ ਅਸਾਂ ਅਨੇਕਾਂ ਹੀ ਉਜੜਦੇ, ਡੁੱਬਦੇ ਵੇਖੇ ਹਨ।

> "ਫਰੀਦਾ ਚੁੜੇਲੀ ਸਿਉ ਰਤਿਆ ਦੁਨੀਆ ਕੂੜਾ ਭੇਤ॥
> ਨਾਨਕ ਅਖੀਂ ਦੇਖਦਿਆਂ ਉਜੜ ਵੰਞੈ ਖੇਤ॥"

ਗੁਰੂ ਜੀ ਨੇ ਉੱਤਰ ਦਿੱਤਾ, 'ਇਹ ਮਾਇਆ ਵੀ ਕਰਤਾਰ ਦੀ ਰਚਨਾ ਹੈ। ਇਹ ਮੁੱਢ ਤੋਂ ਹੀ, ਸੰਸਾਰ ਰਚਨਾ ਦੇ ਵੇਲੇ ਤੋਂ ਹੀ ਆ ਰਹੀ ਹੈ। ਇਨਸਾਨ ਦਾ ਇਸ ਨਾਲ ਧੁਰ ਮੁੱਢ

---

1. ਇਸ ਉੱਤਰ ਨੂੰ ਪੁਰਾਤਨ ਜਨਮਸਾਖੀ ਦੇ ਕਰਤਾ ਨੇ ਸਲੋਕ ਦੇ ਰੂਪ ਵਿੱਚ ਇਉਂ ਲਿਖਿਆ ਹੈ :

> ਦੁਹੀਂ ਬੇੜੀ ਲੱਤ ਧਰ, ਦੋਹੀਂ ਵੱਖਰ ਚਾੜ੍ਹਿ।
> ਕੋਈ ਬੇੜੀ ਡੁਬਸੀ, ਕੋਈ ਲੰਘੇ ਪਾਰ।
> ਨਾ ਪਾਣੀ ਨਾ ਬੇੜੀਆਂ ਨ ਡੁਬੇ ਨ ਜਾਇ॥
> ਨਾਨਕ ਵਖਰ ਸਚੁ ਧਨੁ ਸਹਿਜੇ ਰਹਿਆ ਸਮਾਇ।     (ਇਹ ਗੁਰਬਾਣੀ ਨਹੀਂ)

ਤੋਂ ਹੀ ਮੇਲ ਤੁਰਿਆ ਆ ਰਿਹਾ ਹੈ। ਇਸ ਨੂੰ ਛੱਡਿਆਂ ਗੁਜ਼ਾਰਾ ਨਹੀਂ ਹੋ ਸਕਦਾ।[1] ਨਾਲੇ ਇਹ ਮਾਇਆ ਆਪਣੇ ਆਪ ਵਿੱਚ ਭੈੜੀ ਨਹੀਂ। ਧਨ, ਦੌਲਤ ਅਤੇ ਉੱਚੀ ਪਦਵੀ ਆਦਿ ਸ਼ੈਆਂ ਆਪਣੇ ਆਪ ਵਿੱਚ ਮਾੜੀਆਂ ਨਹੀਂ। ਜੇਕਰ ਇਹਨਾਂ ਨੂੰ ਮਨੁੱਖ ਮਾਤਰ ਦੀ ਸੇਵਾ ਲਈ, ਜੋ ਅਸਲੀ ਹਰੀ-ਸੇਵਾ ਹੁੰਦੀ ਹੈ, ਵਰਤਿਆ ਜਾਵੇ ਤਾਂ ਇਹ ਮੁਬਾਰਕ ਹੁੰਦੀਆਂ ਹਨ, ਰੱਬ ਦੀ ਖ਼ੁਸ਼ੀ ਪ੍ਰਾਪਤ ਕਰਨ ਦਾ ਸਾਧਨ ਹੁੰਦੀਆਂ ਹਨ। ਜਿਹੜੇ ਨੀਵੇਂ, ਸੱਖਣੇ ਤੇ ਹੀਣੇ ਹੁੰਦੇ ਹਨ, ਉਹਨਾਂ ਨੂੰ ਇਹ ਸੁੱਖ-ਸ਼ਾਂਤੀ ਬਖ਼ਸ਼ਦੀਆਂ ਹਨ ਅਤੇ ਜਿਹੜੇ ਲੋਕ ਇਹਨਾਂ ਨੂੰ ਮਨੁੱਖ-ਜਾਤੀ ਦੇ ਭਲੇ ਹਿਤ ਵਰਤਦੇ ਹਨ, ਉਹਨਾਂ ਨੂੰ ਉੱਚਿਆਂ ਕਰਦੀਆਂ ਹਨ। ਪਰ ਜਦ ਧਨ, ਦੌਲਤ ਅਤੇ ਉੱਚੇ ਮੁਰਾਤਬੇ ਨੂੰ ਗ਼ਰੀਬਾਂ, ਮਸਕੀਨਾਂ, ਕਮਜ਼ੋਰਾਂ ਉਪਰ ਧੱਕਾ, ਧ੍ਰੋਹ ਕਰਨ ਲਈ ਵਰਤਿਆ ਜਾਵੇ ਤਾਂ ਇਹ ਰੱਬ ਦੀ ਲਾਹਨਤ ਬਣ ਜਾਂਦੇ ਹਨ। ਜਿਨ੍ਹਾਂ ਕੋਲ ਇਹ ਚੀਜ਼ਾਂ ਨਹੀਂ ਹੁੰਦੀਆਂ, ਉਹਨਾਂ ਲਈ ਦੁੱਖ ਦਾ ਕਾਰਨ ਬਣਦੀਆਂ ਹਨ ਅਤੇ ਜਿਹੜੇ ਇਹਨਾਂ ਦੀ ਗ਼ਲਤ ਵਰਤੋਂ ਕਰਦੇ ਹਨ, ਉਹਨਾਂ ਵਿੱਚ ਅਖ਼ਲਾਕੀ ਗਿਰਾਵਟ ਲਿਆਉਂਦੀਆਂ ਹਨ। ਸੋ ਸ਼ੇਖ਼ ਜੀ, ਭਾਵੇਂ ਮਾਇਆ ਦੀ ਮਾੜੀ ਵਰਤੋਂ ਵੀ ਹੋ ਸਕਦੀ ਹੈ ਅਤੇ ਇਸ ਕਰਕੇ ਇਹ ਦੁੱਖ ਦਾ ਕਾਰਨ ਬਣ ਸਕਦੀ ਹੈ, ਫਿਰ ਵੀ ਇਸ ਬਿਨਾਂ ਗੁਜ਼ਾਰਾ ਨਹੀਂ। ਸੋ ਸਾਨੂੰ ਇਸ ਤੋਂ ਡਰਨ ਦੀ ਲੋੜ ਨਹੀਂ। ਹਾਂ, ਇਸ ਦੇ ਦਾਸ ਨਹੀਂ ਬਣਨਾ ਚਾਹੀਦਾ, ਇਸ ਨੂੰ ਦਾਸੀ ਬਣਾ ਕੇ ਵਰਤਣਾ ਚਾਹੀਦਾ ਹੈ। ਜੇ ਇਨਸਾਨ ਸੋਘਾ ਰਹੇ ਤਾਂ ਇਸ ਮਾਇਆ ਦੇ ਮੋਹ ਨੂੰ ਅਜਿਹਾ ਉੱਚਾ-ਸੁੱਚਾ ਕੀਤਾ ਜਾ ਸਕਦਾ ਹੈ ਕਿ ਇਹ ਇਨਸਾਨ ਨੂੰ ਰੱਬ ਦੇ ਰਾਹੇ ਸਹਾਈ ਹੋ ਸਕਦੀ ਹੈ। ਤੁਸੀਂ ਜਿੱਥੇ ਵੀ ਜਾਓ, ਮਾਇਆ ਤੁਹਾਡਾ ਸਾਥ ਨਹੀਂ ਛੱਡਦੀ। ਇਹ ਤੁਹਾਨੂੰ ਅਨੇਕਾਂ ਵੇਸ ਕਰ-ਕਰ ਕੇ ਆ ਟਕਰੇਗੀ। ਸੋ ਇਸ ਤੋਂ ਭੱਜਣ ਦੇ ਯਤਨ ਹੀ ਕਿਉਂ ਕਰੀਏ? ਕਿਉਂ ਨਾ ਇਸ ਨੂੰ ਆਤਮਾ ਤੇ ਪ੍ਰਮਾਤਮਾ ਨਾਲ ਮੇਲ ਦੀ ਖ਼ਾਤਰ ਵਰਤਿਆ ਜਾਵੇ? ਕਿਉਂ ਨਾ ਮਾਇਆ ਦੇ ਪਿਆਰ ਨੂੰ ਵਧਾ ਕੇ, ਵੱਡਿਆਂ ਚੌੜਿਆਂ ਕਰਕੇ ਸਰਬ-ਪਿਆਰ, ਜੀਵ-ਮਾਤਰ ਨਾਲ ਪਿਆਰ, ਦੇ ਦਰਜੇ ਤੱਕ ਲੈ ਜਾਈਏ?

ਸ਼ੇਖ਼ ਨੂੰ ਹੁਣ ਆਪਣੀ ਬਿਰਧ ਅਵਸਥਾ ਦਾ ਅਤੇ ਹੁਣ ਤੱਕ ਪ੍ਰਮਾਤਮਾ ਨਾਲ ਮੇਲ ਪ੍ਰਾਪਤ ਕਰਨ ਵਿੱਚ ਆਪਣੀ ਅਸਫ਼ਲਤਾ ਦਾ ਖ਼ਿਆਲ ਆਇਆ। ਉਸ ਨੂੰ ਡਰ ਭਾਸਿਆ ਕਿ ਸ਼ਾਇਦ ਉਸ ਨੂੰ ਉਹ ਪ੍ਰਾਪਤ ਹੋ ਹੀ ਨਾ ਸਕੇ, ਸ਼ਾਇਦ ਵੇਲਾ ਖੁੰਝ ਗਿਆ ਹੋਵੇ। ਉਹ ਗੁਰੂ ਜੀ ਪਾਸੋਂ ਪੁੱਛਣਾ ਚਾਹੁੰਦਾ ਸੀ ਕਿ ਕੀ ਇਸ ਉਮਰ ਵਿੱਚ ਪ੍ਰਮਾਤਮਾ ਨਾਲ ਮੇਲ ਪ੍ਰਾਪਤ ਕੀਤਾ ਜਾ ਸਕਦਾ ਹੈ ? ਸੋ ਉਸ ਨੇ ਕਿਹਾ :

> [2]ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
> ਭਰਿ ਸਰਵਰੁ ਜਬ ਊਛਲੈ ਤਬਬ ਤਰਣੁ ਦੁਹੇਲਾ॥

---

1. ਪੁਰਾਤਨ ਜਨਮ ਸਾਖੀ ਵਿੱਚ ਇਉਂ ਲਿਖਿਆ ਹੈ :
ਫਰੀਦਾ ਧੁਰਹੁ ਰੋਂਦਾ ਆਇਆ ਚੁੜੇਲੀ ਸਿਉ ਹੇਤੁ॥
ਨਾਨਕ ਖੇਤ ਨਾ ਉਜੜੈ ਜੇ ਰਾਖਾ ਹੋਇ ਸੁਚੇਤ॥ (ਇਹ ਗੁਰਬਾਣੀ ਨਹੀਂ)
2. ਜਦ ਬੇੜਾ ਬਣਾਉਣ ਦਾ ਵੇਲਾ ਸੀ ਉਦੋਂ ਤੂੰ ਬੇੜਾ ਨਾ ਬਣਾਇਆ (ਭਜਨ ਨਾ ਕੀਤਾ)। ਜਦੋਂ ਸਮੁੰਦਰ ਭਰ ਕੇ ਉਛਾਲੇ ਖਾਣ ਲੱਗੇਗਾ (ਭਾਵ ਜਦ ਵਿਸ਼ਿਆਂ ਦੀ ਕਾਂਗ ਜ਼ੋਰਾਂ 'ਤੇ ਹੋਵੇਗੀ) ਤਾਂ ਤਰਨਾ ਔਖਾ ਹੋ ਜਾਵੇਗਾ।

[1]ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ ੧॥ ਰਹਾਉ॥
[2]ਇਕ ਆਪੀਨੈ੍ ਪਤਲੀ ਸਹ ਕੇਰੇ ਬੋਲਾ॥
[3]ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥੨॥
ਕਹੈ ਫਰੀਦੁ[4] ਸਹੇਲੀਹੋ ਸਹੁ ਅਲਾਏਸੀ॥
ਹੰਸ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥੩॥੨॥ (ਸੂਹੀ ਲਲਿਤ)

ਇਸ ਦਾ ਉੱਤਰ ਗੁਰੂ ਜੀ ਨੇ ਹੇਠਲੇ ਸ਼ਬਦ ਵਿੱਚ ਦਿੱਤਾ :—

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ[5]॥
[6]ਨਾ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ॥੧॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥੧॥ਰਹਾਉ॥
[7]ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥
[8]ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥੨॥
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥
ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥੩॥
[9]ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥

---

1. ਕੁਸੰਭੇ ਨੂੰ ਹੱਥ ਨਾ ਲਾਵੀਂ, ਨਹੀਂ ਤਾਂ ਸੜ ਜਾਵੇਗਾ। ਹੇ ਪਿਆਰੇ! ਭਾਵ ਵਿਸ਼ੇ ਉੱਤੋਂ-ਉੱਤੋਂ ਭਾਵੇਂ ਫੁੱਲ ਵਾਂਗ ਸੋਹਣੇ ਦਿੱਸਦੇ ਹਨ, ਪਰ ਵਿੱਚੋਂ ਇੰਨੇ ਭੜਕੀਲੇ ਅੱਗ ਵਾਂਗ ਹੁੰਦੇ ਹਨ ਕਿ ਨੇੜੇ ਜਾਣ ਸਾਰ ਹੀ ਸਾੜ ਦਿੰਦੇ ਹਨ।
2. ਜੀਵ ਰੂਪ ਇਸਤਰੀ ਇਕ ਤਾਂ ਆਪ ਪਤਲੀ (ਕਮਜ਼ੋਰ) ਹੈ, ਉੱਤੋਂ ਹੁਕਮ ਡਾਢੇ ਚੜ੍ਹੇ ਹੋਏ ਹਨ।
3. ਮਿਲਣ ਦਾ ਵੇਲਾ ਵੀ ਇਹੋ ਮਨੁੱਖਾ ਜਨਮ ਹੈ ਕਿਉਂਕਿ ਜਿਸ ਤਰ੍ਹਾਂ ਇਕ ਵੇਰੀ ਦੋਹਿਆ ਹੋਇਆ ਦੁੱਧ ਮੁੜ ਥਣਾਂ ਵਿੱਚ ਨਹੀਂ ਆ ਸਕਦਾ, ਇਸੇ ਤਰ੍ਹਾਂ ਜੇ ਇਹ ਜਨਮ ਗਵਾ ਦਿੱਤਾ ਗਿਆ ਤਾਂ ਮੁੜ ਕੇ ਹਰੀ ਨਾਲ ਮੇਲ ਨਹੀਂ ਹੋ ਸਕਣਾ।
4. ਹੇ ਮਿੱਤਰੋ, ਪ੍ਰਮੇਸ਼ਰ ਸਾਨੂੰ ਸਭ ਨੂੰ ਬੁਲਾ ਲਵੇਗਾ, ਸਾਡੀ ਮੌਤ ਜ਼ਰੂਰ ਆ ਜਾਵੇਗੀ। ਹੰਸ (ਸਾਡਾ ਆਤਮਾ) ਉਦਾਸ ਹੋ ਕੇ ਤੁਰ ਜਾਵੇਗਾ ਅਤੇ ਇਹ ਸਾਡਾ ਸਰੀਰ ਮਿੱਟੀ ਦੀ ਢੇਰੀ ਹੋ ਜਾਵੇਗਾ।
5. ਛੇਤੀ ਨਾਲ
6. ਰਸਤਾ ਐਸਾ ਸੁਖੱਲਾ ਹੋ ਜਾਵੇਗਾ ਜਿਵੇਂ ਕਿ ਸਮੁੰਦਰ (ਵਿਸ਼ੇ ਦਾ) ਹੁੰਦਾ ਹੀ ਨਹੀਂ ਅਤੇ ਜੇ ਹੁੰਦਾ ਹੈ ਤਾਂ ਉਛਾਲੇ ਨਹੀਂ ਮਾਰੇਗਾ।
7. ਮਿਤਰ ਆਪਣੇ ਪਿਆਰਿਆਂ ਵੱਲ ਚੱਲੇ ਹਨ, ਕਿਵੇਂ ਮੇਲ ਹੋਵੇਗਾ।
8. ਜੇ ਉਹਨਾਂ ਦੇ ਪੱਲੇ ਗੁਣ ਹੋਣ ਤਾਂ ਉਹ ਪਿਆਰਾ ਆਪ ਹੀ ਉਹਨਾਂ ਨੂੰ ਆਪਣੇ ਨਾਲ ਮਿਲਾ ਲਵੇਗਾ।
9. ਜਿਸ ਨੇ ਹਉਮੈ ਨੂੰ ਮਾਰ ਕੇ ਦੂਰ ਕੀਤਾ ਹੈ, ਉਸ ਨੇ (ਪਤੀ-ਪ੍ਰਮੇਸ਼ਰ ਨੂੰ ਮਿਲਣ ਲਈ) ਇਹ ਚੋਲਾ ਸੀਤਾ ਹੈ। ਉਸ ਨੂੰ ਗੁਰੂ ਦੇ ਉਪਦੇਸ਼ ਦੁਆਰਾ ਮਾਲਕ ਦੇ ਮਿੱਠੇ ਬਚਨ ਫਲ ਵਜੋਂ ਮਿਲਦੇ ਹਨ।

ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥੫॥੨॥੪॥ (ਸੂਹੀ)

ਇਸ 'ਤੇ ਸ਼ੇਖ਼ ਨੇ ਹੇਠ ਲਿਖਿਆ ਸ਼ਬਦ ਰਾਗ ਆਸਾ ਵਿੱਚ ਉਚਾਰਿਆ :

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥
[1]ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥੧॥ ਰਹਾਉ॥
[2]ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ॥
ਜਿਨਾ ਪਛਾਤਾ ਸਚੁ[3] ਚੁੰਮਾ ਪੈਰ ਮੂੰ॥੩॥
[4]ਤੇਰੀ ਪਨਹ ਖੁਦਾਇ ਤੂ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ॥੪॥੧॥

**ਸ਼ੇਖ਼ ਨੂੰ ਗਿਆਨ**

ਗੁਰੂ ਜੀ ਨੇ ਸ਼ੇਖ਼ ਬ੍ਰਹਮ ਦੇ ਸਵਾਲਾਂ ਦਾ ਜਵਾਬ ਦਿੱਤਾ, ਉਸ ਦੇ ਸਭ ਸ਼ੰਕੇ ਦੂਰ ਕੀਤੇ ਅਤੇ ਉਸ ਦੀਆਂ ਸਭ ਆਤਮਿਕ ਔਕੜਾਂ ਹੱਲ ਕੀਤੀਆਂ। ਉਹ ਦੋਵੇਂ ਫਿਰ ਜੰਗਲੋਂ ਉਠ ਕੇ ਸ਼ੇਖ਼ ਦੇ ਡੇਰੇ ਵੱਲ ਤੁਰ ਪਏ। ਰਾਹ ਵਿੱਚ ਇਕ ਥਾਂ ਲੋਕੀਂ ਰੋਟੀਆਂ ਲੈ ਕੇ ਉਹਨਾਂ ਨੂੰ ਮਿਲੇ। ਗੁਰੂ ਜੀ ਨੇ "ਸਤ ਕਰਤਾਰ" ਆਖ ਕੇ ਪ੍ਰਸ਼ਾਦੇ ਲੈ ਲਏ ਤੇ ਛਕ ਲਏ, ਪਰ ਸ਼ੇਖ਼ ਬ੍ਰਹਮ ਨੇ ਨਾਂਹ ਕਰ ਦਿੱਤੀ ਅਤੇ ਕਿਹਾ, 'ਮੈਂ ਖਾਧੀ ਹੋਈ ਹੈ ਤੇ ਪੱਲੇ ਵੀ ਬੱਧੀ ਹੋਈ ਹੈ।' ਇਸ 'ਤੇ ਲੋਕਾਂ ਨੇ ਬੁਰਾ ਮਨਾਇਆ ਅਤੇ ਕਿਹਾ, 'ਹੇ ਬੰਦੇ ਖ਼ੁਦਾਇ ਕੇ ਤੂੰ ਕੋਈ ਉਸੀ ਮੁਲਖ਼ ਕਾ ਕੂੜਿਆਰ ਹੈਂ ਜਿਸ ਮੁਲਖ ਫ਼ਰੀਦ ਰਹਿੰਦਾ ਹੈ? ਜਿਸ ਕੀ ਰੋਟੀ ਕਾਠ ਕੀ ਹੈਸੁ ਅਤੇ ਜੇ ਕੋਈ ਰੋਟੀ ਦਿੰਦਾ ਹੈਸੁ ਤਾਂ ਆਖਦਾ ਹੈ ਜੋ ਮੈਂ ਖਾਧੀ ਹੈ ਅਤੇ ਪੱਲੇ ਵੀ ਬੱਧੀ ਹੈ।' ਇਹ ਤਾਹਨਾ ਸ਼ੇਖ਼ ਦੇ ਦਿਲ ਲੱਗਾ। ਉਸ ਨੂੰ ਪਛਤਾਵਾ ਲੱਗਾ ਕਿ ਮੈਂ ਇੰਨੀ ਵਾਰ ਝੂਠ ਬੋਲਦਾ ਰਿਹਾ ਹਾਂ। ਉਸ ਨੇ ਕਾਠ ਦੀ ਰੋਟੀ ਸੁੱਟ ਦਿੱਤੀ। ਗੁਰੂ ਜੀ ਖ਼ੁਸ਼ ਹੋਏ ਤੇ ਸ਼ੇਖ਼ ਨੂੰ ਹੌਂਸਲਾ ਦੇਣ ਲਈ ਕਹਿਣ ਲੱਗੇ, 'ਸ਼ੇਖ਼, ਖ਼ੁਦਾ ਤੇਰੇ ਅੰਦਰ ਵੱਸਦਾ ਹੈ, ਆਪਣੇ ਅੰਦਰ ਉਸ ਦੀ ਭਾਲ ਕਰ। ਆਪਣੇ ਆਪ ਨੂੰ ਭੌਖਿਆਂ ਨਾ ਮਾਰ। ਸਰੀਰ ਤੇ ਆਤਮਾ ਦੋਹਾਂ ਨੂੰ ਹੀ ਤਕੜੇ ਤੇ ਨਰੋਏ ਰੱਖਣ ਦੀ ਲੋੜ ਹੈ। ਸਰੀਰ ਆਤਮਾ ਲਈ ਵਾਧੂ ਭਾਰ ਨਹੀਂ, ਇਸ ਨੂੰ

---

1. ਜੋ ਖ਼ੁਦਾ ਦੀ ਪ੍ਰੀਤ ਵਿੱਚ ਰੱਤੇ ਹੋਏ ਹਨ, ਉਹ ਉਸ ਦੇ ਦਰਸ਼ਨ ਦੇ ਰੰਗ (ਮਸਤੀ) ਵਿੱਚ ਰਹਿੰਦੇ ਹਨ; ਜਿਨ੍ਹਾਂ ਨੂੰ ਹਰੀ ਦਾ ਨਾਮ ਵਿਸਰ ਗਿਆ ਹੈ, ਉਹ ਧਰਤੀ ਉੱਤੇ ਇਕ ਭਾਰ ਹਨ।
2. ਰੱਬ ਦੇ ਦਰ ਦੇ ਫ਼ਕੀਰ ਉਹੀ ਹਨ ਜਿਨ੍ਹਾਂ ਨੂੰ ਆਪ ਰੱਬ ਨੇ ਕਬੂਲ ਕੀਤਾ ਹੈ।
3. ਮੈਂ ਉਹਨਾਂ ਦੇ ਪੈਰ ਚੁੰਮਦਾ ਹਾਂ।
4. ਹੇ ਖ਼ੁਦਾ, ਮੈਂ ਤੇਰੀ ਸ਼ਰਨ ਆਇਆ ਹਾਂ, ਤੂੰ ਬਖ਼ਸ਼ਣਹਾਰ ਹੈਂ।

ਭੁੱਖਿਆਂ ਮਾਰਨਾ ਤੇ ਤਿਆਗਣਾ ਉਚਿਤ ਹੈ, ਭਈ ਜਿੰਨੀ ਛੇਤੀ ਕਜੀਆ ਨਿਬੜੇ, ਚੰਗਾ ਹੈ। ਇਹ ਸਰੀਰ ਤਾਂ ਆਤਮਾ ਦੀ ਬੱਘੀ ਹੈ। ਜਾਂ ਇਉਂ ਕਹੋ ਕਿ ਸਰੀਰ ਘੋੜਾ ਹੈ ਅਤੇ ਆਤਮਾ ਇਸ ਦਾ ਸਵਾਰ ਹੈ। ਦੋਹਾਂ ਵਿੱਚੋਂ ਕਿਸੇ ਧਿਰ ਨੂੰ ਭੁੱਖਿਆਂ ਰੱਖ ਕੇ ਨਿਰਬਲ ਕਰਨਾ ਠੀਕ ਨਹੀਂ। ਜੇ ਇਸ ਸੰਸਾਰ ਯਾਤਰਾ ਨੇ ਸਫਲ ਹੋਣਾ ਹੈ ਤਾਂ ਇਹਨਾਂ ਦੋਹਾਂ ਨੂੰ ਹੀ ਠੀਕ ਹਾਲਤ ਵਿੱਚ ਅਤੇ ਨਵਿਆਂ ਨਰੋਇਆਂ ਰੱਖਣਾ ਜ਼ਰੂਰੀ ਹੈ। ਸਰੀਰ ਦੇ ਆਸਰੇ ਇਨਸਾਨ ਕਰਤਾਰ ਦੇ ਚਰਨਾਂ ਤੱਕ ਪੁੱਜ ਸਕਦਾ ਹੈ। ਸਰੀਰ ਦੀ ਲਾਪ੍ਰਵਾਹੀ ਕਰਨੀ ਜਾਂ ਇਸ ਨੂੰ ਕਸ਼ਟ ਦੇਣੇ, ਇੰਨਾ ਹੀ ਮਾੜਾ ਕੰਮ ਹੈ ਜਿੰਨਾ ਆਤਮਾ ਦੀ ਲਾਪ੍ਰਵਾਹੀ ਕਰਨੀ। ਦੋਵੇਂ ਜ਼ਰੂਰੀ ਹਨ। ਦੋਵਾਂ ਨੂੰ ਰੱਬ ਦੀ ਸੇਵਾ ਦੀ ਖ਼ਾਤਰ ਵਰਤੋ। ਸਰੀਰ ਦੁਆਰਾ ਕਰਤਾਰ ਦੇ ਜਾਇਆਂ ਦੀ ਸੇਵਾ ਟਹਿਲ ਕਰੋ, ਤੁਹਾਡੀ ਆਤਮਾ ਸਦਾ ਪ੍ਰਮਾਤਮਾ ਨਾਲ ਜੁੜੀ ਰਹੇ ਅਤੇ ਇਸ ਸਰਬ-ਪਿਆਰ ਤੇ ਪਰਉਪਕਾਰ ਦੀ ਕਾਰ ਵਿੱਚ ਸਰੀਰ ਦੀ ਅਗਵਾਈ ਤੇ ਦੇਖ-ਭਾਲ ਕਰੋ। ਸੇਵਾ ਤੇ ਭਗਤੀ, ਇਹ ਹੈ ਰਾਹ ਜੋ ਇਨਸਾਨ ਨੂੰ ਕਰਤਾਰ ਦੀ ਦਰਗਾਹ ਵੱਲ ਲੈ ਜਾ ਸਕਦਾ ਹੈ। ਸੋ ਸ਼ੇਖ਼ ਜੀ, ਸਰੀਰ ਨੂੰ ਇਸ ਤਰ੍ਹਾਂ ਕਸ਼ਟ ਦੇ ਕੇ, ਭੁੱਖਿਆਂ ਰੱਖ ਕੇ, ਨਾ ਮਾਰੋ। ਇਸ ਨੂੰ ਤਕੜਿਆਂ ਕਰੋ ਅਤੇ ਇਸ ਨੂੰ ਕਰਤਾਰ ਦੀ ਸੇਵਾ ਵਿੱਚ ਲਾਓ ਤਾਂ ਜੋ ਤੁਹਾਡੀ ਆਤਮਾ ਬਲਵਾਨ ਵੱਲ ਉਡਾਰੀ ਲਾਵੇ। ਜਗਿਆਸੂਆਂ ਨੂੰ ਤੁਹਾਡੇ ਵਰਗੇ ਚੰਗੇ ਬੰਦਿਆਂ ਦੀ ਲੋੜ ਹੈ। ਉਹਨਾਂ ਦੀ ਸੇਵਾ ਤੇ ਸਹਾਇਤਾ ਕਰਨੀ ਤੁਹਾਡਾ ਫ਼ਰਜ਼ ਹੈ। ਇਸ ਤਰ੍ਹਾਂ ਜੰਗਲਾਂ ਵਿੱਚ ਭੁੱਖੇ ਬਹਿ ਰਹਿਣਾ ਰੱਬ ਦੇ ਸੌਂਪੇ ਕੰਮ ਤੋਂ ਮੂੰਹ ਮੋੜਨਾ ਹੈ। ਇਹ ਨਿਮਕ-ਹਲਾਲੀ ਨਹੀਂ।

ਸ਼ੇਖ਼ ਬ੍ਰਹਮ ਨੇ ਗੁਰੂ ਜੀ ਦੇ ਬਚਨ ਬੜੇ ਧਿਆਨ ਨਾਲ ਸੁਣੇ ਅਤੇ ਸੁਣ-ਸੁਣ ਕੇ ਅਚੰਭਾ ਹੁੰਦਾ ਗਿਆ। ਇਸ ਨੂੰ ਯਕੀਨ ਹੋ ਗਿਆ ਕਿ ਗੁਰੂ ਜੀ ਦਾ ਦੱਸਿਆ ਰਾਹ ਠੀਕ ਹੈ। ਇਸ ਕਰਕੇ ਗੁਰੂ ਜੀ ਦੀ ਇੱਛਿਆ ਪ੍ਰਵਾਨ ਕਰਦੇ ਹੋਏ ਨੇ ਕਈ ਦਿਨਾਂ ਦਾ ਵਰਤ ਤੋੜਿਆ। ਕੁਝ ਦਿਨ ਗੁਰੂ ਜੀ ਉਸ ਪਾਸ ਰਹੇ ਅਤੇ ਉਸ ਦੀ ਭੁੱਖੀ ਆਤਮਾ ਨੂੰ ਧੁਰ ਕੀ ਬਾਣੀ ਦੀ ਖ਼ੁਰਾਕ ਦਿੰਦੇ ਰਹੇ। ਜਦ ਗੁਰੂ ਜੀ ਅਗਾਂਹ ਨੂੰ ਤੁਰਨ ਲਈ ਤਿਆਰ ਹੋਏ ਤਾਂ ਬ੍ਰਹਮ ਰੁਖ਼ਸਤ ਲੈ ਕੇ ਪਾਕਪਟਨ ਨੂੰ ਚਲਿਆ ਗਿਆ। ਅਸੀਂ ਵੇਖਾਂਗੇ ਕਿ ਗੁਰੂ ਜੀ ਸਮਾਂ ਪਾ ਕੇ ਸ਼ੇਖ਼ ਬ੍ਰਹਮ ਨੂੰ ਫਿਰ ਮਿਲੇ ਤਾਂ ਜੋ ਵੇਖਣ ਕਿ ਉਸ ਨੇ ਉਸ ਨੂੰ ਦਿੱਤੀ ਸਿੱਖਿਆ ਨੂੰ ਕਿੰਨਾ ਕੁ ਗ੍ਰਹਿਣ ਕੀਤਾ ਹੈ ?

ਕਾਂਡ—17

# ਕੁਰਕਸ਼ੇਤਰ (ਕੁਰਸ਼ੇਤਰ)

**ਉਦਾਸੀਆਂ**

ਪੰਜਾਬ ਵਿਚਲੇ ਇਹਨਾਂ ਤੇ ਹੋਰ ਥਾਵਾਂ ਦਾ ਚੱਕਰ ਲਾ ਕੇ ਗੁਰੂ ਨਾਨਕ ਜੀ ਨੇ 'ਧਰਤਿ ਲੁਕਾਈ ਸੋਧਣ' ਅਤੇ 'ਜਲਤੀ ਪ੍ਰਿਥਮੀ ਵਿੱਚ ਠੰਡ ਵਰਤਾਉਣ ਦੀ ਆਪਣੀ ਮੁਹਿੰਮ ਦੀ ਪੈਰਵੀ ਲਈ ਪੰਜਾਬੋਂ ਬਾਹਰ ਜਾਣ ਅਤੇ ਲੰਮੇਰੇ ਚੱਕਰ ਲਾਉਣ ਦਾ ਫ਼ੈਸਲਾ ਕੀਤਾ। ਇਹਨਾਂ ਚੱਕਰਾਂ ਜਾਂ ਸਫ਼ਰਾਂ ਨੂੰ ਉਦਾਸੀਆਂ' ਆਖਦੇ ਹਨ।

ਵੱਡੀਆਂ ਉਦਾਸੀਆਂ ਚਾਰ ਹਨ। ਇਕ ਹਿਸਾਬੇ ਪਹਿਲੀ ਉਦਾਸੀ ਤਾਂ ਉਦੋਂ ਤੋਂ ਆਰੰਭ ਹੋ ਪਈ ਜਦੋਂ 1554 (ਸੰਨ 1497) ਵਿੱਚ, ਆਪ ਘਰ-ਬਾਰ ਤਿਆਗ ਕੇ ਅਤੇ ਸਾਧੂ ਭੇਸ ਧਾਰ ਕੇ, ਸੁਲਤਾਨਪੁਰੋਂ ਤੁਰ ਪਏ ਸਨ। ਹੁਣ ਤੱਕ ਉਹ ਪੰਜਾਬ ਦੇ ਵਿੱਚ ਵਿੱਚ ਹੀ ਰਹੇ ਸਨ। ਲੰਮੇਰਾ ਤੇ ਪੰਜਾਬੋਂ ਬਾਹਰ ਦਾ ਸਫ਼ਰ ਹੁਣ ਸ਼ੁਰੂ ਹੋਇਆ। ਇਸ ਕਰਕੇ ਬਹੁਤੇ ਸੱਜਣ ਪਹਿਲੀ ਉਦਾਸੀ ਇਸ ਮੌਕੇ ਤੋਂ ਆਰੰਭ ਹੋਈ ਗਿਣਦੇ ਹਨ।

ਉਦਾਸੀਆਂ ਕਿਸ ਤਰਤੀਬ ਵਿੱਚ ਹੋਈਆਂ, ਇਸ ਬਾਰੇ ਚੋਖਾ ਮੱਤ-ਭੇਦ ਹੈ। ਪਰ ਬਹੁਤੀ ਸੰਮਤੀ ਇਸ ਤਰਤੀਬ ਦੇ ਹੱਕ ਵਿੱਚ ਹੈ : ਪਹਿਲੀ ਉਦਾਸੀ ਪੂਰਬ ਦੀ, ਦੂਜੀ ਦੱਖਣ ਦੀ, ਤੀਜੀ ਉੱਤਰਾ ਖੰਡ ਦੀ ਅਤੇ ਚੌਥੀ ਪੱਛਮ ਦੀ।

ਪਹਿਲੀ ਉਦਾਸੀ ਵਿੱਚ ਗੁਰੂ ਨਾਨਕ ਦੇਵ ਜੀ ਪ੍ਰਸਿੱਧ ਹਿੰਦੂ ਤੀਰਥਾਂ ਉਪਰ ਗਏ।[1] ਉਥੇ ਆਪ ਨੇ ਲੋਕਾਂ ਨੂੰ ਵਹਿਮਾਂ-ਭਰਮਾਂ ਦੇ ਅਤੇ ਫ਼ੋਕੀਆਂ ਅਰਥਹੀਣ ਰੀਤਾਂ, ਰਸਮਾਂ ਤੇ ਕਰਮਾਂ ਕਾਂਡਾਂ ਦੇ ਜਾਲ ਵਿੱਚੋਂ ਕੱਢ ਕੇ ਸੱਚੇ ਧਰਮ ਦੇ, ਸੱਚੀਂ ਭਗਤੀ ਦੇ ਰਾਹੇ ਪਾਇਆ। ਇਹਨੀਂ ਥਾਈਂ ਆਪ ਅਜਿਹੇ ਮੌਕਿਆਂ ਉੱਤੇ ਪੁੱਜਦੇ ਸਨ ਜਦ ਕਿਸੇ ਪੁਰਬ, ਦਿਨ-ਦਿਹਾਰ ਜਾਂ ਉਤਸਵ ਦੇ ਕਾਰਨ ਖ਼ਲਕਤ ਉਥੇ ਖ਼ਾਸ ਤੌਰ 'ਤੇ ਜੁੜੀ ਹੁੰਦੀ ਸੀ। ਇਸ ਤਰ੍ਹਾਂ ਆਪ ਨੂੰ ਆਪਣਾ ਉਪਦੇਸ਼ ਵੱਧ ਤੋਂ ਵੱਧ ਲੋਕਾਂ ਤਾਈਂ ਪਹੁੰਚਾਉਣ ਦਾ ਮੌਕਿਆ ਮਿਲ ਜਾਂਦਾ ਸੀ।

**ਪ੍ਰਚਾਰ-ਢੰਗ**

ਲੋਕਾਂ ਉਪਰ ਪ੍ਰਭਾਵ ਪਾਉਣ, ਉਹਨਾਂ ਨੂੰ ਆਪਣੀ ਗੱਲ ਦੀ ਸੱਚਾਈ ਮਨਾਉਣ ਅਤੇ ਉਹਨਾਂ ਦੀਆਂ ਭੁੱਲਾਂ ਨੂੰ ਉਹਨਾਂ ਪ੍ਰਤੀ ਸਪੱਸ਼ਟ ਕਰਨ ਲਈ ਆਪ ਬਹੁਤੀਆਂ ਬਹਿਸਾਂ ਜਾਂ ਦਲੀਲ-ਬਾਜ਼ੀਆਂ ਵਿੱਚ ਨਹੀਂ ਸਨ ਪਿਆ ਕਰਦੇ। ਆਪ ਦਾ ਪ੍ਰਚਾਰ-ਢੰਗ ਬਿਲਕੁਲ ਅਸਰਦਾਰ ਸੀ। ਇਹ ਬਹਿਸ ਵਾਲਾ ਨਹੀਂ ਸੀ ਸਗੋਂ ਨਾਟਕੀ ਜਿਹਾ ਸੀ। ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਣ ਅਤੇ ਉਹਨਾਂ ਨੂੰ ਆਪਣੀ ਗੱਲ ਧਿਆਨ ਨਾਲ ਸੁਣਨ ਲਈ ਪ੍ਰੇਰਨ ਵਾਸਤੇ, ਉਹ ਆਮ ਤੌਰ 'ਤੇ, ਦੋ ਗੱਲਾਂ ਕਰਿਆ ਕਰਦੇ ਸਨ। ਇਕ ਤਾਂ ਇਹ

---

1. 'ਬਾਬਾ ਆਇਆ ਤੀਰਥੀਂ, ਤੀਰਥ ਪੁਰਬ ਸਭੇ ਫਿਰਿ ਦੇਖੇ।'

(ਭਾਈ ਗੁਰਦਾਸ ਜੀ, ਵਾਰ ੧, ੨੫)

ਕਿ ਉਹ ਲਿਬਾਸ ਜਾਂ ਪਹਿਰਾਵਾ ਬਹੁਤ ਅਨੋਖਾ ਜਿਹਾ ਧਾਰ ਲੈਂਦੇ ਸਨ। ਦੂਜੇ ਉਹ ਖ਼ਲਕਤ ਦੀ ਭੀੜ ਵਿੱਚ ਕੋਈ ਅਜਿਹਾ ਕੰਮ ਕਰਨ ਲੱਗ ਪੈਂਦੇ ਸਨ, ਜੋ ਅਲੌਕਿਕ ਜਾਂ ਅਲੋਕਾਰੀ ਜਿਹਾ ਹੀ ਨਹੀਂ, ਸਗੋਂ ਉਸ ਥਾਂ 'ਤੇ ਮੌਕੇ ਦੇ ਵਾਤਾਵਰਣ ਵਿੱਚ ਅਢੁੱਕਵਾਂ ਅਤੇ ਅਯੋਗ ਜਾਪਦਾ ਸੀ, ਜਿਸ ਨੂੰ ਲੋਕ ਝਟ-ਪਟ ਵੇਖ ਲੈਂਦੇ ਸਨ ਅਤੇ ਹੈਰਾਨ ਹੋ ਕੇ, ਜਾਂ ਲੋਹੇ ਲਾਖੇ ਹੋ ਕੇ, ਆਪ ਦੇ ਉਦਾਲੇ ਆ ਜੁੜਦੇ ਸਨ ਅਤੇ 'ਇਹ ਕੀ, ਇਹ ਕੀ' ਕਰਨ ਲੱਗ ਪੈਂਦੇ ਸਨ। ਗੁਰੂ ਜੀ ਫਿਰ ਸਹਿਜ ਸੁਭਾਅ ਹੀ ਗੱਲ-ਬਾਤ ਦਾ ਪਾਸਾ ਪਲਟ ਦਿੰਦੇ ਸਨ ਅਤੇ ਆਪ ਨੂੰ ਕੋਸਣ ਤੇ ਗ਼ਲਤ ਸਾਬਤ ਕਰਨ ਲਈ ਆਇਆਂ ਨੂੰ ਉਹਨਾਂ ਦੀ ਗ਼ਲਤੀ ਸਪੱਸ਼ਟ ਕਰਕੇ ਠਿੱਠ ਕਰ ਦਿੰਦੇ ਸਨ। ਫਿਰ ਆਪ ਉਪਦੇਸ਼ ਦੇ ਕੇ ਸਭ ਨੂੰ ਰੱਬ ਦੀ ਸੱਚੀ ਭਗਤੀ ਦਾ ਗਿਆਨ-ਚਾਨਣ ਬਖ਼ਸ਼ਦੇ ਅਤੇ ਸੱਚੇ ਧਰਮ ਦਾ ਰਾਹ ਦੱਸਦੇ ਅਤੇ ਇਸ ਰਾਹੇ ਤੁਰਨ ਦੀ ਜਾਚ ਸਿਖਾਉਂਦੇ ਹਨ।

ਪਹਿਲੀ ਉਦਾਸੀ ਸਮੇਂ ਆਪ ਦਾ ਲਿਬਾਸ ਅਜੀਬ ਜਿਹਾ ਮਿਲਗੋਭਾ ਸੀ ਅਰਥਾਤ, ਗਲ੍ਹ ਭਗਵਾ ਚੋਲਾ ਜਾਂ ਖੱਫਣੀ, ਲੱਕ ਉਦਾਲੇ ਚਿੱਟਾ ਪਟਕਾ ਜਾਂ ਕਮਰਬੰਦ, ਸਿਰ ਉਪਰ ਨੋਕਦਾਰ ਟੋਪੀ, ਧੌਣ ਉਦਾਲੇ ਹੱਡੀਆਂ ਦੀ ਮਾਲਾ, ਇਕ ਪੈਰ ਜੁੱਤੀ ਤੇ ਇਕ ਪੈਰ ਖੜਾਉਂ (ਬਿਨਾਂ ਖੂੰਟੀ ਪਊਆ) ਅਤੇ ਮੱਥੇ ਉੱਪਰ ਕੇਸਰ ਦਾ ਟਿੱਕਾ। ਅਜਿਹੇ ਪਹਿਰਾਵੇ ਵਾਲਾ ਬੰਦਾ ਕਿਸ ਤੋਂ ਕਿਸ ਥਾਂ, ਤੇ ਕਿਦਾਂ ਗੁੱਝਾ ਛਪਿਆ ਜਾਂ ਧਿਆਨੋਂ ਉਹਲੇ ਰਹਿ ਸਕਦਾ ਸੀ? ਅਜਿਹਾ ਲਿਬਾਸ ਪਹਿਨ ਕੇ ਆਪ ਨੂੰ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਣ ਤੇ ਉਹਨਾਂ ਨੂੰ ਆਪਣੇ ਉਦਾਲੇ ਇਕੱਠੇ ਕਰਨ ਲਈ ਕੋਈ ਖ਼ਾਸ ਯਤਨ ਉਪਰਾਲਾ ਨਹੀਂ ਸੀ ਕਰਨਾ ਪੈਂਦਾ। ਲੋਕ ਆਪਣੇ ਆਪ ਹੀ ਆਪ ਉਦਾਲੇ ਆ ਜੁੜਦੇ ਸਨ।

**ਕੁਰਸ਼ੇਤਰ ਡੇਰਾ**

ਪੂਰਬ ਵੱਲ ਨੂੰ ਸਫ਼ਰ ਕਰਦੇ-ਕਰਦੇ ਅਤੇ ਹਰ ਥਾਂ ਭੁੱਲਿਆਂ ਭਟਕਿਆਂ ਨੂੰ ਰਾਹੇ, ਪਾਉਂਦੇ ਸਾਈਂ ਨਾਲੋਂ ਟੱਟਿਆਂ ਨੂੰ ਕਰਤਾਰ ਨਾਲ ਜੋੜਦੇ ਅਤੇ ਨੀਚਾਂ, ਨਿਮਾਣਿਆਂ ਨੂੰ ਉੱਚੇ ਤੇ ਮਾਣ ਵਾਲੇ ਬਣਾਉਂਦੇ, ਗੁਰੂ ਨਾਨਕ ਦੇਵ ਜੀ ਕੁਰਸ਼ੇਤਰ (ਕੁਰਕਸ਼ੇਤਰ) ਪੁੱਜੇ। ਉਥੇ ਉਸ ਸਮੇਂ ਸੂਰਜ-ਗ੍ਰਹਿਣ ਦੇ ਕਾਰਨ ਹਿੰਦੁਸਤਾਨ ਭਰ ਵਿੱਚੋਂ ਹਿੰਦੂ ਆ ਕੇ ਜੁੜੇ ਹੋਏ ਸਨ। ਗੁਰੂ ਜੀ ਨੇ ਇਹ ਨੇਮ ਬਣਾ ਲਿਆ ਹੋਇਆ ਸੀ ਕਿ ਇਹੋ ਜਿਹੇ ਇਕੱਠਾਂ ਉੱਤੇ ਪਹੁੰਚ ਕੇ ਲੋਕਾਂ ਦੇ ਭਰਮ ਨਵਿਰਤ ਕੀਤੇ ਜਾਣ, ਉਹਨਾਂ ਦੀ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਕੇ ਉਹਨਾਂ ਦੇ ਮਨਾਂ ਨੂੰ ਗਿਆਨ ਦਾ ਚਾਨਣ ਦਿੱਤਾ ਜਾਵੇ ਅਤੇ ਉਹਨਾਂ ਨੂੰ ਸੱਚ ਧਰਮ ਦੇ ਰਾਹੇ ਪਾਇਆ ਜਾਵੇ।

ਗੁਰੂ ਜੀ ਜਾਣਦੇ ਸਨ ਕਿ ਗ੍ਰਹਿਣ ਬਾਰੇ ਹਿੰਦੂਆਂ ਵਿੱਚ ਕੀ-ਕੀ ਭਰਮ ਵਹਿਮ ਪ੍ਰਚੱਲਿਤ ਸਨ ਅਤੇ ਉਹਨਾਂ ਭਰਮਾਂ ਦਾ ਫ਼ਾਇਦਾ ਉਠਾ ਕੇ ਬ੍ਰਾਹਮਣ ਕਿਵੇਂ ਆਮ ਭੋਲੇ ਲੋਕਾਂ ਨੂੰ ਠੱਗਿਆ, ਲੁੱਟਿਆ ਕਰਦੇ ਸਨ। ਆਪ ਜਾਣਦੇ ਸਨ ਕਿ ਗ੍ਰਹਿਣ ਸਬੰਧੀ ਇਕ ਭਰਮ ਵਹਿਮ ਇਹ ਸੀ ਕਿ ਜਿੰਨਾ ਚਿਰ ਗ੍ਰਹਿਣ ਲੱਗਾ ਰਹੇ, ਉੱਨਾ ਚਿਰ ਅੱਗ ਨਹੀਂ ਬਾਲਣੀ ਚਾਹੀਦੀ ਅਤੇ ਕੁਝ ਰਿੰਨ੍ਹਣਾ, ਪਕਾਉਣਾ ਅਤੇ ਖਾਣਾ-ਪੀਣਾ ਵੀ ਨਹੀਂ ਚਾਹੀਦਾ। ਗੁਰੂ ਜੀ ਇਹ ਭਰਮ ਮਿਟਾਉਣਾ ਚਾਹੁੰਦੇ ਸਨ।

ਆਪ ਇਕ ਤਾਲ ਦੇ ਕੰਢੇ ਡੇਰਾ ਲਾ ਬੈਠੇ। ਲੋਕੀਂ ਇਸ਼ਨਾਨ ਤੇ ਦਾਨ ਵਿੱਚ ਰੁੱਝੇ ਹੋਏ ਸਨ। ਲੋਕਾਂ ਨੂੰ ਇਹ ਭਰਮ ਪਾਇਆ ਗਿਆ ਹੋਇਆ ਸੀ ਕਿ ਗ੍ਰਹਿਣ ਤਦ ਲੱਗਦਾ ਹੈ

ਜਦ ਰਾਹੂ ਤੇ ਕੇਤੂ ਰਾਖ਼ਸ਼ ਸੂਰਜ ਪਾਸੋਂ ਆਪਣਾ ਕਰਜ਼ਾ ਮੰਗਦੇ ਅਤੇ ਉਸ ਨੂੰ ਕਾਬੂ ਕਰਨ ਦੇ ਯਤਨ ਕਰਦੇ ਹਨ। ਜੇ ਉਹ ਦੋਵੇਂ ਇਸ ਯਤਨ ਵਿੱਚ ਸਫਲ ਹੋ ਜਾਣ, ਤਾਂ ਦੁਨੀਆਂ ਵਿੱਚ ਹਨ੍ਹੇਰਾ ਹੀ ਹਨ੍ਹੇਰਾ ਹੋ ਜਾਵੇਗਾ। ਇਸ ਖ਼ਤਰੇ ਨੂੰ ਦੂਰ ਕਰਨ ਲਈ ਇਸ ਤੀਰਥ 'ਤੇ ਜੁੜ ਕੇ ਪੂਜਾ ਅਰਦਾਸ ਕਰਨੀ ਚਾਹੀਦੀ ਹੈ। ਬ੍ਰਾਹਮਣਾਂ ਨੇ ਸ਼ਰਧਾਲੂਆਂ ਨੂੰ ਇਹ ਨਿਸ਼ਚੇ ਕਰਾਇਆ ਹੋਇਆ ਸੀ ਕਿ ਗ੍ਰਹਿਣ ਵੇਲੇ ਇਸ਼ਨਾਨ ਕਰਕੇ ਬ੍ਰਾਹਮਣਾਂ ਨੂੰ ਦਾਨ ਦੇਣ ਨਾਲ ਸੂਰਜ ਨੂੰ ਰਾਖ਼ਸ਼ਾਂ ਦੇ ਪੰਜੇ ਵਿੱਚੋਂ ਛੁਡਾਇਆ ਜਾ ਸਕਦਾ ਹੈ ਅਤੇ ਛੁਡਾਉਣਾ ਚਾਹੀਦਾ ਹੈ। ਮਰਦਾਨਾ ਕੀਰਤਨ ਕਰ ਰਿਹਾ ਸੀ ਅਤੇ ਗੁਰੂ ਜੀ ਕਰਤਾਰ ਦੇ ਧਿਆਨ ਵਿੱਚ ਮਗਨ ਬੈਠੇ ਸਨ। ਤੀਰਥ-ਯਾਤਰੂਆਂ ਨੇ ਇਸ ਕੀਰਤਨ ਵੱਲ ਘੱਟ-ਵੱਧ ਹੀ ਧਿਆਨ ਦਿੱਤਾ। ਉਹ ਤਾਂ ਆਪਣੇ ਪਾਪ ਧੋਣ ਅਤੇ ਸੂਰਜ ਨੂੰ ਰਾਖ਼ਸ਼ਾਂ ਦੇ ਪੰਜੇ ਤੋਂ ਛੁਡਾਉਣ ਦੇ ਯਤਨਾਂ ਵਿੱਚ ਲੱਗੇ ਹੋਏ ਸਨ। ਉਹਨਾਂ ਨੂੰ ਇਸ ਰੌਲੇ-ਰੱਪੇ ਵਿੱਚ ਸ਼ਬਦ ਸੁਣਨ ਦਾ ਵਿਹਲ ਕਿੱਥੇ?

ਇਸ ਵੇਲੇ ਇਕ ਰਾਣੀ ਤੇ ਉਸ ਦਾ ਪੁੱਤਰ ਆ ਪੁੱਜੇ। ਗੁਰੂ ਜੀ ਦੇ ਚਿਹਰੇ ਦਾ ਨੂਰ ਜਲਾਲ ਤੱਕ ਕੇ ਉਹ ਮੋਹਿਤ ਹੋ ਗਏ। ਉਹਨਾਂ ਨੇ ਮੱਥਾ ਟੇਕਿਆ ਅਤੇ ਜਿਹੜੀ ਇਕੋ ਇਕ ਚੀਜ਼ ਉਹਨਾਂ ਪਾਸ ਹੈ ਸੀ, ਉਹ ਭੇਟ ਚਾੜ੍ਹੀ। ਉਹ ਸੀ ਇਕ ਹਰਨ, ਜਿਹੜਾ ਰਾਣੀ ਦੇ ਪੁੱਤਰ ਨੇ ਰਾਹ ਵਿੱਚ ਆਉਂਦਿਆਂ ਸ਼ਿਕਾਰ ਕੀਤਾ ਸੀ। ਫਿਰ ਉਸ ਯੁਵਰਾਜ ਨੇ ਆਪਣਾ ਦੁੱਖ ਗੁਰੂ ਜੀ ਨੂੰ ਆਖ ਸੁਣਾਇਆ ਅਤੇ ਬੇਨਤੀ ਕੀਤੀ ਕਿ ਕੋਈ ਅਜਿਹੀ ਅਸੀਸ ਦਿਓ, ਅਜਿਹੀ ਰੇਖ ਵਿੱਚ ਮੇਖ ਮਾਰੋ ਕਿ ਮੇਰਾ ਖੋਹਿਆ ਜਾ ਚੁੱਕਿਆ ਰਾਜ ਭਾਗ ਮੁੜ ਮੈਨੂੰ ਪ੍ਰਾਪਤ ਹੋ ਜਾਵੇ। ਗੁਰੂ ਜੀ ਨੇ ਉੱਤਰ ਦਿੱਤਾ, 'ਹੇ ਯੁਵਰਾਜ, ਸਭ ਕੁਝ ਸਿਰਜਣਹਾਰ ਦੇ ਵੱਸ ਹੈ। ਜੇ ਤੂੰ ਉਸ ਦੇ ਨਾਮ ਵਿੱਚ ਲੱਗ ਜਾਵੇਂ, ਉਸ ਦੇ ਭਾਣੇ ਵਿੱਚ ਹਰ ਹਾਲ ਪਰਸੰਨ ਰਹਿਣ ਦਾ ਪ੍ਰਣ ਕਰ ਲਵੇਂ ਅਤੇ ਇਹ ਪੱਕੀ ਪਕਾ ਲਵੇਂ ਕਿ ਜੇ ਰਾਜ ਭਾਗ ਮਿਲ ਗਿਆ, ਤਾਂ ਇਸ ਨੂੰ ਪਰਜਾ ਦੀ ਸੇਵਾ ਸਮਝਣਾ ਹੈ, ਤਾਂ ਵੱਡੀ ਗੱਲ ਨਹੀਂ ਕਿ ਤੇਰਾ ਗਿਆ ਹੋਇਆ ਰਾਜ ਫਿਰ ਵਾਪਸ ਮਿਲ ਜਾਵੇ।'

### ਭਰਮੀਆਂ ਦਾ ਵਾ-ਵੇਲਾ

ਗੁਰੂ ਜੀ ਨੇ ਹੁਕਮ ਦਿੱਤਾ ਕਿ ਮਿਰਗ ਨੂੰ ਕੱਟ ਕੁੱਟ ਕੇ ਦੇਗਚੇ ਵਿੱਚ ਪਾ ਕੇ ਧਰ ਦਿੱਤਾ ਜਾਵੇ। ਜਦ ਅੱਗ ਦਾ ਧੂੰਆਂ ਉਤਾਂਹ ਨੂੰ ਉਠਿਆ ਤਾਂ ਉਹ ਬ੍ਰਾਹਮਣਾਂ ਤੇ ਹੋਰ ਲੋਕਾਂ ਦੀ ਨਜ਼ਰੇ ਪਿਆ। ਉਹਨਾਂ ਸਾਰਿਆਂ ਨੂੰ ਇਹ ਵਹਿਮ ਭਰਮ ਸੀ ਕਿ ਗ੍ਰਹਿਣ ਸਮੇਂ ਅੱਗ ਬਾਲਣੀ ਬੜਾ ਵੱਡਾ ਔਗੁਣ ਹੁੰਦਾ ਹੈ। ਇਸ ਕਰਕੇ ਇਹ ਧੂੰਆਂ ਵੇਖ ਕੇ ਉਹਨਾਂ ਨੂੰ ਬੜਾ ਕ੍ਰੋਧ ਚੜ੍ਹਿਆ। ਉਹ ਭੱਜੇ ਆਏ ਅਤੇ ਰੌਲਾ ਪਾਉਣ ਲੱਗ ਪਏ, 'ਇਹ ਕੌਣ ਹੈ ਜੋ ਗ੍ਰਹਿਣ ਸਮੇਂ ਚੁਲ੍ਹਾ ਗਰਮ ਕਰ ਬੈਠਾ ਹੈ?' ਪਰ ਜਦ ਉਹਨਾਂ ਨੂੰ ਇਹ ਪਤਾ ਲੱਗਿਆ ਕਿ ਚੁਲ੍ਹੇ ਉਪਰ ਧਰਿਆ ਹੋਇਆ ਮਾਸ ਹੈ ਤਾਂ ਉਹ ਹੋਰ ਵੀ ਵਧੇਰੇ ਭੂਤਰ ਉੱਠੇ ਅਤੇ ਲੱਗੇ ਊਲ ਜਲੂਲ ਬੋਲਣ। ਕੋਈ ਕਹੇ ਕਿ ਇਹ ਕੋਈ ਪਾਪੀ ਹੈ, ਕੋਈ ਕਹੇ ਕਿ ਇਹ ਕੋਈ ਅਧਰਮੀ ਨਾਸਤਕ ਹੈ ਜਿਹੜਾ ਪ੍ਰਚੱਲਿਤ ਮਰਿਆਦਾ ਨੂੰ ਭੰਗ ਕਰਨਾ ਚਾਹੁੰਦਾ ਹੈ, ਕਿਸੇ ਨੇ ਕਿਹਾ ਕਿ ਇਹ ਕੋਈ ਨੀਵੀਂ ਜਾਤ ਦਾ ਬੰਦਾ ਹੈ ਅਤੇ ਇਸ ਵਿਵਰਜਿਤ ਅਤੇ ਧਰਮ ਵਿਰੁੱਧ ਕਾਰੇ ਰਾਹੀਂ ਇਹ ਇਸ ਥਾਂ 'ਤੇ ਸਮੇਂ ਦੀ ਪਵਿੱਤਰਤਾ ਨੂੰ ਨਾਸ਼ ਕਰਨਾ ਚਾਹੁੰਦਾ ਹੈ। ਉਹ ਸਾਰੇ ਕਰੋਧ ਨਾਲ ਅੰਨ੍ਹੇ ਹੋਏ-ਹੋਏ ਸਨ। ਉਹਨਾਂ ਨੂੰ ਦਾਨ ਪੂਜਾ ਦੇ ਸਭ ਖ਼ਿਆਲ ਭੁੱਲ

ਗਏ। ਉਹ ਗ਼ੁੱਸੇ ਵਿੱਚ ਆ ਕੇ ਰੌਲਾ ਪਾ ਰਹੇ ਸਨ। ਉਹਨਾਂ ਨੇ ਗੁਰੂ ਜੀ ਦੇ ਉਦਾਲੇ ਝੁਰਮੁਟ ਘੱਤ ਲਿਆ। ਕੋਈ ਡਰਾਵੇ ਦੇਵੇ, ਕੋਈ ਦੁਰਬਚਨ ਬੋਲੇ, ਕੋਈ ਮਖ਼ੌਲ ਕਰੇ ਅਤੇ ਕੋਈ ਸਰਾਪ ਦੇਵੇ। ਗੁਰੂ ਜੀ ਚੁੱਪ-ਚਾਪ ਸ਼ਾਂਤ ਹੋਏ ਬੈਠੇ ਰਹੇ। ਜਦ ਇਹ ਲੋਕ ਹੋਰ ਨੇੜੇ ਹੋਏ ਤਾਂ ਉਹਨਾਂ ਨੇ ਵੇਖਿਆ ਕਿ ਗੁਰੂ ਜੀ ਦਾ ਚਿਹਰਾ ਸ਼ਾਂਤੀ ਤੇ ਇਕ ਅਨੋਖੇ ਸਰੂਰ ਨਾਲ ਚਮਕ ਰਿਹਾ ਹੈ। ਉਹਨਾਂ ਵੱਲ ਵੇਖ-ਵੇਖ ਆਪ ਦਿਆਲਤਾ ਭਰੇ ਢੰਗ ਨਾਲ ਮੁਸਕਰਾ ਰਹੇ ਸਨ। ਇਹ ਝਾਕੀ ਵੇਖ ਕੇ ਉਹਨਾਂ ਦੇ ਭਟਕਦੇ ਦਿਲਾਂ ਦੀ ਭਟਕਣ ਕੁਝ ਦੂਰ ਹੋ ਗਈ। ਕੁਝ ਠੰਢ ਜਿਹੀ ਪਈਓ ਨੇ। ਆਪ ਦੀ ਅਡੋਲ ਨਿਰਭੈਤਾ ਦਾ ਅਜਿਹਾ ਪ੍ਰਭਾਵ ਪਿਆ ਕਿ ਲੋਕਾਂ ਨੂੰ ਡਰਾਵਿਆਂ ਤੇ ਕੁੱਟ-ਮਾਰ ਦੇ ਸਭ ਖ਼ਿਆਲ ਵਿਸਰ ਗਏ। ਹੋਰ ਨੇੜੇ ਹੋ ਕੇ ਉਹਨਾਂ ਨੇ ਗੁਰੂ ਜੀ ਤੋਂ ਆਪ ਦੇ ਇਸ ਅਨੋਖੇ ਵਰਤਾਰੇ ਬਾਬਤ ਸਵਾਲ ਪੁੱਛਣੇ ਸ਼ੁਰੂ ਕਰ ਦਿੱਤੇ। ਗੁਰੂ ਜੀ ਨੇ ਕਿਹਾ, 'ਭਲਿਓ ਪੁਰਸ਼ੋ, ਸ਼ਾਂਤੀ ਨਾਲ ਬੈਠ ਜਾਓ ਅਤੇ ਬਹਿ ਕੇ ਵਿਚਾਰ ਕਰੋ। ਸਿਆਣੇ-ਸਿਆਣੇ ਅੱਗੇ ਨੇੜੇ ਹੋ ਬੈਠੋ ਅਤੇ ਖ਼ਿਆਲਾਂ ਦਾ ਵਟਾਂਦਰਾ ਕਰੋ, ਸਿਖੋ ਜਾਂ ਸਿਖਾਓ।' ਉਹ ਸਾਰੇ ਗੁਰੂ ਜੀ ਦੇ ਇਰਦ-ਗਿਰਦ ਬੈਠ ਗਏ। ਉਹਨਾਂ ਦਾ ਮੁਹਰੀ ਨਾਨੂ ਪੰਡਿਤ ਸੀ ਜਿਸ ਨੂੰ ਆਪਣੀ ਵਿਦਵਤਾ ਦਾ ਬੜਾ ਮਾਣ ਸੀ। ਉਸ ਨੇ ਮਾਸ ਸਬੰਧੀ ਚਰਚਾ ਛੇੜ ਦਿੱਤੀ। ਗੁਰੂ ਜੀ ਨੇ ਨਾਨੂ ਦੇ ਪ੍ਰਸ਼ਨਾਂ ਦੇ ਉੱਤਰ ਵਿੱਚ ਸ਼ਬਦ ਉਚਾਰਨ ਕੀਤੇ ਅਤੇ ਉਹਨਾਂ ਦੀ ਵਿਆਖਿਆ ਕੀਤੀ।

**ਮਾਸ ਸਬੰਧੀ ਗੁਰਵਾਕ**

ਗੁਰੂ ਜੀ ਨੇ ਕਿਹਾ, 'ਪੁਰਖੋ, ਮਾਸ ਬਾਰੇ ਝਗੜੇ ਫ਼ਜ਼ੂਲ ਹਨ। ਮਾਸ ਵਿਰੁੱਧ ਤੁਹਾਡੇ ਜੋ ਇਤਰਾਜ਼ ਹਨ, ਉਹ ਅਗਿਆਨਤਾ ਅਤੇ ਗ਼ਲਤ ਖ਼ਿਆਲਾਂ ਦੀ ਨੀਂਹ ਉਪਰ ਉੱਸਰੇ ਹੋਏ ਹਨ। ਤੁਸੀਂ 'ਮਾਸ, ਮਾਸ' ਆਖ ਕੇ ਝਗੜਾ ਕਰਨ ਨੂੰ ਤਾਂ ਤਿਆਰ ਹੋ, ਪਰ ਤੁਹਾਨੂੰ ਇਹ ਪਤਾ ਹੀ ਨਹੀਂ ਕਿ ਮਾਸ ਕਿਸ ਨੂੰ ਆਖਦੇ ਹਨ, ਇਹ ਕੀ ਵਸਤੂ ਹੈ, ਇਹ ਭਾਜੀ, ਸਬਜ਼ੀ ਨਾਲੋਂ ਕਿਸ ਗੱਲੇ ਹੋਰਵਾਂ ਹੁੰਦਾ ਹੈ ਅਤੇ ਬਦੀ ਤੇ ਪਾਪ ਕਿਸ ਗੱਲ ਵਿੱਚ ਹਨ। ਮਾਸ ਖਾਣਾ ਕੁਦਰਤ ਦੇ ਨੇਮਾਂ ਦੀ ਉਲੰਘਣਾ ਜਾਂ ਪ੍ਰਮਾਤਮਾ ਦੀ ਮਰਜ਼ੀ ਰਜ਼ਾ ਦੇ ਉਲਟ ਨਹੀਂ। ਸਿਰਜਣਹਾਰ ਨੇ ਸ੍ਰਿਸ਼ਟੀ ਦੀ ਖੇਡ ਹੀ ਐਸੀ ਰਚੀ ਹੈ ਕਿ ਇਸ ਵਿੱਚ ਜੀਵ ਜੀਵਾਂ ਦਾ ਆਹਾਰ ਹਨ, ਜੀਵ ਜੀਵਾਂ ਨੂੰ ਖਾ ਕੇ ਆਪਣਾ ਆਪ ਕਾਇਮ ਰੱਖਦੇ ਹਨ।[1] ਮਾਸ ਲਈ ਜੀਵਾਂ ਨੂੰ ਪੁਟਣਾ ਤੋੜਨਾ ਵੀ ਪਾਪ ਹੈ। ਇਹਨਾਂ ਵਿੱਚ ਵੀ ਜਿੰਦ ਹੈ। ਇਹ ਵੀ ਦੁੱਖ-ਸੁੱਖ, ਪੀੜ ਤੇ ਮੌਤ ਨੂੰ ਮਹਿਸੂਸ ਕਰਦੇ ਹਨ। ਅੰਨ, ਜਲ, ਸਾਗ, ਸਬਜ਼ੀ, ਦੁੱਧ, ਦਹੀਂ ਆਦਿ ਵਿੱਚ ਬੇਸ਼ੁਮਾਰ ਜੀਵ ਹੁੰਦੇ ਹਨ। ਇਹਨਾਂ ਸ਼ੈਆਂ ਪਦਾਰਥਾਂ ਨੂੰ ਖਾ ਪੀ ਕੇ ਵੀ ਅਸੀਂ ਜੀਵ-ਹੱਤਿਆ ਕਰਦੇ ਹਾਂ। ਸਾਡੇ ਹਰੇਕ ਸਾਹ ਨਾਲ ਅਨੇਕ ਜੀਵਾਂ ਦੀ ਹੱਤਿਆ ਹੁੰਦੀ ਹੈ। ਇਸ ਕਰਕੇ ਭਲਿਓ ਪੁਰਖੋ, ਮਾਸ ਖਾਣ ਨੂੰ ਪਾਪ ਸਮਝਣਾ ਭਰਮ ਵਹਿਮ ਦਾ ਨਤੀਜਾ ਹੈ। ਕਰੋ ਇਸ ਭਰਮ ਦਾ ਤਿਆਗ। ਸੋਚੋ ਤੇ ਸਮਝੋ ਕਿ ਪਾਪ ਅਸਲ ਵਿੱਚ ਕੀ ਸ਼ੈਅ ਹੈ, ਤੇ ਇਸ ਤੋਂ ਬਚ ਕੇ ਕਿਵੇਂ ਰਹਿਣਾ ਹੈ ?

'ਨਾਲੇ ਇਕ ਹੋਰ ਗੱਲ ਲਵੋ। ਹੋਰ ਜੀਵਾਂ ਵਾਂਗ ਇਨਸਾਨ ਵੀ ਮਾਸ ਦਾ ਭਾਂਡਾ ਹੈ।

---

1. 'ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ।' (ਰਾਮਕਲੀ ਮ: ੧)
   'ਜੀਵੋ ਜੀਵੋ ਭਖਸ਼ੰਤੀ।' (ਉਪਨਸ਼ਿਦ)

ਮਾਸ ਦੇ ਅੰਦਰ ਹੀ ਇਹ ਨਿੰਮਦਾ ਹੈ ਅਤੇ ਮਾਸ ਵਿੱਚ ਹੀ ਜੰਮਦਾ ਹੈ। ਨੌਂ ਮਹੀਨੇ ਮਾਸ ਵਿੱਚ ਹੀ ਪਲਦਾ ਹੈ। ਜੰਮਣ ਮਗਰੋਂ ਵੀ ਇਨਸਾਨ ਦੁੱਧ ਦੀ ਖ਼ਾਤਰ ਮਾਸ ਚੁੰਘਦਾ ਹੈ। ਵੱਡਾ ਹੁੰਦਾ ਹੈ, ਵਿਆਹ ਕਰਾਉਂਦਾ ਹੈ, ਤਾਂ ਵੀ ਘਰ ਮਾਸ ਦਾ ਇਕ ਹੋਰ ਭਾਂਡਾ—ਇਸਤਰੀ—ਲੈ ਆਉਂਦਾ ਹੈ। ਉਸ ਮਾਸ ਦੀ ਗੱਠ ਤੋਂ ਇਹ ਮੌਜ, ਆਨੰਦ ਪ੍ਰਾਪਤ ਕਰਦਾ ਹੈ ਅਤੇ ਮਾਸ ਦੇ ਮਾਸ ਨਾਲ ਇਸ ਭੋਗ ਤੋਂ ਬੱਚੇ, ਬੱਚੀਆਂ ਪੈਦਾ ਹੁੰਦੇ ਹਨ। ਉਹ ਵੀ ਮਾਸ ਦੀਆਂ ਹੀ ਪੰਡਾਂ ਹਨ। ਇਸ ਲਈ ਮਾਸ ਆਪਣੇ ਆਪ ਵਿੱਚ ਮਾੜੀ ਸ਼ੈ ਨਹੀਂ। ਜੇ ਮਾਸ ਖਾਣਾ ਪਾਪ ਹੈ ਤਾਂ ਤੁਸੀਂ ਆਪਣੇ ਰਿਸ਼ੀਆਂ, ਅਵਤਾਰਾਂ ਨੂੰ ਕੀ ਸਮਝੋਗੇ ਜੋ ਜਾਨਵਰ ਮਾਰਦੇ ਸਨ, ਖਾਂਦੇ ਸਨ, ਬਲੀਦਾਨ ਦਿੰਦੇ ਸਨ ਅਤੇ ਦੇਵਤਿਆਂ ਦੀ ਪੂਜਾ ਕਰਦੇ ਸਨ? ਫਿਰ ਭਲਾ ਤੁਹਾਨੂੰ ਇਸ ਗੱਲ ਵਿਰੁੱਧ ਕਿਵੇਂ ਇਤਰਾਜ਼ ਹੋ ਸਕਦਾ ਹੈ ਕਿ ਮੈਂ ਧਾਰਮਿਕ ਪਵਿੱਤਰਤਾ ਵਾਲੇ ਸਮੇਂ ਮਾਸ ਰਿੰਨ੍ਹਣਾ ਧਰ ਦਿੱਤਾ ਹੈ? ਤੁਹਾਡੇ ਵੇਦਾਂ ਸ਼ਾਸਤਰਾਂ ਵਿੱਚ ਮਾਸ ਵਰਤਣ ਦੀ ਮਰਿਆਦਾ ਦਾ ਕਈ ਥਾਈਂ ਜ਼ਿਕਰ ਹੈ ਤਾਂ ਤੇ ਮਾਸ ਉਹਨਾਂ ਵਿੱਚ ਵੀ ਵਰਜਿਆ ਹੋਇਆ ਨਹੀਂ। ਫਿਰ ਭਲਾ ਤੁਹਾਡੇ ਮਾਸ ਵਿਰੁੱਧ ਇਸ ਅੰਨ੍ਹੇ ਗੁੱਸੇ ਦੇ ਹੱਕ ਵਿੱਚ ਕਿਹੜੀ ਦਲੀਲ ਹੈ?

'ਸੱਚੀ ਗੱਲ ਤਾਂ ਇਹ ਹੈ ਕਿ ਉਂਜ ਤਾਂ ਭਾਵੇਂ ਤੁਸੀਂ ਆਪਣੇ ਆਪ ਨੂੰ ਬੜੇ ਚਾਤਰ ਤੇ ਗਿਆਨਵਾਨ ਸਮਝਦੇ ਹੋ, ਪਰ ਅਸਲ ਵਿੱਚ ਤੁਹਾਨੂੰ ਗਿਆਨ ਧਿਆਨ ਦੀ ਉੱਕੀ ਹੀ ਸੋਝੀ ਨਹੀਂ। ਜਿਹਾ ਕਿ ਮੈਂ ਅੱਗੇ ਕਿਹਾ ਹੈ, ਮਾਸ ਵਿਰੁੱਧ ਜੋ ਇਤਰਾਜ਼ ਤੁਹਾਨੂੰ ਹਨ, ਉਹਨਾਂ ਦੀ ਨੀਂਹ ਗ਼ਲਤ ਖ਼ਿਆਲਾਂ ਉਪਰ ਹੈ। ਆਓ, ਇਸੇ ਗੱਲ ਨੂੰ ਇਕ ਹੋਰ ਦ੍ਰਿਸ਼ਟੀਕੋਣ ਤੋਂ ਵਿਚਾਰੀਏ। ਇਨਸਾਨ ਇਸ ਗੱਲ ਵਿੱਚ ਹੋਰਨਾਂ ਜੀਵਾਂ ਵਰਗਾ ਹੀ ਹੈ ਕਿ ਇਸ ਦਾ ਵੀ ਸਰੀਰ ਹੈ ਜਿਸ ਨੂੰ ਖ਼ੁਰਾਕ ਤੇ ਆਧਾਰ ਦੀ ਲੋੜ ਹੈ, ਪਰ ਇਹ ਹੋਰਨਾਂ ਜੀਵਾਂ ਨਾਲੋਂ ਇਕ ਗੱਲ ਵਿੱਚ ਉੱਚਾ ਤੇ ਵੱਖਰਾ ਹੈ। ਮਨੁੱਖ ਵਿੱਚ ਬੁੱਧੀ ਹੈ, ਭਲੇ-ਬੁਰੇ ਦੀ ਪਛਾਣ ਕਰਨ ਦੀ ਸ਼ਕਤੀ ਹੈ, ਜੋ ਪਸ਼ੂਆਂ ਤੇ ਹੋਰ ਨੀਵੇਂ ਜੀਵਾਂ ਵਿੱਚ ਨਹੀਂ। ਇਨਸਾਨ ਜੇ ਚਾਹੇ ਤਾਂ ਆਪਣੀ ਬੁੱਧੀ ਨੂੰ, ਆਪਣੇ ਮਨ ਦੀਆਂ ਸ਼ਕਤੀਆਂ, ਬਿਰਤੀਆਂ ਨੂੰ, ਸਭ ਜੀਵਨ, ਚਾਨਣ ਤੇ ਪਰਮ ਆਨੰਦ ਦੇ ਸਮੋਂ, ਕਰਤਾਰ ਵੱਲ ਲਾ ਸਕਦਾ ਹੈ, ਆਪਣੀਆਂ ਖ਼ਾਹਸ਼ਾਂ ਤੇ ਸੁਭਾਵਿਕ ਰੁਚੀਆਂ ਨੂੰ ਜਿੱਤ ਕੇ ਵੱਸ ਵਿੱਚ ਕਰ ਸਕਦਾ ਹੈ। ਉਹ ਅਜਿਹੇ ਗੁਣ ਗ੍ਰਹਿਣ ਕਰ ਸਕਦਾ ਹੈ ਜਿਹੜੇ ਮਨੁੱਖ ਨੂੰ ਦੇਵਤਾ ਬਣਾ ਸਕਦੇ ਹਨ ਅਤੇ ਇਸ ਤਰ੍ਹਾਂ ਅਜਿਹਾ ਜੀਵਨ ਪ੍ਰਾਪਤ ਕਰ ਸਕਦਾ ਹੈ ਜਿਸ ਵਿੱਚ ਉਹ ਸ਼ਕਤੀ ਤੇ ਸਦੀਵੀ ਸੁਖ ਤੇ ਆਨੰਦ ਦਾ ਮਾਲਕ ਬਣ ਜਾਂਦਾ ਹੈ। ਉਸ ਹਾਲਤ ਵਿੱਚ ਪੁੱਜ ਕੇ ਉਹ ਖ਼ੁਰਾਕ ਬਾਬਤ ਨਿਕੰਮੇ ਸਵਾਲ ਨਹੀਂ ਕਰਦਾ ਤੇ ਝਗੜੇ ਖੜ੍ਹੇ ਨਹੀਂ ਕਰਦਾ। ਉਹ ਖਾਣ-ਪੀਣ ਦੀ ਖ਼ਾਤਰ ਨਹੀਂ ਜਿਊਂਦਾ, ਸਗੋਂ ਜਿਊਣ ਦੀ ਖ਼ਾਤਰ ਖਾਂਦਾ ਪੀਂਦਾ ਹੈ। ਵਾਹਿਗੁਰੂ ਦੀ ਦਿੱਤੀ ਬੁੱਧੀ ਨੂੰ ਵਰਤ ਕੇ ਉਹ ਉਹਨਾਂ ਖਾਣ-ਪੀਣ, ਵਰਤਣ, ਪਹਿਨਣ ਦੀਆਂ ਚੀਜ਼ਾਂ ਤੋਂ ਦੂਰ ਰਹਿੰਦਾ ਹੈ ਜਿਨ੍ਹਾਂ ਕਰਕੇ ਮਨ ਵਿੱਚ ਵਿਕਾਰ, ਬੁਰੇ ਖ਼ਿਆਲ ਤੇ ਭੈੜੀਆਂ ਰੁਚੀਆਂ ਪੈਦਾ ਹੋਣ ਜਾਂ ਸਰੀਰ ਵਿੱਚ ਕਿਸੇ ਪ੍ਰਕਾਰ ਦਾ ਦੁੱਖ, ਰੋਗ ਜਾਂ ਪੀੜ ਪੈਦਾ ਹੋਣ ਦੀ ਸੰਭਾਵਨਾ ਹੋਵੇ।[1] ਉਸ ਨੂੰ ਸਭ ਜੀਵਾਂ ਵਿੱਚ, ਵਾਹਿਗੁਰੂ ਦੀ ਸਾਰੀ ਰਚਨਾ ਵਿੱਚ, ਵਾਹਿਗੁਰੂ ਵਸਦਾ ਦਿੱਸਦਾ ਹੈ।

---

1. ਬਾਬਾ ਹੋਰੁ ਖਾਣਾ ਖੁਸੀ ਖੁਆਰੁ। ਜਿਤੁ ਖਾਧੇ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।

ਇਸ ਕਰਕੇ ਉਹ ਸਭ ਨਾਲ ਪਿਆਰ ਤੇ ਸਭ ਦੀ ਸੇਵਾ ਕਰਦਾ ਹੈ। ਇਸ ਨੂੰ ਉਹ ਸਿਰਜਣਹਾਰ ਦੀ ਸੇਵਾ ਸਮਝਦਾ ਹੈ।

'ਦੂਜੇ ਪਾਸੇ ਮਨੁੱਖ ਇਹ ਵੀ ਕਰ ਸਕਦਾ ਹੈ ਕਿ ਦਿਨੋਂ-ਦਿਨ ਵਧੇਰੇ ਹੀ ਵਧੇਰੇ ਪਸ਼ੂ-ਬਿਰਤੀਆਂ ਤੇ ਪਸ਼ੂ-ਖ਼ਾਹਸ਼ਾਂ ਦੇ ਜਾਲ ਵਿੱਚ ਫਸਦਾ ਜਾਵੇ। ਫਿਰ ਉਹ ਵਹਿਸ਼ੀ ਪਸ਼ੂ ਵਾਂਗ ਭੱਜਾ ਫਿਰਦਾ ਹੈ। ਖਾਣ-ਪੀਣ ਨੂੰ ਹੀ ਉਹ ਜੀਵਨ ਦਾ ਮੁੱਖ ਮੰਤਵ ਸਮਝਦਾ ਹੈ, ਉਹ ਖਾਣ-ਪੀਣ ਦੀ ਖ਼ਾਤਰ ਹੀ ਜੀਂਦਾ ਹੈ। ਉਸ ਦਾ ਮਨ ਵਿਸ਼ੇ ਭੋਗਾਂ ਮਗਰ ਭਟਕਦਾ ਫਿਰਦਾ ਹੈ। ਆਤਮਿਕ ਮੰਡਲ ਵਿੱਚ ਉਹ ਮੁਰਦੇ ਬਰਾਬਰ ਹੋ ਜਾਂਦਾ ਹੈ। ਉਸ ਦੇ ਮਨ ਵਿੱਚ ਵਿਸ਼ਿਆਂ ਦੀ ਮੈਲ ਲੱਗ ਜਾਂਦੀ ਹੈ। ਜਿਵੇਂ ਉਸ ਦਾ ਗਿਰਿਆ ਹੋਇਆ ਪਸ਼ੂ-ਸੁਭਾਅ ਉਸ ਨੂੰ ਪ੍ਰੇਰਦਾ ਹੈ, ਉਹ ਉਹੋ ਹੀ ਖਾਂਦਾ-ਪੀਂਦਾ ਹੈ ਤੇ ਵਿਸ਼ੇ-ਭੋਗ ਕਰਨ ਦੇ ਯਤਨ ਕਰਦਾ ਹੈ। ਉਹ ਦੁਖੀ ਹੁੰਦਾ ਤੇ ਮਰ ਜਾਂਦਾ ਹੈ, ਪਰ ਇਨਸਾਨ ਦੀ ਤਰ੍ਹਾਂ ਨਹੀਂ ਸਗੋਂ ਇਨਸਾਨੀ ਸੁਭਾਅ ਤੇ ਗੁਣਾਂ ਤੋਂ ਸੱਖਣੇ; ਮਨੁੱਖਤਾਈ ਦੇ ਥੇਹ ਦੀ ਤਰ੍ਹਾਂ।

ਕੁਝ ਆਦਮੀ ਹੋਰ ਹਨ ਜੋ ਵਾਧੂ ਝਗੜਿਆਂ, ਬਖੇੜਿਆਂ, ਚਰਚਾਵਾਦ, ਖ਼ੁਸ਼ਕ ਫ਼ੈਲਸੂਫ਼ੀਆਂ ਅਤੇ ਅੰਨ੍ਹੇ ਭਰਮਾਂ ਵਹਿਮਾਂ ਦੀ ਖ਼ਾਤਰ ਆਪਣੇ ਦਿਮਾਗ਼ਾਂ ਨੂੰ ਤਿੱਖੇ ਕਰਦੇ ਤੇ ਮਾਂਜਦੇ ਹਨ। ਇਹ ਆਪਣੇ ਮਨ ਨੂੰ ਕਰਤਾਰ ਵੱਲ ਨਹੀਂ ਲਾਉਂਦੇ। ਇਹ ਕਦੇ ਵੀ ਅਸਲੀ ਆਤਮਿਕ ਜੀਵਨ ਦਾ ਸੁਆਦ ਨਹੀਂ ਚੱਖ, ਮਾਣ ਸਕਦੇ। ਤੁਸੀਂ ਆਪਣੇ ਆਪ ਵੱਲ ਹੀ ਵੇਖੋ। ਤੁਸੀਂ ਮੰਨੀ ਬੈਠੇ ਹੋ ਕਿ ਇਸ਼ਨਾਨ ਕਰਨ ਅਤੇ ਬ੍ਰਾਹਮਣਾਂ ਨੂੰ ਦਾਨ ਦੇਣ ਨਾਲ ਇਨਸਾਨ ਆਪਣੇ ਪਾਪ ਧੋ ਸਕਦਾ ਹੈ ਅਤੇ ਨਾਲ ਹੀ ਸੂਰਜ ਦੇਵਤੇ ਨੂੰ ਮਨੌਤੀ ਰਾਖ਼ਸ਼ਾਂ ਦੇ ਪੰਜੇ ਤੋਂ ਛੁਡਾ ਸਕਦਾ ਹੈ। ਇਹ ਕਿੰਨਾ ਨਿਕੰਮਾ ਸਿਧਾਂਤ ਹੈ, ਕਿੰਨਾ ਅਹਿਮਕਾਂ ਵਾਲਾ ਖ਼ਿਆਲ ਹੈ। ਜਦ ਤੁਹਾਡੇ ਹਿਰਦੇ ਉਸੇ ਤਰ੍ਹਾਂ ਮਲੀਨ ਹਨ, ਸਰੀਰਾਂ ਨੂੰ ਧੋਤਿਆਂ ਤੁਹਾਡੇ ਪਾਪ ਕਿਸ ਤਰ੍ਹਾਂ ਧੁਪ ਜਾਣਗੇ? ਸੂਰਜ ਇਥੋਂ ਬਹੁਤ ਹੀ ਦੂਰ ਹੈ। ਟਸ ਧਰਤੀ ਦੇ ਲੋਕ ਬ੍ਰਾਹਮਣਾਂ ਨੂੰ ਦਾਨ ਦੇ ਕੇ ਸੂਰਜ ਦੀ ਮਦਦ ਕਿਸ ਤਰ੍ਹਾਂ ਕਰ ਸਕਦੇ ਹਨ? ਸੂਰਜ ਗ੍ਰਹਿਣ ਇਕ ਕੁਦਰਤੀ ਖੇਡ ਹੈ। ਧਰਤੀ, ਸੂਰਜ ਤੇ ਚੰਦ ਦੇ ਖ਼ਾਸ-ਖ਼ਾਸ ਟਿਕਾਣੇ ਉੱਤੇ ਹੋਣ ਕਰਕੇ ਸੂਰਜ ਜਾਂ ਚੰਨ ਨੂੰ ਗ੍ਰਹਿਣ ਲੱਗਦਾ ਹੈ। ਬ੍ਰਾਹਮਣਾਂ ਨੇ ਇਹਨਾਂ ਕੁਦਰਤੀ ਘਟਨਾਵਾਂ ਨੂੰ ਲੋਕਾਂ ਨੂੰ ਧੋਖਾ ਦੇਣ ਤੇ ਠੱਗਣ ਦਾ ਵਸੀਲਾ ਬਣਾਇਆ ਹੋਇਆ ਹੈ। ਇਹ ਅਨੋਖਾ ਹੀ ਧਰਮ ਹੈ। ਇਹ ਅਨੋਖਾ ਹੀ ਧਰਮਾਤਮਾ-ਪੁਣਾ ਹੈ। ਤੁਸੀਂ ਸ਼ੇਖ਼ੀਆਂ ਤਾਂ ਇਹ ਮਾਰਦੇ ਹੋ ਕਿ ਅਸੀਂ ਮਾਸ ਨਹੀਂ ਖਾਂਦੇ ਅਤੇ ਇਸ ਕਰਕੇ ਤੁਸੀਂ ਆਪਣੇ ਆਪ ਨੂੰ ਬੜੇ ਪੁਨੀ ਤੇ ਧਰਮਾਤਮਾ ਸਮਝਦੇ ਹੋ, ਪਰ ਤੁਹਾਨੂੰ ਕਦੇ ਇਹ ਖ਼ਿਆਲ ਨਹੀਂ ਆਇਆ ਕਿ ਮਨਾਂ ਨੂੰ ਉਹਨਾਂ ਬਦੀਆਂ ਤੋਂ ਸਾਫ਼ ਕੀਤਾ ਜਾਵੇ ਜਿਹੜੀਆਂ ਇਹਨਾਂ ਨੂੰ ਮਲੀਨ ਕਰ ਛੱਡਦੀਆਂ ਹਨ। ਪਸ਼ੂਆਂ, ਪੰਛੀਆਂ ਦਾ ਮਾਸ ਖਾਣਾ ਤਾਂ ਤੁਸੀਂ ਪਾਪ ਸਮਝਦੇ ਹੋ, ਪਰ ਇਨਸਾਨਾਂ ਦੇ ਲਹੂ ਚੂਸਣ ਨੂੰ, ਪਰਾਇਆ ਹੱਕ ਖੋਹ, ਠੱਗ ਲੈਣ ਨੂੰ, ਵਿਭਚਾਰ ਤੇ ਹੋਰ ਗੰਦੇ ਤੇ ਕਾਲੇ ਕੰਮਾਂ ਨੂੰ ਤੁਸੀਂ ਪਾਪ ਨਹੀਂ ਸਮਝਦੇ। ਤੁਸੀਂ ਇਹ ਮੰਨਦੇ ਹੋ ਕਿ ਜਿਹੜੇ ਮਾਸ ਖਾਂਦੇ ਹਨ, ਉਹ ਪਾਪੀ ਹਨ, ਪਰ ਤੁਸੀਂ ਆਪ ਉਹਨਾਂ ਹੀ ਪਾਪੀਆਂ ਪਾਸੋਂ ਦਾਨ ਪ੍ਰਾਪਤ ਕਰਦੇ ਹੋ ਅਤੇ ਕਹਿੰਦੇ ਹੋ ਕਿ ਤੁਹਾਨੂੰ ਦਾਨ ਦਿੱਤਿਆਂ ਉਹਨਾਂ ਪਾਪੀਆਂ ਦੇ ਪਾਪ ਧੁਪ ਜਾਂਦੇ ਹਨ। ਕੀ ਤੁਸੀਂ ਇਸ ਤਰ੍ਹਾਂ ਉਹਨਾਂ ਦੇ ਪਾਪਾਂ ਦੇ ਅਤੇ ਉਹਨਾਂ ਪਾਪਾਂ ਦੇ ਫਲਾਂ ਦੇ ਭਾਈਵਾਲ ਨਹੀਂ ਬਣ ਜਾਂਦੇ? ਤੁਸੀਂ ਆਪਣੇ ਆਪ ਨੂੰ ਇਹ ਧੋਖਾ ਦਿੰਦੇ ਹੋ ਕਿ ਮਾਸ ਨਾ ਖਾਣ ਕਰਕੇ

ਤੁਸੀਂ ਨਰਕਾਂ ਨੂੰ ਨਹੀਂ ਜਾਓਗੇ, ਪਰ ਤੁਹਾਨੂੰ ਦਾਨ ਦੇਣ ਵਾਲੇ, ਤੁਹਾਡੇ ਜਜਮਾਨ, ਨਰਕਾਂ ਨੂੰ ਜਾਣਗੇ, ਕੀ ਇਹ ਮੰਤਕ ਅਨੋਖਾ ਤੇ ਹਾਸੋਹੀਣਾ ਨਹੀਂ ?

'ਪੁਰਖੋ, ਇਹ ਬੇਅਰਥ, ਬੇਲੋੜੇ ਝਗੜੇ ਛੱਡੋ। ਉਸ ਸਿਰਜਣਹਾਰ ਦਾਤਾਰ ਦਾ ਸਿਮਰਨ ਕਰੋ ਤੇ ਧਿਆਨ ਧਰੋ ਜੋ ਸਭ ਜੀਵਾਂ ਦੀ ਜਿੰਦ, ਸਭ ਤਾਕਤਾਂ, ਸ਼ਾਂਤੀ ਤੇ ਸੁੱਖ ਦਾ ਅਤੁੱਟ ਸੋਮਾ ਅਤੇ ਅਮੁੱਕ ਭੰਡਾਰ ਹੈ। ਉਚੇਰੀ ਬਿਰਤੀਆਂ ਅਤੇ ਸ਼ਕਤੀਆਂ ਨੂੰ ਤਕੜਿਆਂ ਕਰੋ, ਇਨਸਾਨ ਦੀ ਸੇਵਾ ਰਾਹੀਂ ਇਹਨਾਂ ਨੂੰ ਕਰਤਾਰ ਦੀ ਸੇਵਾ ਹਿਤ ਵਰਤੋ, ਆਪਣੇ ਖ਼ਿਆਲਾਂ ਨੂੰ ਬਦੀਆਂ ਵੱਲੋਂ ਰੋਕੋ ਅਤੇ ਉਹਨਾਂ ਨੂੰ ਸਰਬ-ਗਿਆਨ ਦੇ ਸੋਮੇ, ਅਕਾਲ ਪੁਰਖ ਵੱਲ ਲਾਓ। ਪਿਆਰ, ਜੀਵਨ ਸੁੱਖ ਅਤੇ ਸਰੀਰ ਲਈ ਆਧਾਰ ਵਾਸਤੇ ਆਪਣੀਆਂ ਕੁਦਰਤੀ ਤੇ ਸੁਭਾਵਿਕ ਵਾਸ਼ਨਾਵਾਂ ਨੂੰ ਨਪ-ਮਧੋਲ ਕੇ ਮਲੀਆਮੇਟ ਨਾ ਕਰੋ; ਸਗੋਂ ਇਹਨਾਂ ਨੂੰ ਉਚੇਰਿਆਂ ਬਣਾ ਕੇ ਇਹਨਾਂ ਨੂੰ ਸਿਰਜਣਹਾਰ ਤੇ ਇਨਸਾਨ ਦੀ ਸੇਵਾ ਦਾ ਵਸੀਲਾ ਬਣਾਓ। ਸਰੀਰ ਨੂੰ ਕਸ਼ਟ ਨਾ ਦਿਓ, ਇਸ ਨੂੰ ਨਿਕੰਮਿਆਂ ਨਾ ਕਰੋ। ਇਸ ਨੂੰ ਤਕੜਿਆਂ ਤੇ ਨਰੋਇਆਂ ਕਰੋ। ਇਸ ਨੂੰ ਧਰਮ ਦੇ ਰਾਹੇ ਵਰਤੋ। ਤੁਹਾਨੂੰ ਫਿਰ ਸੱਚੀ ਆਤਮਿਕ ਜ਼ਿੰਦਗੀ ਚੱਖਣ ਦਾ ਅਵਸਰ ਮਿਲੇਗਾ। ਫਿਰ ਤੁਹਾਨੂੰ ਸਭ ਥਾਈਂ ਸਿਰਜਣਹਾਰ ਵਿਆਪਿਆ ਦਿੱਸੇਗਾ। ਤੁਸੀਂ ਸਭ ਜਿੰਦ ਜਾਨ, ਚਾਨਣ, ਪਿਆਰ ਤੇ ਸ਼ਕਤੀ ਦੇ ਮੁੱਢ, ਅਕਾਲ ਪੁਰਖ ਨਾਲ ਅਭੇਦ ਹੋ ਜਾਓਗੇ ਫਿਰ ਤੁਸੀਂ ਵੀ ਬੇਹੱਦ ਪਿਆਰ, ਚਾਨਣ ਅਤੇ ਤਾਕਤਾਂ ਦੇ ਸੋਮੇ ਬਣ ਜਾਓਗੇ ਅਤੇ ਮਨੁੱਖ ਜਾਤੀ ਨੂੰ ਉੱਚਿਆਂ ਤੇ ਚੰਗੇਰਿਆਂ ਹੋਣ ਵਿੱਚ ਸਹਾਈ ਹੋਵੋਗੇ। ਬੱਸ, ਉਸ ਦਾ ਜਾਪ ਕਰੋ।'

ਜੋ ਸ਼ਬਦ ਗੁਰੂ ਜੀ ਨੇ ਇਸ ਪ੍ਰਥਾਇ ਉਚਾਰਿਆ, ਉਹ ਇਹ ਹੈ :

ਸਲੋਕ ਮ: ੧

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ॥
ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ॥੧॥
ਮ: ੧॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥
[1]ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥

---

1. ਭਾਵ ਇਹ ਹੈ, 'ਇਹ ਮੰਨਿਆ ਜਾਂਦਾ ਹੈ ਕਿ ਦੇਵਤਿਆਂ ਦਾ ਸੁਭਾਅ ਮਾਸ 'ਤੇ ਰੀਝਦਾ ਹੈ, ਇਸ ਲਈ ਯੱਗਾਂ ਸਮੇਂ ਗੈਂਡੇ ਦੇ ਮਾਸ ਦੀ ਆਹੂਤੀ ਦਿੰਦੇ ਸਨ।'

ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀਂ ਸੂਝੈ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸ ਰਿਦੈ ਸਿ ਲੋਚਨ ਨਾਹੀ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ॥
ਜੀਅ ਜੰਤ ਸਭਿ ਮਾਸਹੁ ਹੋਇ ਜੀਇ ਲਇਆ ਵਾਸੇਰਾ॥
ਅਭਖੁ ਭਖਹਿ, ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥
ਮਾਸੁ ਪੁਰਾਣੀ ਮਾਸੁ ਕਤੇਂਬੀ ਚਹੁ ਜੁਗਿ ਮਾਸੁ ਕਮਾਣਾ॥
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤ ਬਿਕਾਰਾ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥੨॥

ਗੁਰੂ ਜੀ ਦੇ ਸ਼ਬਦ ਅਤੇ ਕਲੇਜਿਆਂ ਅੰਦਰ ਧਸ ਜਾਣ ਵਾਲੇ ਤੇ ਮਨਾਂ ਦੇ ਕਪਾਟ ਖੋਲ੍ਹਣ ਵਾਲੇ ਬਚਨ ਸੁਣ ਕੇ ਪੰਡਿਤ ਨਾਨੂ ਤੇ ਹੋਰ ਸਾਰੇ ਗੁਰੂ ਜੀ ਦੀ ਚਰਨੀਂ ਢੱਠੇ ਅਤੇ ਸ਼ਰਧਾਲੂ ਬਣੇ। ਉਹਨਾਂ ਨੇ ਤਸਲੀਮ ਕੀਤਾ ਕਿ ਸਾਡੇ ਭਰਮ ਸਭ ਨਵਿਰਤ ਹੋ ਗਏ ਹਨ ਅਤੇ ਸਾਡੇ ਭੁਲੇਖੇ ਸਭ ਦੂਰ ਹੋ ਗਏ ਹਨ। ਫੇਰ ਉਹਨਾਂ ਨੇ ਜੀਵਨ-ਮਾਰਗ ਨੂੰ ਸੁੱਖ ਤੇ ਸਫਲਤਾ ਸਹਿਤ ਪਾਰ ਕਰਨ ਲਈ ਸਿੱਖਿਆ ਹਿਤ ਬੇਨਤੀ ਕੀਤੀ। ਗੁਰੂ ਜੀ ਨੇ ਸਭ ਨੂੰ ਨਾਮ ਦਾਨ ਬਖ਼ਸ਼ਿਆ ਅਤੇ ਗੁਰਸਿੱਖੀ ਦੇ ਮੂਲ ਨੇਮ ਉਹਨਾਂ ਨੂੰ ਸਮਝਾਏ। ਤਾਲ ਦੇ ਨੇੜੇ ਜਿਸ ਥਾਂ ਗੁਰੂ ਜੀ ਨੇ ਬੈਠ ਕੇ ਇਹ ਸ਼ਬਦ ਤੇ ਬਚਨ ਉਚਾਰੇ ਸਨ, ਉਥੇ ਇਕ ਗੁਰਦੁਆਰਾ ਹੈ। ਇਹ ਕੁਰਕਸ਼ੇਤਰ ਤਾਲ ਦੇ ਪਾਸ ਹੈ। ਇਸ ਦਾ ਨਾਂ 'ਸਿੱਧ ਬਟੀ' ਹੈ।

## ਕਾਂਡ—18
# *ਪਾਨੀਪਤ ਤੇ ਦਿੱਲੀ*

### ਨਾਮ-ਦਾਨ ਦੇ ਖੁੱਲ੍ਹੇ ਗੱਫ਼ੇ

ਕੁਰੂਕਸ਼ੇਤਰ ਵਿੱਚ ਸੱਚੇ ਧਰਮ ਦਾ ਪ੍ਰਚਾਰ ਕਰਕੇ ਗੁਰੂ ਜੀ ਪਾਨੀਪਤ ਵੱਲ ਨੂੰ ਹੋ ਤੁਰੇ। ਆਪਣੀ ਮੌਜ ਅਨੁਸਾਰ ਫਿਰਦੇ-ਫਿਰਾਂਦੇ ਨਾਮ-ਦਾਨ ਦੇ ਖੁੱਲ੍ਹੇ-ਗੱਫੇ ਵਰਤਾਉਂਦੇ, ਜੀਵਾਂ ਨੂੰ ਤਾਰਦੇ, ਤਪਦੇ ਹਿਰਦਿਆਂ ਨੂੰ ਠਾਰਦੇ, ਭਟਕਦੇ ਮਨਾਂ ਨੂੰ ਸ਼ਾਂਤੀ ਨਾਲ ਭਰਦੇ ਤੇ ਖ਼ੁਸ਼ੀ ਨਾਲ ਉਛਾਲਦੇ, ਮੁਰਦਾ ਰੂਹਾਂ ਨੂੰ ਜੀਵਾਲਦੇ, ਆਪ ਜੀ ਪੈਂਡਾ ਕਰਦੇ ਚਲੇ ਗਏ। ਸਭ ਥਾਈਂ ਲੋਕਾਂ ਨੇ ਬੜੇ ਚਾਉ ਤੇ ਉਤਸ਼ਾਹ ਨਾਲ ਆਪ ਦਾ 'ਏਕੁ ਪਿਤਾ ਏਕਸ ਕੇ ਹਮ ਬਾਰਕ' ਦਾ ਸੰਦੇਸ਼, 'ਇਨਸਾਨ ਸਭ ਭਰਾ-ਭਰਾ ਹਨ ਅਤੇ ਅਕਾਲ ਪੁਰਖ ਸਭ ਦਾ ਸਾਂਝਾ ਪਿਤਾ ਹੈ' ਵਾਲਾ ਉਪਦੇਸ਼ ਸੁਣਿਆ ਤੇ ਗ੍ਰਹਿਣ ਕੀਤਾ। ਉਹ ਆਪ ਦੇ ਇਲਾਹੀ ਗੀਤ, ਧੁਰ ਕੀ ਬਾਣੀ ਦੇ ਸ਼ਬਦ, ਸੁਣ ਕੇ ਬਦੀ ਦੇ ਤਰੀਕਿਆਂ ਦਾ ਅਤੇ ਭਰਮਾਂ-ਵਹਿਮਾਂ ਦਾ ਤਿਆਗ ਕਰਦੇ, ਜੀਅ-ਦਾਨ ਪ੍ਰਾਪਤ ਕਰਦੇ, ਆਤਮਿਕ ਮੰਡਲਾਂ ਵਿੱਚ ਜਨਮ ਲੈਂਦੇ, ਉਹਨਾਂ ਦੀ ਆਤਮਾ ਵਿੱਚ ਗਿਆਨ ਦਾ ਪ੍ਰਕਾਸ਼ ਹੁੰਦਾ, ਘਟਾਂ ਵਿੱਚ ਗਿਆਨ ਦਾ ਦੀਪਕ ਜਗਦਾ ਅਤੇ ਉਹ ਗੁਰੂ ਦੇ ਸ਼ਰਧਾਲੂ ਸਿੱਖ ਬਣ ਜਾਂਦੇ। ਇਸ ਤਰ੍ਹਾਂ ਜਗਤ-ਜਲੰਦੇ ਨੂੰ ਠੰਢ ਪਾਉਂਦੇ, ਰੱਬ ਤੋਂ ਵਿਛੜੀਆਂ ਰੂਹਾਂ ਨੂੰ ਵਾਹਿਗੁਰੂ ਨਾਲ ਜੋੜਦੇ, ਗੁਰੂ ਜੀ ਕਰਨਾਲ ਤੋਂ ਹੁੰਦੇ ਹੋਏ ਪਾਨੀਪਤ ਜਾ ਪੁੱਜੇ। ਉਥੇ ਇਕ ਪ੍ਰਸਿੱਧ ਮੁਸਲਮਾਨ ਸੂਫ਼ੀ ਪੀਰ, ਸ਼ੇਖ਼ ਸ਼ਰਫ਼[1] ਦਾ ਟਿਕਾਣਾ ਸੀ। ਇਸ ਦੀ ਮੁਸਲਮਾਨਾਂ ਵਿੱਚ ਬੜੀ ਮਾਨਤਾ ਸੀ। ਬਹੁਤ ਸਾਰੇ ਲੋਕ ਇਸ ਦੇ ਸ਼ਰਧਾਲੂ ਸਨ। ਇਹ ਰੱਬ ਦਾ ਬੜਾ ਭਗਤ ਸੀ। ਦਿਨ-ਰਾਤ ਇਹਨਾਂ ਹੀ ਯਤਨਾਂ ਵਿੱਚ ਰਹਿੰਦਾ ਸੀ ਕਿ ਕਿਵੇਂ ਵਾਹਿਗੁਰੂ ਦੀ ਸੋਝੀ, ਗਿਆਨ ਤੇ ਦੀਦਾਰ ਪ੍ਰਾਪਤ ਹੋਵੇ, ਪਰ ਹੁਣ ਤੱਕ ਇਸ ਨੂੰ ਸਫਲਤਾ ਪ੍ਰਾਪਤ ਨਹੀਂ ਸੀ ਹੋਈ। ਉਸ ਦੇ ਅੰਦਰ ਅਜੇ ਇਹ ਅਨੁਭਵ ਨਹੀਂ ਸੀ ਹੋਇਆ ਕਿ ਅਕਾਲ ਪੁਰਖ-ਵਿਆਪੀ ਹੈ; ਘਟ-ਘਟ ਵਿੱਚ ਵਸਦਾ ਹੈ। ਅਕਲ ਜਾਂ ਬੁੱਧੀ ਤਾਂ ਮੰਨਦੀ ਸੀ, ਪਰ ਹਿਰਦੇ ਵਿੱਚ ਸੂਝ ਦਾ ਸਦੀਵੀ, ਸੁਭਾਵਿਕ ਟਿਕਾਉ ਕਾਇਮ ਨਹੀਂ ਸੀ ਹੋਇਆ। ਉਸ ਨੂੰ ਨਿਰਾਸਤਾ ਹੋ ਰਹੀ ਸੀ ਕਿ ਸ਼ਾਇਦ ਹਿਰਦਾ ਇਸ ਤਰ੍ਹਾਂ ਸਦਾ ਸੱਖਣਾ ਹੀ ਰਹੇ।

---

1. ਪਾਨੀਪਤ ਦਾ ਪ੍ਰਸਿੱਧ ਪੀਰ, ਅਬੂ ਅਲੀ ਕਲੰਦਰ, ਖ਼ਵਾਜਾ ਕੁਤਬਦੀਨ ਦਾ ਚੇਲਾ ਸੀ। ਇਸ ਦਾ ਪ੍ਰਸਿੱਧ ਨਾਂ ਸ਼ੇਖ਼ ਸ਼ਰਫ਼ ਸੀ। ਇਹ ਈਰਾਨ ਵਿੱਚ ਪੈਦਾ ਹੋਇਆ ਸੀ ਅਤੇ ਹਿੰਦੁਸਤਾਨ ਵਿੱਚ ਆ ਕੇ ਪਾਨੀਪਤ ਰਹਿਣ ਲੱਗ ਪਿਆ ਸੀ। ਇਸ ਮਹਾਤਮਾ ਦਾ ਦੇਹਾਂਤ 30 ਅਗਸਤ, 1332 ਈ. ਨੂੰ ਹੋਇਆ। ਇਸ ਦਾ ਮਕਬਰਾ ਪਾਨੀਪਤ ਵਿੱਚ ਪ੍ਰਸਿੱਧ ਅਸਥਾਨ ਹੈ। ਇਸ ਪੀਰ ਦੇ ਜਾਨਸ਼ੀਨਾਂ ਨੂੰ ਵੀ ਸ਼ੇਖ਼ ਸ਼ਰਫ਼ ਹੀ ਆਖਦੇ ਸਨ। ਜਿਹੜਾ ਸ਼ੇਖ਼ ਸ਼ਰਫ਼ ਗੁਰੂ ਜੀ ਨੂੰ ਮਿਲਿਆ, ਉਹ ਇਸ ਗੱਦੀ ਦਾ ਤੀਜਾ ਪੀਰ ਸੀ।

## ਸ਼ੇਖ਼ ਸ਼ਰਫ਼ ਦੀ ਹੈਰਾਨੀ

ਜਿਨ੍ਹੀਂ ਦਿਨੀਂ ਗੁਰੂ ਜੀ ਪਾਨੀਪਤ ਪੁੱਜੇ, ਉਦੋਂ ਸ਼ੇਖ਼ ਸ਼ਰਫ਼ ਇਸ ਤਰ੍ਹਾਂ ਦੀ ਨਿਰਾਸਤਾ ਦਾ ਸ਼ਿਕਾਰ ਹੋਇਆ ਸੀ। ਗੁਰੂ ਜੀ ਤੇ ਮਰਦਾਨਾ ਇਕ ਖੂਹ ਕੋਲ ਜਾ ਟਿਕੇ। ਸ਼ੇਖ਼ ਸ਼ਰਫ਼ ਦਾ ਇਕ ਸੇਵਕ, ਜਿਸ ਦਾ ਨਾਂ ਟਟੀਹਰੀ ਸ਼ੇਖ਼ (ਸ਼ੇਖ ਤਾਹਰ) ਸੀ, ਪੀਰ ਲਈ ਪਾਣੀ ਲੈਣ ਖੂਹ 'ਤੇ ਆਇਆ। ਗੁਰੂ ਜੀ ਨੇ ਦਰਵੇਸ਼ਾਂ ਵਾਲਾ ਅਨੋਖਾ ਜਿਹਾ ਲਿਬਾਸ ਪਹਿਨਿਆ ਹੋਇਆ ਸੀ। ਟਟੀਹਰੀ ਨੇ ਸਮਝਿਆ ਕਿ ਕੋਈ ਫ਼ਕੀਰ ਹਨ। ਸੋ ਉਸ ਨੇ ਉਹਨਾਂ ਨੂੰ 'ਸਲਾਮ ਅਲੈਕਮ' ਆਖੀ। ਅੱਗੋਂ ਗੁਰੂ ਜੀ ਨੇ ਮੁਸਕਰਾ ਕੇ ਉੱਤਰ ਦਿੱਤਾ, 'ਸਲਾਮ ਅਲੇਖ'—ਭਾਵ ਅਗਮ ਅਗੋਚਰ ਅਕਾਲ ਪੁਰਖ ਨੂੰ ਸਲਾਮ। ਟਟੀਹਰੀ ਹੈਰਾਨ ਹੋ ਗਿਆ ਕਿ ਮੁਸਲਮਾਨਾਂ ਦੀ ਸਲਾਮ ਨੂੰ ਇਸ ਤਰ੍ਹਾਂ ਭੰਨਣ ਬਦਲਾਉਣ ਵਾਲਾ ਇਹ ਕੌਣ ਹੈ। ਉਸ ਨੇ ਜਾ ਕੇ ਪੀਰ ਨੂੰ ਦੱਸਿਆ। ਪੀਰ ਵੀ ਹੈਰਾਨ ਹੋਇਆ ਅਤੇ ਦਿਲ ਵਿੱਚ ਸੋਚਣ ਲੱਗਾ 'ਭਈ ਇਹ ਕੌਣ ਹੈ? ਇਹ ਹਿੰਦੂ ਨਹੀਂ ਹੋ ਸਕਦਾ, ਕਿਉਂਕਿ ਮੁਸਲਮਾਨਾਂ ਦੇ ਰਾਜ ਵਿੱਚ ਕਿਸੇ ਹਿੰਦੂ ਦੀ ਮਜਾਲ ਨਹੀਂ ਕਿ ਮੁਸਲਮਾਨੀ ਸਲਾਮ ਨੂੰ ਇਸ ਤਰ੍ਹਾਂ ਭੰਨੇ ਬਦਲਾਵੇ। ਜੇ ਕੋਈ ਅਜਿਹਾ ਕਰੇ ਤਾਂ ਘਾਣ ਬਚਾ ਘਾਣ ਨਾ ਹੋ ਜਾਵੇ ਸੂ। ਮੁਸਲਮਾਨ ਵੀ ਆਪਣੇ ਦੀਨ ਦਾ ਇਸ ਤਰ੍ਹਾਂ ਮਖ਼ੌਲ ਨਹੀਂ ਸੀ ਉਡਾ ਸਕਦਾ। ਇਸ ਵਿੱਚ ਕੋਈ ਭੇਦ ਹੈ। ਇਹ ਜਾਂ ਤਾਂ ਕੋਈ ਪਾਗਲ ਹੈ ਅਤੇ ਜਾਂ ਰੱਬ ਨੂੰ ਪੁੱਜਾ ਹੋਇਆ ਅੱਲ੍ਹਾ ਅਲੇਖ ਦੇ ਦਰਸ਼ਨ ਵਾਲਾ, ਪਹੁੰਚਿਆ ਹੋਇਆ ਫ਼ਕੀਰ ਹੈ, ਜੋ ਮਨੁੱਖਾਂ ਦੀਆਂ ਘੜੀਆਂ ਹੋਈਆਂ ਹੱਦ-ਬੰਦੀਆਂ ਤੋਂ ਉਪਰ ਅਤੇ ਆਜ਼ਾਦ ਹੋ ਚੁੱਕਿਆ ਹੈ। ਚੱਲੋ, ਵੇਖੀਏ ਤਾਂ ਸਹੀ।'

ਠੀਕ ਹੀ ਗੁਰੂ ਜੀ ਦਾ ਤਰੀਕਾ ਨੇਮ ਹੀ ਅਜਿਹਾ ਸੀ ਕਿ ਜਿੱਥੇ ਵੀ ਆਪ ਜਾਂਦੇ ਸਨ, ਕੋਈ ਅਜਿਹੀ ਗੱਲ ਕਰਦੇ ਸਨ, ਅਜਿਹੇ ਬਚਨ ਬੋਲਦੇ ਜਾਂ ਕੰਮ ਕਰਦੇ ਸਨ ਕਿ ਲੋਕਾਂ ਦਾ ਧਿਆਨ ਬਦੋ-ਬਦੀ ਆਪ ਵੱਲ ਹੋ ਜਾਂਦਾ ਸੀ, ਉਹ ਆਪ ਉਦਾਲੇ ਆ ਜੁੜਦੇ ਸਨ ਅਤੇ ਫਿਰ ਆਪ ਉਹਨਾਂ ਨੂੰ ਨਾਮ ਦੀ ਦਾਤ, ਸੱਚਾ ਗਿਆਨ ਦਿੰਦੇ ਸਨ।

## ਸ਼ੇਖ਼ ਸ਼ਰਫ਼ ਸ਼ਰਧਾਲੂ ਬਣਿਆ

ਇਹ ਸੋਚ ਮਨ ਵਿੱਚ ਧਾਰ ਕੇ ਸ਼ੇਖ਼ ਸ਼ਰਫ਼ ਗੁਰੂ ਜੀ ਕੋਲ ਪੁੱਜਾ। ਉਸ ਨੇ ਦੇਖਿਆ ਕਿ ਗੁਰੂ ਜੀ ਦੇ ਨੇਤਰ ਅੱਧ ਮੀਟੇ ਹਨ ਅਤੇ ਆਪ ਸਮਾਧੀ ਲਾਈ ਬੈਠੇ ਹਨ। ਦਰਸ਼ਨ ਕਰਦਿਆਂ ਹੀ ਉਸ ਦੇ ਕਾਲਜੇ ਠੰਢ ਪੈ ਗਈ; ਹਿਰਦਾ ਸ਼ਾਂਤੀ ਤੇ ਸਰੂਰ ਨਾਲ ਭਰ ਗਿਆ। ਪੀਰ ਗੁਰੂ ਜੀ ਪਾਸ ਬਹਿ ਗਿਆ। ਸੁੱਖ ਸਾਂਦ ਪੁੱਛਣ ਮਗਰੋਂ ਉਸ ਨੇ ਗੁਰੂ ਜੀ ਤੋਂ ਭੇਖ ਬਾਣੇ ਬਾਬਤ ਗੱਲਾਂ ਪੁੱਛੀਆਂ, ਤਾਂ ਜੋ ਪਤਾ ਲੱਗ ਸਕੇ ਕਿ ਆਪ ਦੇ ਧਾਰਮਿਕ ਖ਼ਿਆਲ ਤੇ ਆਸ਼ੇ ਕੀ ਹਨ। ਪਹਿਲਾ ਸਵਾਲ ਸ਼ੇਖ਼ ਨੇ ਇਹ ਕੀਤਾ, 'ਤੁਹਾਡਾ ਮੱਤ ਧਰਮ ਕੀ ਹੈ? ਤੁਹਾਡੀ ਖ਼ਫ਼ਣੀ ਕੀ ਹੈ?' ਗੁਰੂ ਜੀ ਨੇ ਉੱਤਰ ਦਿੱਤਾ :—

'ਪੀਰ[1] ਮਤਿ ਮੁਰੀਦ ਹੋਇ ਰਹਨੰ॥
ਖਫਨੀ ਟੋਪੀ ਮਨਿ ਸਬਦ ਗਹਨੰ॥

---

1. ਗੁਰੂ ਨਾਨਕ ਦੇਵ ਦਾ ਪੀਰ ਜਾਂ ਗੁਰੂ ਆਪ ਕਰਤਾਰ ਸੀ। 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ।' (ਸੋਰਠਿ ਮ: ੧)

ਬਹਤ ਦਰੀਆਉ ਕਰਿ ਰਹੈ ਬਹੇਤੀ॥
ਸਹਿਜ ਬੈਸਿ ਤਹਾ ਸੁਖ ਮਨਾਤੀ॥
ਹਰਖ ਸੋਗੁ ਕੀਨਾਂ ਅਹਾਰੰ॥
ਪਹਿਰ ਖਫਨੀ ਸਭ ਦੁਸਟ ਬਿਡਾਰੰ॥
ਸੁੰਨ ਨਗਰ ਲੈ ਬਸਤੀ ਰਹਾਈ॥
ਤੁਉ ਖਫਨੀ ਕੀ ਜੁਗਤਿ ਪਾਈ॥
ਕੁਟੰਬੁ ਛੋਦਿ ਹੂਆ ਇਕੇਲਾ॥
ਨਾਨਕ ਪਹਿਰਿ ਕਫਨੀ ਭਇਆ ਸੁਹੇਲਾ॥"[1]

ਇਸ ਦੇ ਅਰਥ ਇਸ ਪ੍ਰਕਾਰ ਹਨ : 'ਆਪਣੇ ਗੁਰੂ ਪੀਰ ਦੀ ਸਿਖਿਆ ਅਧੀਨ ਮੈਂ ਉਸ ਦਾ ਮੁਰੀਦ (ਚੇਲਾ) ਬਣ ਕੇ ਰਹਿੰਦਾ ਹਾਂ। ਸ਼ਬਦ ਨੂੰ ਦਿਲ ਵਿੱਚ ਗ੍ਰਹਿਣ ਕਰਨਾ ਮੇਰੀ ਖਫਨੀ ਤੇ ਟੋਪੀ ਹੈ। ਵਗਦੇ ਦਰਿਆ ਨੂੰ ਮੈਂ ਬਰੇਤਾ ਬਣਾ ਦਿੱਤਾ ਹੈ, ਭਾਵ ਭਟਕਣਹਾਰੇ ਮਨ ਨੂੰ ਮੈਂ ਟਿਕਾਉ ਵਿੱਚ ਕਰ ਲਿਆ ਹੈ। ਮੈਂ ਉਥੇ ਟਿਕ ਕੇ ਬੈਠਾ ਹਾਂ ਤੇ ਸੁਖੀ ਹਾਂ। ਹਰਖ ਸੋਗ (ਖ਼ੁਸ਼ੀ ਤੇ ਗ਼ਮੀ) ਨੂੰ ਭਜਾ ਨਸਾ ਦਿੱਤਾ ਹੈ। ਆਪਣੀ ਖ਼ਫ਼ਨੀ ਪਹਿਨ ਕੇ ਮੈਂ ਸਭ ਦੁਸ਼ਟਾਂ ਦਾ ਨਾਸ਼ ਕਰ ਦਿੱਤਾ ਹੈ, ਮੈਂ ਸ਼ਾਂਤੀ ਤੇ ਚੁੱਪ ਦੀ ਨਗਰੀ ਵਿੱਚ ਵਸ ਪਿਆ ਹਾਂ ਅਤੇ ਉਥੇ ਰਹਿ ਰਿਹਾ ਹਾਂ। ਇਸ ਤਰ੍ਹਾਂ ਮੈਨੂੰ ਖ਼ਫ਼ਨੀ ਪਹਿਨਣ ਦੀ ਜੁਗਤੀ ਆ ਗਈ ਹੈ। ਆਪਣੇ ਟੱਬਰ ਕੁਟੰਬ ਛੱਡ ਕੇ ਮੈਂ ਇਕੱਲਾ ਰਹਿੰਦਾ ਹਾਂ। ਇਹ ਖ਼ਫ਼ਨੀ ਪਹਿਨ ਕੇ ਨਾਨਕ ਸੁਖੀ ਹੋ ਗਿਆ ਹੈ।'

ਫਿਰ ਸ਼ੇਖ਼ ਸ਼ਰਫ਼ ਨੇ ਸਵਾਲ ਕੀਤਾ, 'ਤੁਹਾਡੀ ਕੁਪੀਨ[2] ਕਿਸ ਮੱਤ ਵਾਲੀ ਤੇ ਕੀ ਹੈ?' ਗੁਰੂ ਜੀ ਨੇ ਉੱਤਰ ਦਿੱਤਾ :—

'ਗੁਰੂ ਸ਼ਬਦ ਦੀਖਿਆ ਮਨ ਸਹਿਜ ਗਹਨੰ॥
ਪੰਚ ਇੰਦ੍ਰੀ ਲੈ ਅਲਿਪਤ ਰਹਨੰ॥
ਦਿਸਟਿ ਬੰਧਿ ਭਰਮਤਾ ਰਹੀਅੰ॥
ਦਸ ਹੀ ਦੁਆਰੇ ਤਾਲੇ ਚੜੀਅੰ॥
ਅਠ ਸਠਿ ਹਾਠ ਤਾੜ ਕਰਨੰ॥
ਲਇ ਲੰਗੋਟੀ ਜਹਾਨ ਮਰਨੰ॥
ਪਹਿਰਿ ਲੰਗੋਟੀ ਰਹੈ ਇਕੇਲਾ॥
ਉਲਟਿ ਲੰਬਿ ਕਾ ਪੀਵੈ ਉਵਾ ਜਲਾ॥
ਬਿਲੰਦ ਮਤਿ ਗੁਰ ਹਿਰੀ ਛੋਟੀ॥
ਇਹ ਜਗਤਿ ਨਾਨਕ ਪਹਿਰਬੋ ਲੰਗੋਟੀ॥"[3]

ਇਸ ਦੇ ਅਰਥ : 'ਗੁਰੂ ਦੇ ਸ਼ਬਦ ਤੇ ਸਿਖਿਆ ਦਾ ਸਦਕਾ ਮੇਰੇ ਮਨ ਨੂੰ ਸ਼ਾਂਤੀ ਮਿਲੀ ਹੈ। ਮੈਂ ਆਪਣੀਆਂ ਪੰਜਾਂ ਇੰਦਰੀਆਂ ਨੂੰ ਰੋਕੀ ਰੱਖਦਾ ਹਾਂ ਤੇ ਦੁਨੀਆਂ ਤੋਂ ਅਲੇਪ ਹੋ ਕੇ

---

1. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹੈ।
2. ਇਤਨਾ ਲੰਮਾ ਵਸਤ੍ਰ ਜੋ ਖੂਹ ਵਿੱਚ ਵਗਾਉਣ ਯੋਗ ਹੋਵੇ, ਜਿਸ ਨਾਲ ਖੂਹ ਵਿੱਚੋਂ ਪਾਣੀ ਕੱਢ ਲਈਏ। ਇਹ ਵਸਤ੍ਰ ਲੰਗੋਟੀ ਅਤੇ ਕਮਰਕੱਸੇ ਦਾ ਕੰਮ ਦਿੰਦਾ ਹੈ। (ਮਹਾਂਕੋਸ਼)
3. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹੈ।

ਰਹਿੰਦਾ ਹਾਂ। ਮੈਂ ਆਪਣੀਆਂ ਅੱਖਾਂ ਬੰਦ ਕਰ ਰੱਖਦਾ ਹਾਂ ਤੇ ਮੇਰਾ ਮਨ ਨੱਸਣੋਂ-ਭੱਜਣੋਂ ਹਟ ਗਿਆ ਹੈ। ਮੈਂ ਆਪਣੇ ਸਰੀਰ ਦੇ ਦਸਾਂ ਦਰਵਾਜ਼ਿਆਂ ਨੂੰ ਤਾਲੇ ਲਾ ਰੱਖੇ ਹਨ ਅਤੇ ਮੈਂ ਇਸ ਦੀਆਂ 68 ਕੋਠੜੀਆਂ[1] ਵਿੱਚ ਤਾੜੀ ਲਾਈ ਬੈਠਾ ਰਹਿੰਦਾ ਹਾਂ। ਇਹ ਲੰਗੋਟੀ ਪਹਿਨ ਕੇ ਮੈਂ ਨਾ ਬੁੱਢਾ ਹੋਵਾਂਗਾ ਤੇ ਨਾ ਮਰਾਂਗਾ। ਲੰਗੋਟੀ ਪਹਿਨ ਕੇ ਮੈਂ ਇਕੱਲਾ (ਇਕਾਂਤ ਵਿੱਚ) ਰਹਿੰਦਾ ਹਾਂ ਅਤੇ ਦਿਮਾਗ਼ ਦੇ ਝਰਨੇ ਤੋਂ ਜਲ ਛਕਦਾ ਹਾਂ। ਮੈਂ ਆਪਣੀ ਨੀਵੀਂ ਮੱਤ ਨੂੰ ਛੱਡ ਕੇ ਗੁਰੂ ਦੀ ਉੱਚੀ ਮੱਤ ਗ੍ਰਹਿਣ ਕੀਤੀ ਹੈ। ਇਸ ਤਰ੍ਹਾਂ ਨਾਨਕ ਨੇ ਲੰਗੋਟੀ ਪਹਿਨੀ ਹੋਈ ਹੈ।'

ਫਿਰ ਸ਼ੇਖ਼ ਬ੍ਰਹਮ ਨੇ ਪੁੱਛਿਆ, 'ਤੁਹਾਡੀ ਜੁੱਤੀ ਕਿਸ ਫ਼ਿਰਕੇ ਮੱਤ ਵਾਲੀ ਹੈ?' ਤਾਂ ਗੁਰੂ ਜੀ ਨੇ ਕਿਹਾ :—

'ਸਰਬ ਗਿਆਨ ਅਹਿਨਿਸ ਛੀਤੰ॥
ਪਾਵਕ ਪੌਣ ਜਾਤਿ ਮਨਿ ਕੀਤੰ॥
ਧਰਨ ਤਰਵਰ ਕੀ ਰਹਤ ਰਹਨੰ॥
ਕਾਟਨੁ ਖੋਦਨੁ ਮਨ ਮਹਿ ਸਹਨੰ॥
ਦਰੀਆਉ ਸੈਲੈ ਰੀਤ ਬਾਛੰ॥
ਭਾਇ ਭਾਇ ਉਹ ਕਰੈ ਹਾਛੰ॥
ਇਹੁ ਮਥਨ ਮਥਿ ਕੈ ਰਹੇ ਉਪ੍ਰਾਨੰ॥
ਤਜ ਪਾਤ ਪੇਸ਼ ਹੋਇ ਬ੍ਰਹਮ॥
ਬਿਨੁ ਬ੍ਰਹਮ ਚੀਨੈ ਪਾਉ ਪੋਸ ਤਿਆਗੇ॥
ਤਉ ਨਾਨਕ ਹਤਿਨ ਨ ਲਾਗੈ॥"[2]

ਇਸ ਦੇ ਅਰਥ :—'ਜਿਨ੍ਹਾਂ ਨੂੰ ਗਿਆਨ ਪ੍ਰਾਪਤ ਹੈ ਉਹਨਾਂ ਦੀ ਸੰਗਤ ਕਰਕੇ ਮੈਨੂੰ ਹਰ ਪ੍ਰਕਾਰ ਦਾ ਗਿਆਨ ਮਿਲਿਆ ਹੈ। ਮੈਂ ਆਪਣੇ ਮਨ ਨੂੰ ਅੱਗ ਤੇ ਹਵਾ ਦੀ ਜਾਤ ਵਾਲਾ ਕੀਤਾ ਹੈ, ਭਾਵ ਜਿਵੇਂ ਅੱਗ ਤੇ ਹਵਾ ਦੀ ਕੋਈ ਜਾਤ ਨਹੀਂ, ਤਿਵੇਂ ਹੀ ਮੇਰੀ ਕੋਈ ਜਾਤ, ਗੋਤ ਨਹੀਂ। ਮੈਂ ਧਰਤੀ ਜਾਂ ਰੁੱਖ ਦੀ ਨਿਆਈਂ ਰਹਿੰਦਾ ਹਾਂ ਅਤੇ ਮੈਂ ਆਪਣੇ ਦਿਨ ਦੇ ਕੱਟਣ ਤੇ ਪੁੱਟਣ ਨੂੰ ਜਰ ਸਕਦਾ ਹਾਂ; ਭਾਵ ਜਿਵੇਂ ਰੁੱਖ ਕੱਟੇ ਜਾਂਦੇ ਹਨ ਤੇ ਧਰਤੀ ਨੂੰ ਪੁੱਟਿਆ ਖੋਦਿਆ ਜਾਂਦਾ ਹੈ ਪਰ ਉਹ ਇਹ ਸਭ ਕੁਝ ਜਰਦੇ ਹਨ, ਤਿਵੇਂ ਹੀ ਮੈਂ ਹਰ ਪ੍ਰਕਾਰ ਦੇ ਕਸ਼ਟ ਨੂੰ ਅਡੋਲ ਰਹਿ ਕੇ ਸਹਾਰ ਸਕਦਾ ਹਾਂ। ਮੈਂ ਦਰਿਆ ਜਾਂ ਸੰਦਲ ਬਣਨਾ ਚਾਹੁੰਦਾ ਹਾਂ ਜੋ ਭਾਵੇਂ ਕੋਈ ਖ਼ੁਸ਼ ਹੋਵੇ, ਭਾਵੇਂ ਨਾਖ਼ੁਸ਼ ਸਭ ਦਾ ਫ਼ਾਇਦਾ ਕਰਦਾ ਹੈ। ਇਸ ਦੁਨੀਆਂ ਦੇ ਚਾਟੇ ਨੂੰ ਰਿੜਕ ਕੇ ਮੈਂ ਅਨੰਦ ਵਿੱਚ ਰਹਿੰਦਾ ਹਾਂ, ਭਾਵ ਮੈਂ ਦੁਨੀਆਂ ਦੇ ਭੋਗਾਂ ਨੂੰ ਮਾਣਿਆ ਹੈ। ਬਦੀ ਦਾ ਤਿਆਗ ਕਰਕੇ ਮੈਂ ਆਪਣੇ ਪ੍ਰਮਾਤਮਾ ਦੇ ਹਜ਼ੂਰ ਪਹੁੰਚਦਾ ਹਾਂ। ਜਿਹੜੇ ਪ੍ਰਮਾਤਮਾ ਦਾ ਧਿਆਨ ਧਰਦੇ ਖੜਾਵਾਂ ਆਦਿ ਪੈਰੀਂ ਪਾਉਂਦੇ ਹਨ, ਉਹਨਾਂ ਨੂੰ ਪਾਪ ਨਹੀਂ ਲੱਗਦਾ।'

---

1. ਜੋਗੀਆਂ ਦੇ ਮਤ ਅਨੁਸਾਰ ਸਵਾਸ ਸਰੀਰ ਦੀਆਂ 68 ਕੋਠੜੀਆਂ ਵਿੱਚ ਦੀ ਚੱਕਰ ਲਾਉਂਦੇ ਹਨ।
2. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹੈ।

ਤਾਂ ਸ਼ੇਖ਼ ਸ਼ਰਫ਼ ਨੇ ਪੁੱਛਿਆ ਕਿ ਦਰਵੇਸ਼ ਕਿਸ ਨੂੰ ਆਖਦੇ ਹਨ। ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ ਅਤੇ ਇਹ ਸ਼ਬਦ ਉਚਾਰਿਆ :—

'ਜੀਵਤਾ ਮਰੋਂ ਜਾਗਤ ਫੁਨਿ ਸੋਵੈ, ਜਾਨਤ ਆਪ ਮਸਾਵੈ॥
ਸਫਨ ਸਫਾ ਹੋਇ ਮਿਲੈ ਖਾਲਕ ਕਉ ਤਉ ਦਰਵੇਸ ਕਹਾਵੈ॥੧॥
ਤੇਰਾ ਜਨੁ ਹੈ ਕੋ ਐਸਾ ਦਿਲਿ ਦਰਵੇਸੁ॥
ਸ਼ਾਦੀ ਗਮੀ ਤਮਕ ਨਹੀਂ ਗੁਸਾ ਖ਼ੁਦੀ ਹਿਰਸੁ ਨਹੀਂ ਏਸੁ॥ ਰਹਾਉ॥
ਕੰਚਨ ਖਾਕ ਬਰਾਬਰਿ ਦੇਖੈ ਹਕੁ ਹਲਾਲੁ ਪਛਾਣੈ॥
ਆਈ ਤਲਬ ਸਾਹਿਬ ਕੀ ਮਾਨੈ ਅਵਰ ਤਲਬ ਨਹੀਂ ਜਾਨੈ॥੨॥
ਗਗਨ ਮੰਡ ਮਹਿ ਆਸਣਿ ਬੈਠੇ ਅਨਹਦੁ ਨਾਦੁ ਵਜਾਵੈ॥
ਕਹੁ ਨਾਨਕ ਸਾਧੂ ਕੀ ਮਹਮਾ ਬੇਦ ਕੁਰਾਨ ਨ ਪਾਵੈ॥'[1]

ਇਸ ਦੇ ਅਰਥ : 'ਜਿਹੜਾ ਜੀਉਂਦਾ ਹੋਇਆ ਮਰ ਜਾਵੇ ਅਤੇ ਸੁੱਤਾ ਹੋਇਆ ਜਾਗੇ (ਦੁਨੀਆਂ ਦੀ ਕੋਈ ਪ੍ਰਵਾਹ ਨਾ ਕਰੇ), ਜੋ ਜਾਣ-ਬੁੱਝ ਕੇ ਆਪਣੇ-ਆਪ ਨੂੰ ਲੁਟਾਵੇ (ਜੋ ਆਪਾ ਮਿਟਾ ਦੇਵੇ) ਅਤੇ ਜਿਹੜਾ ਸਭ ਕੁਝ ਤਿਆਗ ਆਪਣੇ ਰਚਣਹਾਰ ਕਰਤਾਰ ਨੂੰ ਮਿਲ ਪਵੇ, ਉਹ ਦਰਵੇਸ਼ ਹੈ। ਹੇ ਪ੍ਰਮਾਤਮਾ ਤੇਰੇ ਵਿਰਲੇ ਸੇਵਕ ਹੀ ਦਿਲੋਂ ਦਰਵੇਸ਼ ਹਨ—ਜੋ ਖ਼ੁਸ਼ੀ, ਗ਼ਮੀ, ਗ਼ੁੱਸਾ, ਕ੍ਰੋਧ, ਹੰਕਾਰ ਤੇ ਲੋਭ ਨੂੰ ਮਨ ਵਿੱਚ ਨਹੀਂ ਲਿਆਉਂਦੇ, ਜਿਹੜੇ ਸੋਨੇ ਨੂੰ ਸਵਾਹ ਜਾਂ ਮਿੱਟੀ ਬਰਾਬਰ ਸਮਝਦੇ ਹਨ ਅਤੇ ਹੱਕ ਹਲਾਲ ਦੀ ਪਛਾਣ ਕਰਨੀ ਜਾਣਦੇ ਤੇ ਕਰਦੇ ਹਨ; ਜਿਹੜੇ ਰੱਬ ਦੇ ਹੁਕਮ ਦੀ ਪਾਲਣਾ ਕਰਦੇ ਹਨ ਤੇ ਹੋਰ ਕਿਸੇ ਦੇ ਹੁਕਮ ਦੀ ਪ੍ਰਵਾਹ ਨਹੀਂ ਕਰਦੇ ; ਜਿਹੜੇ ਗਗਨ ਮੰਡਲ ਵਿੱਚ ਸਹਿਜ ਸਮਾਧ ਲਗਾਈ ਬੈਠਦੇ ਅਤੇ ਅਨਹਦ ਨਾਦ ਵਜਾਉਂਦੇ ਹਨ—(ਗੁਰੂ) ਨਾਨਕ ਕਹਿੰਦਾ ਹੈ, ਅਜਿਹੇ ਸੰਤਾਂ ਦੀ ਮਹਿਮਾ ਨਾ ਵੇਦ ਜਾਣਦੇ ਹਨ ਤੇ ਨਾ ਕੁਰਾਨ।'

ਇਲਾਹੀ ਨਾਦ, ਰੱਬੀ ਕੀਰਤਨ ਦੇ ਰੂਪ ਵਿੱਚ ਦਿੱਤੇ ਗੁਰੂ ਜੀ ਦੇ ਇਹਨਾਂ ਉੱਤਰਾਂ ਨੇ ਉਹ ਕੁਝ ਕਰ ਵਿਖਾਇਆ ਜੋ ਸ਼ੇਖ਼ ਦੇ ਆਪਣੇ ਹੁਣ ਤੱਕ ਦੇ ਸਾਰੇ ਯਤਨ ਕਰਨੋਂ ਅਸਫਲ ਰਹੇ ਸਨ; ਉਸ ਨੂੰ ਉੱਚੇ ਰੂਹਾਨੀ ਖ਼ਿਆਲਾਂ ਦੇ ਆਦਰਸ਼ ਦਿਖਾਏ ਅਤੇ 'ਸਰਬ-ਵਿਆਪੀ ਸਦਾ ਅਲੇਪਾ' ਵਾਹਿਗੁਰੂ ਦੇ ਦਰਸ਼ਨ ਕਰਾਏ। ਉਸ ਨੂੰ ਵਾਹਿਗੁਰੂ ਪ੍ਰਤੱਖ ਨਜ਼ਰ ਆਇਆ, ਉਹ ਸਮਾਧੀ ਵਿੱਚ ਜੁੜ ਗਿਆ ਤੇ ਕਿੰਨਾ ਚਿਰ ਇਸ ਤਰ੍ਹਾਂ 'ਚਰਨ ਕੰਵਲ ਦੀ ਮੌਜ' ਵਿੱਚ ਅਨੁਭਵੀ ਰੰਗ ਵਿੱਚ ਜੁੜਿਆ ਰਿਹਾ। ਜਦ ਸਮਾਧੀ ਖੁੱਲ੍ਹੀ ਤਾਂ ਉਸ ਨੇ ਗੁਰੂ ਜੀ ਦੇ ਚਰਨਾਂ ਉਪਰ ਸਿਰ ਧਰਿਆ। ਚਰਨਾਂ ਉਪਰ ਸੀਸ ਧਰਦਿਆਂ ਹੀ ਇਕ ਝਰਨਾਟ, ਇਕ ਰੌ ਜਿਵੇਂ ਬਿਜਲੀ ਦੀ ਹੁੰਦੀ ਹੈ, ਮੱਥੇ ਤੋਂ ਛਿੜ ਕੇ ਸਾਰੇ ਸਰੀਰ ਵਿੱਚ ਦੀ ਫਿਰ ਗਈ। ਉਸ ਦੀਆਂ ਅੱਖਾਂ ਵਿੱਚ ਨਵਾਂ ਨੂਰ ਸੀ, ਉਸ ਦੇ ਸਰੀਰ ਵਿੱਚ ਇਕ ਨਵੀਂ ਸੱਤਿਆ ਸੀ, ਉਸ ਦੇ ਹਿਰਦੇ ਵਿੱਚ ਇਕ ਨਵਾਂ ਸਰੂਰ ਸੀ ਤੇ ਉਸ ਦੀ ਆਤਮਾ ਵਿੱਚ ਇਕ ਜੋਤ ਤੇ ਨਵੀਂ ਜਿੰਦ ਜਾਨ ਸੀ। ਪੀਰ ਗੁਰੂ ਜੀ ਦਾ ਸ਼ਰਧਾਲੂ ਸਿੱਖ ਬਣਿਆ, ਨਾਲ ਹੀ ਉਹ ਸਾਰੇ ਲੋਕ ਜੋ ਪੀਰ ਨੂੰ ਆਪਣਾ ਰੂਹਾਨੀ ਮੁਰਸ਼ਦ ਮੰਨਦੇ ਸਨ, ਗੁਰੂ ਜੀ ਦੇ ਸ਼ਰਧਾਲੂ ਬਣੇ।

---

1. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹੈ।

## ਦਿੱਲੀ ਜੇਲ੍ਹ ਵਿੱਚ ਰੱਬੀ ਕੀਰਤਨ

ਸ਼ੇਖ਼ ਸ਼ਰਫ਼ ਨੂੰ ਅਸਲੀ ਰੂਹਾਨੀ ਜੀਵਨ ਦੀ ਦਾਤ ਦੇ ਕੇ ਗੁਰੂ ਜੀ ਪਾਨੀਪਤ ਤੋਂ ਤੁਰ ਪਏ। ਰਾਹ ਵਿੱਚ ਲੋਕਾਂ ਨੂੰ ਨਾਮ-ਦਾਨ ਦੇ ਕੇ ਹਰੀ ਨਾਲ ਜੋੜਦੇ ਗੁਰੂ ਜੀ ਦਿੱਲੀ ਪੁੱਜੇ। ਉਸ ਵੇਲੇ ਦਿੱਲੀ ਦਾ ਬਾਦਸ਼ਾਹ ਸਿਕੰਦਰ ਲੋਧੀ ਸੀ। ਪਾਠਕਾਂ ਨੂੰ ਅੱਗੇ ਪਤਾ ਲੱਗ ਹੀ ਚੁੱਕਿਆ ਹੈ ਕਿ ਸਿਕੰਦਰ ਲੋਧੀ ਕਿੰਨਾ ਕੱਟੜ, ਬੇਕਿਰਕ ਤੇ ਈਰਖਾਵਾਨ ਸੀ। ਉਹ ਹਿੰਦੂਆਂ ਉਪਰ ਜ਼ੁਲਮ ਕਰਦਾ ਸੀ ਅਤੇ ਕਹਿੰਦਾ ਸੀ ਕਿ ਜਾਂ ਇਸਲਾਮ ਕਬੂਲ ਕਰੋ ਜਾਂ ਮੌਤ। ਜਿਹੜੇ-ਜਿਹੜੇ ਧਾਰਮਿਕ ਬੰਦੇ ਇਹ ਪ੍ਰਚਾਰ ਕਰਦੇ ਕਿ ਸਭ ਧਰਮ, ਸਭ ਇਨਸਾਨ, ਇਕ ਹਨ ਅਤੇ ਸਭ ਧਰਮਾਂ ਦੇ ਲੋਕਾਂ ਨੂੰ ਰਲ ਕੇ ਪਿਆਰ ਨਾਲ ਰਹਿਣਾ ਚਾਹੀਦਾ ਹੈ, ਸਿਕੰਦਰ ਲੋਧੀ ਉਹਨਾਂ ਨੂੰ ਤਸੀਹੇ ਦਿੰਦਾ ਤੇ ਮੌਤ ਦੇ ਘਾਟ ਉਤਾਰਦਾ ਸੀ। ਜਦ ਗੁਰੂ ਜੀ ਦਿੱਲੀ ਪੁੱਜੇ, ਉਸ ਵੇਲੇ ਕਈ ਹਿੰਦੂ ਸੰਤ ਸਾਧੂ ਜੇਲ੍ਹਾਂ ਵਿੱਚ ਪਏ ਦੁੱਖ ਝੱਲ ਰਹੇ ਸਨ। ਉਹਨਾਂ ਨੂੰ ਚੱਕੀ ਵੀ ਪੀਹਣੀ ਪੈਂਦੀ ਸੀ। ਗੁਰੂ ਨਾਨਕ ਤੇ ਮਰਦਾਨੇ ਨੂੰ ਵੀ ਗ੍ਰਿਫ਼ਤਾਰ ਕਰਕੇ ਜੇਲ੍ਹ ਵਿੱਚ ਡੱਕਿਆ ਗਿਆ।[1] ਹੋਰਨਾਂ ਵਾਕੁਰ ਉਹਨਾਂ ਨੂੰ ਵੀ ਚੱਕੀਆਂ ਦਿੱਤੀਆਂ ਗਈਆਂ। ਗੁਰੂ ਜੀ ਕੁਝ ਚਿਰ ਚੱਕੀ ਪੀਂਹਦੇ ਰਹੇ। ਜਦ ਆਪ ਨੇ ਕਮਜ਼ੋਰ, ਬੇਦੋਸ਼ੇ ਰੱਬ ਦੇ ਬੰਦਿਆਂ ਨੂੰ ਜੇਲ੍ਹ-ਦਰੋਗ਼ੇ ਦੇ ਚਾਬਕ ਤੋਂ ਡਰਦਿਆਂ ਆਪਣੀ ਵਿਤੋਂ ਵਧੀਕ ਸਰੀਰਕ ਕੰਮ ਕਰਦਿਆਂ ਡਿੱਠਾ ਤਾਂ ਆਪ ਦਾ ਹਿਰਦਾ ਮਨੁੱਖੀ ਹਮਦਰਦੀ ਨਾਲ ਭਰ ਗਿਆ, ਸਰੀਰ ਤਰਸ ਨਾਲ ਥਰ-ਥਰ ਕਰਨ ਲੱਗ ਪਿਆ। ਫਿਰ ਆਪ ਦੇ ਚਿਹਰੇ ਉਪਰ ਇਕ ਜਲਾਲ ਜਿਹਾ ਆ ਗਿਆ, ਸਰੀਰ ਨੂੰ ਇਕ ਝੂਟਾ ਜਿਹਾ ਆਇਆ ਅਤੇ ਆਪ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਇਸ਼ਾਰਾ ਕੀਤਾ : 'ਮਰਦਾਨਿਆ, ਰਬਾਬ ਛੇੜ, ਬਾਣੀ ਆਈ ਏ।' ਗੁਰੂ ਜੀ ਨੇ ਆਪਣੇ ਇਕ ਸੁੰਦਰ, ਸੁਰੀਲੇ, ਆਤਮਾ ਨੂੰ ਧੁਰ ਡੂੰਘਿਆਈ ਤੱਕ ਹਿਲਾ ਦੇਣ ਵਾਲੇ ਸ਼ਬਦ ਦਾ ਕੀਰਤਨ ਰਾਹੀਂ ਉਚਾਰਨ ਕੀਤਾ। ਸਭ ਕੈਦੀਆਂ ਨੂੰ ਚੱਕੀਆਂ ਭੁੱਲ ਗਈਆਂ; ਬਿਪਤਾ ਮੁਸੀਬਤ ਭੁੱਲ ਗਈ। ਦਰੋਗ਼ੇ ਤੇ ਜਮਾਦਾਰਾਂ ਨੂੰ ਕੈਦੀਆਂ ਤੋਂ ਕੰਮ ਲੈਣ

---

1. ਸੱਯਦ ਮੁਹੰਮਦ ਲਤੀਫ਼ ਨੇ ਲਿਖਿਆ ਹੈ ਕਿ ਗੁਰੂ ਜੀ ਦੀ ਗ੍ਰਿਫ਼ਤਾਰੀ ਦਾ ਕਾਰਨ ਇਹ ਸੀ ਕਿ ਪਾਤਸ਼ਾਹ ਦੇ ਕਾਰਦਾਰਾਂ ਨੇ ਰਪੋਰਟ ਕੀਤੀ ਸੀ ਕਿ ਇਕ ਫ਼ਕੀਰ, ਜਿਸ ਦੇ ਧਾਰਮਿਕ ਅਸੂਲ ਕੁਰਾਨ ਤੇ ਵੇਦਾਂ ਦੋਹਾਂ ਤੋਂ ਹੋਰਵੇਂ ਹਨ, ਜਨਤਾ ਵਿੱਚ ਖੁੱਲ੍ਹਮ ਖੁੱਲ੍ਹਾ ਪ੍ਰਚਾਰ ਕਰਦਾ ਫਿਰਦਾ ਹੈ ਅਤੇ ਜਿਹੜੀ ਮਹੱਤਤਾ ਉਹ ਪ੍ਰਾਪਤ ਕਰ ਰਿਹਾ ਹੈ ਉਹ ਰਾਜ ਲਈ ਗੰਭੀਰ ਖ਼ਤਰਾ ਪੈਦਾ ਕਰ ਸਕਦੀ ਹੈ।

   ਇਸ ਦਾ ਮਤਲਬ ਇਹ ਹੋਇਆ ਕਿ ਗੁਰੂ ਜੀ ਨੂੰ ਰਾਜਸੀ ਕੈਦੀ ਬਣਾਇਆ ਗਿਆ। ਉਹਨਾਂ ਦੇ ਉਪਦੇਸ਼ਾਂ ਤੋਂ ਰਾਜ ਨੂੰ ਖ਼ਤਰਾ ਵਿਆਪਣ ਦਾ ਡਰ ਭਾਸਣ ਲੱਗ ਪਿਆ ਸੀ। ਲੋਕਾਂ ਵਿੱਚ ਆਪ-ਹੁਦਰੇ, ਜ਼ੁਲਮੀ, ਪ੍ਰਦੇਸੀ ਰਾਜ ਵਿਰੁੱਧ ਜਾਗ ਤੇ ਬੇਚੈਨੀ ਅਤੇ ਅਜ਼ਾਦੀ ਲਈ ਤੜਪ ਪੈਦਾ ਹੋ ਰਹੀ ਸੀ। ਇਸ ਦੇ ਬਾਵਜੂਦ ਲਤੀਫ਼ ਵਰਗੇ ਕਈ ਲਿਖਾਰੀ ਕਹਿੰਦੇ ਹਨ ਕਿ ਗੁਰੂ ਨਾਨਕ ਜੀ ਦੇ ਕੋਈ ਰਾਜਸੀ ਆਸ਼ੇ ਆਦਰਸ਼ ਨਹੀਂ ਸਨ ਅਤੇ ਆਪ ਦਾ ਪ੍ਰਚਾਰ ਰਾਜਸੀ ਪਾਹ ਲਾਗ ਤੋਂ ਬਿਲਕੁਲ ਕੋਰਾ ਸੀ। ਸੱਚ ਇਹ ਹੈ ਕਿ ਗੁਰੂ ਜੀ ਨੇ ਦੇਸ਼ ਵਿੱਚ ਅਜ਼ਾਦੀ, ਕੌਮੀਅਤ, ਏਕਤਾ, ਬਰਾਬਰੀ ਤੇ ਮਾਨਵ-ਬਰਾਬਰੀ ਦੀ ਲਹਿਰ ਚਾਲੂ ਕੀਤੀ ਜਿਸ ਨੂੰ ਆਪ ਦੇ ਜਾਨਸ਼ੀਨ ਸਤਿਗੁਰਾਂ ਨੇ ਚਾਲੂ ਰਖਿਆ ਅਤੇ ਪਕਿਆਂ ਤੇ ਵਧੇਰੇ ਵਿਸ਼ਾਲ ਕੀਤਾ।

ਦਾ ਆਪਣਾ ਫ਼ਰਜ਼ ਭੁੱਲ ਗਿਆ। ਉਹਨਾਂ ਦੇ ਹੱਥਾਂ ਵਿੱਚੋਂ ਚਾਬਕ ਡਿੱਗ ਪਏ। ਸਾਰੇ ਜਣੇ ਵਿਸਮਾਦ ਦੇ ਘਰ ਆ ਕੇ ਇਕ ਅਨੋਖਾ ਰੱਬੀ ਅਨੰਦ ਮਾਣ ਰਹੇ ਸਨ ਅਤੇ ਸਮਾਧੀ ਵਿੱਚ ਜੁੜੇ ਬੈਠੇ ਸਨ। ਹੋਰ ਵੀ ਆਏ ਅਤੇ ਸੁਣਨ ਲੱਗ ਪਏ। ਸਭ ਦੀ ਸੁਰਤ ਜੁੜ ਗਈ, ਟਿਕ ਗਈ। ਸਿਕੰਦਰ ਲੋਧੀ ਨੂੰ ਖ਼ਬਰ ਹੋਈ। ਉਹ ਵੀ ਆਇਆ ਅਤੇ ਚੁੱਪ ਕੀਤਾ ਖੜ੍ਹਾ ਸੁਣਦਾ ਰਿਹਾ। ਗੁਰੂ ਜੀ ਸ਼ਬਦ ਰਾਹੀਂ ਸਰਬ-ਸ਼ਕਤੀਮਾਨ ਵਾਹਿਗੁਰੂ ਦਾ ਅਤੇ ਉਸ ਦੀ ਦਇਆ ਤੇ ਮਿਹਰ ਦਾ ਸੰਦੇਸ਼ ਦੇ ਰਹੇ ਸਨ। ਆਪ ਨੇ ਇਲਾਹੀ ਨਾਦ ਰਾਹੀਂ ਦੱਸਿਆ ਕਿ ਮਨੁੱਖੀ ਸਰੀਰ ਥਿਰ ਰਹਿਣ ਵਾਲਾ ਨਹੀਂ, ਨਾਸ਼ ਹੋ ਜਾਣ ਵਾਲਾ ਹੈ। ਜਿਹੜੇ ਲੋਕ ਇਸ ਦੁਨਿਆਵੀ ਜੀਵਨ ਨੂੰ ਸਭ ਕਾਸੇ ਦੇ ਥਾਂ ਅਸਲੀ ਵਸਤੂ ਸਮਝਦੇ ਹਨ, ਉਹ ਵੱਡੀ ਭੁੱਲ ਕਰਦੇ ਹਨ। ਦੁਨੀਆਂ ਵਿੱਚ ਜੋ ਚੰਗੇ-ਮੰਦੇ ਕੰਮ ਇਨਸਾਨ ਕਰਦਾ ਹੈ, ਅੱਗੇ ਜਾ ਕੇ ਉਹਨਾਂ ਦਾ ਫਲ ਬਾਦਸ਼ਾਹ, ਕੰਗਾਲ ਸਭ ਨੂੰ ਭੋਗਣਾ ਭੁਗਤਣਾ ਪੈਂਦਾ ਹੈ। ਪਿਆਰ, ਸਰਬ-ਦਇਆ, ਹਮਦਰਦੀ ਅਤੇ ਭਗਤੀ ਅਜਿਹੇ ਗੁਣ ਹਨ ਜੋ ਇਨਸਾਨ ਨੂੰ ਹੈਵਾਨਾਂ ਜਾਂ ਪਸ਼ੂਆਂ ਦੇ ਦਰਜੇ ਤੋਂ ਇਨਸਾਨੀ ਦਰਜੇ ਤੱਕ ਚੁੱਕਦੇ ਅਤੇ ਮਨੁੱਖ ਤੋਂ ਦੇਵਤੇ ਬਣਾਉਂਦੇ ਹਨ। ਆਤਮਾ ਦਾ ਅਸਲੀ, ਸਦੀਵੀ ਘਰ ਵਾਹਿਗੁਰੂ ਦਾ ਦਰਬਾਰ ਹੈ, ਉਥੇ ਹੀ ਆਤਮਾ ਨੂੰ ਅਸਲੀ ਤੇ ਥਿਰ-ਰਹਿਣਾ ਸੁਖ ਮਿਲ ਸਕਦਾ ਹੈ। ਇਸ ਕੀਤਰਨ ਨੇ ਇਹ ਵੀ ਦੱਸਿਆ ਕਿ ਉਸ ਅਨੰਦ-ਦੇ-ਘਰ, ਸਾਈਂ ਦੇ ਦਰਬਾਰ ਵਿੱਚ ਕਿਵੇਂ ਬੈਸਣ ਪਾਈਦਾ ਹੈ।

### ਸਿਕੰਦਰ ਲੋਧੀ ਚਰਨੀਂ ਪਿਆ

ਸਿਕੰਦਰ ਲੋਧੀ ਇਹ ਰੱਬੀ ਗੀਤ ਮੋਹਿਤ ਹੋਇਆ ਸੁਣਦਾ ਰਿਹਾ। ਜਦ ਸ਼ਬਦ ਦਾ ਭੋਗ ਪਿਆ ਅਤੇ ਗੁਰੂ ਜੀ ਅੱਧ-ਮੀਟੇ ਨੈਣਾਂ ਸਹਿਤ ਸ਼ਾਂਤੀ ਦੀ ਮੂਰਤ ਬਣੀ ਬੈਠੇ ਰਹੇ ਤਾਂ ਉਸ ਨੇ ਬੇਨਤੀ ਕੀਤੀ ਕਿ ਮੇਰੇ ਪਿਛਲੇ ਗੁਨਾਹ ਬਖ਼ਸ਼ੇ ਜਾਣ। ਗੁਰੂ ਜੀ ਨੇ ਕਿਹਾ, 'ਗੁਨਾਹ ਤਾਂ ਹੀ ਬਖ਼ਸ਼ੇ, ਬਖ਼ਸ਼ਾਏ ਜਾ ਸਕਦੇ ਹਨ, ਜੇ ਆਦਮੀ ਸੱਚੇ ਦਿਲੋਂ ਪਸਚਾਤਾਪ ਕਰੇ, ਨਿਰਦੋਸਿਆਂ ਰੱਬ ਦੇ ਜਾਇਆਂ ਨਾਲ ਜੋ ਧੱਕਾ ਕੀਤਾ ਗਿਆ ਹੈ, ਉਸ ਨੂੰ ਦੂਰ ਕਰੇ ਅਤੇ ਅਗਾਂਹ ਲਈ ਅਜਿਹਾ ਧੱਕਾ ਕਰਨ ਤੋਂ ਤੋਬਾ ਕਰੇ। ਦੱਸੋ ਖ਼ਾਂ, ਇਹਨਾਂ ਗ਼ਰੀਬਾਂ ਨੇ ਕੀ ਅਪਰਾਧ ਕੀਤਾ ਹੈ ਕਿ ਇਹਨਾਂ ਨਾਲ ਮੁਜਰਮਾਂ, ਅਪਰਾਧੀਆਂ ਵਾਲਾ ਸਲੂਕ ਕਰ ਰਹੇ ਹੋ?'

ਸਿਕੰਦਰ ਲੋਧੀ ਸਮਝ ਗਿਆ ਕਿ ਗੁਰੂ ਜੀ ਕੀ ਚਾਹੁੰਦੇ ਹਨ। ਉਸ ਨੇ ਜੇਲ੍ਹ ਦੇ ਬੂਹੇ ਖੋਲ੍ਹ ਦਿੱਤੇ ਅਤੇ ਸਾਰੇ ਕੈਦੀ ਛੱਡ ਦਿੱਤੇ। ਫਿਰ ਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿੱਤਾ ਕਿ ਰੱਬ ਨੂੰ ਸਦਾ ਚੇਤੇ ਰੱਖੋ ਅਤੇ ਰੱਬ ਦੇ ਜਾਇਆਂ ਦੀ ਪਿਆਰ ਨਾਲ ਸੇਵਾ ਕਰਨ ਨੂੰ ਖ਼ੁਦਾ ਦੀ ਸੇਵਾ ਕਰਨੀ ਸਮਝ ਕੇ ਕਰੋ। 'ਹੇ ਪਾਤਸ਼ਾਹ! ਸਾਰੇ ਜੀਵ ਉਸ ਸਾਈਂ ਦੀ ਰਚਨਾ ਹਨ। ਹਰ ਮਨੁੱਖੀ ਹਿਰਦੇ ਵਿੱਚ ਉਸੇ ਸਿਰਜਣਹਾਰ ਦੀ ਜੋਤ ਹੈ। ਸਭ ਜੀਵਾਂ ਨੂੰ ਆਪਣੇ ਵਤ ਜਾਣ ਕੇ ਉਹਨਾਂ ਉਪਰ ਤਰਸ ਤੇ ਦਇਆ ਕਰੋ। ਧਰਮ ਦੇ ਮਤ-ਭੇਦ ਕਰਕੇ ਕਿਸੇ ਤੋਂ ਨਫ਼ਰਤ ਨਾ ਕਰੋ ਅਤੇ ਮਜ਼੍ਹਬੀ ਈਰਖਾ ਦੇ ਅਸਰ ਹੇਠ ਆਪਣੇ ਫ਼ਰਜ਼ਾਂ ਨੂੰ ਨਾ ਭੁੱਲੋ। ਹਿੰਦੂ ਤੇ ਮੁਸਲਮਾਨ ਸਭ ਉਸੇ ਦੀ ਅੰਸ਼ ਹਨ। ਤੁਸੀਂ ਦੋਹਾਂ ਲਈ ਜ਼ਿੰਮੇਵਾਰ ਹੋ। ਦੋਵੇਂ ਤੁਹਾਡੀ ਪਰਜਾ ਹਨ। ਚੇਤੇ ਰੱਖੋ ਕਿ ਦੁਨੀਆਂ ਵਿੱਚ ਜੋ ਅਮਲ (ਕੰਮ) ਕਰੋਗੇ, ਉਹ ਤੁਹਾਡੇ ਨਾਲ ਜਾਣੇ ਹਨ, ਦਰਗਾਹ ਵਿੱਚ ਤੁਹਾਡੇ ਹੱਕ ਵਿੱਚ ਜਾਂ ਵਿਰੁੱਧ ਉਗਾਹ ਹੋਣੇ ਹਨ। ਵੇਲੇ ਸਿਰ ਸੰਭਲ ਜਾਓ, ਠੀਕ ਰਾਹੇ ਪੈ ਜਾਓ, ਮਤਾ ਸਮਾਂ ਲੰਘ ਜਾਵੇ ਅਤੇ ਤੁਸੀਂ ਫੋਕੇ ਪਛਤਾਵਿਆਂ

ਜੋਗੇ ਹੀ ਰਹਿ ਜਾਓ। ਤੁਸੀਂ ਆਪਣੀ ਪਰਜਾ ਉਪਰ ਅਨਿਆਂ ਤੇ ਜਬਰ ਕਮਾਉਂਦੇ ਹੋ, ਉਹਨਾਂ ਉਪਰ ਅਨੇਕਾਂ ਜ਼ੁਲਮ ਢਾਹੁੰਦੇ ਹੋ, ਮਨ ਆਏ ਹੁਕਮ ਕੱਢਦੇ ਹੋ। ਚੇਤੇ ਰੱਖੋ ਕਿ ਜਿਸ ਰਾਹੇ ਜਾਣਾ ਹੈ, ਉਹ ਭੀੜਾ ਤੇ ਕਠਿਨ ਹੈ। ਉਥੇ ਤੁਹਾਡੀ ਮਦਦ ਲਈ ਤੁਹਾਡਾ ਸਾਕ, ਮਿੱਤਰ, ਸੇਵਕ ਕੋਈ ਨਹੀਂ ਬਹੁੜੇਗਾ। ਤੁਹਾਡਾ ਇਸਲਾਮ ਬਾਬਤ ਅੰਨ੍ਹਾ ਤੇ ਗ਼ਲਤ ਜੋਸ਼ ਤੁਹਾਨੂੰ ਨਰਕਾਂ ਵੱਲ ਨੂੰ ਧੂਹ ਰਿਹਾ ਹੈ। ਭਾਵੇਂ ਤੁਸੀਂ ਹਜ਼ਰਤ ਸਾਹਿਬ ਦੇ ਨਾਂ ਉਪਰ ਇਹ ਜਬਰ ਕਰ ਰਹੇ ਹੋ, ਪਰ ਅੱਲ੍ਹਾ ਮੀਆਂ ਦੀ ਦਰਗਾਹ ਵਿੱਚ ਤੁਹਾਡੇ ਹਜ਼ਰਤ ਸਾਹਿਬ ਵੀ ਤੁਹਾਡੇ ਮੰਦੇ ਕੰਮਾਂ ਦੇ ਫਲਾਂ ਤੋਂ ਤੁਹਾਨੂੰ ਨਹੀਂ ਛੁਡਾਉਣਗੇ। ਇਹ ਜੀਵਨ ਬਹੁਤ ਚਿਰ ਰਹਿਣ ਵਾਲਾ ਨਹੀਂ, ਇਸ ਨੂੰ ਆਉਣ ਵਾਲੀ, ਢੇਰ ਲੰਮੇਰੀ ਤੇ ਸਦੀਵੀ, ਜ਼ਿੰਦਗੀ ਨੂੰ ਚੰਗਿਆਂ ਬਣਾਉਣ ਲਈ ਵਰਤੋ। ਸਾਰਿਆਂ ਉਪਰ ਦਇਆ ਕਰੋ, ਸਾਰਿਆਂ ਨਾਲ ਧਰਮ ਨਿਆਂ ਕਰੋ। ਇਹ ਹੀ ਤੁਹਾਡਾ ਧਰਮ ਹੈ। ਧਰਮੀ ਸੁਲਤਾਨ ਬਣੋ। ਜੇ ਪਰਜਾ ਸੁਖੀ, ਸੰਤੁਸ਼ਟ ਅਤੇ ਖ਼ੁਸ਼ਹਾਲ ਹੋਵੇ ਤਾਂ ਪਾਤਸ਼ਾਹ ਅਮਨ, ਸ਼ਾਂਤੀ ਤੇ ਬੇਫ਼ਿਕਰੀ ਨਾਲ ਰਾਜ ਕਰਦਾ ਹੈ। ਇਸ ਕਰਕੇ ਇਸ. ਜ਼ਿੰਦਗੀ ਵਿੱਚ ਸ਼ਾਂਤ ਤੇ ਸੁਖੀ ਰਹਿਣ ਲਈ ਅਤੇ ਪ੍ਰਲੋਕ ਵਿੱਚ ਦੁੱਖਾਂ ਤੇ ਕਲੇਸ਼ਾਂ ਤੋਂ ਬਚਣ ਲਈ, ਤੁਸੀਂ ਨਿਆਂਕਾਰ ਤੇ ਤਰਸਵਾਨ ਪਾਤਸ਼ਾਹ ਬਣੋ।'

ਦਿੱਲੀ ਵਿੱਚ ਗੁਰੂ ਨਾਨਕ ਦੇਵ ਜੀ ਦੇ ਦੋ ਗੁਰਦੁਆਰੇ ਹਨ :—

(1) ਮਜਨੂੰ ਦਾ ਟਿੱਲਾ, ਜਿੱਥੇ ਆਪ ਬਿਰਾਜੇ ਸਨ। ਇਥੇ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਵੀ ਬਿਰਾਜੇ ਸਨ। ਇਹ ਕਸ਼ਮੀਰੀ ਦਰਵਾਜ਼ੇ ਤੋਂ ਬਾਹਰ, ਚਾਂਦਨੀ ਚੌਕ ਤੋਂ ਤਿੰਨ ਮੀਲ ਹੈ।

(2) ਨਾਨਕ-ਪਿਆਉ, ਜਿੱਥੇ ਗੁਰੂ ਜੀ ਨੇ ਖੂਹ ਵਿੱਚੋਂ ਪਾਣੀ ਕੱਢ ਕੇ ਤਿਹਾਏ ਰਾਹੀਆਂ ਨੂੰ ਪਿਆਇਆ ਸੀ। ਇਹ ਅਸਥਾਨ ਕਰਨਾਲ ਰੋਡ ਦੇ ਕਿਨਾਰੇ ਸੀਸਗੰਜ ਤੋਂ ਉੱਤਰ-ਪੱਛਮ ਚਾਰ ਮੀਲ ਹੈ।

## ਕਾਂਡ—19

# ਹਰਿਦੁਆਰ

### ਜੀਅ-ਦਾਨ ਦੇ ਗੱਫੇ

ਦਿੱਲੀ ਵਿੱਚ ਸਤਿਨਾਮ ਦਾ ਪ੍ਰਚਾਰ ਕਰਕੇ ਗੁਰੂ ਜੀ ਹਰਿਦੁਆਰ ਵੱਲ ਨੂੰ ਤੁਰ ਪਏ। ਰਾਹ ਵਿੱਚ ਜਿਥੇ-ਜਿਥੇ ਗਏ, ਉਥੇ ਆਪ ਨੇ ਲੋਕਾਂ ਨੂੰ ਮੋਹ-ਮਾਇਆ ਦੀ ਨੀਂਦ ਤੋਂ ਜਗਾਇਆ। ਹਰ ਥਾਂ ਲੋਕਾਂ ਨੂੰ ਇਹ ਸਿੱਖਿਆ ਦਿੱਤੀ ਕਿ ਮਨ, ਬਚਨ ਤੇ ਕਰਨੀ ਕਰਕੇ ਸਦਾ ਵਾਹਿਗੁਰੂ ਨਾਲ ਜੁੜੇ ਰਹਿਣ ਦਾ ਨਾਂ ਅਸਲੀ ਜੀਵਨ ਹੈ। ਆਪ ਨੇ ਲੋਕਾਂ ਨੂੰ ਇਹ ਪ੍ਰੇਰਨਾ ਕੀਤੀ ਕਿ ਬੇ-ਫ਼ਾਇਦਾ ਰਸਮੀ ਪੂਜਾ ਦਾ ਤਿਆਗ ਕਰੋ ਜਿਸ ਨਾਲ ਦਿਲ ਉਪਰ ਸ਼ੁੱਭ ਅਸਰ ਨਹੀਂ ਹੁੰਦਾ, ਦਿਲ ਪੱਘਰਦਾ ਨਹੀਂ ਅਤੇ ਤਨ, ਮਨ ਵਿੱਚ ਸੱਚ, ਪਿਆਰ, ਸੇਵਾ, ਸਿਮਰਨ ਦੀ ਤਾਂਘ ਨਹੀਂ ਉਠਦੀ। ਇਹ ਸਿੱਖਿਆ ਪ੍ਰਾਪਤ ਕਰਕੇ ਉਹ ਲੋਕ ਕਰਤਾਰ ਦੇ ਉਪਾਸ਼ਕ ਅਤੇ ਮਨੁੱਖ ਜਾਤੀ ਦੇ ਸੇਵਕ ਹੋ ਕੇ ਰਹਿਣ ਲੱਗ ਪੈਂਦੇ ਸਨ, ਦਸਾਂ ਨਹੁੰਆਂ ਦੀ, ਹੱਕ ਹਲਾਲ ਦੀ ਕਿਰਤ ਕਰਦੇ ਸਨ, ਆਪਣੀ ਇਸ ਧਰਮ-ਕਿਰਤ ਨੂੰ ਲੋੜਵੰਦਾਂ, ਗ਼ਰੀਬਾਂ ਤਾਈਂ ਵੰਡ ਕੇ ਛਕਦੇ ਸਨ ਅਤੇ ਹੱਥਾਂ-ਪੈਰਾਂ ਨਾਲ ਸਭ ਕੰਮ ਕਰਦੇ ਹੋਏ ਚਿੱਤ ਨੂੰ ਨਿਰੰਜਨ ਨਾਲ ਜੋੜੀ ਰੱਖਦੇ ਸਨ।

### ਹਰਿਦੁਆਰ : ਪਿੱਤਰਾਂ ਨੂੰ ਪਾਣੀ

ਹਰਿਦੁਆਰ ਪਹੁੰਚ ਕੇ ਗੁਰੂ ਜੀ ਖ਼ੁਸ਼ਵੰਤ ਘਾਟ 'ਤੇ ਅੱਪੜੇ ਜਿੱਥੇ ਬਹੁਤ ਸਾਰੇ ਯਾਤਰੂ ਬ੍ਰਾਹਮਣਾਂ ਦੀਆਂ ਹਦਾਇਤਾਂ ਮੁਜਬ, ਆਪਣੇ ਪਾਪਾਂ ਨੂੰ ਧੋਣ ਤੇ ਆਪਣੇ ਮਰ ਚੁੱਕੇ ਪਿੱਤਰਾਂ ਨੂੰ ਮੁਕਤ ਕਰਾਉਣ ਲਈ, ਕਈ ਪ੍ਰਕਾਰ ਦੀਆਂ ਰਸਮਾਂ ਕਰ ਰਹੇ ਸਨ। ਇਹ ਮੰਨਿਆ ਜਾਂਦਾ ਸੀ ਕਿ ਉਸ ਖ਼ਾਸ ਥਾਂ—ਖ਼ੁਸ਼ਵੰਤ ਘਾਟ—ਦਾ ਗੰਗਾ ਜਲ ਖ਼ਾਸ ਤੌਰ 'ਤੇ ਪਵਿੱਤਰ ਸੀ ਤੇ ਉਸ ਵਿੱਚ ਇਸ਼ਨਾਨ ਕਰਨ ਨਾਲ ਪਿਛਲੇ ਕਮਾਏ ਪਾਪ ਸਭ ਧੋਤੇ ਜਾਂਦੇ ਸਨ। ਉਹ ਆਪਣੀਆਂ ਦੇਹੀਆਂ ਨੂੰ ਗੰਗਾ ਦੇ ਠੰਢੇ ਤੇ ਨਿਰਮਲ ਨੀਰ ਨਾਲ ਧੋ ਰਹੇ ਸਨ, ਆਪਣੇ ਮੁਖਾਂ ਦੁਆਰਾ ਹਰੀ ਹਰੀ ਦਾ ਜਾਪ ਕਰ ਰਹੇ ਸਨ ਅਤੇ ਯਕੀਨ ਇਹ ਕਰੀ ਬੈਠੇ ਸਨ ਕਿ ਇਸ ਤਰ੍ਹਾਂ ਕੀਤਿਆਂ ਅਸੀਂ ਮਨਾਂ ਤੋਂ ਪਾਪਾਂ ਦੀ ਮੈਲ ਧੋ ਰਹੇ ਹਾਂ। ਅਸਲ ਵਿੱਚ ਉਹਨਾਂ ਦੇ ਤਨ ਭਾਵੇਂ ਇਥੇ ਸਨ, ਉਹਨਾਂ ਦੇ ਮਨ ਘਰਾਂ ਦੇ ਟੰਟਿਆਂ ਵਿੱਚ ਦੂਰ ਦੁਰੇਡੇ ਨੱਸੇ ਫਿਰਦੇ ਸਨ। ਉਹਨਾਂ ਦੇ ਹਿਰਦੇ ਮਲੀਨ ਦੇ ਮਲੀਨ ਹੀ ਸਨ। ਉਹਨਾਂ ਦੀਆਂ ਆਤਮਾਵਾਂ ਘੂਕ ਸੁੱਤੀਆਂ ਹੋਈਆਂ ਸਨ। ਗੰਗਾ ਵਿੱਚ ਖੜ੍ਹੇ ਹੋ ਕੇ, ਚੜ੍ਹਦੇ ਪਾਸੇ ਮੂੰਹ ਕਰਕੇ, ਉਹ ਚੜ੍ਹਦੇ ਸੂਰਜ ਵੱਲ ਪਾਣੀ ਸੁੱਟ ਰਹੇ ਸਨ। ਗੁਰੂ ਜੀ ਨੂੰ ਪਤਾ ਸੀ ਕਿ ਉਹ ਕਿਸ ਵਹਿਮ ਦੇ ਕਾਰਨ ਇਹ ਕੁਝ ਕਰ ਰਹੇ ਸਨ। ਆਪ ਨੇ ਆਪਣੇ ਜਾਗਦੇ ਤੇ ਹਾਸ-ਰਸ ਭਰੇ ਹੋਏ ਦਿਲ ਤੋਂ ਨਿਕਲੀ ਹੋਈ ਇਕ ਅਨੋਖੀ ਯੁਕਤੀ ਨਾਲ ਉਹਨਾਂ ਨੂੰ ਇਹ ਸਮਝਾਉਣ ਦਾ ਇਰਾਦਾ ਕਰ ਲਿਆ ਕਿ ਜੋ ਕੁਝ ਤੁਸੀਂ ਕਰ ਰਹੇ ਹੋ, ਇਹ ਨਿਸਫਲ ਹੈ। ਆਪ ਬਾਹਵਾਂ ਕੱਪੜੇ ਟੰਗ ਕੇ ਜਲ ਵਿੱਚ ਦਾਖ਼ਲ ਹੋ ਗਏ, ਪਛੋਂ ਵੱਲ ਮੂੰਹ ਕਰ ਲਿਆ

ਅਤੇ ਬੁੱਕਾਂ ਨਾਲ ਦਬਾ-ਦਬ ਪਛੋਂ ਵੱਲ ਪਾਣੀ ਸੁੱਟਣ ਲੱਗ ਪਏ। ਵੇਖਣ ਵਾਲੇ ਹੈਰਾਨ ਹੋ ਗਏ। ਇਸ ਤੋਂ ਪਹਿਲਾਂ ਕਦੇ ਕਿਸੇ ਯਾਤਰੂ ਨੇ ਗੰਗਾ ਦਾ ਨੀਰ ਪੱਛੋਂ ਵੱਲ ਨੂੰ ਨਹੀਂ ਸੀ ਸੁੱਟਿਆ। ਪਛੋਂ ਵੱਲ ਤਾਂ ਹੋਇਆ, ਮੁਸਲਮਾਨਾਂ ਦਾ ਮੱਕਾ ਤੇ ਹਿੰਦੂਆਂ ਦੇ ਹਰੀ ਦਾ ਵਾਸ ਹੋਇਆ ਚੜ੍ਹਦੇ ਪਾਸੇ। ਥੋੜ੍ਹੇ ਚਿਰ ਵਿੱਚ ਕਾਫ਼ੀ ਭੀੜ ਜੁੜ ਗਈ। ਚਾਰ ਚੁਫੇਰਿਓਂ ਸਵਾਲਾਂ ਦੀ ਵਰਖਾ ਹੋਣ ਲੱਗ ਪਈ—'ਤੂੰ ਕੌਣ ਹੈਂ? ਕੀ ਤੂੰ ਹਿੰਦੂ ਹੈਂ? ਤਾਂ ਫਿਰ ਪੱਛੋਂ ਨੂੰ, ਮੱਕੇ ਵੱਲ, ਜਲ ਕਿਉਂ ਸੁੱਟ ਰਿਹਾ ਹੈਂ ? ਸੂਰਜ ਤਾਂ ਪੂਰਬ ਵੱਲੋਂ ਚੜ੍ਹ ਰਿਹਾ ਹੈ! ਕੀ ਤੂੰ ਮੁਸਲਮਾਨ ਹੈਂ? ਤਾਂ ਫਿਰ ਤੂੰ ਸਭ ਥਾਂ ਛੱਡ ਕੇ ਇਥੇ, ਹਿੰਦੂਆਂ ਦੇ ਸਭ ਤੋਂ ਵੱਡੇ ਤੀਰਥ 'ਤੇ, ਕਿਵੇਂ ਆਇਆ ਹੈਂ? ਦੱਸ ਤੂੰ ਹੈਂ ਕੌਣ ?'

ਗੁਰੂ ਜੀ ਨੇ ਅੱਗੋਂ ਮੁਸਕਰਾ ਕੇ ਆਖਿਆ, 'ਸਬਰ ਕਰੋ, ਮਿੱਤਰੋ, ਧੀਰਜ ਕਰੋ। ਕੀ ਮੈਂ ਪੁੱਛ ਸਕਦਾ ਹਾਂ, ਕੀ ਤੁਸੀਂ ਦੱਸਣ ਦੀ ਕਿਰਪਾ ਕਰੋਗੇ ਕਿ ਤੁਸੀਂ ਚੜ੍ਹਦੇ ਵੱਲ ਨੂੰ ਪਾਣੀ ਕਿਉਂ ਸੁੱਟ ਰਹੇ ਹੋ?'

ਅੱਗੋਂ ਸਾਰੇ ਹਿੰਦੂ ਯਾਤਰੂਆਂ ਨੇ ਇਕ-ਜ਼ਬਾਨ ਹੋ ਕੇ ਕਿਹਾ, 'ਅਸੀਂ ਆਪਣੇ ਪਿੱਤਰਾਂ ਨੂੰ ਪਾਣੀ ਦੇ ਰਹੇ ਹਾਂ, ਉਹਨਾਂ ਨੂੰ ਪਾਣੀ ਪਹੁੰਚਾ ਰਹੇ ਹਾਂ।'

ਗੁਰੂ ਜੀ, 'ਵਾਹ-ਵਾਹ! ਤੇ ਤੁਹਾਡੇ ਪਿੱਤਰ ਕਿੱਥੇ ਹਨ? ਉਹ ਕਿੰਨੀ ਕੁ ਦੂਰ ਹਨ?'

ਯਾਤਰੂ, 'ਉਹ ਹਜ਼ਾਰਾਂ, ਲੱਖਾਂ, ਕਰੋੜਾਂ ਕੋਹ, ਕਿਸੇ ਹੋਰ ਧਰਤੀ ਉਪਰ ਹਨ।'

**ਖੇਤਾਂ ਨੂੰ ਪਾਣੀ**

ਗੁਰੂ ਨਾਨਕ :—ਹੱਛਾ! ਉਹ ਇਸ ਧਰਤੀ ਉਪਰ ਵੀ ਨਹੀਂ! ਕਿਸੇ ਹੋਰ ਲੋਕ ਵਿੱਚ ਹਨ? ਬੜੀ ਚੰਗੀ ਗੱਲ ਦੱਸੀਓ ਜੇ। ਧੰਨਵਾਦ ਹੈ ਆਪ'ਦਾ!

ਇਹ ਕਹਿ ਕੇ ਗੁਰੂ ਜੀ ਅੱਗੇ ਨਾਲੋਂ ਵੀ ਵਧੇਰੇ ਜ਼ੋਰ, ਉਤਸ਼ਾਹ ਤੇ ਤੇਜ਼ੀ ਨਾਲ ਪੱਛੋਂ ਵੱਲ ਨੂੰ ਪਾਣੀ ਦੇ ਬੁੱਕਾਂ ਦੇ ਬੁੱਕ ਸੁੱਟਣ ਲੱਗ ਪਏ। ਆਪ ਦੇ ਚਿਹਰੇ ਉਪਰ ਮੁਸਕਰਾਹਟ ਸੀ ਜੋ ਦੱਸਦੀ ਸੀ ਕਿ ਆਪ ਦਿਲੋਂ ਪ੍ਰਸੰਨ ਸਨ। ਲੋਕਾਂ ਨੇ ਫਿਰ ਰੌਲਾ ਪਾਇਆ ਕਿ ਸਾਡੇ ਸਵਾਲਾਂ ਦਾ ਜਵਾਬ ਤਾਂ ਦਿਓ। ਅੱਗੋਂ ਗੁਰੂ ਜੀ ਬੋਲੇ, 'ਕ੍ਰਿਪਾਲੂ ਜਨੋ, ਥੋੜ੍ਹਾ ਚਿਰ ਠਹਿਰ ਜਾਓ। ਮੈਨੂੰ ਆਪਣੇ ਖੇਤਾਂ ਨੂੰ ਪਾਣੀ ਦੇ ਲੈਣ ਦਿਓ। ਦੇਸ਼ ਵਰਖਾ ਨਹੀਂ ਹੁੰਦੀ। ਫ਼ਸਲਾਂ ਸੁੱਕ ਰਹੀਆਂ ਹਨ। ਤੁਸਾਂ ਸੋਹਣਾ ਢੰਗ ਦੱਸ ਦਿੱਤਾ ਹੈ। ਮੈਨੂੰ ਅਟਕਾਓ ਨਾ। ਸੇਕਾ ਹੋ ਲੈਣ ਦਿਓ। ਨਕਾਲ ਨਾ ਮਾਰੋ। ਤੁਹਾਡੇ ਸਾਰੇ ਪ੍ਰਸ਼ਨਾਂ ਦਾ ਉੱਤਰ ਜ਼ਰੂਰ ਦਿਆਂਗਾ। ਮੈਨੂੰ ਆਪਣਾ ਕੰਮ ਕਰ ਲੈਣ ਦਿਓ।' ਗੁਰੂ ਜੀ ਇਹ ਗੱਲਾਂ ਕਰੀ ਗਏ ਅਤੇ ਨਾਲ ਹੀ ਦਬਾ-ਦਬ ਪੱਛੋਂ ਵੱਲ ਨੂੰ ਜਲ ਝਟੀ ਗਏ।

ਲੋਕਾਂ ਨੇ ਰੌਲਾ ਪਾਇਆ ਤੇ ਪੁੱਛਿਆ, 'ਪਰ ਸੱਜਣਾ, ਤੇਰੇ ਖੇਤ ਹੈਨ ਕਿੱਥੇ?'

ਗੁਰੂ ਜੀ—ਨੇੜੇ ਹੀ ਹਨ, ਇਸੇ ਧਰਤੀ ਉਪਰ ਹਨ, ਬਹੁਤੀ ਦੂਰ ਵੀ ਨਹੀਂ। ਲੱਖਾਂ, ਕਰੋੜਾਂ ਕੋਹਾਂ 'ਤੇ ਨਹੀਂ, ਕੁਝ ਸੈਂਕੜੇ ਕੋਹਾਂ ਹੀ ਦੂਰ ਹਨ। ਉਹ ਪੰਜਾਬ ਵਿੱਚ ਹਨ। ਪਰ ਮੈਨੂੰ ਕੰਮ ਮੁਕਾ ਲੈਣ ਦਿਓ! ਖੇਤੀ ਸੁੱਕ ਰਹੀ ਹੈ। ਵਰਖਾ ਨਹੀਂ ਹੋਈ।

ਇਹ ਸੁਣ ਕੇ ਲੋਕ ਹੱਸ ਪਏ। ਕੋਈ ਕਹੇ ਕਿ ਇਹ ਪਾਗਲ ਦੀਵਾਨਾ ਹੈ। ਕਈ ਹੈਰਾਨ ਸਨ ਕਿ ਵੇਖੋ ਅੱਜਕੱਲ੍ਹ ਵੀ ਐਡੇ ਸਿੱਧੇ ਲੋਕ ਦੁਨੀਆਂ ਵਿੱਚ ਹਨ। ਉਹਨਾਂ ਵਿੱਚੋਂ ਇਕ ਨੇ ਕਿਹਾ, 'ਸੱਜਣਾ, ਕਾਸ ਨੂੰ ਪਿਆ ਥੱਕਦਾ ਏਂ? ਕੀ ਤੂੰ ਵੇਖਦਾ ਨਹੀਂ ਕਿ ਤੇਰਾ ਬੁੱਕਾਂ ਨਾਲ ਝੱਟਿਆ ਹੋਇਆ ਜਲ ਮੁੜ ਗੰਗਾ ਵਿੱਚ ਆ ਡਿੱਗਦਾ ਹੈ? ਇਹ ਪਾਣੀ ਤੇਰੇ ਖੇਤਾਂ ਤੀਕ ਕੀਕੁਰ ਜਾ ਸਕਦਾ ਹੈ? ਕੁਝ ਅਕਲ ਦੀ ਗੱਲ ਕਰ।'

ਗੁਰੂ ਜੀ ਸਿੱਧੇ ਹੋ ਕੇ ਖੜੋ ਗਏ ਅਤੇ ਕਹਿਣ ਲੱਗੇ, 'ਇਹ ਕਿਵੇਂ? ਕੋਈ ਇਨਸਾਫ਼ ਦੀ ਗੱਲ ਕਰੋ। ਮੇਰਾ ਡੋਲ੍ਹਿਆ ਹੋਇਆ ਪਾਣੀ ਤਾਂ ਇਸੇ ਧਰਤੀ ਉਪਰ, ਕੁਝ ਸੈਂਕੜੇ ਕੋਹਾਂ ਦੂਰ, ਪੰਜਾਬ ਵਿਚਲੇ ਮੇਰੇ ਖੇਤਾਂ ਤੱਕ ਨਹੀਂ ਅੱਪੜ ਸਕਦਾ, ਪਰ ਤੁਹਾਡਾ ਪੂਰਬ ਵੱਲ ਨੂੰ ਸੁੱਟਿਆ ਹੋਇਆ ਪਾਣੀ ਕਿਸੇ ਹੋਰਸ ਲੋਕ ਵਿੱਚ, ਲੱਖਾਂ, ਕਰੋੜਾਂ ਕੋਹਾਂ ਦੂਰ, ਤੁਹਾਡੇ ਪਿੱਤਰਾਂ ਤੱਕ ਅੱਪੜ ਜਾਵੇਗਾ? ਇਹ ਕਿਧਰ ਦਾ ਇਨਸਾਫ਼ ਤੇ ਕਿਧਰ ਦੀ ਦਲੀਲ ਹੈ?'

**ਰਿਦੇ ਪਰਗਾਸ**

ਇਸ ਸਾਦੇ ਜਿਹੇ ਸਵਾਲ ਨੇ ਲੋਕਾਂ ਨੂੰ ਸੋਚੀਂ ਪਾ ਦਿੱਤਾ। ਉਹ ਕਹਿਣ, ਸਾਨੂੰ ਤਾਂ ਕਦੇ ਇਹ ਗੱਲ ਔੜੀ ਸੁੱਝੀ ਹੀ ਨਾ, ਪਰ ਹੈ ਇਹ ਠੀਕ। ਜੇ ਇਸ ਤਰ੍ਹਾਂ ਡੋਲ੍ਹਿਆ ਗੰਗਾ ਜਲ ਸੌ ਦੋ ਸੌ ਕੋਹ 'ਤੇ ਨਹੀਂ ਪਹੁੰਚ ਸਕਦਾ, ਤਾਂ ਕਰੋੜਾਂ ਕੋਹ ਕੀਕੁਰ ਜਾਂਦਾ ਹੋਊ?' ਉਹਨਾਂ ਦੀਆਂ ਅੱਖਾਂ ਖੁੱਲ੍ਹ ਗਈਆਂ। ਅਗਿਆਨ ਦੇ ਛੋੜ ਝੜ ਪਏ। ਸੋਝੀ ਆ ਗਈਓ ਨੇ ਕਿ ਬ੍ਰਾਹਮਣ ਸਾਨੂੰ ਇਵੇਂ ਠੱਗ-ਬਾਜ਼ੀ ਨਾਲ ਹੀ ਲੁੱਟ-ਲੁੱਟ ਖਾਂਦੇ ਰਹੇ ਨੇ। ਲੋਕਾਂ ਨੂੰ ਗਿਆਨ ਹੋ ਗਿਆ ਕਿ ਧਰਮ ਤੇ ਧਾਰਮਿਕ ਗਿਆਨ ਦੇ ਵੱਡੇ ਰਾਖੇ ਤੇ ਦਾਅਵੇਦਾਰ ਬ੍ਰਾਹਮਣਾਂ ਨੇ ਸਾਨੂੰ ਜੋ ਕੁਝ ਕਰਨਾ ਦੱਸਿਆ ਹੈ ਉਹ ਸਭ ਬੇਅਰਥ ਹੈ। ਇਸ ਪੁਰਸ਼ ਨੇ ਖਰੀ ਗੱਲ ਕੀਤੀ ਹੈ। ਇਸ ਤੋਂ ਹੀ ਹੋਰ ਪੁੱਛ ਕਰੀਏ।

ਇਹ ਸੋਚ ਕੇ ਉਹਨਾਂ ਨੇ ਬੇਨਤੀ ਕੀਤੀ ਕਿ ਪੁੱਜੇ ਪੁਰਸ਼ਾ, ਸਾਨੂੰ ਵੀ ਕੋਈ ਸਿਖਿਆ ਦੇ, ਤੇ ਪਤੇ ਦੀ ਗੱਲ ਦੱਸ ਜਿਸ ਨਾਲ ਸਾਡਾ ਵੀ ਭਲਾ ਹੋਵੇ। ਗੁਰੂ ਜੀ ਨੇ ਕਿਹਾ, 'ਧਾਰਮਿਕ ਰਸਮਾਂ ਤੇ ਰਿਵਾਜ ਮਰਿਆਦਾ ਸਭ ਹੀ ਨਿਸਫਲ, ਸਗੋਂ ਨੁਕਸਾਨ ਦਾ ਕਾਰਨ ਹੁੰਦੀਆਂ ਹਨ, ਜੇਕਰ ਮਨ ਵਿੱਚ ਪੂਰਾ ਭਰੋਸਾ ਨਾ ਹੋਵੇ। ਇਹਨਾਂ ਰਾਹੀਂ ਇਨਸਾਨ ਪਰਮ-ਸੁਖ ਦੇ ਸੋਮੇ, ਸਿਰਜਣਹਾਰ ਕਰਤਾਰ ਦੇ ਚਰਨ ਕੰਵਲਾਂ ਤੱਕ ਨਹੀਂ ਪੁੱਜ ਸਕਦਾ। ਪਵਿੱਤਰ ਗੰਗਾ ਜਲ ਵਿੱਚ ਇਸ਼ਨਾਨ ਕਰਨ, ਮੁਖੋਂ ਹਰੀ ਹਰੀ ਜਪਣ ਅਤੇ ਮਾਲਾ ਫੇਰਨ ਦਾ ਕੀ ਲਾਭ, ਜਦ ਮਨ ਵਿਸ਼ੇ ਵਿਕਾਰਾਂ ਮਗਰ ਭਟਕਦੇ ਫਿਰਦੇ ਹਨ? ਇਨਸਾਨ ਨੂੰ ਚਾਹੀਦਾ ਹੈ ਕਿ ਗੁਰੂ ਨੂੰ ਸਦਾ ਅੰਗ-ਸੰਗ ਤੇ ਸਰਬ-ਵਿਆਪਕ ਸਮਝੇ ਅਤੇ ਜੋ ਕੰਮ ਕਾਰ ਕਰੇ, ਉਸ ਘਟ ਘਟ ਦੇ ਜਾਣਨਹਾਰ ਦੀ ਹਜ਼ੂਰੀ ਵਿੱਚ ਕੀਤੇ ਸਮਝ ਕੇ ਕਰੇ। ਜੇ ਸਭ ਲੋਕ ਇਸ ਤਰ੍ਹਾਂ ਕਰਤਾਰ ਨੂੰ ਹਾਜ਼ਰ ਨਾਜ਼ਰ ਸਮਝਣ, ਤਾਂ ਬਦੀ ਕੋਈ ਵੀ ਨਾ ਕਮਾਵੇ, ਨਾ ਹੀ ਫੋਕਿਆਂ ਵਹਿਮਾਂ ਭਰਮਾਂ ਵਿੱਚ ਕੋਈ ਭਟਕਦਾ ਫਿਰੇ। ਗੁਰੂ ਜੀ ਨੇ ਸਭ ਨੂੰ ਜੀਅ-ਦਾਨ ਦੇ ਕੇ ਭਗਤੀ ਲਾਇਆ ਅਤੇ ਹਰੀ ਨਾਲ ਮੇਲ ਦੇ ਰਾਹੇ ਪਾ ਦਿੱਤਾ।'[1]

---

1. ਕਈ ਸੱਜਣਾਂ ਦਾ ਖ਼ਿਆਲ ਹੈ ਕਿ ਇਹ ਸਾਖੀ ਮਗਰੋਂ ਉਸ ਸਮੇਂ ਹੋਈ ਜਦ ਕਿ ਗੁਰੂ ਜੀ ਕਰਤਾਰਪੁਰ ਜਾ ਟਿਕੇ ਸਨ ਅਤੇ ਉਥੇ ਖੇਤੀਬਾੜੀ ਕਰਦੇ ਸਨ। ਪਰ ਸਾਡੀ ਜਾਚੇ ਇਹ ਸਾਖੀ ਇਸ ਮੌਕੇ 'ਤੇ ਵਧੇਰੇ ਢੁਕਦੀ ਹੈ ; ਕਿਉਂਕਿ ਕਰਤਾਰਪੁਰ ਟਿਕ ਜਾਣ ਪਿੱਛੋਂ, ਆਮ ਨਿਸ਼ਚੇ ਅਨੁਸਾਰ, ਗੁਰੂ ਜੀ ਕਿਸੇ ਲੰਮੀ ਉਦਾਸੀ ਨਹੀਂ ਚੜ੍ਹੇ, ਪੰਜਾਬ ਵਿੱਚ ਹੀ ਨੇੜੇ ਦੇ ਇਲਾਕੇ ਵਿੱਚ ਕਦੇ-ਕਦੇ ਚੱਕਰ ਲਾਇਆ ਕਰਦੇ ਸਨ, ਜੀਕੁਰ ਇਕ ਵਾਰ ਅਚਲ ਵਟਾਲੇ ਗਏ ਅਤੇ ਇਕ ਵਾਰ ਮੁਲਤਾਨ। ਜੋ ਸਿੱਖਿਆ ਗੁਰੂ ਜੀ ਲੋਕਾਂ ਨੂੰ ਦੇਣਾ ਚਾਹੁੰਦੇ ਸਨ, ਉਸ ਵਾਸਤੇ ਇਹ ਜ਼ਰੂਰੀ ਨਹੀਂ ਸੀ ਕਿ ਆਪ ਦੇ ਠੀਕ ਹੀ ਖੇਤ ਹੁੰਦੇ ਜਿਨ੍ਹਾਂ ਨੂੰ ਉਹ ਪਾਣੀ ਦੇਣਾ ਆਰੰਭ ਕਰ ਸਕਦੇ।

ਇਹ ਬਚਨ ਸੁਣ ਕੇ ਸਾਰਿਆਂ ਦੀ ਨਿਸ਼ਾ ਹੋ ਗਈ ਤੇ ਉਹ ਸਿਰ ਨਿਵਾ ਕੇ ਆਪੋ-ਆਪਣੇ ਡੇਰੀਂ ਚਲੇ ਗਏ। ਗੁਰੂ ਜੀ ਵੀ ਆਪਣੇ ਟਿਕਾਣੇ ਬਿਰਾਜ ਗਏ। ਜਿਹੜੇ ਬ੍ਰਾਹਮਣ ਤੇ ਸਾਧੂ ਆਪ ਦੇ ਇਰਦ-ਗਿਰਦ ਨੇੜੇ-ਤੇੜੇ ਠਹਿਰੇ ਹੋਏ ਸਨ, ਉਹਨਾਂ ਨੂੰ ਇਹ ਵੇਖ ਕੇ ਬੜੀ ਹੈਰਾਨੀ ਹੋਈ ਕਿ ਗੁਰੂ ਜੀ ਸੁਚ ਭਿੱਟ ਦੇ ਨੇਮਾਂ ਦੀ ਰੱਤੀ ਜਿੰਨੀ ਪ੍ਰਵਾਹ ਨਹੀਂ ਸਨ ਕਰਦੇ। ਨਾ ਉਹਨਾਂ ਨੇ ਚੌਂਕਾ ਪਾਇਆ, ਨਾ ਕਾਰੀ ਕੱਢੀ, ਨਾ ਲੇਪਣ ਫੇਰਿਆ। ਜਿੱਥੇ ਬੈਠੇ ਸਨ ਉਥੇ ਹੀ ਪ੍ਰਸ਼ਾਦ ਦੀ ਤਿਆਰੀ ਕਰਨ ਲੱਗ ਪਏ। ਇਹ ਹੀ ਨਹੀਂ। ਜੇ ਕੋਈ ਲਾਗੇ ਆ ਬੈਠਦਾ ਸੀ, ਤਾਂ ਇਹ ਰੋਕਦੇ ਨਹੀਂ ਸਨ, ਜੇ ਕੋਈ ਗ੍ਰਿਹਸਤੀ ਇਹਨਾਂ ਨੂੰ ਸਾਧੂ ਫ਼ਕੀਰ ਜਾਣ ਕੇ ਕੋਈ ਖਾਣ-ਪੀਣ ਦੀ ਚੀਜ਼ ਭੇਟ ਚਾੜ੍ਹਦਾ ਸੀ, ਤਾਂ ਇਹ ਉਸ ਨੂੰ ਗ੍ਰਹਿਣ ਕਰਨੋਂ ਸੰਕੋਚ ਨਹੀਂ ਸਨ ਕਰਦੇ, ਭਾਵੇਂ ਭੇਟ ਲਿਆਉਣ ਵਾਲਾ ਕਿਸੇ ਵੀ ਉੱਚੀ ਜਾਂ ਨੀਵੀਂ ਜਾਤ ਦਾ ਹੁੰਦਾ। ਉਥੋਂ ਹੀ ਆਪ ਆਇਆਂ ਅਭਿਆਗਤ ਮੰਗਤਿਆਂ ਨੂੰ ਪ੍ਰਸ਼ਾਦ ਵਰਤਾਈ ਜਾਂਦੇ ਸਨ।

ਕੁਝ ਬ੍ਰਾਹਮਣ ਤੇ ਸਾਧੂ ਰਲ ਕੇ ਗੁਰੂ ਜੀ ਦੇ ਪਾਸ ਆਏ ਅਤੇ ਕਹਿਣ ਲੱਗੇ, 'ਤੁਸੀਂ ਸੁੱਚ ਭਿੱਟ ਦੇ ਨੇਮਾਂ ਦਾ ਖ਼ਿਆਲ ਕਿਉਂ ਨਹੀਂ ਕਰਦੇ? ਨਾ ਤੁਸੀਂ ਆਪ ਸੁੱਚੇ ਹੋਏ, ਨਾ ਥਾਂ ਸੁੱਚੀ ਕੀਤੀ। ਫਿਰ ਕਿਸੇ ਤੋਂ ਭਿੱਟ ਨਹੀਂ ਮਨਾਉਂਦੇ। ਵੇਖਣ ਨੂੰ ਤੁਸੀਂ ਕੁਲੀਨ ਪੁਰਸ਼ ਜਾਪਦੇ ਹੋ, ਪਰ ਇਹ ਕੀ ਕਰਦੇ ਹੋ?'

ਅੱਗੋਂ ਗੁਰੂ ਜੀ ਨੇ ਕਿਹਾ, 'ਕਿਹੋ ਜਿਹੀ ਸੁੱਚ? ਕਿਹੜੇ ਨੇਮ? ਮੇਰਾ ਸਰੀਰ ਤੁਹਾਡੇ ਸਰੀਰਾਂ ਨਾਲੋਂ ਵਧੇਰੇ ਸਾਫ਼ ਹੈ; ਤੁਹਾਡੇ ਕਈਆਂ ਦੇ ਸਰੀਰਾਂ ਵਾਕੁਰ ਖੇਹ ਸੁਆਹ ਨਾਲ ਲਿੰਬਿਆ ਨਹੀਂ ਹੋਇਆ। ਮੇਰੇ ਕੱਪੜੇ ਤੁਹਾਡੇ ਕੱਪੜਿਆਂ ਨਾਲੋਂ, ਜਿਨ੍ਹਾਂ ਨੂੰ ਤੁਸੀਂ ਸੁੱਚੇ ਸਮਝਦੇ ਹੋ, ਵਧੇਰੇ ਸਾਫ਼ ਸੁਥਰੇ ਹਨ। ਜਿਨ੍ਹਾਂ ਦੇ ਹੱਥ ਦਾ ਦਿੱਤਾ ਮੈਂ ਪ੍ਰਵਾਨ ਕਰਦਾ ਰਿਹਾ ਹਾਂ, ਉਹ ਵੀ ਸਾਫ਼ ਸੁਥਰੇ ਹਨ। ਇਹ ਜਗ੍ਹਾ ਬਿਲਕੁਲ ਸਾਫ਼ ਹੈ। ਮੈਨੂੰ ਸਮਝਾਓ ਤਾਂ ਸਹੀ ਕਿ ਮੈਂ ਸੁੱਚ ਸਫ਼ਾਈ ਦੇ ਕਿਹੜੇ ਨੇਮ-ਤੋੜੇ ਹਨ। ਮਿੱਤਰੋ, ਇਸ ਰਸਮੀ ਸੁੱਚ ਜੂਠ ਦਾ ਖ਼ਿਆਲ ਛੱਡੋ। ਆਪਣੇ ਹਿਰਦਿਆਂ ਨੂੰ ਸੁੱਚਿਆਂ ਕਰੋ, ਆਪਣੇ ਸਰੀਰਾਂ ਨੂੰ ਸਾਫ਼ ਤੇ ਸੁੱਚਿਆਂ ਕਰੋ। ਮੂੰਹ ਜੂਠਾ ਝੂਠ ਬੋਲਣ ਨਾਲ, ਨਿੰਦਾ ਚੁਗ਼ਲੀ ਕਰਨ ਨਾਲ, ਮੰਦੇ ਬਚਨ ਬੋਲਣ ਨਾਲ ਹੁੰਦਾ ਹੈ। ਧੱਕਾ, ਧ੍ਰੋਹ ਕਰਨ ਨਾਲ, ਬੇਇਨਸਾਫ਼ੀ, ਬਦੀ ਤੇ ਪਾਪ ਕਰਨ ਨਾਲ ਸਰੀਰ ਦੀ ਸੁਚ ਗੁਆਚ ਜਾਂਦੀ ਹੈ। ਹਿਰਦੇ ਤਾਂ ਜੂਠੇ ਹੁੰਦੇ ਹਨ ਜੇ ਇਹਨਾਂ ਵਿੱਚ ਬੁਰੇ ਖ਼ਿਆਲ ਤੇ ਗੰਦੇ-ਮੰਦੇ ਭਾਵ ਆ ਵਸਣ। ਜੇ ਤੁਸੀਂ ਅਜਿਹੀ ਸੁਚ ਧਾਰਨ ਕਰ ਸਕੋ, ਤਾਂ ਫਿਰ ਕਿਸੇ ਦੇ ਨਾਲ ਛੁਹਿਆਂ, ਨਾਲ ਲੱਗਿਆਂ, ਤੁਸੀਂ ਕਦੇ ਨਾ ਭਿਟੇ ਜਾਓ ਅਤੇ ਨਾ ਹੀ ਤੁਹਾਡਾ ਖਾਣਾ ਭਿੱਟਿਆ ਜਾਵੇ, ਸਗੋਂ ਤੁਹਾਡੀ ਛੁਹ ਹੋਰਨਾਂ ਨੂੰ ਪਵਿੱਤਰ ਤੇ ਸੁੱਚਿਆਂ ਕਰ ਦੇਵੇ।'

ਬ੍ਰਾਹਮਣਾਂ ਨੇ ਕਿਹਾ, 'ਤਾਂ ਵੀ ਰਸੋਈ ਕਰਨ ਵਾਲੇ ਥਾਂ ਲੇਪਣ ਦੇ ਕੇ ਉਦਾਲੇ ਕਾਰੀ ਕੱਢਣੀ ਤਾਂ ਜ਼ਰੂਰੀ ਹੈ। ਇਸ ਨਾਲ ਜਗ੍ਹਾ ਪਵਿੱਤਰ ਹੋ ਜਾਂਦੀ ਹੈ।' ਗੁਰੂ ਜੀ ਨੇ ਕਿਹਾ, 'ਲਉ ਪੰਡਿਤ ਜੀ', ਸੁਣੋ :—

> 'ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
> ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥
> ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
> ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾਂ ਸਚੁ ਪਾਈਐ॥'

ਜਿਨ੍ਹਾਂ ਬ੍ਰਾਹਮਣਾਂ ਤੇ ਸਾਧੂਆਂ ਨੇ ਗੁਰੂ ਜੀ ਦੇ ਇਹ ਬਚਨ ਸੁਣੇ, ਉਹਨਾਂ ਦੀ ਤਾਂ ਚੰਗੀ ਤਰ੍ਹਾਂ ਨਿਸ਼ਾ ਹੋ ਗਈ। ਉਹਨਾਂ ਨੇ ਮੱਥਾ ਟੇਕਿਆ ਅਤੇ ਹੋਰ ਸਿੱਖਿਆ ਲਈ ਬੇਨਤੀ ਕੀਤੀ। ਆਪ ਨੇ ਉਹਨਾਂ ਨੂੰ ਸੱਚੀ ਆਤਮਿਕ ਜ਼ਿੰਦਗੀ ਦਾ ਰਾਹ ਦੱਸਿਆ—ਅਜਿਹੀ ਜ਼ਿੰਦਗੀ ਦਾ ਜਿਹੜੀ ਕਰਤਾਰ ਦੇ ਸਿਮਰਨ, ਨੇਕ ਕਿਰਤ ਕਮਾਈ ਅਤੇ ਪ੍ਰਾਣੀ ਮਾਤਰ ਦੀ ਪਿਆਰ ਭਰੀ ਸੇਵਾ ਕਰਨ ਵਿੱਚ ਗੁਜ਼ਾਰੀ ਜਾਵੇ।

**ਬ੍ਰਾਹਮਣ ਦਾ ਕ੍ਰੋਧ**

ਅਗਲੇ ਦਿਨ ਗੁਰੂ ਜੀ ਨੇ ਦੇਖਿਆ ਕਿ ਇਕ ਬ੍ਰਾਹਮਣ ਮੱਥੇ ਉਪਰ ਟਿੱਕਾ ਲਾਈ, ਗਲ ਤਿਹਾਈ ਧਾਗਾ, ਜਨੇਊ ਪਾਈ ਅਤੇ ਧੋਤੀ ਕੱਸੀ, ਚੌਂਕੇ ਦੀ ਲਕੀਰ ਅੰਦਰ ਭੋਜਨ ਤਿਆਰ ਕਰ ਰਿਹਾ ਹੈ। ਗੁਰੂ ਜੀ ਨੇ ਦੇਖਿਆ ਕਿ ਸਾਡਾ ਇਕ ਦੇਸ-ਭਰਾ, ਉੱਚੀ ਜਾਤ ਦੇ ਘੁਮੰਡ ਅਤੇ ਗ਼ਲਤ ਰਸਮੀ ਸੁੱਚ ਭਿੱਟ ਦੇ ਭਰਮਾਂ ਵਿੱਚ ਫਸਿਆ ਹੋਇਆ ਹੈ। ਇਸ ਦਾ ਕਲਿਆਣ ਕਰਨਾ ਚਾਹੀਦਾ ਹੈ ਅਤੇ ਇਸ ਦੇ ਦਿਲ ਤੇ ਦਿਮਾਗ਼ ਨੂੰ ਅਜਿਹੀ ਕੈਦ ਵਿੱਚੋਂ ਕੱਢ ਕੇ ਖੁੱਲ੍ਹਾ, ਅਜ਼ਾਦ ਕਰਨਾ ਚਾਹੀਦਾ ਹੈ, ਵਹਿਮਾਂ, ਭਰਮਾਂ ਅਤੇ ਜਾਤਾਂ ਦੇ ਗੁਮਾਨ ਦਾ ਗੜ੍ਹ ਤੋੜ ਕੇ ਉਸ ਵਿੱਚ ਕੈਦ ਹੋਈ ਆਤਮਾ ਨੂੰ ਅਜ਼ਾਦ ਕਰਾਉਣਾ ਚਾਹੀਦਾ ਹੈ ਤਾਂ ਜੋ ਉਹ ਪਿਆਰ, ਸੇਵਾ ਤੇ ਭਗਤੀ ਦੇ ਰਾਹੇ ਤੁਰ ਸਕੇ। ਇਹ ਸੋਚ ਕੇ ਗੁਰੂ ਜੀ ਉੱਠੇ। ਉਹਨਾਂ ਦੇ ਚਿਹਰੇ ਉਪਰ ਮੁਸਕਰਾਹਟ ਸੀ। ਆਪ ਝਟਾ-ਝਟ ਉਸ ਬ੍ਰਾਹਮਣ ਦੇ ਕੋਲ ਚਲੇ ਗਏ ਅਤੇ ਉਸ ਦੇ ਮੋਢੇ ਉਪਰ ਹੱਥ ਰੱਖ ਕੇ ਕਹਿਣ ਲੱਗੇ, 'ਸੱਜਣਾ, ਇਕ ਕੋਲਾ ਅੱਗ ਦਾ ਲੈ ਲਵਾਂ? ਮੈਂ ਵੀ ਅੱਗ ਬਾਲ ਕੇ ਰਸੋਈ ਤਿਆਰ ਕਰਨੀ ਹੈ।'

ਬ੍ਰਾਹਮਣ ਲੋਹਾ ਲਾਖਾ ਹੋ ਗਿਆ ਅਤੇ ਲੱਗਾ ਰੌਲਾ ਪਾਉਣ, 'ਤੂੰ ਕੌਣ ਹੈਂ? ਮੇਰਾ ਚੌਂਕਾ ਭਿੱਟ ਦਿੱਤਾ ਈ? ਜਾ ਨਿਕਲ ਜਾ ਮੇਰੇ ਚੌਂਕੇ ਵਿੱਚੋਂ, ਨਹੀਂ ਤਾਂ ਬਲਦਾ ਬਲਦਾ ਚੋ ਮਾਰਾਂਗਾ ਤੇਰੇ ਮੱਥੇ ਵਿੱਚ। ਵੇਖੋ ਜੀ, ਮੈਂ ਲੇਪਣ ਦੇ ਕੇ, ਲਕੀਰ ਕੱਢ ਕੇ, ਲੱਕੜਾਂ ਨੂੰ ਧੋ ਸੁਕਾ ਕੇ, ਸਭ ਬਰਤਨ ਮਾਂਜ ਧੋ ਕੇ, ਆਪ ਇਸ਼ਨਾਨ ਕਰ ਕੇ, ਸੁੱਚਾ ਹੋ ਕੇ, ਰਸੋਈ ਤਿਆਰ ਕਰਨ ਲੱਗਾ ਸਾਂ। ਇਹ ਚੌਂਕੇ ਵਿੱਚ ਆ ਗਿਆ ਜੇ ਤੇ ਸਭ ਕੁਝ ਭਿੱਟ ਦਿੱਤਾ ਸੂ। ਨਿਕਲ ਜਾ ਇਥੋਂ।'

ਗੁਰੂ ਜੀ ਨੇ ਕਿਹਾ, 'ਮਿੱਤਰ ਜੀ, ਧੀਰਜ ਕਰੋ, ਛਿਥੇ ਨਾ ਹੋਵੋ। ਮੈਂ ਤਾਂ ਕੇਵਲ ਇਕ ਕੋਲਾ ਅੱਗ ਦਾ ਮੰਗਿਆ ਹੈ। ਤੁਸੀਂ ਧਰਮੀ ਬੰਦੇ ਹੋ। ਸੇਵਾ, ਉਪਕਾਰ ਤੇ ਦਾਨ ਤੁਹਾਡੇ ਨਜ਼ਦੀਕ ਬਹੁਤ ਚੰਗੀਆਂ ਵਸਤੂਆਂ ਹੋਣੀਆਂ ਹਨ। ਸਭ ਧਰਮਾਂ ਦੀ ਕੇਂਦਰੀ ਸਿਖਿਆ ਇਹ ਹੀ ਹੈ। ਫਿਰ ਭਲਾ ਇਹ ਕੰਜੂਸਪੁਣਾ ਕਿਉਂ? ਇਨਸਾਨ ਦੇ ਨੇੜੇ ਆਇਆਂ, ਨਾਲ ਲੱਗਿਆਂ, ਭਿੱਟ ਤਾਂ ਨਹੀਂ ਜਾਈਦਾ।'

ਬ੍ਰਾਹਮਣ—ਕੀ ਤੁਹਾਡਾ ਇਹ ਮਤਲਬ ਹੈ ਕਿ ਮੈਂ ਚੂਹੜਿਆਂ ਚੰਡਾਲਾਂ ਨੂੰ ਵੀ ਆਪਣੇ ਚੌਂਕੇ ਵਿੱਚ ਆ ਜਾਣ ਦਿਆਂ ਕਰਾਂ? ਤੁਸੀਂ ਜੂ ਕਹਿੰਦੇ ਹੋ ਕਿ ਇਨਸਾਨ ਦੇ ਛੁਹਿਆਂ ਭਿੱਟੇ ਨਹੀਂ ਜਾਈਦਾ ਅਤੇ ਨਾ ਹੀ ਰੋਟੀ ਭਿੱਟੀ ਜਾਂਦੀ ਹੈ। ਕੀ ਮੈਂ ਹੋਰਨਾਂ ਦੀ ਖ਼ਾਤਿਰ ਆਪਣਾ ਜਨਮ ਭ੍ਰਿਸ਼ਟ ਕਰ ਲਵਾਂ? ਉੱਚ ਜਾਤੀ ਤੇ ਧਰਮ ਗੁਆ ਲਵਾਂ?

ਗੁਰੂ ਜੀ—ਪਰ ਮਿੱਤਰ ਜੀ, ਕੀ ਤੁਹਾਨੂੰ ਯਕੀਨ ਹੈ ਕਿ ਇਸ ਵੇਲੇ ਤੁਸੀਂ ਚੌਂਕੇ ਵਿੱਚ ਇਕੱਲੇ ਹੀ ਹੋ ਅਤੇ ਸੁੱਚੇ ਹੋ? ਮੇਰੀ ਜਾਚੇ ਤਾਂ ਇਸ ਵੇਲੇ ਨੀਵੀਂ ਤੋਂ ਨੀਵੀਂ ਜਾਤਾਂ ਦੀਆਂ ਚਾਰ ਤੀਵੀਆਂ ਤੁਹਾਡੇ ਨਾਲ ਇਸ ਵੇਲੇ ਚੌਂਕੇ ਵਿੱਚ ਬੈਠੀਆਂ ਹਨ।

ਬ੍ਰਾਹਮਣ—ਸਿੱਧੀ ਤਰ੍ਹਾਂ ਗੱਲ ਕਰੋ, ਬੁਝਾਰਤਾਂ ਨਾ ਪਾਓ। ਮੈਂ ਇਕੱਲਾ ਹਾਂ। ਮੈਂ ਤਾਂ ਕਿਸੇ ਆਪਣੀ ਕੁਲ ਦੇ ਆਦਮੀ ਨੂੰ ਵੀ ਚੌਂਕੇ ਵਿੱਚ ਪੈਰ ਨਾ ਧਰਨ ਦਿਆਂ। ਉਹ ਕਿਹੜੀਆਂ ਚਾਰ ਹਨ ਤੇ ਕਿੱਥੇ ਹਨ, ਜੋ ਤੁਸੀਂ ਮੇਰੇ ਨਾਲ ਬੈਠੀਆਂ ਦੱਸਦੇ ਹੋ?

ਗੁਰੂ ਜੀ ਨੇ ਉੱਤਰ ਵਿੱਚ ਇਹ ਸ਼ਬਦ ਗਾਇਆ :—

'ਕੁਬੁਧਿ ਡੂਮਣੀ ਕੁਦਇਆ ਕਸਾਇਣਿ
ਪਰ ਨਿੰਦਾ ਘਰਿ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ॥'

'ਹੇ ਪੰਡਿਤ ਜੀ, ਬਾਹਰਲੀ ਸੁੱਚ ਕਿਸੇ ਕੰਮ ਨਹੀਂ। ਜਦ ਮਨ ਭਿਟਿਆ ਹੋਵੇ, ਇਸ ਵਿੱਚ ਭਿੱਟਣ ਵਾਲੀਆਂ ਸ਼ੈਆਂ ਹਰ ਦਮ ਵਸਦੀਆਂ ਤੇ ਵਰਤਦੀਆਂ ਹੋਣ ਤਾਂ ਤਨ ਦੀ ਸੁੱਚ ਕਿਸ ਕੰਮ? ਉਹ ਭਿੱਟਣ ਵਾਲੀਆਂ ਇਹ ਹਨ :—ਨੀਚ ਭੈੜੀ ਬੁੱਧੀ, ਜਿਸ ਦੇ ਅਸਰ ਹੇਠ ਆਦਮੀ ਪਸ਼ੂ ਬਿਰਤੀ ਦੇ ਅਧੀਨ ਬੜੇ ਚੰਗੇ ਕੰਮ ਦੀ ਪਰਖ ਤੋਂ ਸੱਖਣਾ ਹੋ ਕੇ ਵਰਤਦਾ ਹੈ, ਡੂਮਣੀ ਵਾਕੁਰ ਨੀਚ-ਜਾਤ ਹੈ। ਬੇਤਰਸੀ, ਜਬਰ, ਜ਼ੁਲਮ, ਦੂਜਿਆਂ ਦਾ ਬੁਰਾ ਕਰਨਾ—ਇਹ ਕਸਾਇਣ ਹੈ। ਹੋਰਨਾਂ ਦਾ ਮਾਸ ਨੋਚ-ਨੋਚ ਕੇ ਖਾਣਾ ਤਾਂ ਜੋ ਆਪਣਾ ਮਾਸ ਵੱਧੇ ਫੁਲੇ, ਹੋਰਨਾਂ ਦੀ ਨਿੰਦਾ ਕਰਨੀ, ਹੋਰਨਾਂ ਦੇ ਕੀਤੇ ਜਾਂ ਨਾ ਕੀਤੇ ਔਗੁਣਾਂ, ਪਾਪਾਂ ਦੀ ਮੈਲ ਇਕੱਠੀ ਕਰਦੇ ਤੇ ਖਿਲਾਰਦੇ ਰਹਿਣਾ ਇਹ ਮੱਤ ਚੂਹੜੀ ਹੈ। ਚੌਥੀ ਭਿੱਟਣ ਵਾਲੀ ਸ਼ੈਅ ਕਰੋਧ ਹੈ ਜੋ ਮਨ ਵਿੱਚ ਭਾਂਬੜ ਬਾਲਦਾ ਤੇ ਹੋਰਨਾਂ ਨੂੰ ਸਾੜਦਾ ਹੈ। ਇਹ ਚੰਡਾਲ ਹੈ। ਸੋ ਮਿੱਤਰਾ, ਇਹ ਚਾਰੇ ਭਿੱਟਣਹਾਰ ਤੁਹਾਡੇ ਅੰਦਰ ਹਨ। ਤੁਸੀਂ ਹੀ ਦੱਸੋ ਖਾਂ ਕਿ ਚੌਂਕੇ ਦੀ ਲਕੀਰ ਕੱਢਣ ਦਾ ਕੀ ਫ਼ਾਇਦਾ ਜੇ ਇਹ ਚਾਰੇ ਤਾਂ ਤੁਹਾਡੇ ਨਾਲ ਬੈਠੇ ਹਨ।'

ਬ੍ਰਾਹਮਣ ਨੂੰ ਸਮਝ ਪੈ ਗਈ, ਆਪਣੀ ਭੁੱਲ ਦੀ ਸੂਝ ਹੋ ਗਈ। ਭਰਮਾਂ-ਵਹਿਮਾਂ ਦੇ ਜਿਹੜੇ ਸੰਗਲ ਨੇ ਉਸ ਦੇ ਮਨ ਨੂੰ ਹੁਣ ਤੱਕ ਜਕੜ ਛੱਡਿਆ ਸੀ, ਉਹ ਟੁੱਟ ਗਿਆ। ਉਹ ਆਪ ਆਜ਼ਾਦ ਹੋ ਗਿਆ ਤੇ ਗੁਰੂ ਦਾ ਸ਼ਰਧਾਲੂ ਸਿੱਖ ਬਣ ਗਿਆ।

ਨਾਲ ਹੀ ਹੋਰ ਬਹੁਤ ਸਾਰੇ ਲੋਕ, ਬ੍ਰਾਹਮਣ ਤੇ ਗ਼ੈਰ-ਬ੍ਰਾਹਮਣਾਂ, ਮਰਦ ਤੇ ਤੀਵੀਆਂ, ਨੀਵੀਂਆਂ ਤੇ ਉੱਚੀਆਂ ਜਾਤਾਂ ਵਾਲੇ, ਗੁਰੂ ਜੀ ਦੇ ਸ਼ਰਧਾਲੂ ਸਿੱਖ ਬਣੇ, ਉਸ ਪਵਿੱਤਰ ਬਰਾਦਰੀ, ਭਾਈਚਾਰੇ ਦੇ ਅੰਗ ਬਣ ਗਏ ਜਿਸ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ।

### ਬ੍ਰਾਹਮਣਾਂ ਦਾ ਸੱਦਾ

ਕੁਝ ਬ੍ਰਾਹਮਣਾਂ ਨੇ ਆਪੋ ਵਿੱਚ ਸਲਾਹ ਕੀਤੀ, 'ਜੇ ਆਪਾਂ ਇਸ ਸਾਧੂ ਨੂੰ ਆਪਣੇ ਮੱਤ ਵਿੱਚ ਲੈ ਆਈਏ ਤਾਂ ਬੜਾ ਚੰਗਾ ਕੰਮ ਹੋਵੇ, ਸਾਡੇ ਧਰਮ ਦੀ ਸ਼ਾਨ ਵਧ ਜਾਵੇ। ਇਹ ਦੂਜਾ ਸ਼ੰਕਰਾਚਾਰਯਾ ਬਣੇ ਅਤੇ ਮਾਤ ਪੈ ਰਹੇ ਹਿੰਦੂ ਧਰਮ ਨੂੰ ਫਿਰ ਸੁਰਜੀਤ ਕਰ ਦੇਵੇ। ਚੱਲੋ, ਚੱਲ ਕੇ ਪ੍ਰੇਰਨਾ ਕਰੀਏ। ਸ਼ਾਇਦ ਸਫਲ ਹੋ ਜਾਈਏ।'

ਇਹ ਮਤਾ ਪਕਾ ਕੇ ਬ੍ਰਾਹਮਣ ਗੁਰੂ ਜੀ ਦੇ ਗਿਰਦ ਆ ਬੈਠੇ। ਮੁੱਢਲੀ ਆਓ ਭਗਤ, ਖ਼ੈਰ ਸੁੱਖ ਦੀਆਂ ਗੱਲਾਂ ਮਗਰੋਂ ਉਹਨਾਂ ਨੇ ਗੁਰੂ ਜੀ ਦੀ ਆਤਮਿਕ ਮਹਾਨਤਾ ਦੀ ਸਲਾਹੁਤ ਕੀਤੀ ਅਤੇ ਕਿਹਾ, 'ਆਪ ਜਿਹੇ ਉੱਤਮ ਪੁਰਸ਼ਾਂ ਨੂੰ ਚਾਹੀਦਾ ਹੈ ਕਿ ਹਿੰਦੂ ਕੌਮ

ਦੀ ਅਗਵਾਈ ਕਰੋ। ਸਾਡੇ ਮੁਖੀ ਬਣੋ। ਪੁਰਾਤਨ ਹਿੰਦੂ ਮਰਿਆਦਾ ਨੂੰ ਕਾਇਮ ਰੱਖੋ ਤੇ ਇਸ ਦਾ ਪ੍ਰਚਾਰ ਕਰੋ। ਹਿੰਦੂ ਧਰਮ ਦੇ ਦੇਵੀ, ਦੇਵਤਿਆਂ ਨੂੰ ਮੰਨੋ ਅਤੇ ਇਹਨਾਂ ਦੀ ਪੁਰਾਤਨ ਮਰਿਆਦਾ ਅਨੁਸਾਰ ਬਲੀਦਾਨ ਤੇ ਹੋਮ ਆਦਿਕ ਰਾਹੀਂ ਪੂਜਾ ਕਰੋ ਅਤੇ ਹੋਰਨਾਂ ਨੂੰ ਅਜਿਹਾ ਕਰਨ ਲਈ ਪ੍ਰੇਰੋ। ਇਸ ਤਰ੍ਹਾਂ ਤੁਸੀਂ ਆਪ ਵੀ ਉੱਘੇ ਹੋ ਜਾਓਗੇ ਅਤੇ ਈਸ਼ਵਰੀ ਧਰਮ ਦੀ ਸੱਚੀ ਸੇਵਾ ਕਰਨ ਦਾ ਮਾਣ ਵੀ ਪ੍ਰਾਪਤ ਕਰੋਗੇ।'

ਗੁਰੂ ਜੀ ਨੇ ਉੱਤਰ ਦਿੱਤਾ, 'ਮੈਂ ਤਾਂ ਸਭ ਸ੍ਰਿਸ਼ਟੀ ਦੇ ਸਿਰਜਣਹਾਰ ਤੋਂ ਬਿਨਾਂ ਹੋਰ ਕਿਸੇ ਦੀ ਮਾਨਤਾ ਨਹੀਂ ਕਰਦਾ; ਹੋਰ ਕਿਸੇ ਦੀ ਪੂਜਾ ਨਹੀਂ ਕਰਦਾ। ਮਨਘੜਤ ਤੇ ਨਿਰਬਲ ਦੇਵੀ-ਦੇਵਤਿਆਂ ਨੂੰ ਬਲੀਦਾਨ ਦੇਣ ਤੇ ਉਹਨਾਂ ਲਈ ਹੋਮ-ਯੱਗ ਕਰਨ ਦਾ ਕੀ ਭਾਵ ਹੈ? ਐਵੇਂ ਘਿਓ ਅਤੇ ਹੋਰ ਉੱਤਮ ਵਸਤੂਆਂ ਨੂੰ ਸਾੜਨ ਦਾ ਕੀ ਫ਼ਾਇਦਾ? ਜੇ ਇਹ ਸ਼ੈਆਂ ਗ਼ਰੀਬਾਂ, ਲੋੜਵੰਦਾਂ ਨੂੰ ਦਿੱਤੀਆਂ ਜਾਣ ਤਾਂ ਪ੍ਰਮਾਤਮਾ ਦੀ ਵਧੇਰੇ ਖ਼ੁਸ਼ੀ ਪ੍ਰਾਪਤ ਹੋਵੇ। ਸਭ ਮਨੁੱਖ ਜਾਤੀ ਦੇ ਪਿਤਾ ਪ੍ਰਮਾਤਮਾ ਲਈ ਇਹ ਸਭ ਤੋਂ ਉੱਤਮ ਭੇਟਾ ਹੋਵੇਗੀ। ਮੈਨੂੰ ਤੁਹਾਡੇ ਧਰਮ ਦੇ ਤਰੀਕੇ ਪਸੰਦ ਨਹੀਂ।'

ਬ੍ਰਾਹਮਣ ਇਹ ਸੁਣ ਕੇ ਚੁੱਪ ਹੋ ਗਏ ਅਤੇ ਉਠ ਕੇ ਚਲੇ ਗਏ। ਗੁਰੂ ਜੀ ਦੇ ਉਦਾਲੇ ਸ਼ਰਧਾਲੂ ਸਰੋਤਿਆਂ ਦੀ ਭੀੜ ਜੁੜੀ ਹੋਈ ਸੀ। ਉਹ ਸਭ ਗੁਰੂ ਜੀ ਦੇ ਬਚਨ ਸੁਣ ਕੇ ਨਿਹਾਲ ਹੁੰਦੇ ਰਹੇ। ਜਿਸ ਥਾਂ ਗੁਰੂ ਜੀ ਬੈਠੇ ਸਨ ਉਥੇ ਇਕ ਗੁਰਦੁਆਰਾ ਹੈ ਜਿਸ ਦਾ ਨਾਂ ਹੈ 'ਨਾਨਕ ਵਾੜਾ'।

## ਕਾਂਡ—20

# ਬਨਾਰਸ; ਪੰਡਿਤ ਚਤੁਰਦਾਸ

ਹਰਿਦੁਆਰ ਵਿੱਚ ਸੱਚੇ ਧਰਮ ਦਾ ਪ੍ਰਚਾਰ ਕਰਕੇ ਗੁਰੂ ਜੀ ਤੇ ਮਰਦਾਨਾ ਬਨਾਰਸ ਵੱਲ ਨੂੰ ਤੁਰੇ। ਕਲਜੁਗੀ ਜੀਵਾਂ ਦਾ ਉਧਾਰ ਕਰਦੇ ਅਤੇ ਸਭ ਨੂੰ ਸੱਚਾ ਮਾਰਗ ਦੱਸਦੇ ਆਪ ਬਨਾਰਸ ਜਾ ਪੁੱਜੇ। ਇਹ ਸ਼ਹਿਰ ਹਿੰਦੂ-ਮੱਤ ਦਾ ਕੇਂਦਰ ਸੀ ਤੇ ਹੈ। ਇਥੇ ਪੰਡਿਤ, ਵਿਦਵਾਨ ਰਹਿੰਦੇ ਸਨ। ਗੁਰੂ ਜੀ ਤੇ ਮਰਦਾਨਾ ਸ਼ਹਿਰ ਦੇ ਇਕ ਚੌਕ ਵਿੱਚ ਬਹਿ ਗਏ। ਗੁਰੂ ਜੀ ਦਾ ਅਨੋਖਾ ਵੇਸ ਵੇਖ ਕੇ ਬਹੁਤ ਸਾਰੇ ਲੋਕ ਉਹਨਾਂ ਉਦਾਲੇ ਆ ਜੁੜੇ। ਉਹਨਾਂ ਵਿੱਚੋਂ ਸਭ ਤੋਂ ਸਿਆਣਾ ਤੇ ਸਭ ਦਾ ਮੁਖੀਆ ਪੰਡਿਤ ਚਤੁਰਦਾਸ ਸੀ। ਉਸ ਨੇ ਗੁਰੂ ਜੀ ਨਾਲ ਚਰਚਾ ਛੇੜ ਦਿੱਤੀ। ਪਰ ਗ੍ਰੰਥਾਂ, ਸ਼ਾਸਤਰਾਂ ਦੇ ਪਾਠ-ਵਿਚਾਰ ਤੋਂ ਪ੍ਰਾਪਤ ਕੀਤੀ ਹੋਈ ਪੰਡਿਤ ਦੀ ਅਕਲ ਤੇ ਚਤਰਾਈ ਗੁਰੂ ਜੀ ਦੀ ਅਨੁਭਵ ਤੋਂ ਪ੍ਰਾਪਤ ਹੋਈ ਦੀਰਘ ਵਿਚਾਰ ਤੇ ਸੂਝ ਅੱਗੇ ਕੁਝ ਨਾ ਕਰ ਸਕੀ, ਕਿਉਂਕਿ ਗੁਰੂ ਜੀ ਤਾਂ ਸਭ ਗਿਆਨ ਤੇ ਦਾਨਾਈ ਦੇ ਅਤੁੱਟ ਸੋਮੇ ਨਾਲ ਸਦਾ ਜੁੜੇ ਰਹਿੰਦੇ ਸਨ ਜਿੱਥੋਂ ਉੱਚੀ ਤੋਂ ਉੱਚੀ ਬਿਰਤੀ ਤੇ ਦਾਨਾਈ ਉਹਨਾਂ ਦੇ ਅੰਦਰ ਆਪ ਮੁਹਾਰੀ ਉਤਰਦੀ ਰਹਿੰਦੀ ਸੀ।

ਪੰਡਿਤ ਚਤੁਰਦਾਸ ਨੇ ਚਰਚਾ ਆਰੰਭ ਕਰਦਿਆਂ ਕਿਹਾ, 'ਦੇਖਣ ਨੂੰ ਤੁਸੀਂ ਹਿੰਦੂ ਸੰਤ ਹੋ, ਪਰ ਤੁਸੀਂ ਕਿਸ ਪ੍ਰਕਾਰ ਦੇ ਸੰਤ ਹੋ? ਤੁਹਾਡੇ ਕੋਲ ਨਾ ਸਾਲਗਰਾਮ[1] ਹੈ, ਤੇ ਨਾ ਤੁਲਸੀ ਮਾਲਾ। ਤੁਸੀਂ ਭਗਤੀ ਕੀਕੁਰ ਤੇ ਕਾਹਦੀ ਕਮਾਉਂਦੇ ਹੋ? ਤੁਸੀਂ ਮੁਕਤ ਕਿਵੇਂ ਹੋਵੋਗੇ?' ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ ਅਤੇ ਆਪ ਨੇ ਇਉਂ ਗਾਇਨ ਕੀਤਾ :—

> 'ਸਾਲ ਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤੁ ਤੁਲਸੀ ਮਾਲਾ॥
> ਰਾਮ ਨਾਮੁ ਜਪਿ ਬੇੜਾ ਬਾਂਧਹੁ, ਦਇਆ ਕਰਹੁ ਦਇਆਲਾ॥ ੧॥
> ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥
> ਕਾਚੀ ਢਹਿਗ ਦਿਵਾਲ ਕਾਹੇ ਗਚੁ ਲਾਵਹੁ॥ ੧॥ ਰਹਾਉ॥'

ਇਹਨਾਂ ਤੁਕਾਂ ਰਾਹੀਂ ਗੁਰੂ ਜੀ ਨੇ ਪੰਡਿਤ ਨੂੰ ਸਮਝਾਇਆ, 'ਹੇ ਪੰਡਿਤੋ, ਤੁਸੀਂ ਹਰੀ ਨੂੰ ਸਾਲਗਰਾਮ ਬਣਾਓ ਅਤੇ ਸ਼ੁੱਭ ਕਰਨੀ ਨੂੰ ਤੁਲਸੀ ਦੀ ਮਾਲਾ ਸਮਝੋ, ਰਾਮ-ਨਾਮ ਰੂਪ ਬੇੜਾ ਬੰਨ੍ਹੋ ਤੇ ਆਖੋ ਕਿ ਹੇ ਦਿਆਲੂ ਹਰੀ, ਸਾਡੇ ਉਪਰ ਦਇਆ ਕਰੋ। ਜੋ ਕੁਝ ਤੁਸੀਂ ਕਰ ਰਹੇ ਹੋ ਇਹ ਤਾਂ ਕਿਸੇ ਕੰਮ ਨਹੀਂ, ਇਸ ਦਾ ਕੋਈ ਲਾਭ ਨਹੀਂ। ਤੁਸੀਂ ਕੱਲਰ ਵਾਲੇ ਖੇਤ ਨੂੰ ਕਿਉਂ ਪਾਣੀ ਦਿੰਦੇ ਹੋ? ਇਹ ਤਾਂ ਵਿਅਰਥ ਜਾਵੇਗਾ। ਇਸੇ ਤਰ੍ਹਾਂ ਮੂਰਤੀ ਪੂਜਾ ਕਰਨ

---

1. 'ਸਾਲਗਰਾਮ ਪਿੰਡ ਕੋਲੋਂ ਲੰਘਦੀ ਗੰਡਕੀ ਨਦੀ ਵਿੱਚ ਇਕ ਗੋਲ ਜਿਹਾ ਧਾਰੀਦਾਰ ਪੱਥਰ ਹੁੰਦਾ ਹੈ, ਜਿਸ ਨੂੰ ਵਿਸ਼ਨੂੰ ਦੀ ਮੂਰਤੀ ਕਰਕੇ ਪੂਜਦੇ ਹਨ।' (ਸ਼ਬਦਾਰਥ)

ਨਾਲ ਤੁਸੀਂ ਜੀਵਨ ਵਿਅਰਥ ਗਵਾ ਰਹੇ ਹੋ। ਕੱਚੀ ਕੰਧ ਤਾਂ ਢੱਠ ਹੀ ਪੈਣੀ ਹੈ, ਇਸ ਨੂੰ ਚੂਨਾ ਕਾਹਨੂੰ ਲਾਉਂਦੇ ਹੋ? ਇਹ ਧਾਰਮਿਕ ਵਿਖਾਵੇ ਕਿਸ ਕੰਮ?'

ਇਹ ਸੁਣ ਕੇ ਪੰਡਿਤ ਨੇ ਪੁੱਛਿਆ, 'ਹੇ ਭਗਤ! ਜੇ ਇਹ ਕੰਮ ਕੱਲਰ ਨੂੰ ਸਿੰਜਣ ਵਾਕੁਰ ਹਨ, ਤਾਂ ਉਹ ਵਸਤ ਕਿਹੜੀ ਹੈ ਜਿਸ ਨਾਲ ਧਰਤੀ ਸਿੰਜੀਏ ਤਾਂ ਨੜਾ ਹੋਵੇ, ਪ੍ਰਮੇਸ਼ਰ ਮਿਲੇ?' ਅੱਗੋਂ ਗੁਰੂ ਜੀ ਨੇ ਫ਼ੁਰਮਾਇਆ :—

'ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥ ੨॥'

ਇਹਨਾਂ ਤੁਕਾਂ ਰਾਹੀਂ ਗੁਰੂ ਜੀ ਨੇ ਉਪਦੇਸ਼ ਦਿੱਤਾ, 'ਹੱਥਾਂ ਨੂੰ, ਭਾਵ ਸੇਵਾ ਨੂੰ, ਹਰਟ, ਮਾਲ੍ਹ ਤੇ ਟਿੰਡਾਂ ਬਣਾਓ ਅਤੇ ਮਨ ਨੂੰ ਜੋ ਕੇ ਖੂਹ (ਹਰਟ) ਚਲਾਵੋ। ਹਰੀ ਦੀ ਪ੍ਰਾਪਤੀ ਰੂਪ ਅੰਮ੍ਰਿਤ ਨਾਲ ਸਿੰਜਾਈ ਕਰ ਕੇ ਕਿਆਰੇ ਭਰੋ। ਇਸ ਤਰ੍ਹਾਂ ਕੀਤਿਆਂ ਤੁਸੀਂ ਮਾਲ, ਭਾਵ ਪ੍ਰਮਾਤਮਾ ਦੇ ਹੋ ਜਾਵੋਗੇ।'

ਫਿਰ ਚਤੁਰਦਾਸ ਨੇ ਪੁੱਛਿਆ, 'ਜੀ, ਧਰਤੀ ਸਿੰਜ ਤਾਂ ਲਈ, ਪਰ ਜਦ ਤੱਕ ਇਸ ਨੂੰ ਗੋਡ ਪੁੱਟ ਕੇ ਬੀਜ ਲਈ ਤਿਆਰ ਨਾ ਕੀਤਾ ਜਾਵੇ, ਇਸ ਤੋਂ ਕੋਈ ਉਪਜ ਕਿਵੇਂ ਪ੍ਰਾਪਤ ਹੋ ਸਕਦੀ ਹੈ? ਇਹ ਗੋਡੀ ਕਿਵੇਂ ਕਰੀਏ?'

ਗੁਰੂ ਜੀ ਨੇ ਫ਼ੁਰਮਾਇਆ :—

'ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥
ਜਿਉ ਗੋਡਹੁ ਤਿਉ ਤੁਮ੍ ਸੁਖੁ ਪਾਵਹੁ ਕਿਰਤੁ ਨ ਮੇਟਿਆ ਜਾਈ॥ ੩॥'

ਭਾਵ : 'ਕਾਮ ਤੇ ਕ੍ਰੋਧ ਨੂੰ ਰੰਬੇ ਵਰਤੋ। ਜਿਵੇਂ ਗੋਡੀ ਵੇਲੇ ਖੇਤੀ ਨਾਲ ਪ੍ਰੇਮ (ਕਾਮ) ਵਰਤੀਦਾ ਹੈ ਤੇ ਨਦੀਨ ਨਾਲ ਕ੍ਰੋਧ, ਤਿਵੇਂ ਹੀ ਸ਼ੁੱਭ ਗੁਣ ਧਾਰਨ ਤੇ ਮਾੜੇ ਗੁਣ ਕੱਢਣੇ ਹਨ ਇਹਨਾਂ ਦੋ ਰੰਬਿਆਂ ਦੀ ਵਰਤੋਂ ਨਾਲ। ਜਿਉਂ-ਜਿਉਂ ਅਜਿਹੀ ਗੋਡੀ ਕਰੋਗੇ, ਤਿਉਂ-ਤਿਉਂ ਸੁਖ ਪਾਓਗੇ। ਤੁਹਾਡੀ ਕੀਤੀ ਕਮਾਈ ਨਿਸਫਲ ਨਹੀਂ ਜਾਵੇਗੀ।'

ਇਸ ਤੇ ਚਤੁਰਦਾਸ ਨੇ ਕਿਹਾ, 'ਜੀ ਮਹਿਸੂਸ ਕਰਦਾ ਹਾਂ ਕਿ ਆਪ ਤਾਂ ਪ੍ਰਮੇਸ਼ਰ ਦੇ ਪਰਮ ਹੰਸ ਹੋ ਅਤੇ ਮੈਂ ਬਗਲੇ ਨਿਆਈਂ ਹਾਂ। ਕੀ ਬਗਲਾ ਹੰਸ ਬਣ ਸਕਦਾ ਹੈ? ਕਿਵੇਂ? ਆਦਮੀ ਆਪਣੇ ਪਿਛਲੇ ਕਰਮਾਂ ਨੂੰ, ਜਿਹੜੇ ਉਸ ਦੀ ਇਥੋਂ ਦੀ ਕਿਸਮਤ ਬਣਾਉਂਦੇ ਹਨ, ਕਿਵੇਂ ਮੇਟ ਮਿਟਾ ਸਕਦਾ ਹੈ? ਉਹ ਆਪਣੇ ਜੀਵਨ ਢੰਗ ਨੂੰ ਕਿਵੇਂ ਬਦਲਾ ਤੇ ਸੁਧਾਰ ਸਕਦਾ ਹੈ? ਨਵਾਂ ਰਾਹ ਕਿਵੇਂ ਪਕੜ ਸਕਦਾ ਹੈ?'

ਇਸ 'ਤੇ ਗੁਰੂ ਜੀ ਨੇ ਫ਼ੁਰਮਾਇਆ :—

'ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥'[1]

ਇਸ ਦੀ ਵਿਆਖਿਆ ਕਰਦਿਆਂ ਗੁਰੂ ਜੀ ਨੇ ਕਿਹਾ, 'ਜੇ ਪ੍ਰਮਾਤਮਾ ਤੁੱਠ ਪਵੇ ਅਤੇ ਸਾਡੇ ਉਪਰ ਦਇਆ ਕਰੇ, ਤਾਂ ਸਾਨੂੰ ਪਿਛਲੇ ਕਰਮਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਅਸੀਂ ਬਗਲੇ ਤੋਂ ਹੰਸ ਬਣ ਸਕਦੇ ਹਾਂ ਅਤੇ ਜੀਵਨ-ਢੰਗ ਸੁਧਾਰ ਸਕਦੇ ਹਾਂ, ਪਰ ਉਸ ਦੀ

---

1. ਬਸੰਤੁ ਹਿੰਡੋਲ, ॥੪॥੧॥੯॥

ਮਿਹਰ ਬਖ਼ਸ਼ੀਸ਼ ਤਾਂ ਹੀ ਮਿਲੇਗੀ ਜੇ ਅਸੀਂ ਪੂਰਨ ਨਿਮਰਤਾ ਗ਼ਰੀਬੀ ਧਾਰ ਕੇ, ਆਪਾ-ਭਾਵ ਨਿਵਾਰ ਕੇ, ਉਸ ਖ਼ਲਕ ਦੀ ਖ਼ਲਕਤ ਦੀ ਸੇਵਾ ਕਰਕੇ ਉਸ ਦੀ ਰਜ਼ਾ ਵਿੱਚ ਖ਼ੁਸ਼ ਰਹਿ ਕੇ ਅਰਦਾਸ ਭਗਤੀ ਕਰੀਏ।'

ਇਹ ਸ਼ਬਦ ਸੁਣ ਕੇ ਪੰਡਿਤ ਚਤੁਰਦਾਸ ਨੇ ਕਿਹਾ, 'ਜੀ, ਆਪ ਪਰਮੇਸ਼ਰ ਦੇ ਭਗਤ ਹੋ ਅਤੇ ਉੱਚੀ ਬਿਰਤੀ ਵਾਲੇ ਮਹਾਂਪੁਰਖ ਹੋ। ਮੇਰਾ ਇਕ ਹੋਰ ਸ਼ੰਕਾ ਵੀ ਨਵਿਰਤ ਕਰੋ। ਇਸ ਗੱਲ ਦਾ ਧਿਆਨ ਰੱਖਦਿਆਂ ਹੋਇਆਂ ਕਿ ਇਨਸਾਨ ਸੁਭਾਵਿਕ ਤੌਰ 'ਤੇ ਅਨੇਕਾਂ ਕਮਜ਼ੋਰੀਆਂ ਦਾ ਸ਼ਿਕਾਰ ਹੈ, ਇਹ ਦੱਸਣ ਦੀ ਕ੍ਰਿਪਾ ਕਰੋ ਕਿ ਪ੍ਰਮਾਤਮਾ ਨਾਲ ਮੇਲ ਕਿਵੇਂ ਹੋਵੇ ਅਤੇ ਮੁਕਤੀ ਕਿਵੇਂ ਪ੍ਰਾਪਤ ਹੋਵੇ।'

ਗੁਰੂ ਜੀ ਨੇ ਇਸ ਸਵਾਲ ਦਾ ਜਵਾਬ ਹੇਠਲੇ ਸ਼ਬਦ ਵਿੱਚ ਦਿੱਤਾ :—

''[1]ਰਾਜਾ ਬਾਲਕੁ ਨਗਰੀ [2]ਕਾਚੀ [3]ਦੁਸਟਾ ਨਾਲਿ ਪਿਆਰੋ॥
[4]ਦੁਇ ਮਾਈ[4] ਦੁਇ ਬਾਪਾ ਪੜੀਅਹਿ[6] ਪੰਡਿਤ ਕਰਹੁ ਬੀਚਾਰੋ॥ ੧॥
ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ॥
ਕਿਨ ਬਿਧਿ ਪਾਵਉ ਪ੍ਰਾਨਪਤੀ॥ ੧॥ ਰਹਾਉ॥
[7]ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ॥'
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥੨॥
[8]ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ॥
ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ॥੩॥

---

1. ਮਨ ਰੂਪ ਰਾਜਾ ਇਆਣਾ ਹੈ।
2. ਸਰੀਰ।
3. ਕਾਮ ਆਦਿਕ ਵੈਰੀਆਂ ਨਾਲ।
4. ਦੋ ਮਾਵਾਂ (ਆਸਾ ਤੇ ਤ੍ਰਿਸ਼ਨਾ)।
5. ਦੋ ਪਿਉ (ਰਾਗ, ਦਵੈਖ)।
6. ਪੜੀਦੇ ਹਨ, ਦੱਸੇ ਜਾਂਦੇ ਹਨ।
7. 'ਬਨਾਸਪਤੀ (ਰੁੱਖਾਂ, ਬਿਰਖਾਂ) ਵਿੱਚ ਹੁੰਦਿਆਂ ਫਿਰ ਵੀ ਉਹ ਹਰੀ ਭਰੀ ਰਹਿੰਦੀ ਹੈ; ਸਮੁੰਦਰ ਇੰਨਾ ਵੱਡਾ ਹੁੰਦਿਆਂ ਫਿਰ ਵੀ ਆਪਣੀ ਹੱਦ ਅੰਦਰ ਬੱਧਾ ਰਹਿੰਦਾ ਹੈ, ਧਰਤੀ ਉੱਤੇ ਫੈਲ ਕੇ ਸਭ ਕੁਝ ਤਬਾਹ ਨਹੀਂ ਕਰਦਾ ਫਿਰਦਾ। ਚੰਦ ਜਿਹਾ ਠੰਢਾ ਤੇ ਸੂਰਜ ਜਿਹਾ ਗਰਮ ਗੋਲਾ ਇਕੋ ਅਕਾਸ਼ ਵਿੱਚ ਵੱਸਦੇ ਹਨ। ਇਹ ਗੱਲਾਂ ਕਿਵੇਂ ਸੰਭਵ ਹਨ? ਇਸ ਗੱਲ ਦੀ ਸੂਝ ਮਨੁੱਖ ਨੂੰ ਨਹੀਂ ਪੈਂਦੀ। ਭਾਵ ਉਸ ਨੂੰ ਇਸ ਗਿਆਨ ਦੀ ਲੋੜ ਹੈ ਕਿ ਕਿਵੇਂ ਆਪਣੇ ਅੰਦਰ ਕਾਮਾਦਿਕਾਂ ਦੀ ਅਗਨੀ ਅਤੇ ਖ਼ਾਹਿਸ਼ਾਂ ਦੇ ਠਾਠਾਂ ਮਾਰਦੇ ਸਮੁੰਦਰ ਦੇ ਹੁੰਦਿਆਂ ਉਹ ਆਪਣੀ ਚੜ੍ਹਦੀ ਜਵਾਨੀ ਨੂੰ ਸੰਭਾਲ ਰੱਖ ਸਕਦਾ ਹੈ ਅਤੇ ਜੋਸ਼ ਵਾਲੇ ਗੁਣਾਂ ਦੇ ਹੁੰਦਿਆਂ ਕਿਵੇਂ ਠੰਢੇ ਤੇ ਕੋਮਲ ਗੁਣਾਂ ਨੂੰ ਮਨ ਵਿੱਚ ਵਸਾ ਸਕਦਾ ਹੈ।
8. 'ਰਾਮ ਦੇ ਸਿਮਰਨ ਵਾਲਾ ਉਸ ਨੂੰ ਸਮਝੋ ਜੋ ਮਾਇਆ ਨੂੰ ਛੱਡ ਜਾਵੇ, ਭਾਵ ਮੁਕਾ ਦੇਵੇ। ਉਸ ਦੀਆਂ ਨਿਸ਼ਾਨੀਆਂ ਇਹ ਹਨ ਕਿ ਉਹ ਖਿਮਾ ਧਨ ਇਕੱਠਾ ਕਰਦਾ ਹੈ।

[1]ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਾ ਹੀ ਸੇਤੀ ਵਾਸਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ॥੪॥੩॥੧੧॥

ਫਿਰ ਪੰਡਿਤ ਚਤੁਰਦਾਸ ਨੇ ਬੇਨਤੀ ਕੀਤੀ, 'ਜੋ ਕੁਝ ਅਸੀਂ ਪੜ੍ਹਦੇ ਤੇ ਪੜ੍ਹਾਉਂਦੇ ਹਾਂ, ਇਸ ਦਾ ਸਦਕਾ ਸਾਨੂੰ ਪ੍ਰਮੇਸ਼ਰ ਤੇ ਉਸ ਦਾ ਨਾਮ ਪ੍ਰਾਪਤ ਹੋਵੇਗਾ ਕਿ ਨਾ?' ਉਸ ਦੇ ਇਸ ਸਵਾਲ ਤੇ ਹੋਰ ਸਵਾਲਾਂ ਦੇ ਜਵਾਬ ਵਿੱਚ ਗੁਰੂ ਨਾਨਕ ਜੀ ਨੇ ਰਾਮਕਲੀ ਰਾਗ ਵਿੱਚ ਦੱਖਣੀ ਓਅੰਕਾਰ ਰਚੀ। ਇਸ ਬਾਣੀ ਦੀਆਂ ਸਾਰੀਆਂ (54) ਪਉੜੀਆਂ ਸੁਣ ਕੇ ਪੰਡਿਤ ਚਤੁਰਦਾਸ ਗੁਰੂ ਜੀ ਦੇ ਚਰਨੀਂ ਪਿਆ। ਉਹ ਤੇ ਉਸ ਦੇ ਬਹੁਤ ਸਾਰੇ ਸਾਥੀ ਗੁਰੂ ਜੀ ਦੇ ਸਿੱਖ ਬਣੇ। ਮਗਰੋਂ ਉਸ ਨੇ ਉਸ ਇਲਾਕੇ ਵਿੱਚ ਸਿੱਖ ਧਰਮ ਦਾ ਚੰਗਾ ਪ੍ਰਚਾਰ ਕੀਤਾ।

ਜਿਸ ਥਾਂ ਗੁਰੂ ਜੀ ਠਹਿਰੇ ਸਨ, ਉਥੇ ਇਕ ਗੁਰਦੁਆਰਾ ਹੈ, ਜਿਸ ਦਾ ਨਾਂ ਗੁਰੂ ਕਾ ਬਾਗ਼ ਹੈ।

---

1. 'ਉਹਨਾਂ ਨਾਲ ਮਨ ਦਾ ਵਾਸਾ ਹੈ ਜੋ ਕਹਿਆ ਸੁਣਦੇ ਨਹੀਂ ਅਤੇ ਖਾਧਾ ਹੋਇਆ ਮੰਨਦੇ ਨਹੀਂ, ਭਾਵ ਅਕ੍ਰਿਤਘਣ ਹਨ। ਦਾਸਾਂ ਦਾ ਦਾਸ ਨਾਨਕ ਕਹਿੰਦਾ ਹੈ ਕਿ ਇਹ ਮਨ ਘੜੀ ਵਿੱਚ ਤੋਲਾ ਤੇ ਘੜੀ ਵਿੱਚ ਮਾਸਾ ਹੋ ਜਾਂਦਾ ਹੈ।

## ਕਾਂਡ—21

# *ਗਯਾ; ਠੱਗਾਂ ਦਾ ਨਿਸਤਾਰਾ*

ਬਨਾਰਸੋਂ ਤੁਰ ਕੇ; ਛੋਟੇ-ਛੋਟੇ ਪੜਾਅ ਕਰਦੇ ਅਤੇ ਥਾਂ-ਥਾਂ ਜਨਤਾ ਨੂੰ ਸੁੱਚੇ ਜੀਵਨ ਦਾ ਸੱਚਾ ਰਾਹ ਦੱਸਦੇ, ਗੁਰੂ ਜੀ ਆਪਣੇ ਸਾਥੀ ਰਬਾਬੀ ਸਮੇਤ ਗਯਾ ਪਹੁੰਚੇ। ਗਯਾ ਹਿੰਦੂਆਂ ਦੀਆਂ ਸੱਤ ਪਵਿੱਤਰ ਪੁਰੀਆਂ ਵਿੱਚੋਂ ਇਕ ਪੁਰੀ ਹੈ ਜੋ ਬਿਹਾਰ ਪ੍ਰਦੇਸ਼ ਵਿੱਚ ਪਟਨੇ ਦੇ ਇਲਾਕੇ ਵਿੱਚ ਫ਼ਲਗੂ ਨਦੀ ਦੇ ਕੰਢੇ 'ਤੇ ਹੈ। ਇਹ ਉਹ ਥਾਂ ਹੈ ਜਿੱਥੇ ਮਹਾਤਮਾ ਬੁੱਧ ਨੇ ਕਠਨ ਤਪ ਤੇ ਤਿਆਗ ਕੀਤਾ ਸੀ। ਮਗਰੋਂ ਇਹ ਥਾਂ ਬ੍ਰਾਹਮਣਾਂ ਨੇ ਸੰਭਾਲ ਲਈ ਸੀ ਅਤੇ ਉਹਨਾਂ ਦੀ ਪੱਕੀ ਥੜ੍ਹੀ ਸੀ। ਉਥੋਂ ਦੇ ਪੁਜਾਰੀ ਇਹ ਐਲਾਨ ਕਰਦੇ ਸਨ ਕਿ ਨਦੀ ਦੇ ਕੰਢੇ ਉਤਲੀ ਇਕ ਖ਼ਾਸ ਥਾਂ 'ਤੇ ਜੋ ਦਾਨ ਕੀਤਾ ਜਾਵੇ ਉਹ ਪਿੱਤਰਾਂ ਦੀਆਂ ਸੱਤਾਂ ਪੀੜ੍ਹੀਆਂ ਨੂੰ ਮੁਕਤੀ ਦਿਵਾ ਦੇਂਦਾ ਹੈ। ਉਹ ਦਾਅਵਾ ਕਰਦੇ ਸਨ ਕਿ ਅਸੀਂ ਦਾਨੀਆਂ ਦੇ ਪਿੱਤਰਾਂ ਨੂੰ ਚੌਲਾਂ ਦੇ ਪਿੰਨੇ ਖੁਆ ਦਿੰਦੇ ਹਾਂ ਅਤੇ ਦੀਵੇ ਜਗਾ ਕੇ ਉਹਨਾਂ ਦੇ ਅਕਾਸ਼ਾਂ ਵਿਚਲੇ ਰਾਹ ਨੂੰ ਚਾਨਣ-ਸਹਿਤ ਕਰਦੇ ਹਾਂ। ਇਸ ਖ਼ਾਤਰ ਉਹ ਚੋਖਾ ਸਮਾਂ ਲੈਣ ਵਾਲੀਆਂ ਰਸਮਾਂ ਕਰਦੇ ਹੁੰਦੇ ਸਨ। ਇਸ ਲਈ ਇਥੇ ਹਿੰਦੂ ਆਪਣੇ ਪਿੱਤਰਾਂ ਦੀ ਗਤੀ ਵਾਸਤੇ 'ਪਿੰਡਦਾਨ' ਕਰਦੇ ਜਾਂ 'ਪਿੰਡ ਭਰਾਉਂਦੇ' ਆਏ ਹਨ।

ਗੁਰੂ ਨਾਨਕ ਦੇਵ ਜੀ ਦਾ ਅਨੋਖਾ ਬਾਣਾ ਦੇਖ ਕੇ ਬਹੁਤ ਸਾਰੇ ਪਾਂਡੇ ਉਹਨਾਂ ਉਦਾਲੇ ਆ ਜੁੜੇ ਅਤੇ ਲੱਗੇ ਉਹਨਾਂ ਦੇ ਪਹਿਰਾਵੇ ਅਤੇ ਧਾਰਮਿਕ ਵਿਸ਼ਵਾਸ ਬਾਰੇ ਚਰਚਾ ਕਰਨ। ਅੰਤ ਨੂੰ ਉਹ ਕਹਿਣ ਲੱਗੇ, 'ਜੇ ਤੁਸੀਂ ਹਿੰਦੂ ਨਹੀਂ, ਤਾਂ ਤੁਸੀਂ ਇਥੇ ਕੀ ਕਰਨ ਆਏ ਹੋ? ਇਥੇ ਤੁਹਾਡਾ ਕੋਈ ਕੰਮ ਨਹੀਂ। ਇਹ ਤੀਰਥ ਹਿੰਦੂਆਂ ਦਾ ਹੈ ਅਤੇ ਜੇ ਤੁਸੀਂ ਹਿੰਦੂ ਹੋ ਤਾਂ ਹਿੰਦੂਆਂ ਵਾਲੀ ਰੀਤੀ ਮਰਿਆਦਾ ਕਰੋ। ਤੁਹਾਡੇ ਪਿੱਤਰ ਭੁੱਖੇ ਹਨ; ਉਹਨਾਂ ਨੂੰ ਅੰਨ-ਪਾਣੀ ਦੀ ਲੋੜ ਹੈ। ਉਹਨਾਂ ਨੂੰ ਬਸਤਰਾਂ ਦੀ ਲੋੜ ਹੈ। ਤੁਸੀਂ ਪਿੰਡਦਾਨ ਕਰੋ, ਪਿੰਡ ਭਰਾਉ, ਅਰਥਾਤ ਜੋ ਕੁਝ ਤੁਸੀਂ ਆਪਣੇ ਪਿੱਤਰਾਂ ਨੂੰ ਭੇਜਣਾ ਚਾਹੁੰਦੇ ਹੋ, ਉਹ ਸਾਨੂੰ ਮਣਸ ਕੇ ਦਿਓ। ਅਸੀਂ ਮੰਤਰ ਪੜ੍ਹਾਂਗੇ ਅਤੇ ਹੋਰ ਧਾਰਮਿਕ ਯੁਗਤੀ ਵਰਤਾਂਗੇ ਅਤੇ ਉਹ ਸਭ ਕੁਝ ਤੁਹਾਡੇ ਪਿੱਤਰਾਂ ਨੂੰ ਮਿਲ ਜਾਵੇਗਾ। ਉਹ ਤ੍ਰਿਪਤ ਹੋ ਕੇ ਖ਼ੁਸ਼ ਹੋਣਗੇ ਤੇ ਤੁਹਾਨੂੰ ਅਸੀਸਾਂ ਦੇਣਗੇ। ਨਾਲੇ ਉਹਨਾਂ ਨੂੰ ਚਾਨਣ ਦੀ ਲੋੜ ਹੈ। ਸਾਨੂੰ ਘਿਓ ਦਿਓ, ਅਸੀਂ ਉਹਨਾਂ ਦੇ ਨਮਿਤ ਦੀਵੇ ਬਾਲਾਂਗੇ; ਉਹਨਾਂ ਨੂੰ ਚਾਨਣ ਮਿਲੇਗਾ। ਦੱਸੋ, ਕੀ ਇਰਾਦਾ ਜੇ?'

ਪਾਂਡਿਆਂ ਦੀ ਇਹ ਗੱਲ ਸੁਣ ਕੇ ਗੁਰੂ ਜੀ ਖਿੜ-ਖਿੜਾ ਕੇ ਹੱਸ ਪਏ। ਪਾਂਡੇ ਕਰੋਧਵਾਨ ਹੋ ਕੇ ਪੁੱਛਣ ਲੱਗੇ, 'ਤੁਸੀਂ ਕੌਣ ਹੋ, ਤੁਸੀਂ ਇਸ ਤਰ੍ਹਾਂ ਹੱਸੇ ਕਿਉਂ ਹੋ?'

ਗੁਰੂ ਜੀ, 'ਮੈਂ ਤੁਹਾਡੀ ਚਲਾਕੀ ਭਰੀ ਧੋਖੇਬਾਜ਼ੀ 'ਤੇ ਹੱਸਿਆ ਹਾਂ ਜਿਸ ਨਾਲ ਤੁਸੀਂ ਭੋਲੇ ਭਾਲੇ ਯਾਤਰੂਆਂ ਨੂੰ ਲੁੱਟਦੇ ਤੇ ਕੁਰਾਹੇ ਪਾਉਂਦੇ ਹੋ, ਜਾਂ ਜੇ ਤੁਸੀਂ ਠੀਕ ਹੀ ਦਿਲੋਂ

ਮੰਨਦੇ ਹੋ ਕਿ ਜਿਹੜੀਆਂ ਰਸਮਾਂ ਤੁਸੀਂ ਕਰ ਰਹੇ ਹੋ ਉਹਨਾਂ ਨਾਲ ਠੀਕ ਹੀ ਉਹ ਮੰਤਵ ਪੂਰਾ ਹੋ ਜਾਂਦਾ ਹੈ ਜੋ ਤੁਸੀਂ ਧਾਰਦੇ ਹੋ ਤਾਂ ਮੈਂ ਤੁਹਾਡੀ ਮੂਰਖਤਾ ਉਪਰ ਹੱਸਿਆ ਹਾਂ। ਜਿਵੇਂ ਜੀ ਕਰਦਾ ਜੇ ਸਮਝ ਲਵੋ। ਤੁਸੀਂ ਵੇਖਦੇ ਨਹੀਂ ਕਿ ਤੁਹਾਡੀਆਂ ਰਸਮਾਂ ਕਿੰਨੀਆਂ ਹਾਸੋਹੀਣੀਆਂ ਹਨ? ਜਿਹੜੇ ਸਰੀਰ ਤਿਆਗ ਚੁੱਕੇ ਹਨ, ਉਹਨਾਂ ਨੂੰ ਇਸ ਖ਼ੁਰਾਕ ਦੀ ਕੀ ਲੋੜ? ਜਿਨ੍ਹਾਂ ਮੰਡਲਾਂ ਵਿੱਚ ਉਹ ਰਹਿੰਦੇ ਹਨ ਕੀ ਉਹਨਾਂ ਤਾਈਂ ਕੋਈ ਸ਼ੈਅ—ਖ਼ੁਰਾਕ ਆਦਿ—ਪਹੁੰਚਾਈ ਜਾ ਸਕਦੀ ਹੈ? ਜਿਸ ਥਾਂ 'ਤੇ ਉਹ ਹਨ, ਜਿੱਥੇ ਨਾ ਸੂਰਜ ਤੇ ਚੰਦ ਰੌਸ਼ਨੀ ਦਿੰਦਾ ਹੈ, ਕੀ ਇਹ ਦੀਵੇ ਉਸ ਥਾਂ ਨੂੰ ਚਾਨਣ-ਸਹਿਤ ਕਰ ਸਕਦੇ ਹਨ? ਕੀ ਉਹਨਾਂ ਪਿੱਤਰਾਂ ਨੂੰ ਇਹਨਾਂ ਦੀਵਿਆਂ ਦੀ ਲੋੜ ਹੈ? ਨਹੀਂ ਮਿੱਤਰੋ! ਉਹਨਾਂ ਨੂੰ ਅਜਿਹੀ ਕਿਸੇ ਸ਼ੈਅ ਦੀ ਲੋੜ ਨਹੀਂ ਅਤੇ ਨਾ ਹੀ ਤੁਹਾਡੀ ਪਹੁੰਚਾਈ ਕੋਈ ਸ਼ੈ ਉਹਨਾਂ ਤੱਕ ਪਹੁੰਚ ਸਕਦੀ ਹੈ।'

ਪਰ ਪਾਂਡੇ ਹਠ 'ਤੇ ਡਟੇ ਰਹੇ। ਉਹ ਕਹਿਣ ਲੱਗੇ, 'ਪਰ ਇਸ ਖ਼ੁਰਾਕ ਦਾ ਸਤ ਜਾਂ ਤੱਤ ਉਹਨਾਂ ਨੂੰ ਪਹੁੰਚ ਜਾਂਦਾ ਹੈ ਤੇ ਦੀਵੇ ਉਹਨਾਂ ਦੇ ਰਾਹ ਨੂੰ ਚਾਨਣ ਦਿੰਦੇ ਹਨ। ਆਓ; ਆਪਣੇ ਪਿੱਤਰਾਂ ਲਈ ਪਿੰਡ ਭਰਾਓ ਤੇ ਉਹਨਾਂ ਨੂੰ ਤ੍ਰਿਪਤ ਕਰੋ ਤੇ ਉਹਨਾਂ ਦੇ ਰਾਹ ਦਾ ਹਨੇਰਾ ਦੂਰ ਕਰੋ।'

ਇਸ ਦੇ ਉੱਤਰ ਵਿੱਚ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :—

'ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥
[1]ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥ ੧॥
[2]ਲੋਕਾ ਮਤ ਕੋ ਫਕੜਿ ਪਾਇ॥
ਲਖ ਮੜਿਆ ਕਰ ਏਕਠੇ [3]ਏਕ ਰਤੀ ਲੇ ਭਾਹਿ॥ ੧॥ ਰਹਾਉ॥
ਪਿੰਡੁ[4] ਪਤਲਿ[5] ਮੇਰੀ ਕੇਸਉ[6] ਕਿਰਿਆ ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥ ੨॥
[7]ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥ ੩॥

---

1. ਨਾਮ ਦੀਵੇ ਦੇ ਚਾਨਣ ਨਾਲ ਉਹ ਦੁਖ ਦਾ ਤੇਲ ਸੁਕ ਗਿਆ, ਭਾਵ ਮੁਕ ਗਿਆ।
2. ਲੋਕੋ ਮੇਰੇ ਵਿਸ਼ਵਾਸ ਦੀ ਫਕੜੀ ਨਾ ਉਡਾਓ। ਜਿਵੇਂ ਲੱਖਾਂ ਮਣ ਲੱਕੜ ਦੇ ਢੇਰ ਨੂੰ ਇਕ ਰੱਤੀ ਅੱਗ ਭਸਮ ਕਰ ਸਕਦੀ ਹੈ, ਤਿਵੇਂ ਨਾਮ ਸਾਰੇ ਪਾਪਾਂ ਨੂੰ ਮੁਕਾ ਸਕਦਾ ਹੈ।
3. ਇਕ ਰੱਤੀ ਭਰ ਅੱਗ ਲੈਣਗੇ, ਇਕ ਰੱਤੀ ਭਰ ਅੱਗ ਦੀ ਮਾਰ ਹਨ।
4. ਚਾਵਲਾਂ ਦਾ ਪਿੰਨਾ।
5. ਪੱਤਿਆਂ ਦੀ ਥਾਲੀ।
6. (ਸੋਹਣੇ ਕੇਸਾਂ ਵਾਲਾ—ਵਿਸ਼ਨੂੰ) ਵਾਹਿਗੁਰੂ। ਹਰੀ ਹੀ ਮੇਰੇ ਲਈ ਪਿੰਡ ਤੇ ਪਤਲ ਹੈ ਤੇ ਉਸ ਦਾ ਨਾਮ ਹੀ ਕਿਰਿਆ ਹੈ।
7. ਤੇਰੀ ਸਿਫ਼ਤ ਵਿੱਚ ਲੱਗਣਾ, ਇਹ ਹੈ ਗੰਗਾ ਤੇ ਬਨਾਰਸ ਜਿਸ ਵਿੱਚ ਮੇਰਾ ਮਨ (ਆਤਮ ਰਾਉ) ਨਹਾਉਂਦਾ ਹੈ।

ਇਕ ਲੋਕੀ[1] ਹੋਰੁ ਛਮਿਛਰੀ[2] ਬ੍ਰਾਹਮਣੁ[3] ਵਟਿ ਪਿੰਡੁ ਖਾਇ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥ ੪ ॥ ੩੨ ॥

ਸ਼ਬਦ ਉਚਾਰਨ ਤੇ ਇਸ ਦੀ ਵਿਆਖਿਆ ਕਰਨ ਮਗਰੋਂ ਗੁਰੂ ਜੀ ਨੇ ਫ਼ੁਰਮਾਇਆ, 'ਭੋਲਿਓ ਮਿੱਤਰੋ, ਤੁਹਾਡਾ ਇਹ ਦੀਵਾ ਕਿਸੇ ਕੰਮ ਨਹੀਂ। ਮੇਰਾ ਦੀਵਾ ਤਾਂ ਸੱਚੇ ਨਾਮ ਦਾ ਹੈ। ਜੋ ਦੁੱਖ ਕਲੇਸ਼ ਸੰਸਾਰ ਨੂੰ ਵਿਆਪ ਰਿਹਾ ਹੈ, ਉਹ ਸਾਰਾ ਇਸ ਦੀਵੇ ਵਿੱਚ ਤੇਲ ਹੈ। ਇਹ ਦੀਵਾ ਲੋਕ-ਪ੍ਰਲੋਕ ਵਿੱਚ ਚਾਨਣ ਕਰਦਾ ਹੈ ਅਤੇ ਜਿਉਂ-ਜਿਉਂ ਇਹ ਬਲਦਾ ਹੈ, ਦੁੱਖਾਂ ਦਾ ਨਾਸ਼ ਹੁੰਦਾ ਜਾਂਦਾ ਹੈ। ਸੱਚਾ ਨਾਮ ਸਭ ਦੁੱਖਾਂ ਦਾ ਦਾਰੂ ਹੋ ਵਰਤਦਾ ਹੈ। ਜੀਵਨ-ਚਾਨਣ ਅਤੇ ਪਿਆਰ ਦੇ ਉਸ ਅਤੁੱਟ ਸੋਮੇ, ਵਾਹਿਗੁਰੂ, ਦਾ ਨਿਤਾ-ਪ੍ਰਤਿ ਧਾਰਨ, ਸਿਮਰਨ ਕਰਨ ਤੇ ਗੁਣ ਗਾਉਣ ਨਾਲ ਇਨਸਾਨ ਨੂੰ ਉਸ ਦੀਆਂ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਫਿਰ ਉਸ ਨੂੰ ਮੌਤ ਦਾ ਡਰ ਨਹੀਂ ਰਹਿ ਜਾਂਦਾ। ਨਹੀਂ ਸਗੋਂ, ਸਭ ਡਰ ਮਿਟ ਜਾਂਦੇ ਹਨ। ਇਹ ਸਦਾ ਲਈ ਨਿਰਭਉ ਅਤੇ ਅਡੋਲ ਹੋ ਜਾਂਦਾ ਹੈ। ਡੀਂਗਣ ਡੋਲੇ ਮਿਟ ਜਾਂਦੇ ਹਨ। ਮੇਰਾ ਦੀਵਾ, ਮਿੱਤਰੋ, ਅਜਿਹਾ ਹੈ। ਇਸ ਦਾ ਚਾਨਣ ਮੇਰੇ ਪਿੱਤਰਾਂ ਨੂੰ ਵੀ ਮਿਲਦਾ ਹੈ।

'ਜਿਹੜਾ ਤੁਸਾਂ ਇਹ ਗੱਲ ਆਖੀ ਹੈ ਕਿ ਜੋ ਅੰਨ ਬਸਤਰ ਤੁਹਾਨੂੰ ਦਿੱਤਾ ਜਾਵੇ, ਤੁਸੀਂ ਉਹ ਮੇਰੇ ਪਿੱਤਰਾਂ ਤੱਕ ਪਹੁੰਚਾ ਦਿਓਗੇ, ਮੈਨੂੰ ਤੁਹਾਡੀ ਇਹ ਗੱਲ ਜਚਦੀ ਨਹੀਂ। ਮੈਂ ਇਹ ਗੱਲ ਨਹੀਂ ਮੰਨਦਾ। ਇਹ ਮੰਨਣਯੋਗ ਹੀ ਨਹੀਂ। ਜੋ ਕੁਝ ਤੁਹਾਨੂੰ ਸ਼ਰਧਾਲੂਆਂ ਵੱਲੋਂ ਦਿੱਤਾ ਜਾਂਦਾ ਹੈ, ਜੇ ਤੁਸੀਂ ਉਸ ਨੂੰ ਠੀਕ ਹੀ ਲੋਕਾਂ ਦੇ ਪਿੱਤਰਾਂ ਤੱਕ ਪਹੁੰਚਾ ਦਿਓ ਤਾਂ ਉਸ ਪਿੱਤਰ-ਦੇਸ਼ ਵਿੱਚ ਨਿਤ ਬੜੇ ਰੇੜਕੇ ਬਖੇੜੇ ਪੈਦਾ ਹੁੰਦੇ ਰਹਿਣ। ਉਹ ਇਵੇਂ :—

ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥

ਮੰਨ ਲਓ ਕਿ ਇਕ ਚੋਰ ਕਿਸੇ ਚੋਰ ਦਾ ਘਰ ਭੰਨਦਾ ਹੈ, ਚੁਰਾਈ ਹੋਈ ਚੀਜ਼ ਪਿੱਤਰਾਂ ਨੂੰ ਪਹੁੰਚਾਉਣ ਲਈ ਦਿੰਦਾ ਹੈ ਅਤੇ ਤੁਸੀਂ ਉਹ ਸ਼ੈਅ ਪਿੱਤਰ-ਦੇਸ਼ ਵਿੱਚ ਉਸ ਦੇ ਪਿੱਤਰਾਂ ਨੂੰ ਪਹੁੰਚਾ ਦਿੰਦੇ ਹੋ। ਪਰ ਓਥੇ ਕੀ ਬਣੇਗਾ? ਓਥੇ ਤਿੰਨਾਂ ਧਿਰਾਂ ਦੇ ਪਿੱਤਰਾਂ ਵਿੱਚ ਝਗੜਾ ਪੈ ਜਾਵੇਗਾ। ਜਿਸ ਦੇ ਘਰੋਂ ਉਹ ਚੀਜ਼ ਪਹਿਲਾਂ ਚੁਰਾਈ ਗਈ, ਉਸ ਦੇ ਪਿੱਤਰ ਕਹਿਣਗੇ ਇਹ ਚੀਜ਼ ਸਾਡੀ ਹੈ। ਜਿਸ ਚੋਰ ਦੇ ਘਰੋਂ ਇਹ ਫਿਰ ਚੁਰਾਈ ਤੇ ਤੁਹਾਨੂੰ ਦਿੱਤੀ ਗਈ ਉਸ ਦੇ ਪਿੱਤਰ ਕਹਿਣਗੇ ਇਹ ਚੀਜ਼ ਸਾਡੀ ਹੈ। ਜਿਸ ਚੋਰ ਨੇ ਤੁਹਾਨੂੰ ਦਿੱਤੀ ਹੈ, ਉਸ ਦੇ ਪਿੱਤਰ ਕਹਿਣਗੇ, ਇਹ ਚੀਜ਼ ਸਾਡੀ ਹੈ। ਤੁਸੀਂ ਜੋ ਚੋਰੀ ਦੇ ਮਾਲ ਦੇ ਦਲਾਲ ਬਣੇ, ਤੁਹਾਨੂੰ ਵੀ ਸਜ਼ਾ ਮਿਲਣੀ ਚਾਹੀਦੀ ਹੈ। ਕਿਆ ਮਖ਼ੌਲ ਵਾਲੀ ਖੇਡ ਬਣ ਜਾਵੇਗੀ। ਭਲੇ ਪੁਰਸ਼ੋ! ਸੱਚੀ ਗੱਲ ਇਹ ਜੋ ਕਿ ਜਿਹੜੇ ਲੋਕ ਇਸ ਜਗਤ ਤੋਂ ਜਾ ਚੁੱਕੇ ਹਨ, ਉਹਨਾਂ ਨੂੰ ਇਸ ਸੰਸਾਰ ਦਾ ਕੋਈ ਪਦਾਰਥ ਨਹੀਂ ਪਹੁੰਚਾਇਆ ਜਾ ਸਕਦਾ। ਉਥੇ ਤਾਂ ਉਹੋ ਕੁਝ

1. ਦੇਵ-ਲੋਕ ਦੇ ਰਹਿਣ ਵਾਲੇ, ਦੇਵਤੇ। ਇਕ ਪਿੰਡ ਦੇਵਤਿਆਂ ਨਮਿਤ ਦਿੰਦੇ ਹਨ।
2. ਪ੍ਰਿਥਵੀ 'ਤੇ ਭੌਣ ਵਾਲੇ, ਪਿੱਤਰ। ਹੋਰ ਪਿੰਡ ਪਿੱਤਰਾਂ ਨਮਿਤ ਦਿੰਦੇ ਹਨ।
3. ਬ੍ਰਾਹਮਣ ਪਿੰਨੇ ਵੱਟਣ ਪਿੱਛੋਂ ਪੂਰੀ ਆਦਿਕ ਭੋਜਨ ਛਕ ਕੇ ਅਰਦਾਸ ਦੱਛਣਾ ਲੈ ਜਾਂਦਾ ਹੈ, ਪਰ ਜੋ ਰੱਬ ਦੀ ਬਖ਼ਸ਼ਿਸ਼ ਦਾ ਪਿੰਨਾ ਹੈ ਉਹ ਨਹੀਂ ਮੁੱਕਦਾ।

ਮਿਲਦਾ ਹੈ ਜੋ ਇਨਸਾਨ ਇਸ ਸੰਸਾਰ-ਯਾਤਰਾ ਸਮੇਂ ਖੱਟ ਕੇ, ਮਿਹਨਤ ਨਾਲ ਕਮਾ ਕੇ, ਆਪਣੀਂ ਹੱਥੀਂ ਗ਼ਰੀਬਾਂ, ਲੋੜਵੰਦਾਂ ਨੂੰ ਦਿੰਦਾ ਹੈ। ਮਗਰੋਂ ਉਲਾਦ ਦਾ ਘੱਲਿਆ ਹੋਇਆ ਉਥੇ ਕੁਝ ਨਹੀਂ ਮਿਲਦਾ।

'ਇਸ ਕਰਕੇ ਤੁਸੀਂ ਇਹ ਕਿੱਤਾ ਛੱਡ ਦਿਓ। ਕਿਉਂ ਆਪਣਾ ਅੱਗਾ ਭਾਰਾ ਕਰ ਰਹੇ ਹੋ? ਧਰਮ ਦੀ ਕਿਰਤ, ਮਿਹਨਤ ਦੀ ਕਮਾਈ ਕਰਕੇ ਖਾਓ। ਕਿਰਤ ਕਰੋ, ਵੰਡ ਕੇ ਛਕੋ ਅਤੇ ਨਾਮ ਜਪੋ। ਇਸ ਤਰ੍ਹਾਂ ਜੀਆਂ ਦਾ ਉਧਾਰ ਹੋਵੇਗਾ। ਇਸ ਤਰ੍ਹਾਂ ਤੁਸੀਂ ਇਥੇ ਵੀ ਸੁਖੀ ਰਹੋਗੇ ਅਤੇ ਅਗਾਂਹ ਵੀ ਪਤ-ਸੇਤੀ ਤੇ ਸੁਖੀ ਸੇਤੀ ਜਾਓਗੇ। ਇਥੇ ਉਥੇ ਦਾ ਸੱਚਾ ਆਹਾਰ ਤੁਹਾਨੂੰ ਮਿਲੇਗਾ। ਅਜਿਹੇ ਧਰਮ ਦੀ ਜ਼ਿੰਦਗੀ ਰਾਹੀਂ ਤੁਸੀਂ ਆਪਣਾ ਹੀ ਨਹੀਂ, ਸਗੋਂ ਪਿੱਤਰਾਂ ਦਾ ਉਧਾਰ ਵੀ ਕਰ ਸਕੋਗੇ।'

ਸਤਿਗੁਰਾਂ ਦੇ ਇਹ ਬਚਨ ਸੁਣ ਕੇ ਪਾਂਡਿਆਂ ਦੀ ਨਿਸ਼ਾ ਹੋ ਗਈ। ਉਹਨਾਂ ਦੇ ਭੁਲੇਖੇ ਦੂਰ ਹੋ ਗਏ ਅਤੇ ਉਹਨਾਂ ਨੇ ਗੁਰੂ ਜੀ ਦੇ ਉਪਦੇਸ਼ਾਂ ਉਪਰ ਚੱਲਣ ਦਾ ਇਕਰਾਰ ਕੀਤਾ।

**ਠੱਗਾਂ ਦਾ ਨਿਸਤਾਰਾ**

ਗਯਾ ਤੋਂ ਵਿਦਾ ਹੋ ਕੇ ਗੁਰੂ ਜੀ ਪਟਨੇ ਵੱਲ ਨੂੰ ਤੁਰ ਪਏ। ਰਾਹ ਵਿੱਚ ਹਰ ਥਾਂ ਆਪ ਸਤਿਨਾਮ ਦਾ ਛੱਟਾ ਦਿੰਦੇ, ਜੀਵਾਂ ਨੂੰ ਸਭ ਦੇ ਪਿਤਾ ਸਿਰਜਣਹਾਰ ਕਰਤਾਰ ਨਾਲ ਜੋੜਦੇ, ਉਹਨਾਂ ਨੂੰ ਭਰਮਾਂ-ਵਹਿਮਾਂ ਤੇ ਈਰਖਾ-ਦਵੈਤ ਤੋਂ ਅਜ਼ਾਦ ਕਰਦੇ, ਸਤਿਸੰਗ ਅਸਥਾਪਨ ਕਰਦੇ ਅਤੇ ਸਿੱਖੀ ਦੇ ਪ੍ਰਚਾਰ-ਕੇਂਦਰ ਕਾਇਮ ਕਰਦੇ ਗਏ। ਇਕ ਦਿਨ ਜਦ ਉਹ ਸੰਘਣੇ ਜੰਗਲ ਵਿੱਚ ਦੀ ਤੁਰੇ ਜਾ ਰਹੇ ਸਨ ਤਾਂ ਉਹਨਾਂ ਨੂੰ ਠੱਗਾਂ ਦੀ ਇਕ ਟੋਲੀ ਮਿਲੀ। ਜਦ ਠੱਗਾਂ ਨੇ ਆਪ ਦੇ ਚਿਹਰੇ ਦੀ ਜੋਤ ਦੇਖੀ ਤਾਂ ਉਹ ਕਹਿਣ ਲੱਗੇ ਕਿ ਇਸ ਪਾਸ ਬੜਾ ਧਨ ਹੈ, ਪਰ ਹੈ ਗੁੱਝਾ। ਗੁਰੂ ਜੀ ਦੇ ਚਾਰ-ਚੁਫੇਰੇ ਆ ਖੜ੍ਹੇ ਹੋਏ। ਗੁਰੂ ਜੀ ਨੇ ਪੁੱਛਿਆ, 'ਪੁਰਸ਼ੋ, ਤੁਸੀਂ ਕੌਣ ਹੋ? ਕੀ ਚਾਹੁੰਦੇ ਹੋ?' ਗੁਰੂ ਜੀ ਦੇ ਨੇਤਰਾਂ ਦੀ ਝਾਕਣੀ, ਆਪ ਦੇ ਬਚਨਾਂ ਦੇ ਢੰਗ ਤੇ ਲਹਿਜੇ, ਆਪ ਦੇ ਨਿਰਭੈਤਾ ਵਾਲੇ ਵਤੀਰੇ, ਆਪ ਦੀ ਤਾਕਤ ਭਰੋਸੇ ਨੂੰ ਪ੍ਰਗਟ ਕਰਨ ਵਾਲੀ ਮੁਸਕ੍ਰਾਹਟ ਦਾ ਠੱਗਾਂ ਉਪਰ ਅਸਰ ਹੋਇਆ। ਉਹ ਕਹਿਣ ਲੱਗੇ, 'ਜੀ ਅਸੀਂ ਤੁਹਾਥੋਂ ਕੁਝ ਲੁਕਾ ਨਹੀਂ ਕਰਦੇ। ਅਸੀਂ ਧਾੜਵੀ ਤੇ ਠੱਗ ਹਾਂ। ਤੁਹਾਨੂੰ ਮਾਰਨ ਅਤੇ ਲੁੱਟਣ ਲਈ ਆਏ ਹਾਂ। ਇਹ ਸਾਡਾ ਕਿੱਤਾ ਹੈ।'

ਤਾਂ ਗੁਰੂ ਜੀ ਨੇ ਕਿਹਾ, 'ਚੰਗੀ ਗੱਲ ਹੈ, ਪੁਰਸ਼ੋ। ਇਹ ਕਿੱਤਾ ਖ਼ੂਬ ਤਰ੍ਹਾਂ ਨਿਬਾਹੋ, ਪਰ ਕਦੀ ਤੁਸਾਂ ਇਹ ਵੀ ਸੋਚਿਆ ਹੈ ਕਿ ਤੁਹਾਡਾ ਇਹ ਕਿੱਤਾ ਤੁਹਾਡੇ ਨਾਲ ਹੀ ਅਗਲੇ ਜਹਾਨੇ ਜਾਵੇਗਾ? ਜੋ ਜੋ ਅਮਲ, ਜੋ ਜੋ ਕੰਮ, ਤੁਸੀਂ ਦੁਨੀਆਂ ਵਿੱਚ ਕਰਦੇ ਹੋ, ਉਹ ਸਾਰੇ ਸੱਚੇ ਰੱਬ ਦੀ ਦਰਗਾਹ ਤੁਹਾਡੇ ਵਿਰੁੱਧ ਉਗਾਹ ਹੋ ਕੇ ਭੁਗਤਣਗੇ। ਕਦੀ ਇਹ ਵੀ ਖ਼ਿਆਲ ਕੀਤਾ ਜੇ?'

ਪੂਰਨ ਤੌਰ 'ਤੇ ਨਿਰਭਉ ਅਕਾਲ ਪੁਰਖ ਦੇ ਜੋ ਹੋ ਚੁੱਕੇ ਸਨ। ਇਸ ਕਰਕੇ ਉਹਨਾਂ ਦੇ ਹੋਰ ਸਗਲੇ ਭਉ ਮਿਟ ਚੁੱਕੇ ਸਨ। ਕੋਈ ਚੀਜ਼ ਆਪ ਨੂੰ ਡਰਾ ਨਹੀਂ ਸੀ ਸਕਦੀ। ਆਪ ਦਾ ਹਿਰਦਾ ਸਭ ਜੀਵਾਂ ਲਈ ਪਿਆਰ, ਸਰਬ ਪਿਆਰ ਨਾਲ ਭਰਪੂਰ ਸੀ। ਇਸ ਪਿਆਰ ਦੀਆਂ ਜੋ ਕਿਰਨਾਂ ਆਪ ਦੇ ਹਿਰਦੇ ਵਿੱਚੋਂ ਨਿਕਲਦੀਆਂ ਸਨ ਉਹ ਪਾੜ-ਖਾਣੇ ਵਹਿਸ਼ੀ ਜਾਨਵਰਾਂ ਨੂੰ ਮੋਹਿਤ ਅਤੇ ਮਾਤ ਕਰਦੀਆਂ ਅਤੇ ਕੀਲ ਲੈਂਦੀਆਂ ਸਨ। ਜੰਗਲ ਦੇ ਜੰਗਲੀ ਜਾਨਵਰ ਆਪ ਅੱਗੇ ਸਿਰ ਨਿਵਾਉਂਦੇ ਸਨ, ਕਿਉਂਕਿ ਆਪ ਵਿੱਚ ਉਹਨਾਂ ਨੂੰ ਸਭ ਜੀਵਾਂ ਦੇ ਸਿਰਜਣਹਾਰ ਤੇ ਸਭ ਨਾਲ ਪਿਆਰ ਕਰਨ ਵਾਲੇ ਕਰਤਾਰ ਦੀ ਜੋਤ ਦਿੱਸਦੀ ਸੀ।

## ਕਾਂਡ—22

# ਪਟਨੇ ਦਾ ਸਾਲਿਸ ਰਾਇ ਜੌਹਰੀ

### ਮਾਣਸ ਜਨਮ ਅਮੋਲਕ ਹੀਰਾ

ਪਿੰਡੋ-ਪਿੰਡ ਵਿਚਰਦੇ ਅਤੇ ਸਤਿਨਾਮ ਦੇ ਖੁੱਲ੍ਹੇ ਗੱਫੇ ਵਰਤਾਉਂਦੇ ਗੁਰੂ ਜੀ ਤੇ ਮਰਦਾਨਾ ਪਟਨੇ ਜਾ ਪੁੱਜੇ। ਉਹਨਾਂ ਨੇ ਸ਼ਹਿਰ ਤੋਂ ਕੁਝ ਮੀਲ ਦੂਰ ਗੰਗਾ ਦੇ ਕਿਨਾਰੇ ਡੇਰੇ ਲਾ ਲਏ। ਉਹਨੀਂ ਦਿਨੀਂ ਉਥੇ ਇਕ ਤਿਉਹਾਰ ਮਨਾਇਆ ਜਾ ਰਿਹਾ ਸੀ ਅਤੇ ਮੇਲਾ ਲੱਗਾ ਹੋਇਆ ਸੀ। ਲੋਕੀਂ ਗੰਗਾ ਦੇ ਪਵਿੱਤਰ ਨੀਰ ਵਿੱਚ ਇਸ਼ਨਾਨ ਕਰਦੇ ਸਨ। ਉਹਨਾਂ ਨੂੰ ਵੀ ਗੁਰੂ ਜੀ ਨੇ ਪ੍ਰਮਾਤਮਾ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਦਾ ਠੀਕ ਤਰੀਕਾ ਦੱਸਿਆ। ਕਈ ਹਿਰਦੇ ਜਿੱਤੇ ਗਏ ਅਤੇ ਕਈ ਵਿਦਵਾਨਾਂ ਤੇ ਫ਼ਲਾਸਫ਼ਰਾਂ ਨੇ ਇਹ ਗੱਲ ਮੰਨੀ ਕਿ ਵੇਦਾਂ, ਸ਼ਾਸਤਰਾਂ ਵਿੱਚ ਜੋ ਉੱਤਮ ਤੋਂ ਉੱਤਮ ਸਿੱਖਿਆ ਉਪਦੇਸ਼ ਦਰਜ ਹਨ, ਗੁਰੂ ਜੀ ਉਹਨਾਂ ਸਭ ਦਾ ਪ੍ਰਤੱਖ ਸਰੂਪ ਹਨ। ਉਹਨਾਂ ਨੂੰ ਗੁਰੂ ਜੀ ਵਿੱਚ ਸਭ ਇਨਸਾਨੀ ਤੇ ਦੈਵੀ ਗੁਣਾਂ ਦਾ ਜਲਵਾ ਦਿੱਸਿਆ। ਉਹਨਾਂ ਨੇ ਆਪ ਨੂੰ ਆਪਣਾ ਰੂਹਾਨੀ ਰਹਿਬਰ ਮੰਨਿਆ ਅਤੇ ਸਤਿਕਾਰਿਆ।

ਇਕ ਦਿਨ ਮਰਦਾਨੇ ਨੇ ਗੁਰੂ ਜੀ ਨੂੰ ਕਿਹਾ, 'ਮਹਾਰਾਜ ਜੀ, ਸਭ ਧਾਰਮਿਕ-ਪੁਸਤਕਾਂ ਅਤੇ ਮਹਾਤਮਾ ਲੋਕਾਂ ਦਾ ਮੁੱਢ ਤੋਂ ਇਹ ਕਥਨ ਤੁਰਿਆ ਆਇਆ ਹੈ ਕਿ ਮਨੁਖੀ ਜਨਮ ਇਕ ਅਮੋਲਕ ਹੀਰਾ ਹੈ, ਪਰ ਪਾਤਸ਼ਾਹ, ਅਸੀਂ ਦੇਖਦੇ ਹਾਂ ਕਿ ਬਹੁਤੇ ਇਨਸਾਨ ਇਸ ਅਮੋਲਕ ਹੀਰੇ ਦੀ ਕੀਮਤ ਨੂੰ ਸਮਝਦੇ ਨਹੀਂ ਅਤੇ ਇਸ ਜੀਵਨ ਨੂੰ ਨਿਕੰਮੇ ਮੌਜ ਮੇਲਿਆਂ ਤੇ ਸ਼ੁਗਲਾਂ ਜਾਂ ਪਾਪਾਂ ਭਰੇ ਐਸ਼ਾਂ ਵਿੱਚ ਲੱਗ ਕੇ ਗੁਆ ਲੈਂਦੇ ਹਨ। ਇਹ ਕਿਉਂ? ਇਸ ਦਾ ਕੀ ਕਾਰਨ ਹੈ?'

ਗੁਰੂ ਜੀ ਨੇ ਉੱਤਰ ਦਿੱਤਾ, 'ਮਰਦਾਨਿਆ, ਇਹ ਸੱਚ ਹੈ ਕਿ ਮਨੁੱਖਾ ਜਨਮ ਇਕ ਅਮੋਲਕ ਤੇ ਦੁਰਲਭ ਹੀਰਾ ਹੈ। ਇਹ ਬਾਰ-ਬਾਰ ਨਹੀਂ ਮਿਲਦਾ। ਇਹ ਆਤਮਾ ਇਕ ਵਸੀਲਾ ਹੈ ਜਿਸ ਦੀ ਯੋਗ ਵਰਤੋਂ ਕਰਕੇ ਉਹ ਪ੍ਰਮਾਤਮਾ ਨੂੰ ਮਿਲ ਸਕਦੀ ਹੈ। ਇਹ ਗੋਬਿੰਦ ਮਿਲਣ ਦਾ ਜ਼ਰੀਆ ਹੈ। ਪਰ ਇਹ ਵੀ ਸੱਚ ਹੈ ਕਿ ਬਹੁਤ ਹੀ ਘੱਟ ਲੋਕ ਇਸ ਜੀਵਨ ਰੂਪੀ ਹੀਰੇ ਦੀ ਯੋਗ ਕਦਰ ਕਰਦੇ ਹਨ। ਉਹਨਾਂ ਦੇ ਮਨਾਂ ਵਿੱਚ ਸ਼ੰਕੇ ਭਰੇ ਪਏ ਹਨ ਅਤੇ ਉਹ ਲਾਪ੍ਰਵਾਹ ਜਿਹੇ ਹੋਏ ਰਹਿੰਦੇ ਹਨ। ਉਹ ਇਸ ਮਨੁੱਖਾ ਜੀਵਨ ਰੂਪੀ ਅਮੋਲਕ ਹੀਰੇ ਦੀ ਠੀਕ ਕੀਮਤ ਤੋਂ ਅਣਜਾਣ ਰਹਿੰਦੇ ਹਨ ਅਤੇ ਇਸ ਨੂੰ ਮਿੱਟੀ ਸੁਆਹ ਵਾਂਗ ਸੁੱਟ ਛੱਡਦੇ ਹਨ, ਗੁਆ ਦਿੰਦੇ ਹਨ। ਦੁਨੀਆਂ ਦਾ ਤਰੀਕਾ ਕੁਝ ਅਜਿਹਾ ਹੀ ਹੈ, ਮਰਦਾਨਿਆ!'

ਮਰਦਾਨਾ, 'ਪਰ ਸੱਚੇ ਪਾਤਸ਼ਾਹ! ਕਹਿੰਦੇ ਹਨ ਕਿ ਹੀਰੇ ਤੇ ਲਾਲ ਲੁਕਾਏ ਲੁਕੇ ਨਹੀਂ ਰਹਿੰਦੇ। ਜਿਹੜੇ ਵੀ ਲੋਕ ਇਹਨਾਂ ਵੱਲ ਨਜ਼ਰ ਕਰਦੇ ਹਨ, ਉਹ ਇਹਨਾਂ ਦੀ ਚਮਕ ਵੇਖੇ ਬਿਨਾਂ ਨਹੀਂ ਰਹਿ ਸਕਦੇ। ਜੇ ਮਨੁੱਖਾ ਜਨਮ ਠੀਕ ਹੀ ਅਜਿਹਾ ਅਮੋਲਕ ਹੀਰਾ ਹੋਵੇ ਤਾਂ ਮਨੁੱਖ-ਜਾਤੀ ਦੇ ਰਹਿਬਰਾਂ ਦੇ ਕਥਨਾਂ ਦੇ ਹੁੰਦਿਆਂ ਵੀ ਬਹੁਤੇ ਲੋਕ ਇਸ ਤਰ੍ਹਾਂ ਦੀ

ਕੀਮਤ ਤੇ ਕਦਰ ਦੀ ਸੂਝ ਤੋਂ ਖ਼ਾਲੀ ਨਾ ਹੋਣ। ਹੀਰੇ ਵਾਕੁਰ ਇਸ ਦੀ ਚਮਕ ਸਭਨਾਂ ਨੂੰ ਪ੍ਰਤੱਖ ਹੋ ਜਾਪੇ।'

ਗੁਰੂ ਨਾਨਕ, 'ਮਰਦਾਨਿਆ! ਤੂੰ ਭੁੱਲਦਾ ਏਂ। ਜੌਹਰੀ ਦੀ ਸਿਖਲਾਈ ਪ੍ਰਾਪਤ ਕੀਤੀ ਹੋਈ ਪਾਰਖੂ ਅੱਖ ਹੀ ਹੀਰੇ ਤੇ ਲਾਲ ਦੀ ਅਸਲੀ ਕਦਰ-ਕੀਮਤ ਪਰਖ ਸਕਦੀ ਹੈ। ਬਹੁਤ ਹੀ ਘੱਟ ਲੋਕ ਇਸ ਪਾਸੇ ਧਿਆਨ ਦਿੰਦੇ ਹਨ। ਉਹ ਹੋਰ ਹੀ ਨਿਕੰਮੀਆਂ ਘਟੀਆ ਚੀਜ਼ਾਂ ਵਿੱਚ ਰੁੱਝੇ-ਬੱਝੇ ਰਹਿੰਦੇ ਹਨ। ਉਹਨਾਂ ਨੂੰ ਜੌਹਰੀ ਦੇ ਲਫ਼ਜ਼ਾਂ ਉਪਰ ਵੀ ਇਤਬਾਰ ਨਹੀਂ ਆ ਸਕਦਾ। ਉਹ ਮੰਨਦੇ ਹੀ ਨਹੀਂ ਕਿ ਇਕ ਪੱਥਰ ਇੰਨਾ ਕੀਮਤੀ ਹੋ ਸਕਦਾ ਹੈ। ਉਹਨਾਂ ਭਾਣੇ ਹੀਰਾ ਇਕ ਪੱਥਰ ਦਾ ਬੀਟ੍ਹਾ ਹੈ। ਇਸ ਗੱਲ ਦਾ ਯਕੀਨ ਕਰਨ ਲਈ ਤੂੰ ਉਹ ਲਾਲ ਸ਼ਹਿਰ ਲੈ ਜਾ ਜਿਹੜਾ ਤੈਨੂੰ ਕੁਝ ਦਿਨ ਹੋਏ ਲੱਭਾ ਸੀ ਅਤੇ ਸ਼ਹਿਰ ਦੇ ਦੁਕਾਨਦਾਰਾਂ ਪਾਸੋਂ ਇਸ ਦਾ ਮੁੱਲ ਪੁਆ ਲਿਆ। ਫਿਰ ਆ ਕੇ ਦੱਸੀਂ ਕਿ ਕੀ-ਕੀ ਮੁੱਲ ਲੋਕ ਪਾਉਂਦੇ ਹਨ।'

**ਸਾਲਿਸ ਰਾਏ ਜੌਹਰੀ**

ਮਰਦਾਨਾ ਸ਼ਹਿਰ ਵਿੱਚ ਗਿਆ ਅਤੇ ਹੱਟੀਓ ਹੱਟੀ ਲਾਲ ਨੂੰ ਵਿਖਾਉਂਦਾ ਫਿਰਿਆ। ਇਕ ਸਬਜ਼ੀ ਵੇਚਣ ਵਾਲੇ ਅਰਾਈਂ ਨੇ ਇਸ ਬਦਲੇ ਇਕ ਮੂਲੀ ਦੇਣੀ ਮੰਨੀ ਅਤੇ ਦੋ ਦੇਣੋਂ ਨਾਂਹ ਕਰ ਦਿੱਤੀ। ਕਹਿਣ ਲੱਗਾ, 'ਇਹ ਬੀਟ੍ਹਾ ਮੇਰੇ ਕਿਸ ਕੰਮ ਹੈ?' ਇਕ ਹਲਵਾਲੀ ਨੇ ਕਿਹਾ, 'ਮੈਂ ਇਸ ਕੰਕਰ ਬਦਲੇ ਅੱਧ ਸੇਰ ਮਠਿਆਈ ਦੇਣ ਨੂੰ ਤਿਆਰ ਹਾਂ, ਇਸ ਤੋਂ ਵੱਧ ਨਹੀਂ।'

ਮਰਦਾਨਾ ਹੱਟੀਓ ਹੱਟੀ ਫਿਰਦਾ ਤੇ ਲਾਲ ਵਿਖਾਉਂਦਾ ਗਿਆ। ਕਿਸੇ ਨੇ ਕਿਹਾ ਕਿ ਇਕ-ਦੋ ਗਜ਼ ਕੱਪੜਾ ਲੈ ਲਵੋ, ਕਿਸੇ ਨੇ ਕਿਹਾ ਕਿ ਦੋ-ਚਾਰ ਸੇਰ ਅਨਾਜ ਲੈ ਜਾਓ ਅਤੇ ਕਿਸੇ ਨੇ ਕੁਝ ਪੈਸੇ ਦੇਣ ਲਈ ਰਜ਼ਾਮੰਦੀ ਪ੍ਰਗਟ ਕੀਤੀ। ਸਰਾਫ਼ ਉਸ ਨੂੰ ਕੁਝ ਰੁਪਏ ਦੇਣ ਨੂੰ ਤਿਆਰ ਹੋ ਪਏ। ਫਿਰਦਾ ਫਿਰਾਉਂਦਾ ਉਹ ਇਕ ਜੌਹਰੀ ਕੋਲ ਪੁੱਜਾ ਜਿਸ ਦਾ ਨਾਂ ਸਾਲਿਸ ਰਾਏ ਸੀ। ਜੌਹਰੀ ਨੇ ਲਾਲ ਹੱਥ ਵਿੱਚ ਲਿਆ, ਇਸ ਨੂੰ ਬੜੇ ਧਿਆਨ ਤੇ ਚਾਉ ਨਾਲ ਤੱਕਿਆ, ਫਿਰ ਮਰਦਾਨੇ ਨੂੰ ਮੋੜ ਦਿੱਤਾ ਅਤੇ ਕਿਹਾ, 'ਮਿੱਤਰਾ, ਇਹ ਲਾਲ ਅਮੋਲਕ ਹੈ। ਮੇਰੇ ਕੋਲ ਜਿੰਨੇ ਹੀਰੇ ਜਵਾਹਰ ਹਨ, ਉਹਨਾਂ ਸਾਰਿਆਂ ਦੀ ਕੀਮਤ ਰਲਾ ਕੇ ਇਸ ਦੀ ਕੀਮਤ ਦਾ ਇਕ ਹਿੱਸਾ ਹੀ ਬਣ ਸਕਦਾ ਹੈ। ਮੇਰੇ ਵਿੱਚ ਇਸ ਨੂੰ ਖ਼ਰੀਦਣ ਦੀ ਹਿੰਮਤ ਨਹੀਂ। ਇਸ ਨੂੰ ਆਪਣੇ ਮਾਲਕ ਕੋਲ ਲੈ ਜਾਓ। ਨਾਲ ਹੀ ਇਕ ਸੌ ਰੁਪਏ ਦੀ ਰਕਮ ਵੀ ਲੈ ਜਾਓ। ਮੈਂ ਇਹ ਰਕਮ ਇਸ ਲਾਲ ਦੇ ਦਰਸ਼ਨ ਦੀ ਭੇਂਟ ਕਰਦਾ ਹਾਂ, ਤੁਹਾਨੂੰ ਇਸ ਲਈ ਦਿੰਦਾ ਹਾਂ ਕਿ ਤੁਸਾਂ ਅਜਿਹੇ ਦੁਰਲਭ ਅਮੋਲਕ ਲਾਲ ਦੇ ਦਰਸ਼ਨ ਮੈਨੂੰ ਕਰਾਏ ਹਨ।'

ਮਰਦਾਨੇ ਨੇ ਰਕਮ ਲੈ ਲਈ ਅਤੇ ਪਿਛਾਂਹ ਨੂੰ ਮੁੜ ਪਿਆ। ਉਹ ਬੜਾ ਹੈਰਾਨ ਸੀ। ਜਦ ਉਸ ਨੇ ਸਾਰੀ ਵਾਰਤਾ ਗੁਰੂ ਜੀ ਨੂੰ ਦੱਸੀ ਤਾਂ ਅੱਗੋਂ ਉਹ ਹੱਸੇ ਤੇ ਕਹਿਣ ਲੱਗੇ, 'ਵੇਖ ਲਿਆ ਈ ਨਾ ਮਰਦਾਨਿਆ, ਲੋਕੀਂ ਕੀ ਕੁਝ ਆਪਣੀਆਂ ਮਾਮੂਲੀ ਤੁੱਛ ਜਿਹੀਆਂ ਵਸਤੂਆਂ ਨੂੰ ਲਾਲ ਨਾਲੋਂ ਚੰਗੀਆਂ ਸਮਝਦੇ ਹਨ? ਉਹਨਾਂ ਨੂੰ ਇਸ ਦੀ ਪਰਖ ਹੀ ਨਹੀਂ। ਉਹਨਾਂ ਦੇ ਖ਼ਿਆਲ, ਉਹਨਾਂ ਦੀਆਂ ਬਿਰਤੀਆਂ, ਹੋਰ ਹੀ ਪਾਸੇ ਲੱਗੀਆਂ ਹੋਈਆਂ ਹਨ। ਜੇ ਤੂੰ ਹੁਣ ਜਾ ਕੇ ਉਹਨਾਂ ਅਰਾਈਆਂ ਹਲਵਾਲੀਆਂ, ਬਜਾਜਾਂ ਆਦਿ ਨੂੰ ਉਹ ਕੁਝ ਦੱਸੇਂ ਜੋ ਕੁਝ ਜੌਹਰੀ ਸਾਲਿਸ ਰਾਏ ਨੇ ਕਿਹਾ ਹੈ ਤਾਂ ਉਹ ਖਿੜ-ਖਿੜ ਹੱਸ ਪੈਣ, ਤੈਨੂੰ ਮਖ਼ੌਲ

ਕਰਨ ਅਤੇ ਤੇਰੀ ਗੱਲ ਦਾ ਰਤੀ ਵੀ ਇਤਬਾਰ ਨਾ ਕਰਨ। ਮਨੁੱਖਾ ਜੀਵਨ ਬਾਬਤ ਵੀ ਬਹੁਤ ਸਾਰੇ ਲੋਕਾਂ ਦਾ ਵਤੀਰਾ ਇਹੋ ਜਿਹਾ ਹੀ ਹੈ। ਹੁਣ ਜਾਓ ਅਤੇ ਇਹ ਰਕਮ ਸਾਲਿਸ ਰਾਏ ਨੂੰ ਮੋੜ ਦਿਓ। ਸਾਡੇ ਇਹ ਕਿਸੇ ਕੰਮ ਨਹੀਂ। ਨਾ ਇਸ ਉਪਰ ਸਾਡਾ ਕੋਈ ਹੱਕ ਹੀ ਹੈ। ਅਸਾਂ ਉਸ ਨੂੰ ਕੋਈ ਅਜਿਹੀ ਵਸਤੂ ਨਹੀਂ ਦਿੱਤੀ ਜਿਸ ਦੀ ਕੀਮਤ ਵਜੋਂ ਅਸੀਂ ਇਹ ਰਕਮ ਰੱਖ ਸਕੀਏ।'

**ਨਵੇਂ ਸ਼ਰਧਾਲੂ**

ਮਰਦਾਨਾ ਮੁੜ ਸਾਲਿਸ ਰਾਏ ਪਾਸ ਗਿਆ ਅਤੇ ਰਕਮ ਵਾਪਸ ਕਰਨੀ ਚਾਹੀ। ਸਾਲਿਸ ਰਾਏ ਨੇ ਲੈਣੋਂ ਨਾਂਹ ਕਰ ਦਿੱਤੀ। ਮਰਦਾਨੇ ਨੇ ਇਹ ਰਕਮ ਭੁੰਜੇ ਰੱਖ ਦਿੱਤੀ ਅਤੇ ਵਾਪਸ ਮੁੜ ਪਿਆ। ਸਾਲਿਸ ਰਾਏ ਨੇ ਉਸ ਨੂੰ ਮਗਰੋਂ ਅਵਾਜ਼ ਮਾਰੀ ਅਤੇ ਉਸ ਤੋਂ ਉਸ ਦੇ ਮਾਲਕ ਬਾਬਤ ਗੱਲ-ਬਾਤ ਪੁੱਛੀ ਜੋ ਇਹ ਰਕਮ ਮੋੜਨੀ ਚਾਹੁੰਦਾ ਸੀ ਅਤੇ ਇਸ ਤਰ੍ਹਾਂ ਮਾਇਆ ਤੋਂ ਤਿਆਗ ਦਾ ਸਬੂਤ ਦੇ ਰਿਹਾ ਸੀ। ਸਾਲਿਸ ਰਾਏ ਨੂੰ ਪਤਾ ਲੱਗਾ ਕਿ ਮਰਦਾਨੇ ਦਾ ਮਾਲਕ ਕੋਈ 'ਦੁਨੀਆ ਦਾਰ' ਬੰਦਾ ਨਹੀਂ, ਸਗੋਂ ਇਕ ਸਾਧੂ ਹੈ। ਉਸ ਨੇ ਆਪਣਾ ਨੌਕਰ, ਜਿਸ ਦਾ ਨਾਂ ਅਧਰੱਕਾ ਸੀ, ਮਰਦਾਨੇ ਨਾਲ ਘੱਲਿਆ ਅਤੇ ਉਸ ਹੱਥ ਉਸ 'ਮਹਾਤਮਾ' ਵਾਸਤੇ ਫਲਾਂ ਦਾ ਟੋਕਰਾ ਭੇਜਿਆ। ਨੌਕਰ ਦੇ ਮਗਰੇ-ਮਗਰ ਉਹ ਆਪ ਵੀ ਉਧਰ ਤੁਰ ਪਿਆ। ਜਿਸ ਵੇਲੇ ਅਧਰੱਕਾ ਉਥੇ ਪੁੱਜਾ, ਗੁਰੂ ਜੀ ਇਉਂ ਕੀਰਤਨ ਕਰ ਰਹੇ ਸਨ :—

> 'ਕਿਆ ਸਾਲਾਹੀ ਅਗਮ ਅਪਾਰੈ॥ ਸਾਚੇ ਸਿਰਜਣਹਾਰ ਮੁਰਾਰੈ॥
> ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ॥' (ਮਾਰੂ)

ਇਸ ਮਿੱਠੇ, ਸੁਰੀਲੇ ਰੱਬੀ ਕੀਰਤਨ ਨੂੰ ਸੁਣ ਕੇ ਅਧਰੱਕਾ ਮੋਹਿਤ ਹੋ ਗਿਆ। ਉਸ ਦੇ ਅੰਦਰ ਇਕ ਨਵਾਂ ਖੇੜਾ ਤੇ ਪ੍ਰਗਾਸ ਹੋ ਗਿਆ। ਗੁਰੂ ਜੀ ਦੇ ਇਲਾਹੀ ਰੰਗ ਵਿੱਚ ਭਿੱਜੇ ਚਿਹਰੇ ਵੱਲ ਨਜ਼ਰ ਕਰਨ ਨਾਲ ਅਧਰੱਕੇ ਨੂੰ ਇਹ ਮਹਿਸੂਸ ਹੋਇਆ, ਇਹ ਯਕੀਨ ਹੋ ਗਿਆ ਕਿ ਮੈਂ ਅਜਿਹੇ ਮਹਾਂਪੁਰਸ਼ ਦੇ ਦਰਸ਼ਨ ਕਰ ਰਿਹਾ ਹਾਂ ਜੋ ਰੱਬ ਨਾਲ ਜੁੜਿਆ ਹੋਇਆ ਹੈ। ਉਸ ਨੇ ਗੁਰੂ ਜੀ ਦੇ ਚਰਨਾਂ ਉਪਰ ਸਿਰ ਟਿਕਾਇਆ। ਜਦ ਉਹ ਉਠਿਆ, ਤਾਂ ਉਹ ਹੋਰ ਦਾ ਹੋਰ ਹੋ ਚੁੱਕਿਆ ਸੀ। ਉਸ ਦੇ ਨੇਤਰਾਂ ਵਿੱਚ ਇਕ ਨਵਾਂ ਚਾਨਣ ਸੀ, ਉਸ ਦੀਆਂ ਨਾੜਾਂ-ਰਗਾਂ ਵਿੱਚ ਇਕ ਨਵਾਂ ਜੀਵਨ ਥਰ-ਥਰਾ ਰਿਹਾ ਸੀ, ਉਸ ਦੇ ਅੰਗ-ਅੰਗ, ਲੂੰ-ਲੂੰ ਵਿੱਚ ਇਕ ਨਵੇਂ ਆਨੰਦ ਦੀ ਲਹਿਰ ਠਾਠ੍ਹਾਂ ਮਾਰ ਰਹੀ ਸੀ, ਇਕ ਅਨੋਖੀ ਸ਼ਾਂਤੀ ਉਸ ਦੀ ਆਤਮਾ ਨੂੰ ਭਰਪੂਰ ਕਰ ਰਹੀ ਸੀ। ਉਹ ਗੁਰੂ ਜੀ ਦਾ ਸਿੱਖ ਬਣ ਗਿਆ।

ਇੰਨੇ ਨੂੰ ਸਾਲਿਸ ਰਾਇ ਵੀ ਗੁਰੂ ਜੀ ਦੇ ਹਜ਼ੂਰ ਪੁੱਜ ਗਿਆ। ਉਸ ਵੇਲੇ ਗੁਰੂ ਜੀ ਇਉਂ ਕੀਰਤਨ ਕਰ ਰਹੇ ਸਨ :

> 'ਜਹ ਦੇਖਾ ਤਹ ਦੀਨ ਦਇਆਲਾ॥ ਆਇ ਨ ਜਾਈ ਪ੍ਰਭੁ ਕਿਰਪਾਲਾ॥
> ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ॥' (ਮਾਰੂ)

ਸਾਲਿਸ ਰਾਇ ਨੇ ਗੁਰੂ ਜੀ ਅੱਗੇ ਸੀਸ ਨਿਵਾਇਆ, ਸਾਹਮਣੇ ਬਹਿ ਗਿਆ ਅਤੇ ਕਹਿਣ ਲੱਗਾ, 'ਮਹਾਂਪੁਰਖ ਜੀਉ, ਤੁਸੀਂ ਤਾਂ ਜਿਧਰ ਵੇਖਦੇ ਹੋ ਉਧਰ ਤੁਸੀਂ ਉਸੇ ਨੂੰ ਹੀ ਵੇਖਦੇ ਹੋ, ਤੁਹਾਨੂੰ ਉਹ ਹੀ ਦੀਹਦਾ ਹੈ ਚਾਰ ਚੁਫੇਰੇ, ਪਰ ਉਹ ਸਾਨੂੰ ਨਹੀਂ ਦੀਹਦਾ। ਇਹ ਕਿਉਂ? ਸਾਨੂੰ ਵੀ ਥੋੜ੍ਹੀ ਜਿਹੀ ਉਹ ਨਜ਼ਰ ਬਖ਼ਸ਼ੋ ਜਿਸ ਨਾਲ ਅਸੀਂ ਵੀ ਉਸ ਨੂੰ ਵੇਖ ਸਕੀਏ।'

ਇਸ ਦੇ ਉੱਤਰ ਵਿੱਚ ਗੁਰੂ ਜੀ ਨੇ ਮਾਰੂ ਰਾਗ ਦੇ ਇਸ ਸ਼ਬਦ ਦਾ ਕੀਰਤਨ ਕੀਤਾ :—

'ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ[1] ਜਾਵਲ[2] ਰੇ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥ ੧॥
ਦਾਦਰ[3] ਤੂ ਕਬਹਿ ਨ ਜਾਨਸਿ ਰੇ॥
ਭਖਸਿ[4] ਸਿਬਾਲੁ[5] ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥ ੧॥ ਰਹਾਉ॥
ਬਸੁ ਜਲ ਨਿਤ ਨ ਵਸਤ ਅਲੀਅਲ[6] ਮੇਰਾ[7] ਚਚਾ[8] ਗੁਨ ਰੇ॥
ਚੰਦ ਕੁਮੁਦਨੀ[9] ਦੂਰਹੁ ਨਿਵਸਸਿ ਅਨਭਉ ਕਾਰਨ ਰੇ॥ ੨॥
ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ[10] ਰੇ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ[11] ਪ੍ਰੀਤਿ ਜਿਉ ਰੇ॥ ੩॥
ਪੰਡਿਤ ਸੰਗਿ ਵਸਹਿ ਜਨ ਮੂਰਖ[12] ਆਗਮ ਸਾਸ ਸੁਨੇ॥
ਅਪਨਾ ਆਪ ਤੂ ਕਬਹੁ ਨ ਛੋਡਸਿ ਸੁਆਨ[13] ਪੂਛਿ ਜਿਉ ਰੇ॥ ੪॥
ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ॥
ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮ ਜਪਿ ਰੇ॥ ੫॥ ੪॥

ਇਸ ਸ਼ਬਦ ਦੇ ਅਰਥ ਇਹ ਹਨ :—

'ਪਵਿੱਤਰ ਤਲਾਅ ਵਿੱਚ ਪਵਿੱਤਰ ਜਲ ਵਸਦਾ ਹੈ। ਉਸ ਵਿੱਚੋਂ ਕੰਵਲ ਅਤੇ ਜਾਲਾ ਦੋਵੇਂ ਪੈਦਾ ਹੁੰਦੇ ਹਨ। ਕੰਵਲ, ਦੋਹਾਂ ਜਲ ਤੇ ਜਾਲੇ ਦੀ ਸੰਗਤ ਕਰਦਾ ਹੋਇਆ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ, ਪਰ ਹੇ ਡੱਡੂ, ਤੈਨੂੰ ਕੁਝ ਸਮਝ ਨਹੀਂ ਹੈ; ਤੂੰ ਵੀ ਉਥੇ ਰਹਿੰਦਾ ਹੈਂ, ਪਰ ਅੰਮ੍ਰਿਤ ਜਲ ਦੀ ਖ਼ੂਬੀ ਨਾ ਜਾਣਦਾ ਹੋਇਆ, ਤੂੰ ਜਾਲਾ ਖਾਂਦਾ ਹੈਂ। (ਗੁਰਮੁਖ ਕੰਵਲ ਦੀ ਨਿਆਈਂ ਹਨ ਤੇ ਮਨਮੁਖ ਡੱਡੂ ਵਾਂਗ ਗੰਦਗੀ ਖਾਂਦੇ ਹਨ) ਤੂੰ ਹੇ ਡੱਡੂ, ਨਿੱਤ ਜਲ ਵਿੱਚ ਵਸਦਾ ਹੈਂ ਅਤੇ ਭੌਰੇ ਉਥੇ ਨਹੀਂ ਵਸਦੇ, ਪਰ ਫਿਰ ਵੀ ਉਹ ਭੌਰੇ ਕੰਵਲ ਦੇ ਗੁਣਾਂ ਦੀ ਚਰਚਾ ਵਿੱਚ ਮਸਤ ਰਹਿੰਦੇ ਹਨ। ਚੰਦ ਨੂੰ ਵੇਖ ਕਲੀਆਂ ਖਿੜਦੀਆਂ ਹੋਈਆਂ ਨੀਵੀਆਂ ਹੁੰਦੀਆਂ ਹਨ, ਉਹਨਾਂ ਦੀ ਖ਼ੁਸ਼ੀ ਦਾ ਕਾਰਨ ਚੰਦਰਮਾ ਦੀ ਵਡਿਆਈ ਨੂੰ ਅਨੁਭਵ ਕਰਨਾ ਹੈ। (ਵਾਹਿਗੁਰੂ ਦੇ ਪਿਆਰ ਵਾਲੇ ਉਸ ਦੇ ਪਿਆਰ ਵਿੱਚ ਜੀਉਂਦੇ ਹਨ।) ਹੇ ਪਾਣੀ ਵਿੱਚ ਆਪਣੇ ਆਪ ਨੂੰ ਚਾਤਰ ਸਮਝਣ ਵਾਲੇ ਡੱਡੂ, ਵੇਖ; ਦੁੱਧ ਵਿੱਚ ਅੰਮ੍ਰਿਤ ਖੰਡ ਸਹਿਤ ਆਦਿ ਵਸਤਾਂ ਪਈਆਂ ਹਨ, ਪਰ ਚਿਚੜ ਉਹਨਾਂ ਨੂੰ ਛੱਡ ਕੇ ਕੇਵਲ ਲਹੂ ਚੂਸਣ ਵਿੱਚ ਪ੍ਰੀਤੀ ਰੱਖਦਾ ਹੈ, ਤਿਵੇਂ ਤੂੰ ਆਪਣਾ ਆਪ, ਭਾਵ ਆਪਣਾ ਸੁਭਾਅ ਨਾ ਛੱਡਦਾ ਹੋਇਆ ਗੰਦਗੀ ਖਾਂਦਾ ਹੈਂ। ਤੂੰ ਉਹਨਾਂ ਮੂਰਖਾਂ ਵਾਂਗ ਹੈਂ ਜੋ ਪੰਡਿਤਾਂ ਪਾਸ ਰਹਿੰਦੇ ਤੇ ਵੇਦ ਸ਼ਾਸਤਰ ਸੁਣਦੇ ਹੋਏ ਵੀ ਮੂਰਖ ਹੀ ਰਹਿੰਦੇ ਹਨ। ਤੂੰ ਆਪਣਾ

---

1. ਕੰਵਲ। 2. ਜਾਲਾ। 3. ਡੱਡੂ। 4. ਖਾਂਦਾ ਹੈ।
5. ਜਾਲਾ। 6. ਭੌਰੇ। 7. ਮਸਤ।
8. ਚਰਚਾ। 9. ਕਮੀਆਂ। 10. ਪਾਣੀ।
11. ਵੇਦ ਤੇ ਸ਼ਾਸਤਰ। 12. ਕੁੱਤੇ ਦੀ। 13. ਚਿਚੜ।

ਸੁਭਾਅ ਨਹੀਂ ਛੱਡਦਾ, ਜਿਵੇਂ ਕੁੱਤੇ ਦੀ ਪੂਛ ਆਪਣਾ ਵਿੰਗ ਨਹੀਂ ਛੱਡਦੀ, ਸਿੱਧੀ ਨਹੀਂ ਹੁੰਦੀ। ਕੁਝ ਪਾਖੰਡੀ ਹਨ ਜੋ ਪ੍ਰਮਾਤਮਾ ਦੇ ਨਾਮ ਨਾਲ ਪਿਆਰ ਨਹੀਂ ਕਰਦੇ, ਦੂਜੇ ਪਾਸੇ ਕੁਝ ਹਰੀ ਦੇ ਚਰਨਾਂ ਨਾਲ ਜੁੜੇ ਰਹਿੰਦੇ ਹਨ। ਹੇ ਨਾਨਕ, ਹਰੀ ਦਾ ਨਾਮ ਜਪ ਕੇ ਤੂੰ ਪੂਰਬਲਾ ਲਿਖਿਆ ਪ੍ਰਾਪਤ ਕਰਦਾ ਹੈਂ।'

ਸ਼ਬਦ ਦੇ ਕੀਰਤਨ ਮਗਰੋਂ ਗੁਰੂ ਜੀ ਨੇ ਫ਼ੁਰਮਾਇਆ, 'ਸਮਝਿਆ ਜੇ ਨਾ ਕਿ ਸਰਬ-ਵਿਆਪੀ ਪਰਮੇਸ਼ਰ ਦਾ ਗਿਆਨ ਬੰਦੇ ਦੇ ਅਨੁਭਵੀ ਜਮਾਂਦਰੂ ਗੁਣਾਂ 'ਤੇ ਨਿਰਭਰ ਹੁੰਦਾ ਹੈ ਅਤੇ ਇਹ ਪੂਰਬਲੇ ਕਰਮਾਂ 'ਤੇ ਅਧਾਰਿਤ ਹੁੰਦੇ ਹਨ। ਪਰ ਜੇ ਬੰਦਾ ਸੱਚੇ ਦਿਲੋਂ ਪ੍ਰਮਾਤਮਾ ਤੇ ਉਸ ਦੇ ਗੁਣਾਂ ਦਾ ਸਿਮਰਨ ਕਰਨ ਲੱਗ ਪਵੇ ਅਤੇ ਆਪਣੇ ਦਿਲ ਤੇ ਦਿਮਾਗ਼ ਨੂੰ ਰੱਬੀ ਇਲਹਾਮ ਲਈ ਖੋਲ੍ਹ ਦੇਵੇ, ਇਸ ਦੇ ਵਾਸਤੇ ਭਗਤੀ ਭਾਵ ਨਾਲ ਅਰਦਾਸ ਕਰੇ ਅਤੇ ਤਾਂਘ ਰੱਖੇ, ਤਾਂ ਉਸ ਨੂੰ ਪਾਲਣਹਾਰ ਪ੍ਰਮਾਤਮਾ ਸਭ ਵਿੱਚ ਤੇ ਸਭ ਥਾਈਂ ਵਿਆਪਕ ਦਿੱਸ ਆਵੇਗਾ।'

ਜਦ ਗੁਰੂ ਜੀ ਬਚਨ ਮੁਕਾ ਚੁੱਕੇ ਤਾਂ ਸਾਲਿਸ ਰਾਇ ਤੇ ਅਧਰੱਕਾ ਦੋਵੇਂ ਫਿਰ ਗੁਰੂ ਜੀ ਦੇ ਚਰਨੀਂ ਪਏ। ਉਹ ਗੁਰੂ ਜੀ ਦੇ ਸਿੱਖ ਬਣੇ ਅਤੇ ਉਹਨਾਂ ਨੇ ਵਧੇਰੇ ਆਤਮਿਕ ਖ਼ੁਰਾਕ ਦੀ ਜਾਚਨਾ ਕੀਤੀ। ਗੁਰੂ ਜੀ ਨੇ ਉਹਨਾਂ ਨੂੰ ਗੁਰਸਿੱਖੀ ਦਾ ਉਪਦੇਸ਼ ਦਿੱਤਾ, ਮਨੁੱਖਾ ਜੀਵਨ ਦੀ ਅਸਲੀ ਕੀਮਤ ਤੇ ਵਡਿਆਈ ਦਾ ਉਹਨਾਂ ਨੂੰ ਗਿਆਨ ਬਖ਼ਸ਼ਿਆ ਅਤੇ ਦੱਸਿਆ ਕਿ ਇਸ ਜੀਵਨ ਦੀ ਚੰਗੀ ਤੋਂ ਚੰਗੀ ਵਰਤੋਂ ਕੀਕੁਰ ਕੀਤੀ ਜਾ ਸਕਦੀ ਹੈ। ਉਹ ਦੋਵੇਂ ਗੁਰੂ ਜੀ ਦੇ ਸਿੱਖ ਬਣੇ ਅਤੇ ਸਭ ਮਨੁੱਖ-ਜਾਤੀ ਦੇ ਭਰਾ ਅਤੇ ਪਿਆਰ ਭਰੇ ਸੇਵਕ ਬਣ ਗਏ।

ਜਦ ਗੁਰੂ ਜੀ ਉਥੋਂ ਤਿਆਰ ਹੋਏ ਤਾਂ ਸਾਲਿਸ ਰਾਇ ਅਤੇ ਹੋਰ ਸਾਰਿਆਂ ਨੇ, ਜਿਨ੍ਹਾਂ ਨੇ ਗੁਰੂ ਜੀ ਦੇ ਸ਼ਬਦਾਂ ਤੋਂ ਜੀਵਨ-ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ, ਬੇਨਤੀ ਕੀਤੀ ਕਿ ਕੁਝ ਚਿਰ ਹੋਰ ਇਥੇ ਟਿਕੋ। ਉਹਨਾਂ ਨੇ ਕਿਹਾ, 'ਸਾਡੇ ਅੰਦਰ ਜੋ ਬੂਟਾ ਤੁਸਾਂ ਲਾਇਆ ਹੈ, ਉਹ ਅਜੇ ਕਮਜ਼ੋਰ ਹੈ, ਆਪਣੇ ਆਪ ਕਾਇਮ ਰਹਿ ਸਕਣ ਜੋਗਾ ਨਹੀਂ। ਇਸ ਦੇ ਵਧਣ-ਫੁਲਣ ਲਈ ਆਪ ਜੀ ਦੀ ਮੌਜੂਦਗੀ ਜ਼ਰੂਰੀ ਹੈ।' ਪਰ ਗੁਰੂ ਜੀ ਨੇ ਹੋਰ ਫ਼ਰਜ਼ ਵੀ ਨਿਭਾਹੁਣੇ ਸਨ, ਹੋਰਨਾਂ ਜੀਵਾਂ ਦਾ ਵੀ ਨਿਸਤਾਰਾ ਕਰਨਾ ਸੀ, ਸ਼ਰਧਾ ਦੇ ਅਜਿਹੇ ਪੌਦੇ ਹੋਰਥੇ ਵੀ ਲਾਉਣੇ ਸਨ। ਜਿਸ ਰੱਬੀ ਸੱਦੇ ਨੇ ਆਪ ਨੂੰ ਘਰ ਘਾਟ ਛੱਡਣ ਲਈ ਮਜਬੂਰ ਕੀਤਾ ਸੀ, ਉਹ ਆਪ ਨੂੰ ਇਕ ਥਾਂ ਬਹੁਤਾ ਚਿਰ ਟਿਕ ਕੇ ਬਹਿਣ ਨਹੀਂ ਸੀ ਦਿੰਦੇ। ਇਸ ਕਰਕੇ ਉਹ ਜਾਣ ਲਈ ਤਿਆਰ ਹੋ ਪਏ। ਸ਼ਰਧਾਲੂਆਂ ਨੇ ਬੇਨਤੀ ਕੀਤੀ, 'ਪਰ, ਸੱਚੇ ਪਾਤਸ਼ਾਹ! ਤੁਹਾਡੇ ਬਿਨਾਂ ਅਸੀਂ ਜੀਉਂਦੇ ਕੀਕੁਰ ਰਹਾਂਗੇ? ਦਿਨ ਕੀਕੁਰ ਕੱਟਾਂਗੇ? ਏਨੀ ਛੇਤੀ ਨਾ ਜਾਓ। ਸਾਨੂੰ ਪਰਮ-ਅਨੰਦ ਪ੍ਰਮਾਤਮਾ ਦੇ ਸੁੰਦਰ ਸੋਹਲੇ ਕੌਣ ਸੁਣਾਇਆ ਕਰੇਗਾ? ਸਾਨੂੰ ਨਿਤ ਦਿਹਾੜੀ ਦੇ ਝਮੇਲਿਆਂ ਵਿੱਚ ਕੌਣ ਉਹ ਰਾਹ ਦੱਸੇਗਾ ਜਿਸ ਰਾਹੇ ਤੁਰ ਕੇ ਅਸੀਂ ਉਸ ਪਿਤਾ ਨਾਲ ਇਕ-ਮਿਕ ਹੋ ਸਕਦੇ ਹਾਂ?' ਗੁਰੂ ਜੀ ਨੇ ਅਧਰੱਕੇ ਵੱਲ ਸੈਨਤ ਕਰਕੇ ਕਿਹਾ, 'ਮੈਂ ਇਸ ਗੁਰਮੁਖ ਨੂੰ ਤੁਹਾਡਾ ਆਗੂ ਥਾਪਦਾ ਹਾਂ। ਇਸ ਨੇ ਮੇਰੇ ਉਪਦੇਸ਼ਾਂ ਦੇ ਭਾਵ ਚੰਗੀ ਤਰ੍ਹਾਂ ਸਮਝ ਲਏ ਹਨ। ਇਸ ਦੀ ਆਤਮਾ ਪ੍ਰਮਾਤਮਾ ਦੇ ਚਰਨਾਂ ਨਾਲ ਜੁੜ ਚੁੱਕੀ ਹੈ। ਇਸ ਨੂੰ ਪੂਰਨ ਅਨਭਉ ਪ੍ਰਾਪਤ ਹੋ ਗਿਆ ਹੈ। ਜਿਹੜਾ ਮਾਰਗ

ਇਸ ਨੂੰ ਦਿਸ ਆਇਆ ਹੈ, ਉਹ ਮਾਰਗ ਇਹ ਤੁਹਾਨੂੰ ਵਿਖਾਵੇਗਾ ਅਤੇ ਗੁਰਸਿੱਖੀ ਜੀਵਨ ਦੀ ਜਾਚ ਸਿਖਾਵੇਗਾ।'

ਸਾਲਿਸ ਰਾਏ ਨੇ ਅਧਰੱਕੇ ਨੂੰ ਮੱਥਾ ਟੇਕਿਆ। ਕੁਝ ਚਿਰ ਪਹਿਲਾਂ ਇਹੋ ਅਧਰੱਕਾ ਉਸ ਦਾ ਨੌਕਰ ਸੀ, ਪਰ ਹੁਣ ਇਹ ਉਸ ਦਾ ਸਤਿਕਾਰਯੋਗ ਰੂਹਾਨੀ ਆਗੂ ਬਣ ਚੁੱਕਿਆ ਸੀ। ਫਿਰ ਗੁਰੂ ਜੀ ਉਥੋਂ ਵਿਦਾ ਹੋਏ।

ਸਾਲਿਸ ਰਾਏ ਅਤੇ ਅਧਰੱਕਾ ਪਟਨੇ ਸ਼ਹਿਰ ਵਿੱਚ ਸਿੱਖੀ ਦੇ ਪ੍ਰਚਾਰਕ ਅਤੇ ਸਿੱਖ-ਸੰਗਤ ਦੇ ਕੇਂਦਰ ਤੇ ਮੁਖੀਏ ਬਣੇ। ਸਾਲਿਸ ਰਾਏ ਬੜਾ ਪ੍ਰੇਮੀ, ਨੇਮੀ ਤੇ ਭਜਨੀਕ ਸੀ ਅਤੇ ਸੰਗਤਾਂ ਤੇ ਹੋਰ ਆਏ ਗਏ ਦੀ ਸੇਵਾ ਬੜੇ ਪ੍ਰੇਮ ਨਾਲ ਕਰਦਾ ਸੀ। ਇਸੇ ਦੀ ਔਲਾਦ ਵਿੱਚੋਂ ਫ਼ਤਹ ਚੰਦ ਮੈਣੀ ਸ੍ਰੀ ਦਸਮੇਸ਼ ਜੀ ਦਾ ਸ਼ਰਧਾਲੂ ਹੋਇਆ ਹੈ। ਕਹਿੰਦੇ ਹਨ ਕਿ ਅਧਰੱਕੇ ਦੀ ਔਲਾਦ ਦੇ ਮਸੰਦ ਸ੍ਰੀ ਦਸਮੇਸ਼ ਜੀ ਦੇ ਸਮੇਂ ਸੇਵਾ ਕਰਦੇ ਰਹੇ ਅਤੇ ਹੁਣ ਵੀ ਉਹਨਾਂ ਦੀ ਔਲਾਦ ਵਿੱਚੋਂ ਪ੍ਰੇਮੀ ਪਟਨੇ ਸਾਹਿਬ ਗੁਰਦੁਆਰੇ ਦੀ ਸੇਵਾ ਕਰਦੇ ਹਨ।

ਕਾਂਡ—23

# ਕਾਮਰੂਪ ਨੂਰਸ਼ਾਹ ਨਿਸਤਾਰਾ

## ਜਾਦੂਗਰਨੀਆਂ ਦੇ ਦੇਸ਼ ਵਿੱਚ

ਕੁਝ ਚਿਰ ਪਟਨੇ ਠਹਿਰ ਕੇ ਗੁਰੂ ਨਾਨਕ ਦੇਵ ਜੀ ਤੇ ਮਰਦਾਨਾ ਬਿਹਾਰ ਤੇ ਬੰਗਾਲ ਵਿੱਚ ਹੋਰ ਅਗਾਂਹ ਗਏ ਅਤੇ ਅੰਤ ਨੂੰ ਅਸਾਮ ਵਿੱਚ ਕਾਮਰੂਪ ਪਹੁੰਚੇ। ਉਸ ਥਾਂ ਦੀਆਂ ਇਸਤਰੀਆਂ ਜਾਦੂ-ਟੂਣਿਆਂ ਤੇ ਚਲਿੱਤਰਾਂ ਵਿੱਚ ਬੜੀਆਂ ਤਾਕ ਤੇ ਮਸ਼ਹੂਰ ਸਨ। ਉਹਨਾਂ ਦੀ ਸਰਦਾਰ ਤੇ ਉਸ ਥਾਂ ਦੀ ਰਾਣੀ ਸੀ ਨੂਰ ਸ਼ਾਹ। ਉਸ ਨੇ ਨੂਰ ਸ਼ਾਹ ਨਾਮੇ ਇਕ ਫ਼ਕੀਰ ਪਾਸੋਂ ਜਾਦੂ-ਟੂਣਿਆਂ ਦਾ ਕਾਲਾ ਹੁਨਰ ਸਿਖਿਆ ਸੀ ਅਤੇ ਮਗਰੋਂ ਆਪ ਵੀ ਉਸੇ ਨਾਂ ਨਾਲ ਪ੍ਰਸਿੱਧ ਹੋ ਗਈ ਸੀ। ਉਸ ਦਾ ਮਹੱਲ ਬਹੁਤ ਸੁੰਦਰ ਅਤੇ ਸ਼ਾਨਦਾਰ ਸੀ। ਉਸ ਦੀਆਂ ਬਾਂਦੀਆਂ (ਗੋਲੀਆਂ) ਬੜੀਆਂ ਸੁੰਦਰ, ਮਨਮੋਹਨੀਆਂ ਸਨ ਅਤੇ ਆਇਆਂ-ਮੁਸਾਫ਼ਰਾਂ ਨੂੰ ਨੂਰਸ਼ਾਹ ਦੇ ਜਾਲ ਵਿੱਚ ਫਸਾਉਣ ਦੇ ਕੰਮ ਵਿੱਚ ਬੜੀਆਂ ਤਾਕ ਸਨ। ਉਹ ਆਪ ਵੀ ਪਰਲੇ ਦਰਜੇ ਦੀ ਸੁੰਦਰ ਸੀ। ਇਕ ਤਾਂ ਉਸ ਦੀ ਅਸਚਰਜ ਸੁੰਦਰਤਾ ਵੇਖਣ ਹਾਰਿਆਂ ਨੂੰ ਮੋਹਿਤ ਕਰ ਲੈਂਦੀ ਸੀ, ਦੂਜੇ ਉਸ ਨੇ ਮਨ ਦੀ ਸਾਧਨਾ ਕਰਕੇ, ਜਾਦੂ-ਟੂਣੇ ਦੇ ਸ਼ਿਲ੍ਹੇ ਕਮਾ ਕੇ, ਤ੍ਰਾਟਕ ਸ਼ਕਤੀ ਪ੍ਰਾਪਤ ਕਰ ਲਈ ਹੋਈ ਸੀ। ਸਰੀਰ ਤੇ ਮਨ ਦੀਆਂ ਇਹਨਾਂ ਕੋਮਲ ਸ਼ਕਤੀਆਂ ਦਾ ਸਦਕਾ ਉਹ ਹਰ ਇਕ ਨੂੰ ਵਸ ਕਰ ਲੈਂਦੀ ਸੀ। ਉਸ ਦੇ ਵਸ ਹੋਏ ਲੋਕ ਉਸ ਦੀ ਮਰਜ਼ੀ ਦੇ ਇਸ ਕਦਰ ਅਧੀਨ ਹੋ ਜਾਂਦੇ ਸਨ ਕਿ ਜੋ ਉਹ ਚਾਹੁੰਦੀ ਜਾਂ ਕਹਿੰਦੀ ਸੀ, ਉਹ ਉਹੋ ਕੁਝ ਕਰਦੇ, ਸੋਚਦੇ, ਕਹਿੰਦੇ ਤੇ ਸਮਝਦੇ ਸਨ। ਉਹ ਉਸ ਦੇ ਨਚਾਏ ਨੱਚਦੇ ਸਨ, ਰੋਂਦੇ ਅਤੇ ਹੱਸਦੇ ਸਨ, ਭੇਡਾਂ, ਬੱਕਰੀਆਂ, ਕੁੱਤਿਆਂ, ਬਿੱਲੀਆਂ ਦੀ ਬੋਲੀ ਬੋਲਦੇ ਸਨ ਅਤੇ ਉਹਨਾਂ ਜਿਹੇ ਢੰਗ ਕਰ ਵਿਖਾਉਂਦੇ ਸਨ। ਕਈ ਸੰਤ, ਸਾਧੂ, ਫ਼ਕੀਰ ਅਤੇ ਯੋਗੀ ਉਸ ਦੀ ਜਾਦੂ-ਸ਼ਕਤੀ ਦਾ ਸ਼ਿਕਾਰ ਹੋ ਚੁੱਕੇ ਸਨ ਅਤੇ ਉਸ ਦੇ ਗੋਲੇ ਹੋ ਕੇ ਰਹਿ ਰਹੇ ਸਨ।

ਢਾਕੇ ਸ਼ਹਿਰ ਤੋਂ ਕੁਝ ਕੁ ਮੀਲਾਂ ਦੀ ਵਿੱਥ 'ਤੇ ਧਾਨਪੁਰ ਦੀ ਨਗਰੀ ਸੀ। ਗੁਰੂ ਜੀ ਉਸ ਦੇ ਨੇੜੇ ਪੁੱਜ ਕੇ ਬਾਹਰ ਡੇਰਾ ਲਾ ਬੈਠੇ। ਮਰਦਾਨਾ ਕਹਿਣ ਲੱਗਾ, 'ਸੱਚੇ ਪਾਤਸ਼ਾਹ, ਡਾਢੀ ਭੁੱਖ ਲੱਗੀ ਹੈ। ਹੁਕਮ ਦਿਓ, ਤਾਂ ਸ਼ਹਿਰ ਵਿੱਚ ਜਾ ਕੇ ਕੁਝ ਆਹਾਰ ਕਰ ਆਵਾਂ।' ਗੁਰੂ ਜੀ ਨੇ ਕਿਹਾ, ' ਚੰਗਾ ਭਾਈ, ਜਾਣਾ ਹੈ ਈ ਤਾਂ ਜਾ, ਪਰ ਤਕੜਾ ਸਾਵਧਾਨ ਹੋ ਕੇ ਰਹੀਂ। ਤ੍ਰੀਮਤਾਂ ਦੇ ਜਾਲ ਤੋਂ ਬਚ ਕੇ ਰਹੀਂ। ਉਹ ਆਏ-ਗਏ ਨੂੰ ਆਪਣੀ ਸੁੰਦਰਤਾ, ਹਾਵ-ਭਾਵ ਤੇ ਸਿਹਰ ਜਾਦੂ ਨਾਲ ਮੋਹਿਤ ਕਰਕੇ ਵਸ ਕਰ ਲੈਂਦੀਆਂ ਹਨ। ਉਹਨਾਂ ਦੇ ਜਾਲ ਵਿੱਚ ਫਸ ਕੇ ਬੰਦੇ ਆਪਣਾ ਅੱਗਾ-ਪਿੱਛਾ ਭੁੱਲ ਜਾਂਦੇ ਹਨ ਤੇ ਉਹਨਾਂ ਦੇ ਹੀ ਹੋ ਜਾਂਦੇ ਹਨ। ਤੂੰ ਸਾਵਧਾਨ ਰਹੀਂ, ਹਰ ਵੇਲੇ ਵਾਹਿਗੁਰੂ ਦਾ ਧਿਆਨ ਸਿ' ਨ ਕਰਦਾ ਰਹੀਂ। ਵੇਖੀਂ, ਥਿੜਕੀਂ ਨਾ, ਉੱਕੀਂ ਨਾ।'

ਆਗਿਆ ਲੈ ਕੇ ਮਰਦਾਨਾ ਸ਼ਹਿਰ ਨੂੰ ਤੁਰ ਪਿਆ।

### ਨੂਰਸ਼ਾਹ ਤੇ ਮਰਦਾਨਾ

ਫਿਰਦਾ-ਫਿਰਦਾ ਮਰਦਾਨਾ ਨੂਰਸ਼ਾਹ ਦੇ ਮਹੱਲਾਂ ਸਾਹਮਣੇ ਆ ਪੁੱਜਾ। ਉਸ ਨੇ ਬੜੇ ਆਦਰ ਨਾਲ ਉਸ ਨੂੰ ਅੰਦਰ ਸੱਦਿਆ ਅਤੇ ਬੜੇ ਉੱਤਮ ਸੁਆਦਲੇ ਭੋਜਨ ਉਸ ਅੱਗੇ ਲਿਆ ਧਰੇ। ਜਦ ਮਰਦਾਨਾ ਰੱਜ ਗਿਆ ਤਾਂ ਨੂਰਸ਼ਾਹ ਉਸ ਪਾਸ ਆ ਖੜੋਤੀ ਅਤੇ ਉਸ ਨੂੰ ਆਪਣੇ ਸੁੰਦਰ ਨੈਣਾਂ ਦੇ ਅਣੀਆਲੇ ਤੀਰਾਂ ਨਾਲ ਵਿੰਨ੍ਹਣ ਲੱਗ ਪਈ। ਉਸ ਨੇ ਹਾਵਾਂ-ਭਾਵਾਂ ਨਾਲ ਮਰਦਾਨੇ ਦਾ ਧਿਆਨ ਆਪਣੇ ਵੱਲ ਖਿੱਚਿਆ। ਫਿਰ ਉਸ ਨੇ ਮਰਦਾਨੇ ਦੀਆਂ ਅੱਖੀਆਂ ਵਿੱਚ ਅੱਖੀਆਂ ਟਿਕਾ ਕੇ, ਟਿਕਟਿਕੀ ਬੰਨ੍ਹ ਕੇ, ਬੇਮਲੂਮਾ ਜਿਹਾ ਮੁਸਕਰਾ ਕੇ, ਮਰਦਾਨੇ ਵੱਲ ਤੱਕਿਆ ਅਤੇ ਕੋਈ ਮੰਤਰ ਪੜ੍ਹਿਆ। ਮਰਦਾਨਾ ਕੰਬ ਉਠਿਆ। ਕੁਝ ਚਿਰ ਤਾਂ ਉਹ ਗੁਰੂ ਅਤੇ ਵਾਹਿਗੁਰੂ ਦਾ ਸਿਮਰਨ ਕਰਦਾ ਰਿਹਾ ਅਤੇ ਨੂਰਸ਼ਾਹ ਦੀ ਤ੍ਰਾਟਕ ਸ਼ਕਤੀ ਦਾ ਟਾਕਰਾ ਕਰਦਾ ਤੇ ਬਚਿਆ ਰਿਹਾ, ਪਰ ਸਹਿਜੇ-ਸਹਿਜੇ ਨੂਰਸ਼ਾਹ ਦੀ ਸੁੰਦਰਤਾ ਤੇ ਤ੍ਰਾਟਕ ਸ਼ਕਤੀ ਨੇ ਮਰਦਾਨੇ ਦੇ ਦਿਲ ਨੂੰ ਮੋਹਿਤ ਕਰਨਾ ਸ਼ੁਰੂ ਕਰ ਦਿੱਤਾ। ਉਸ ਨੂੰ ਗੁਰੂ ਤੇ ਵਾਹਿਗੁਰੂ ਦਾ ਧਿਆਨ ਵਿਸਰਦਾ ਗਿਆ ਅਤੇ ਨੂਰਸ਼ਾਹ ਦੀ ਮਨਮੋਹਣੀ ਸੂਰਤ ਉਸ ਦੇ ਅੰਦਰ ਧਸਦੀ ਵਸਦੀ ਗਈ। ਬੱਸ, ਫਿਰ ਕੀ ਸੀ? ਮਿੰਟਾਂ-ਸਕਿੰਟਾਂ ਵਿੱਚ ਉਹ ਉਸ ਦੇ ਵੱਸ ਵਿੱਚ ਹੋ ਗਿਆ। ਉਸ ਦੀਆਂ ਬਿਰਤੀਆਂ ਡੂੰਘੀ ਨੀਂਦ ਵਿੱਚ ਪੈ ਗਈਆਂ; ਹੱਥ-ਪੈਰ ਸੁੰਨ ਹੋ ਗਏ, ਅੱਖਾਂ ਝਮਕਣਾ ਭੁੱਲ ਗਈਆਂ, ਸਰੀਰ ਪੱਥਰ ਵਾਕੁਰ ਹੋ ਗਿਆ। ਉਸ ਨੂੰ ਬੇਹੋਸ਼ੀ ਜਿਹੀ ਆ ਗਈ। ਨੂਰਸ਼ਾਹ ਦਾ ਇਸ਼ਾਰਾ ਹੋਇਆ, ਤਾਂ ਮਰਦਾਨਾ ਗੋਡਿਆਂ ਭਾਰ ਹੋ ਕੇ ਉਸ ਨੂੰ ਨਮਸਕਾਰ ਕਰਨ ਲੱਗ ਪਿਆ। ਜਿਸ ਥਾਂ 'ਤੇ ਉਹ ਖੜ੍ਹੀ ਸੀ, ਉਹ ਉਸ ਭੋਂ ਨੂੰ ਚੁੰਮਣ ਲੱਗ ਪਿਆ, ਪਾਲਤੂ ਲੇਲੇ ਵਾਕੁਰ ਉਸ ਦੀਆਂ ਸੈਨਤਾਂ ਉਪਰ ਵਰਤਣ ਲੱਗ ਪਿਆ। ਜੇ ਨੂਰਸ਼ਾਹ ਕਹਿ ਦੇਵੇ 'ਤੂੰ ਭੇਡੂ ਹੈਂ, ਭੇਡੂ ਵਾਕੁਰ ਬੋਲ', ਤਾਂ ਉਹ ਮਕਿਆਉਣ ਲੱਗ ਪਏ। ਜੇ ਉਹ ਕਹੇ, 'ਹੱਸ', ਤਾਂ ਉਹ ਹੱਸ ਪਵੇ, ਜੇ ਉਹ ਕਹੇ ਕਿ ਗਾ ਕੇ ਸੁਣਾ, ਤਾਂ ਉਹ ਗਾਉਣ ਲੱਗ ਪਵੇ; ਜੇ ਉਹ ਕਹੇ ਕਿ ਭੋਜਨ ਛਕ ਲੈ, ਤਾਂ ਉਹ ਇਵੇਂ ਹੀ ਪਚਾਹਕੇ ਮਾਰਨ ਲੱਗ ਪਵੇ। ਇਸ ਤਰ੍ਹਾਂ ਨੂਰਸ਼ਾਹ ਦੇ ਵਸ ਹੋ ਕੇ ਉਸ ਨੂੰ ਆਪਣਾ ਅੱਗਾ-ਪਿੱਛਾ ਅਤੇ ਸਤਿਗੁਰੂ ਨਾਨਕ ਦਾ ਸੱਭੋ ਚੇਤਾ ਵਿਸਰ ਗਿਆ। ਉਹ ਨੂਰਸ਼ਾਹ ਦਾ ਭੇਡੂ ਬਣ ਗਿਆ।

### ਸਤਿਗੁਰ ਬਹੁੜੇ

ਸਤਿਗੁਰ ਨਾਨਕ ਸ਼ਹਿਰੋਂ ਬਾਹਰ ਬੈਠੇ ਸਨ। ਆਪ ਦੀ ਮਨ ਦੀ ਅੱਖ ਇੱਟਾਂ ਪੱਥਰਾਂ ਨੂੰ ਚੀਰ ਕੇ ਦੂਰ ਦੁਰੇਡੀਂ ਪੁੱਜੀ।[1] ਆਪ ਨੇ ਵੇਖਿਆ ਕਿ ਮਰਦਾਨਾ ਨੂਰਸ਼ਾਹ ਦਾ ਸ਼ਿਕਾਰ ਹੋਇਆ ਬੈਠਾ ਹੈ। ਜੇ ਉਹ ਚਾਹੁੰਦੇ, ਤਾਂ ਦੂਰੋਂ ਬੈਠੇ ਹੀ ਨੂਰਸ਼ਾਹ ਦੀ ਸ਼ਕਤੀ ਦੀ ਰੋਕ ਕਰ ਲੈਂਦੇ ਅਤੇ ਮਰਦਾਨੇ ਨੂੰ ਉਸ ਦੇ ਵਸ ਨਾ ਹੋਣ ਦਿੰਦੇ, ਪਰ ਉਹਨਾਂ ਦਾ ਇਰਾਦਾ ਵਧੇਰੇ ਕੁਝ ਕਰਨ ਦਾ ਸੀ। ਉਹ ਇਸ ਜਾਦੂਗਰਨੀ ਨੂੰ ਉਸ ਦੇ ਆਪਣੇ ਜਾਦੂ ਤੋਂ ਛੁਡਾਉਣਾ

---

1. ਅਜੋਕਾ ਵਿਗਿਆਨ ਇਹ ਸਿੱਧ ਕਰ ਰਿਹਾ ਹੈ ਕਿ ਇਨਸਾਨ ਵਿੱਚ ਸਮੇਂ ਤੇ ਵਿੱਥ ਦੀਆਂ ਹੱਦਬੰਦੀਆਂ ਚੀਰਨ ਅਤੇ ਸਮੇਂ ਤੇ ਵਿੱਥ ਦੇ ਲਿਹਾਜ਼ ਨਾਲ ਦੂਰ ਦੀਆਂ ਘਟਨਾਵਾਂ ਵੇਖਣ ਦੀ ਸ਼ਕਤੀ ਪੈਦਾ ਹੋ ਸਕਦੀ ਹੈ। ਵੇਖੋ ਅੰਤਕਾ ਨੰਬਰ 2।

ਅਤੇ ਮੁਕਤ ਕਰਾਉਣਾ ਚਾਹੁੰਦੇ ਸਨ ਅਤੇ ਉਸ ਨੂੰ ਤੇ ਉਸ ਵਰਗੀਆਂ ਹੋਰਨਾਂ ਨੂੰ ਠੀਕ ਇਨਸਾਨੀ ਜੀਵਨ, ਸਿਮਰਨ ਤੇ ਸੇਵਾ ਦੀ ਜਾਚ ਸਿਖਾਉਣੀ ਚਾਹੁੰਦੇ ਸਨ। ਇਸ ਕਰਕੇ ਉਹਨਾਂ ਨੇ ਨੂਰਸ਼ਾਹ ਨੂੰ ਮਰਦਾਨੇ ਉਪਰ ਵਾਰ ਕਰਨ ਵਿੱਚ ਸਫਲ ਹੋ ਲੈਣ ਦਿੱਤਾ। ਕੁਝ ਚਿਰ ਮਗਰੋਂ ਆਪ ਸਤਿ-ਕਰਤਾਰ ਕਹਿ ਕੇ ਨੂਰਸ਼ਾਹ ਦੇ ਮਹੱਲ ਵੱਲ ਤੁਰ ਪਏ। ਉਹ ਬਾਹਰਲੇ ਦਰਵਾਜ਼ੇ ਦੀਆਂ ਦਹਿਲੀਜ਼ਾਂ ਲੰਘ ਕੇ ਦਰਵਾਜ਼ੇ ਦੇ ਕੋਲ ਜਾ ਖੜ੍ਹੋਤੇ। ਨੂਰਸ਼ਾਹ ਦੀਆਂ ਸਖੀਆਂ ਨੇ ਆਪ ਨੂੰ ਅੰਦਰ ਦਾਖ਼ਲ ਹੋਣ ਲਈ ਕਿਹਾ ਤੇ ਆਪ ਉਥੇ ਹੀ ਖੜ੍ਹੇ ਰਹੇ। ਆਪ ਦੀਆਂ ਅੱਖੀਆਂ ਟਿਕਟਿਕੀ ਬੰਨ੍ਹੀ ਤੱਕ ਰਹੀਆਂ ਸਨ। ਆਪ 'ਸਤਿ-ਕਰਤਾਰ, ਸਤਿ-ਕਰਤਾਰ' ਦਾ ਉਚਾਰਨ ਕਰ ਰਹੇ ਸਨ। ਨੂਰਸ਼ਾਹ, ਉਹ ਤ੍ਰਾਟਕ-ਸਿਧ ਇਸਤਰੀ ਜਿਸ ਅੱਗੇ ਅੱਜ ਤੱਕ ਕੋਈ ਨਹੀਂ ਸੀ ਅੜਿਆ ਅਤੇ ਜਿਹੜੀ ਕਿਸੇ ਅੱਗੇ ਅੱਜ ਤੱਕ ਕਦੀ ਨਹੀਂ ਸੀ ਝੁਕੀ, ਅੰਦਰ ਬੈਠੀ ਸੀ। ਬੈਠੀ-ਬੈਠੀ ਨੂੰ ਕਿਸੇ ਕੋਮਲ ਪਰ ਬਲਵਾਨ ਅਸਰ ਨੇ ਧੂਹ ਪਾਈ। ਉਹਦੇ ਲਈ ਅੰਦਰ ਬੈਠੀ ਰਹਿਣਾ ਔਖਾ ਹੋ ਗਿਆ। ਉਹ ਬਾਹਰ ਨਿਕਲੀ ਅਤੇ ਵਿਹੜੇ ਵਿੱਚ ਆਈ। ਵਿਹੜੇ ਵਿੱਚ ਇਕ ਮਹਾਨ ਤੇਜਮਈ ਸੂਰਤ ਨੇ ਨੂਰਸ਼ਾਹ ਦੇ ਬਾਲਕੇ ਬਾਲਕੀਆਂ ਦੀ ਕੋਈ ਪੇਸ਼ ਨਹੀਂ ਸੀ ਚੱਲਣ ਦਿੱਤੀ। ਉਹ ਸਭ ਨੀਵੀਆਂ ਪਾਈ ਖੜ੍ਹੇ ਸਨ। ਉਸ ਸੂਰਤ ਨੂੰ ਵੇਖਦਿਆਂ ਹੀ ਨੂਰਸ਼ਾਹ ਦੀ ਸਭ ਤ੍ਰਾਟਕ-ਸ਼ਕਤੀ ਖਿਸਕਦੀ ਉੱਡਦੀ ਜਾਪੀ। ਫਿਰ ਵੀ ਕੁਝ ਚਿਰ ਉਸ ਨੇ ਸਤਿਗੁਰੂ ਸੂਰਮੇ ਦੀ ਅਜਿੱਤ ਮਾਨਸਿਕ-ਸ਼ਕਤੀ ਨੂੰ ਜਿੱਤਣ ਦੇ ਯਤਨ ਕੀਤੇ। ਉਸ ਦਾ ਹੁਸਨ, ਉਸ ਦੇ ਹਾਵ-ਭਾਵ, ਸੁਆਦਲੇ ਭੋਜਨ, ਨਰਮ ਬਿਸਤਰੇ ਤੇ ਬੇਅੰਤ ਮਾਇਆ ਦੇ ਲਾਲਚ ਆਪ ਨੂੰ ਮੋਹ ਨਾ ਸਕੇ; ਆਪ ਨੇ ਕੁਝ ਵੀ ਸਵੀਕਾਰ ਕਰਨਾ ਨਾ ਮੰਨਿਆ। ਜਾਦੂ ਕਿਸ ਤਰ੍ਹਾਂ ਤੁਰਦਾ?

ਗੁਰੂ ਜੀ ਸ਼ਾਂਤ ਤੇ ਅਡੋਲ ਖੜ੍ਹੇ ਰਹੇ। ਆਪ ਦਾ ਚਿਹਰਾ ਮੋਹਿਤ ਕਰਨ ਵਾਲੀ ਮੁਸਕਰਾਹਟ ਨਾਲ ਚਮਕ-ਦਮਕ ਰਿਹਾ ਸੀ। ਫਿਰ ਆਪ ਨੇ ਜਾਦੂਗਰਨੀ ਰਾਣੀ ਤੇ ਉਸ ਦੀਆਂ ਬਾਂਦੀਆਂ ਵੱਲ ਨਜ਼ਰ ਕਰਕੇ ਕਿਹਾ, 'ਰੱਬ ਦੇ ਬੰਦਿਆਂ ਸੇਵਕਾਂ ਨਾਲ ਟਿਚਰਾਂ, ਮਖ਼ੌਲ ਕਰਨੇ ਠੀਕ ਨਹੀਂ। ਮੇਰਾ ਬੰਦਾ ਮੈਨੂੰ ਮੋੜ ਦਿਓ।'

ਨੂਰਸ਼ਾਹ, ਜਿਸ ਦਾ ਮਚ ਅਜੇ ਮਰਿਆ ਨਹੀਂ ਤੇ ਮਨ ਅਜੇ ਹਰਿਆ ਨਹੀਂ ਸੀ, ਕਹਿਣ ਲੱਗੀ, 'ਕਿਹੜਾ ਬੰਦਾ? ਔਹ ਤਾਂ ਮੇਰਾ ਭੇਡੂ ਹੈ। ਜੇ ਉਹ ਮੈਨੂੰ ਛੱਡ ਕੇ ਤੁਹਾਡੇ ਨਾਲ ਜਾਂਦਾ ਹੈ, ਤਾਂ ਲੈ ਜਾਓ।'

ਗੁਰੂ ਜੀ ਮਰਦਾਨੇ ਵੱਲ ਵਧੇ। ਉਹ ਚੌਟੰਗਾ ਹੋਇਆ ਖੜ੍ਹੋਤਾ ਸੀ। ਗੁਰੂ ਜੀ ਦੇ ਨੇੜੇ ਆਉਣ ਤੇ ਉਹ ਮਿੰਨਤਾਂ-ਭਰੇ ਢੰਗ ਨਾਲ ਭੇਡੂ ਵਾਂਗ ਭੈਂ-ਭੈਂ ਕਰਨ ਲੱਗ ਪਿਆ, ਜੀਕੁਰ ਉਹ ਤਰਲੇ ਕੱਢ ਰਿਹਾ ਹੁੰਦਾ ਹੈ ਕਿ ਮੈਨੂੰ ਛੁਡਾਓ, ਬਚਾਓ। ਗੁਰੂ ਜੀ ਨੇ ਉਸ ਨੂੰ ਕਿਹਾ, 'ਮਰਦਾਨਿਆ, ਬੋਲ 'ਸਤਿ ਕਰਤਾਰ', ਤੂੰ ਇਨਸਾਨ ਹੈਂ, ਭੇਡੂ ਨਹੀਂ, ਇਨਸਾਨਾਂ ਵਾਕੁਰ ਖੜ੍ਹਾ ਹੋ, ਮੇਰਾ ਰਬਾਬੀ ਬਣ ਅਤੇ ਉਹਨਾਂ ਕੁਰਾਹੇ ਪਈਆਂ ਬੀਬੀਆਂ ਨੂੰ ਠੀਕ ਰਾਹ 'ਤੇ ਲਿਆਉਣ ਲਈ ਆਪਣੇ ਰਬਾਬ ਨਾਲ ਮੇਰੀ ਸਹਾਇਤਾ ਕਰ।'

ਮਰਦਾਨਾ ਉਠ ਖੜ੍ਹਾ ਹੋਇਆ। ਫਿਰ ਉਹ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ ਤੇ ਕਹਿਣ ਲੱਗਾ, 'ਪਾਤਸ਼ਾਹ! ਮੈਂ ਕਿੱਥੇ ਸਾਂ? ਜਾਪਦਾ ਹੈ ਕਿ ਮੈਂ ਮਿਆਕਦਾ, ਮਕਿਆਉਂਦਾ, ਭੌਂਕਦਾ, ਰੋਂਦਾ ਤੇ ਹੱਸਦਾ ਰਿਹਾ ਹਾਂ। ਕੀ ਮੈਨੂੰ ਸੁਫਨਾ ਆਇਆ ਸੀ? ਤੁਸੀਂ ਬੜੀ ਮਿਹਰ ਕੀਤੀ ਜੋ ਮੈਨੂੰ ਇਸ ਭਿਆਨਕ ਸੁਫਨੇ ਵਿੱਚੋਂ ਕੱਢ ਲਿਆ।'

ਨਿਸਤਾਰਾ

ਸਤਿਗੁਰੂ ਨੇ ਮਰਦਾਨੇ ਨੂੰ ਕਿਹਾ, 'ਪੁਰਸ਼ਾ, ਉਠ! ਆਪਣਾ ਕੰਮ ਸੰਭਾਲ। ਛੇੜ ਰਬਾਬ। ਰੱਬ ਦੀ ਕਾਰ ਕਰੀਏ।' ਮਰਦਾਨਾ ਰਬਾਬ ਵਜਾਉਣ ਲੱਗ ਪਿਆ। ਗੁਰੂ ਜੀ ਨੇ ਆਪਣੇ ਸੁਰੀਲੇ ਰਸੀਲੇ ਗਲੇ ਤੋਂ ਇਉਂ ਕੀਰਤਨ ਕੀਤਾ :—

'ਕਲਰ ਦੀਆਂ ਵਣਜਾਰੀਆਂ ਝੁਗੌ ਮੁਸਕ ਮੰਗੇਨ॥
ਅਮਲਾ ਬਾਝਹੁ ਨਾਨਕਾ ਕਿਉਂ ਕਰਿ ਕੰਤ ਮਿਲੇਨ॥'[1]

ਤੁਹਾਡਾ ਵਤੀਰਾ ਤਾਂ ਉਸ ਗਾਹਕ ਵਰਗਾ ਹੈ ਜਿਹੜਾ ਕੱਲਰ ਜਿਹੀ ਨਿਕੰਮੀ, ਕੌਡੀਓਂ ਸਸਤੀ ਸ਼ੈਅ ਮੁੱਲ ਲੈ ਕੇ ਮਗਰੋਂ ਝੂੰਗਾ ਮੰਗਦਾ ਹੈ ਕਸਤੂਰੀ ਦਾ। ਤੁਸੀਂ ਕੰਮ ਤਾਂ ਅਜਿਹੇ ਕਰਦੀਆਂ ਹੋ ਜਿਨ੍ਹਾਂ ਦਾ ਮੂਲੋਂ ਕੋਈ ਲਾਭ ਨਹੀਂ ਹੋ ਸਕਦਾ, ਪਰ ਤੁਸਾਂ ਆਸਾਂ ਲਾਈਆਂ ਹੋਈਆਂ ਬਹੁਤ ਉੱਚੀਆਂ-ਉੱਚੀਆਂ। ਤੁਸੀਂ ਆਪਣੇ ਜੀਵਨ ਵਿਅਰਥ ਗਵਾ ਰਹੀਆਂ ਹੋ। ਇਹ ਜਨਮ ਤਾਂ ਪ੍ਰਮੇਸ਼ਰ ਨਾਲ ਮੇਲ ਲਈ ਯਤਨ ਕਰਨ ਲਈ ਮਿਲਿਆ ਹੈ, ਪਰ ਤੁਸੀਂ ਜਾਣ-ਬੁਝ ਕੇ ਹੋਰ ਹੀ ਰਾਹੇ ਤੁਰੀਆਂ ਜਾ ਰਹੀਆਂ ਹੋ। ਤੁਸੀਂ ਮੋਤੀ ਤੇ ਹੀਰੇ ਸੁੱਟ ਰਹੀਆਂ ਤੇ ਕੰਕਰ ਤੇ ਰੇਤ ਇਕੱਠੀ ਕਰ ਰਹੀਆਂ ਹੋ। ਵੇਲੇ ਸਿਰ ਸੰਭਲੋ ਤੇ ਆਪਣੇ-ਆਪ ਨੂੰ ਸੁਧਾਰੋ, ਨਹੀਂ ਤਾਂ ਪਛਤਾਓਗੀਆਂ।'

ਨੂਰਸ਼ਾਹ ਇਕਾਗਰ ਮਨ ਨਾਲ ਸਭ ਕੁਝ ਸੁਣਦੀ ਰਹੀ। ਉਸ ਨੂੰ ਇਉਂ ਜਾਪਿਆ ਕਿ ਉਸ ਦੇ ਧੁਰ ਅੰਦਰ ਕੋਈ 'ਸ਼ੈ' ਜੋ ਪਹਿਲਾਂ ਸੁੱਤੀ ਹੋਈ, ਮਰੀ ਹੋਈ ਸੀ, ਉਹ ਸੁਰਤ ਵਿੱਚ ਆ ਰਹੀ ਹੈ, ਪਰ ਉਹ ਝਟ-ਪਟ ਹਾਰ ਮੰਨਣ ਨੂੰ ਤਿਆਰ ਨਹੀਂ ਸੀ। ਉਹ ਅਜੇ ਵੀ ਆਕੜੀ ਤੇ ਆਪਣੀ ਤਰਾਟ-ਸ਼ਕਤੀ ਵਰਤਣ ਦਾ ਯਤਨ ਵਿਚੇ ਵਿੱਚ ਕਰਦੀ ਰਹੀ। ਗੁਰੂ ਜੀ ਨੇ ਹੇਠ ਲਿਖੇ ਸ਼ਬਦ ਦਾ ਕੀਰਤਨ ਕੀਤਾ ਜਿਸ ਵਿੱਚ ਆਪ ਨੇ ਦੱਸਿਆ ਕਿ ਪਤੀ ਪ੍ਰਮਾਤਮਾ ਨਾਲ ਮੇਲ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ :—

[2]ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ[3] ਤਾ ਭੀ ਸਹੁ ਰਾਵਣ ਜਾਇ॥੧॥
[4]ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ॥੧॥ ਰਹਾਉ॥
[5]ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ॥
[6]ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ॥੨॥

---

1. ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ।
2. ਗੁਣਵਾਨ ਇਸਤਰੀ (ਗੁਰਮੁਖ) ਪਤੀ ਦਾ ਅਨੰਦ ਮਾਣਦੀ ਹੈ, ਗੁਣ-ਹੀਣ ਕਿਉਂ ਰੋਂਦੀ ਹੈ?
3. ਤਾਂ ਇਹ ਵੀ ਪਤੀ ਨੂੰ ਭੋਗਣ ਜਾ ਸਕਦੀ ਹੈ।
4. ਮੇਰਾ ਪਤੀ ਰਸਾਂ ਦਾ ਘਰ (ਰਸੀਲਾ, ਪਿਆਰ ਵਾਲਾ) ਹੈ, ਫਿਰ ਇਸਤਰੀ ਹੋਰਨਾਂ ਚੀਜ਼ਾਂ ਵੱਲ ਕਿਸ ਲਈ ਅਨੰਦ ਲੈਣ ਜਾਂਦੀ ਹੈ।
5. ਜੇ ਸ਼ੁੱਭ ਗੁਣ ਜਾਦੂ ਦਾ ਟੂਣਾ ਮਣਕਾ ਤੇ ਮਨ ਪਰੋਣ ਵਾਲਾ ਧਾਗਾ ਹੋਵੇ।
6. ਇਹ ਹੀਰਾ (ਮਣਕਾ) ਕਿਸੇ ਮੁੱਲ ਨਹੀਂ ਮਿਲਦਾ, ਇਸ ਨੂੰ ਚਿਤ ਦੇ ਧਾਗੇ ਵਿੱਚ ਪਰੋ ਲੈਣਾ ਚਾਹੀਦਾ ਹੈ।

[1]ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ॥
ਤੈ ਸਹ ਨਾਲਿ ਅਕੂਅਣਾ[2] ਕਿਉ ਥੀਵੈ ਘਰਿ ਵਾਸੁ॥ ੩॥
ਨਾਨਕ [3]ਏਕੀ ਬਾਹਰਾ ਦੂਜਾ ਨਾਹੀ ਕੋਇ॥
[4]ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ॥੪॥੨॥ (ਵਡਹੰਸ ਮਹਲਾ ੧)

ਗੁਰੂ ਜੀ ਤਾਂ ਇਸ ਸ਼ਬਦ ਦਾ ਕੀਰਤਨ ਕਰ ਰਹੇ ਸਨ, ਪਰ ਨੂਰਸ਼ਾਹ ਦੀਆਂ ਬਾਂਦੀਆਂ ਆਪਣਾ ਸਾਰਾ ਤਾਣ ਗੁਰੂ ਜੀ ਨੂੰ ਮੋਹਿਤ ਕਰਨ ਲਈ ਲਾਉਂਦੀਆਂ ਰਹੀਆਂ। ਉਹਨਾਂ ਦੇ ਨਿਸਫਲ ਯਤਨ ਵੇਖ ਕੇ ਗੁਰੂ ਜੀ ਨੇ ਹੇਠਲੇ ਸ਼ਬਦਾਂ ਦਾ ਕੀਰਤਨ ਕੀਤਾ :—

ਮੰਞੁ[5] ਕੁਚਜੀ ਅੰਮਾਵਣਿ[6] ਡੋਸੜੇ[7] ਹਉ ਕਿਉ ਸਹੁ ਰਾਵਣਿ ਜਾਉ ਜੀਉ॥
[8]ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥
ਜਿਨ੍ਹੀ ਸਖੀ ਸਹੁ ਰਾਵਿਆ[9] ਸੇ ਅੰਬੀ ਛਾਵੜੀਏਹਿ ਜੀਉ॥
ਸੇ ਗੁਣ ਮੰਞੁ ਨ ਆਵਨੀ ਹਉ [10]ਕੈ ਜੀ ਦੋਸ ਧਰੇਉ ਜੀਉ॥
ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਜਾਉ ਜੀਉ॥
[11]ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ॥
ਸੁਇਨਾ ਰੁਪਾ ਰੰਗੁਲਾ[12] ਮੋਤੀ ਤੈ ਮਾਣਿਕੁ ਜੀਉ॥
ਸੇ ਵਸਤੂ ਸਹਿ[13] ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ॥
ਮੰਦਰ ਮਿਟੀ ਸੰਦੜੇ ਪਥਰ [14]ਕੀਤੇ ਰਾਸਿ ਜੀਉ॥
[15]ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ॥
[16]ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ॥

---

1. ਰਾਹ ਪੁੱਛਦੀ ਹਾਂ ਪਰ ਉਸ ਵੱਲ ਚੱਲਦੀ ਨਹੀਂ ਅਤੇ ਆਖਦੀ ਹਾਂ ਕਿ ਵਾਹਿਗੁਰੂ ਪਾਸ ਪੁੱਜ ਗਈ ਹਾਂ।
2. ਬੋਲ ਚਾਲ ਨਹੀਂ, ਰੋਸਾ (ਰੁਸੇਵਾਂ) ਹੈ।
3. ਇਕ ਤੋਂ ਬਿਨਾਂ।
4. ਤੈਂ ਮਾਲਕ ਦੇ ਨਾਲ ਜੇ ਇਸਤਰੀ ਜੁੜੀ ਰਹੇ, ਤਾਂ ਉਹ ਵੀ ਪਤੀ ਦਾ ਆਨੰਦ ਮਾਣ ਸਕਦੀ ਹੈ।
5. ਮੈਂ।
6. ਬਹੁਤ।
7. ਦੋਸ਼।
8. ਉਸ ਮਾਲਕ ਦੀਆਂ ਦਾਸੀਆਂ ਤਾਂ ਇਕ ਤੋਂ ਇਕ ਚੜ੍ਹ ਕੇ ਹਨ। ਮੈਂ ਨਿਕੰਮੀ ਨੂੰ ਉਥੇ ਕੌਣ ਜਾਣਦਾ ਹੈ।
9. ਉਹ ਅੰਬਾਂ ਦੀ ਛਾਂ ਹੇਠ ਭਾਵ ਸੁਖੀ ਹਨ।
10. ਕਿਸ ਨੂੰ ਦੋਸ਼ ਲਾਵਾਂ? ਭਾਵ ਮੈਂ ਆਪ ਹੀ ਗੁਣ-ਹੀਣ ਹੋਣ ਕਰਕੇ ਉਸ ਯੋਗ ਨਹੀਂ ਹਾਂ।
11. ਤੇਰੀ ਇਕ ਵਡਿਆਈ ਤੱਕ ਵੀ ਮੈਂ ਅੱਪੜ ਨਹੀਂ ਸਕਦੀ।
12. ਅਨੰਦ ਦੇਣ ਵਾਲਾ।
13. ਪਤੀ ਨੇ।
14. ਸਜਾਏ ਹੋਏ।
15. ਮੈਂ ਇਹਨਾਂ ਸੋਭਾ ਵਡਿਆਈ ਦੇ ਸਾਮਾਨਾਂ ਨਾਲ ਭੁੱਲੀ ਰਹੀ।
16. ਆਕਾਸ਼ (ਦਿਮਾਗ਼) ਵਿੱਚ ਕੂੰਜਾਂ ਦੀ ਅਵਾਜ਼ ਸੁਣਾਈ ਦੇਣ ਲੱਗ ਪਈ, ਭਾਵ ਬੁਢੇਪੇ ਦੇ ਕਾਰਨ ਸਿਰ ਭਾਂ-ਭਾਂ ਕਰਨ ਲੱਗ ਪਿਆ ਹੈ ਤੇ ਬਗਲੇ (ਚਿੱਟੇ ਕੇਸ) ਆ ਬੈਠੇ ਹਨ।

[1]ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੇ ਜਾਇ ਜੀਉ॥
[2]ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ॥
ਤੈ ਸਹ ਨਾਲਹੁ ਮੁਤੀਅਸੁ[3] ਦੁਖਾ ਕੂੰ ਧਰੀਆਸੁ[4] ਜੀਉ॥
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ॥
[5]ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ॥੧॥

(ਰਾਗ ਸੂਹੀ ਮਹਲਾ ੧ ਕੁਚਜੀ)

ਨੂਰਸ਼ਾਹ ਘਾਬਰ ਗਈ ਤੇ ਕੰਬ ਉਠੀ। ਇਸ ਰੱਬੀ ਗੀਤ ਨੇ ਉਸ ਦੀ ਸੁੱਤੀ ਪਈ ਆਤਮਾ ਨੂੰ ਹਲੂਣਾ ਦਿੱਤਾ। ਉਹ ਜਾਦੂਗਰੀ ਦੇ ਯਤਨ ਕਰਦੀ-ਕਰਦੀ ਹੰਭ ਗਈ। ਉਸ ਦੇ ਅੰਦਰ ਇਹ ਖ਼ਿਆਲ ਉਠਿਆ ਕਿ ਮੇਰੀ ਅਸਫਲਤਾ ਦਾ ਕਾਰਨ ਮੇਰੇ ਪਾਪ ਹਨ। ਉਸ ਦੀਆਂ ਬਾਂਦੀਆਂ ਉਸ ਦੀ ਇਹ ਮੰਦੀ ਹਾਲਤ ਭਾਂਪ ਗਈਆਂ। ਉਹਨਾਂ ਨੇ ਹੋਰ ਪ੍ਰਕਾਰ ਦਾ ਯਤਨ ਕਰਨ ਦਾ ਇਰਾਦਾ ਕੀਤਾ। ਸ਼ਾਨਦਾਰ, ਭੜਕੀਲਾ ਲਿਬਾਸ ਪਹਿਨ ਕੇ, ਪੈਰੀਂ ਘੁੰਗਰੂ ਬੰਨ੍ਹ ਕੇ, ਢੋਲਕ ਤੇ ਛੈਣੇ ਵਜਾ ਕੇ, ਉਹ ਨੱਚਣ ਤੇ ਗਾਉਣ ਤੇ ਨਖ਼ਰੇ-ਭਰੀਆਂ ਹਰਕਤਾਂ ਕਰਨ ਲੱਗ ਪਈਆਂ, ਪਰ ਗੁਰੂ ਜੀ ਅਡੋਲ, ਅਹਿੱਲ ਡਟੇ ਰਹੇ। ਉਹਨਾਂ ਨੇ ਉਹਨਾਂ ਦੇ ਨਾਚ ਤੇ ਗੀਤਾਂ ਵੱਲ ਧਿਆਨ ਨਾ ਹੀ ਕੀਤਾ। ਉਹ ਤਾਂ ਉਹਨਾਂ ਸਭ ਨੂੰ ਸੁਧਾਰਨਾ ਤੇ ਕੁਰਾਹੋਂ ਮੋੜ ਕੇ ਠੀਕ ਰਾਹੇ ਪਾਉਣਾ ਚਾਹੁੰਦੇ ਸਨ।

ਉਹਨਾਂ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ ਅਤੇ ਇਕ ਹੋਰ ਸ਼ਬਦ ਦਾ ਕੀਰਤਨ ਕੀਤਾ ਜਿਸ ਵਿੱਚ ਉਹਨਾਂ ਨੇ ਇਕ ਹੋਰ ਨਾਚ ਦਾ ਜ਼ਿਕਰ ਕੀਤਾ ਜਿਸ ਵਿੱਚ ਸਾਰੀ ਦੁਨੀਆਂ ਜੁੱਟੀ ਹੋਈ ਸੀ, ਕਲਜੁਗ ਦੀ ਤਾਲ ਅਨੁਸਾਰ ਹੋ ਰਿਹਾ ਇਨਸਾਨੀ ਦਿਲਾਂ ਦਾ ਨਾਚ। ਇਸ ਪਾਗ਼ਲਾਂ ਜਿਹੇ ਨਾਚ ਦੇ ਕਾਰਨ, ਧਰਤੀ ਉੱਤੋਂ ਸੱਚ ਅਲੋਪ ਹੋ ਚੁੱਕਿਆ ਸੀ ਅਤੇ ਇਨਸਾਨ ਕੇਵਲ ਸ਼ਕਲ-ਸੂਰਤ ਕਰਕੇ ਹੀ ਇਨਸਾਨ ਰਹਿ ਗਏ ਸਨ ; ਉਹਨਾਂ ਦੇ ਕੰਮ ਤਾਂ ਕੁੱਤਿਆਂ ਨਾਲੋਂ ਵੀ ਭੈੜੇ ਸਨ। ਉਹ ਸ਼ਬਦ ਇਹ ਸੀ :—

**ਆਸਾ ਮਹਲਾ ੧**

'ਤਾਲ ਮਦੀਰੇ ਘਟ ਕੇ ਘਾਟ॥ ਦੋਲਕ ਦੁਨੀਆ ਵਾਜਹਿ ਵਾਜ॥
ਨਾਰਦੁ ਨਾਚੈ ਕਲਿ ਕਾ ਭਾਉ॥ ਜਤੀ ਸਤੀ ਕਹ ਰਾਖਹਿ ਪਾਉ॥੧॥
ਨਾਨਕ ਨਾਮ ਵਿਟਹੁ ਕੁਰਬਾਣੁ॥ ਅੰਧੀ ਦੁਨੀਆ ਸਾਹਿਬੁ ਜਾਣੁ॥ ੧॥ ਰਹਾਉ॥
ਗੁਰੂ ਪਾਸਹੁ ਫਿਰਿ ਚੇਲਾ ਖਾਇ॥ ਤਾਮਿ ਪਰੀਤਿ ਵਸੈ ਘਰਿ ਆਇ॥
ਜੇ ਸਉ ਵਰ੍ਹਿਆ ਜੀਵਣੁ ਖਾਣੁ॥ ਖਸਮ ਪਛਾਣੈ ਸੋ ਦਿਨੁ ਪਰਵਾਣੁ॥ ੨॥
ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥

---

1. ਜੀਵ ਰੂਪ ਇਸਤਰੀ ਸਹੁਰੇ (ਮੌਤ ਤੋਂ ਪਾਰ ਦੇ ਦੇਸ) ਚੱਲੀ ਹੈ। ਅੱਗੇ ਜਾ ਕੇ ਕੀ ਮੂੰਹ ਦੱਸੇਗੀ? ਭਾਵ ਬਹੁਤ ਸ਼ਰਮਿੰਦੀ ਹੋਵੇਗੀ।
2. ਅਗਿਆਨਤਾ ਵਿੱਚ ਸੁੱਤੀ ਪਈ ਨੂੰ ਸਵੇਰ ਹੋ ਗਈ, ਭਾਵ ਉਮਰ ਰੂਪ ਰਾਤ ਮੁੱਕ ਗਈ, ਅਸਲ ਜੀਵਨ ਦਾ ਰਾਹ ਭੁੱਲ ਗਿਆ।
3. ਵਿਛੜ ਗਈ।
4. ਇਕੱਠਾ ਕੀਤਾ (ਦੁੱਖਾਂ ਨੂੰ)।
5. ਸੋਹਾਗਣਾਂ (ਗੁਰਮੁਖਾਂ) ਨੂੰ ਤਾਂ ਤੁਸਾਂ, ਹੇ ਪਤੀ, ਸਾਰੀਆਂ ਰਾਤਾਂ ਦੇ ਰਖੀਆਂ ਹਨ, ਮੈਂ ਅਭਾਗਣ (ਮਨਮੁਖ) ਨੂੰ ਵੀ ਕੋਈ ਰਾਤ ਬਖ਼ਸ਼ੋ।

ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥੩॥
ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥
ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥ ੪॥ ੪॥'

ਇਸ ਦੇ ਅਰਥ : 'ਮਨ ਦੇ ਸੰਕਲਪ ਵਿਕਲਪ ਛੈਣੇ ਅਤੇ ਘੁੰਗਰੂ ਹਨ ਤੇ ਦੁਨੀਆਂ ਢੋਲਕ ਹੈ। ਇਹ ਵਾਜੇ ਵੱਜਦੇ ਹਨ। ਕਲਜੁਗ ਦੇ ਤਾਲ ਉੱਤੇ ਮਨ ਨੱਚਦਾ ਹੈ। ਜਤੀ ਕਿੱਥੇ ਪੈਰ ਧਰਨ, ਕਿੱਥੇ ਟਿਕਣ। ਨਾਨਕ ਨਾਮ ਤੋਂ ਕੁਰਬਾਨ (ਵਾਰੇ-ਵਾਰੇ ਜਾਂਦਾ) ਹੈ, ਕਿਉਂਕਿ ਦੁਨੀਆਂ ਅੰਨ੍ਹੀ ਹੈ ਤੇ ਕੇਵਲ ਪ੍ਰਮਾਤਮਾ ਹੀ ਸਿਆਣਾ ਹੈ ਜੋ ਸਭ ਕੁਝ ਵੇਖਦਾ ਤੇ ਜਾਣਦਾ ਹੈ। ਉਲਟਾ ਗੁਰੂ ਦੇ ਘਰੋਂ ਚੇਲਾ ਰੱਜ ਕੇ ਖਾਂਦਾ ਹੈ। ਰੋਟੀ ਦੀ ਪ੍ਰੀਤ ਕਰਕੇ ਹੀ ਉਹ ਗੁਰੂ ਦੇ ਘਰ ਆ ਵਸਦਾ ਹੈ। ਆਦਮੀ ਭਾਵੇਂ ਖਾਣ ਦੀ ਖ਼ਾਤਿਰ ਸੌ ਵਰ੍ਹੇ ਜੀਉਂਦਾ ਰਹੇ, ਉਹੋ ਦਿਨ ਹੀ ਪ੍ਰਵਾਨ ਜਾਂ ਸਫਲ ਹੋਇਆ। ਮੰਨਿਆ ਜਾਵੇਗਾ ਜਿਸ ਦਿਨ ਬੰਦਾ ਸਾਈਂ ਨੂੰ ਪਛਾਣ ਲਵੇਗਾ। ਨਿਰੇ ਪੁਰੇ ਮਿਲਣ-ਗਿਲਣ ਨਾਲ ਕੋਈ ਹਮਦਰਦੀ ਨਹੀਂ ਕਰਦਾ, ਕਿਉਂਕਿ ਲੈਣ-ਦੇਣ ਬਿਨਾਂ ਕੋਈ ਪ੍ਰਸੰਨ ਨਹੀਂ ਹੁੰਦਾ, ਸੁਭਾਅ ਵੱਢੀ-ਖ਼ੋਰੇ ਹਨ। ਰਾਜਾ ਵੀ ਉਸ ਨਾਲ ਹੀ ਨਿਆਂ ਕਰਦਾ ਹੈ ਜਿਸ ਦੇ ਹੱਥ ਪੱਲੇ ਕੁਝ ਦੇਣ ਨੂੰ ਹੋਵੇ। ਖ਼ੁਦਾ ਦੇ ਵਾਸਤੇ ਕੋਈ ਨਹੀਂ ਮੰਨਦਾ। ਕਲਜੁਗ ਦੇ ਜੀਵਾਂ ਦੀ ਸ਼ਕਲ ਮਨੁੱਖਾਂ ਦੀ ਹੈ, ਨਾਂ ਵੱਡੇ-ਵੱਡੇ ਹਨ, ਪਰ ਕਰਨੀ ਕੁੱਤੇ ਵਾਲੀ ਹੈ ਜੋ ਲੋਭ ਦੀ ਖ਼ਾਤਿਰ ਦਰ 'ਤੇ ਖੜ੍ਹਾ ਹੁਕਮ ਮੰਨਦਾ ਹੈ। ਜੋ ਗੁਰੂ ਦੀ ਕ੍ਰਿਪਾ ਨਾਲ ਆਪਣੇ-ਆਪ ਨੂੰ ਦੁਨੀਆਂ ਵਿੱਚ ਪ੍ਰਾਹੁਣਾ ਸਮਝ ਲਵੇ, ਉਸ ਨੂੰ ਰੱਬ ਦੀ ਦਰਗਾਹੇ ਇੱਜ਼ਤ ਪ੍ਰਾਪਤ ਹੁੰਦੀ ਹੈ।'

ਇਸ ਸ਼ਬਦ ਦਾ ਕੀਰਤਨ ਕਰਨ ਮਗਰੋਂ ਗੁਰੂ ਜੀ ਕੁਝ ਚਿਰ ਚੁੱਪ ਕੀਤੇ ਉਹਨਾਂ ਵੱਲ ਤਰਸ ਤੇ ਮਿਹਰ ਨਾਲ ਤੱਕਦੇ ਰਹੇ। ਫਿਰ ਆਪ ਨੇ ਇਕ ਹੋਰ ਸ਼ਬਦ ਦਾ ਕੀਰਤਨ ਕੀਤਾ। ਉਹ ਇਹ ਸੀ :—

**ਸਲੋਕੁ ਮਹਲਾ ੧**

'ਗਲੀ ਅਸੀ ਚੰਗੀਆ ਆਚਾਰੀ[1] ਬੁਰੀਆਹ॥
ਮਨਹੁ ਕੁਸੁਧਾ[2] ਕਾਲੀਆ ਬਾਹਰਿ ਚਿਟਵੀਆਹ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ[3]॥
[4]ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥
ਨਾਨਕ [5]ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥ ੨॥'

(ਸਿਰੀ ਰਾਗ ਕੀ ਵਾਰ ਮ: ੧)

ਇਸ ਸ਼ਬਦ ਨੇ ਨੂਰਸ਼ਾਹ ਨੂੰ ਇਕ ਹੋਰ ਹਲੂਣਾ ਦਿੱਤਾ। ਉਸ ਨੂੰ ਮਹਿਸੂਸ ਹੋਇਆ ਕਿ ਇਹ ਅਨੋਖਾ ਓਪਰਾ ਵਿਅਕਤੀ ਮੇਰੇ ਮਨ ਨੂੰ ਤੇ ਮੇਰੇ ਬੀਤ ਚੁੱਕੇ ਜੀਵਨ ਨੂੰ ਖੁੱਲ੍ਹੀ

---

1. ਕੰਮਾਂ ਕਰਕੇ।
2. ਖੋਟੀਆਂ।
3. ਮੌਜਾਂ।
4. ਬਲ ਵਿੱਚ ਹੁੰਦਿਆਂ ਹੋਇਆਂ ਵੀ ਆਪ ਨੂੰ ਬਲ-ਰਹਿਤ ਸਮਝਦੀਆਂ ਹਨ।
5. ਜਨਮ ਸਫਲਾ ਹੋ ਜਾਵੇ ਜੇ ਇਹੋ ਜਿਹੀਆਂ ਨਾਲ ਮੇਲ ਹੋ ਜਾਵੇ।

ਪਈ ਪੁਸਤਕ ਵਾਕੁਰ ਪੜ੍ਹ ਰਿਹਾ ਹੈ ਅਤੇ ਮੇਰਿਆਂ ਕੁਕਰਮਾਂ ਬਦਲੇ ਮੈਨੂੰ ਝਾੜਾਂ ਪਾ ਰਿਹਾ ਹੈ, ਕੋਸ ਰਿਹਾ ਹੈ। ਪਰ ਜਿਹੜਾ ਜੀਵਨ ਉਸ ਨੇ ਹੁਣ ਤੱਕ ਮਾਣਿਆ ਸੀ, ਹੋਰਨਾਂ ਨੂੰ ਵਸ ਵਿੱਚ ਕਰਨ ਦੀਆਂ ਜਿਹੜੀਆਂ ਤਾਕਤਾਂ ਉਹ ਹੁਣ ਤੱਕ ਵਰਤ-ਵਰਤ ਕੇ ਖ਼ੁਸ਼ ਹੁੰਦੀ ਰਹੀ ਸੀ, ਉਹਨਾਂ ਵਿੱਚ ਅਜਿਹੀ ਮਨਮੋਹਣੀ ਸ਼ਕਤੀ ਸੀ ਜਿਸ ਨੂੰ ਤਿਆਗਣਾ ਨਹੀਂ ਸੀ ਚਾਹੁੰਦੀ। ਇਸ ਕਰਕੇ ਉਸ ਨੇ ਇਕ ਹੋਰ ਚਲਾਕੀ ਵਰਤਣ ਦਾ ਇਰਾਦਾ ਧਾਰਿਆ; ਉਹ ਸੀ ਗੁਰੂ ਜੀ ਨੂੰ ਧਨ-ਦੌਲਤ ਨਾਲ ਮੋਹਣ ਦਾ। ਉਸ ਦਾ ਇਸ਼ਾਰਾ ਸਮਝ ਕੇ ਉਸ ਦੀਆਂ ਬਾਂਦੀਆਂ ਨੇ ਮੋਤੀ, ਰਤਨ, ਹੀਰੇ, ਜਵਾਹਰ, ਸੋਨਾ, ਚਾਂਦੀ ਅਤੇ ਸ਼ਾਨਦਾਰ ਕੱਪੜੇ ਅਤੇ ਹੋਰ ਕੀਮਤੀ ਸ਼ੈਆਂ ਜੋ ਤੋਸ਼ੇਖ਼ਾਨੇ ਤੇ ਖ਼ਜ਼ਾਨੇ ਵਿੱਚ ਸਨ, ਸਭ ਲਿਆ ਕੇ ਗੁਰੂ ਜੀ ਦੇ ਚਰਨਾਂ ਵਿੱਚ ਰੱਖ ਦਿੱਤੀਆਂ। ਗੁਰੂ ਜੀ ਨੇ ਇਹ ਤੋਹਫ਼ੇ ਲੈਣੋਂ ਨਾਂਹ ਕਰ ਦਿੱਤੀ ਅਤੇ ਇਸ ਸ਼ਬਦ ਦਾ ਕੀਰਤਨ ਕੀਤਾ :—

**ਤਿਲੰਗ ਮਹਲਾ ੧**

[1]ਇਆਨੜੀਏ ਮਾਨੜਾ ਕਾਇ ਕਰੇਹਿ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥
ਸਹੁ[2] ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥
ਭੈ ਕੀਆ ਦੇਹਿ ਸਲਾਈਆਂ ਨੈਣੀ ਭਾਵ ਕਾ ਕਰਿ ਸਾਗਾਰੋ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥੧॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨਾ ਭਾਵੈ॥
[3]ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨਾ ਪਾਵੈ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥੨॥
ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ [4]ਹਿਕਮਤਿ ਹੁਕਮੁ ਚੁਕਾਈਐ॥
[5]ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ॥
ਸਹੁ ਕਹੈ ਸੋ ਕੀਜੈ [6]ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥

---

1. ਕਮਲੀਏ, ਕਿਉਂ ਹੰਕਾਰ ਕਰਦੀ ਹੈਂ? ਆਪਣੇ ਘਰ (ਮਨ) ਵਿੱਚ ਹਰੀ ਦੇ ਪ੍ਰੇਮ ਦਾ ਰਸ ਕਿਉਂ ਨਹੀਂ ਲੈਂਦੀ ?
2. ਹੇ ਕਮਲੀਏ ਇਸਤਰੀਏ, ਪਤੀ, ਹਰੀ ਨੇੜੇ ਹੀ ਹੈ, ਮਨ ਦੇ ਅੰਗ-ਸੰਗ ਹੈ; ਬਾਹਰ ਹੋਰ ਚੀਜ਼ਾਂ ਥਾਵਾਂ ਨੂੰ ਕਿਉਂ ਟੋਲਦੀ ਹੈਂ? ਭੈਅ ਦੇ ਸੁਰਮੇ ਦੇ ਸੁਰਮਚੂ ਅੱਖਾਂ ਵਿੱਚ ਪਾ ਅਤੇ ਪ੍ਰੇਮ ਦਾ ਸ਼ਿੰਗਾਰ ਕਰ। ਤੂੰ ਤਾਂ ਹੀ ਪਤੀ ਨਾਲ ਜੁੜੀ ਹੋਈ ਸੁਹਾਗਣ ਸਮਝੀ ਜਾਵੇਂਗੀ ਜੇ ਪਤੀ ਨਾਲ ਪ੍ਰੇਮ ਲਾ ਲਵੇਂ।
3. ਬਥੇਰੇ ਤਰਲੇ ਰੋਣੇ ਕਰਦੀ ਹੈ, ਪਰ ਇਸਤਰੀ ਨੂੰ ਪਤੀ ਦੇ ਘਰ ਵੜਨਾ ਨਹੀਂ ਮਿਲਦਾ।
4. ਚਲਾਕੀ ਤੇ ਜ਼ੋਰਾਵਰੀ ਛੱਡ ਦੇਈਏ।
5. ਜਿਸ ਦੇ ਪ੍ਰੇਮ ਰਾਹੀਂ ਨਾਮ ਜਾਂ ਮੁਕਤੀ ਦੀ ਅਮੋਲ ਵਸਤ ਪਾਈਦੀ ਹੈ, ਉਸ ਦੇ ਚਰਨਾਂ ਵਿੱਚ ਮਨ ਜੋੜੀਏ।
6. ਤਨ ਤੇ ਮਨ ਅਰਪ ਦੇਈਏ, ਇਹੋ ਜਿਹੀ ਖ਼ੁਸ਼ਬੋ ਲਾਈਏ।

ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥
ਆਪੁ ਗਵਾਈਐ ਤਾਂ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ [1]ਸਾ ਸਭਰਾਈ॥
[2]ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ॥
ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ॥'

ਇਸ ਸ਼ਬਦ ਵਿੱਚ ਗੁਰੂ ਜੀ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਇਸਤਰੀ ਦੇ ਜੀਵਨ-ਮਨੋਰਥ ਦੀ ਪੂਰਤੀ ਅਤੇ ਉਸ ਦੀ ਸਭ ਤੋਂ ਉਚਿਤ ਸਫਲਤਾ ਇਹ ਹੈ ਕਿ ਪਿਆਰ, ਭਗਤੀ, ਸੇਵਾ ਤੇ ਆਪਾ-ਤਿਆਗ ਰਾਹੀਂ ਆਪਣੇ ਪਤੀ ਨੂੰ ਖ਼ੁਸ਼ ਕਰੇ, ਜਿਸ ਤਰ੍ਹਾਂ ਕਿ ਇਨਸਾਨਾਂ ਵਾਸਤੇ ਸਭ ਤੋਂ ਉੱਚੀ ਤੇ ਉੱਤਮ ਪ੍ਰਾਪਤੀ ਇਹ ਹੈ ਕਿ ਠੀਕ ਤਰ੍ਹਾਂ ਦੀ ਭਗਤੀ ਅਤੇ ਸ਼ੁੱਭ ਕਰਨੀ ਰਾਹੀਂ ਪ੍ਰਮਾਤਮਾ ਨੂੰ ਖ਼ੁਸ਼ ਕੀਤਾ ਜਾਵੇ ਅਤੇ ਉਸ ਨਾਲ ਮੇਲ ਪ੍ਰਾਪਤ ਕੀਤਾ ਜਾਵੇ। ਨੂਰਸ਼ਾਹ ਤੇ ਉਸ ਦੀਆਂ ਸਾਥਣਾਂ ਉਹ ਕੁਝ ਨਹੀਂ ਸਨ ਕਰ ਤੇ ਕਮਾ ਰਹੀਆਂ ਜੋ ਚੰਗੀਆਂ ਗੁਣਵਾਨ ਇਸਤਰੀਆਂ ਲਈ ਉਚਿਤ ਤੇ ਸ਼ੋਭਾ ਦਾ ਕਾਰਨ ਹੁੰਦਾ ਹੈ।

ਨੂਰਸ਼ਾਹ ਤੇ ਉਸ ਦੀਆਂ ਸਾਥਣਾਂ ਨੇ ਗੁਰੂ ਜੀ ਦੇ ਬਚਨ ਸੁਣੇ ਤੇ ਵਿਚਾਰੇ। ਉਹਨਾਂ ਅੰਦਰ ਨਵਾਂ ਚਾਨਣ ਪ੍ਰਗਟ ਹੋਣ ਲੱਗ ਪਿਆ। ਉਹਨਾਂ ਦੀਆਂ ਅੱਖਾਂ ਅੱਗੋਂ ਪੜਦੇ ਹਟ ਗਏ, ਅਕਲਾਂ ਉਪਰ ਪਏ ਹੋਏ ਪੜਦੇ ਲੱਥ ਗਏ। ਉਹਨਾਂ ਦੇ ਅੰਦਰ ਜੀਵਨ ਦਾ ਨਵਾਂ ਰਾਹ ਪਕੜਨ ਦੀ ਚਾਹ ਪੈਦਾ ਹੋ ਗਈ। ਉਹਨਾਂ ਨੂੰ ਗਿਆਨ ਹੋ ਗਿਆ ਕਿ ਅਸੀਂ ਆਪਣੀਆਂ ਜ਼ਿੰਦਗੀਆਂ ਅਜਾਈਂ ਗਵਾਉਂਦੀਆਂ ਰਹੀਆਂ ਹਾਂ ਅਤੇ ਮਨੁੱਖੀ ਜੀਵਨ ਤੇ ਉੱਦਮ ਦੇ ਠੀਕ ਨਿਸ਼ਾਨੇ ਤੋਂ ਪਰ੍ਹੇ ਹੀ ਪਰ੍ਹੇ ਜਾਂਦੀਆਂ ਰਹੀਆਂ ਹਾਂ। ਉਹਨਾਂ ਦੇ ਮਨ ਦੁੱਖ ਤੇ ਅਫ਼ਸੋਸ ਨਾਲ ਭਰ ਗਏ। ਉਹ ਆਪਣੇ ਪਾਪਾਂ ਤੇ ਮੂਰਖਤਾਈਆਂ ਬਦਲੇ ਪਛਤਾਉਣ ਲੱਗ ਪਈਆਂ। ਉਹਨਾਂ ਨੇ ਆਪਣੇ ਦੁਪੱਟੇ ਆਪਣੇ ਗਲਾਂ ਵਿੱਚ ਪਾਏ ਅਤੇ ਗੁਰੂ ਜੀ ਦੇ ਚਰਨੀਂ ਢਹਿ ਪਈਆਂ। ਗੁਰੂ ਜੀ ਨੇ ਉਹਨਾਂ ਨੂੰ ਫ਼ੁਰਮਾਇਆ ਕਿ ਉੱਠੋ ਅਤੇ ਜੋ ਕੁਝ ਮੈਂ ਕਹਿੰਦਾ ਹਾਂ ਉਸ ਨੂੰ ਧਿਆਨ ਨਾਲ ਸੁਣੋ।

ਗੁਰੂ ਜੀ ਨੇ ਉਹਨਾਂ ਨੂੰ ਆਪਣੇ ਧਰਮ ਦੇ ਵੱਡੇ-ਵੱਡੇ ਅਸੂਲਾਂ ਸਿਧਾਂਤਾਂ ਤੋਂ ਜਾਣੂ ਕੀਤਾ। ਆਪ ਨੇ ਫਿਰ ਫ਼ੁਰਮਾਇਆ, 'ਆਪਣੇ ਮਨਾਂ ਵਿੱਚੋਂ ਨਫ਼ਰਤ, ਈਰਖਾ, ਹੰਕਾਰ, ਲੋਭ ਤੇ ਕ੍ਰੋਧ ਨੂੰ ਕੱਢ ਕੇ ਉਹਨਾਂ ਵਿੱਚ ਪਿਆਰ, ਹਮਦਰਦੀ, ਨਿਮਰਤਾ, ਸੇਵਾ-ਭਾਵ ਤੇ ਮਿੱਠਤ ਨੂੰ ਵਸਾਓ। ਪ੍ਰਮਾਤਮਾ ਦਾ ਨਾਮ ਜਪਿਆ ਕਰੋ, ਆਪਣੇ ਘਰੋਗੀ ਫ਼ਰਜ਼ਾਂ ਨੂੰ ਸੱਚੇ ਦਿਲੋਂ ਨਿਬਾਹੋ ਅਤੇ ਜਾਦੂਗਰੀ ਦਾ ਤਿਆਗ ਕਰੋ। ਤੁਸੀਂ ਦਇਆ ਦੀਆਂ ਰਾਣੀਆਂ ਬਣੋ। ਮਰਦ ਸਦਾ ਰਾਹੋਂ ਕੁਰਾਹੇ ਜਾਣ ਦਾ ਆਦੀ ਹੈ। ਤੁਸੀਂ ਇਸ ਧਰਤੀ ਉੱਤੇ ਉਹਦੇ ਲਈ ਸੁਰਗ ਤਿਆਰ ਕਰ ਸਕਦੀਆਂ ਹੋ ਅਤੇ ਆਪਣੀ ਮਿਸਾਲ, ਪਵਿੱਤਰ ਜ਼ਿੰਦਗੀ, ਸ਼ੁਭ ਕਰਨੀ ਅਤੇ ਆਪਾ-ਤਿਆਗ ਦੇ ਜਾਦੂ ਨਾਲ ਉਸ ਦੀ ਉਤਾਂਹ ਵੱਲ ਉੱਨਤੀ ਵਿੱਚ

---

1. ਉਹ ਭਰਾਵਾਂ ਵਾਲੀ ਹੈ।
2. ਐਸੀ ਲਗਨ ਵਿੱਚ ਜੋ ਲੱਗੀ ਰਹਿੰਦੀ ਹੈ ਅਤੇ ਅਡੋਲ ਪ੍ਰੇਮ ਵਿਚ ਮਸਤ ਹੋਈ ਹੋਈ ਹੈ ਅਤੇ ਦਿਨ-ਰਾਤ ਪ੍ਰੀਤ ਵਿੱਚ ਜੁੜੀ ਰਹਿੰਦੀ ਹੈ, ਉਹ ਹੀ ਸੋਹਣੀ ਹੈ, ਖ਼ੂਬਸੂਰਤ ਹੈ, ਅਕਲ ਵਾਲੀ ਤੇ ਸਿਆਣੀ ਹੈ।

ਸਹਾਈ ਹੋ ਸਕਦੀਆਂ ਹੋ। ਤੁਸੀਂ ਆਪਣੇ ਪ੍ਰੇਮ ਤੇ ਭਗਤੀ-ਭਾਵ ਨਾਲ ਉਹਦੇ ਲਈ ਬਹਿਸ਼ਤ ਦੇ ਦਰਵਾਜ਼ੇ ਖੋਲ੍ਹ ਸਕਦੀਆਂ ਹੋ। ਤੁਸੀਂ ਆਪਾ ਵਾਰਨ ਦੇ ਵਸੀਲੇ ਨਾਲ ਉਸ ਨੂੰ ਪਿਆਰ ਦੇ ਅਰਥ ਸਮਝਾ ਸਕਦੀਆਂ ਹੋ। ਤੁਸੀਂ ਹੱਕੀ ਤੌਰ 'ਤੇ ਰਾਣੀਆਂ ਹੋ, ਕਿਸੇ ਬੁੱਤ ਜਾਂ ਮੂਰਤੀ ਦੀ ਪੂਜਾ ਨਾ ਕਰੋ, ਸਗੋਂ ਬੱਚਿਆਂ-ਬੱਚੀਆਂ ਦੇ ਮਨਾਂ ਵਿੱਚ ਨੇਕੀ ਚੰਗਿਆਈ ਦਾ ਬੀ ਬੀਜ ਕੇ ਅਤੇ ਆਪਣੇ ਜੀਵਨ ਰਾਹੀਂ ਉਹਨਾਂ ਨੂੰ ਇਹ ਸਿਖਾ ਕੇ ਕਿ ਹਿੰਮਤ ਅਤੇ ਸੱਚ ਦੀਆਂ ਜੜ੍ਹਾਂ ਉਹਨਾਂ ਦੇ ਮਸਲੇ ਵਿੱਚ ਗੱਡੀਆਂ ਹੋਈਆਂ ਹਨ, ਤੁਸੀਂ ਰੱਬ ਵੱਲੋਂ ਤੁਹਾਡੇ ਸਪੁਰਦ ਕੀਤਾ ਹੋਇਆ ਕਾਰਜ ਸੰਪੂਰਨ ਕਰੋ। ਨੇਕੀ ਭਰੇ ਕੰਮਾਂ ਰਾਹੀਂ ਹੀ ਧਰਮ ਦੀ ਅਸਲੀ ਸਮਝ ਆਉਂਦੀ ਹੈ।'[1]

ਜਦ ਗੁਰੂ ਜੀ ਬਚਨ ਕਰ ਹਟੇ ਤਾਂ ਸਭ ਨੇ ਫਿਰ ਸਿਰ ਨਿਵਾਏ, ਇਹ ਪ੍ਰਗਟ ਕਰਨ ਲਈ ਕਿ ਅਸੀਂ ਗੁਰੂ ਜੀ ਦੀ ਸਿਖਿਆ ਨੂੰ ਪ੍ਰਵਾਨ ਕਰਦੀਆਂ ਹਾਂ। ਉਹਨਾਂ ਨੇ ਇਕਰਾਰ ਕੀਤਾ ਕਿ ਅਸੀਂ ਗੁਰੂ ਜੀ ਦੇ ਦੱਸੇ ਰਾਹ ਉਪਰ ਤੁਰਾਂਗੀਆਂ। ਉਹਨਾਂ ਨੇ ਸਿੱਖ ਧਰਮ ਧਾਰਨ ਕਰ ਲਿਆ।

ਨੂਰਸ਼ਾਹ ਨੇ ਆਪਣੇ ਸਾਰੇ ਗੋਲੇ ਗੋਲੀਆਂ ਨੂੰ ਰਿਹਾਅ ਕਰ ਦਿੱਤਾ ਅਤੇ ਗੁਰੂ ਨਾਨਕ ਜੀ ਦੀ ਸ਼ਰਧਾਲੂ ਸੇਵਕ ਬਣ ਗਈ। ਉਸ ਨੇ ਜਾਦੂਗਰੀ ਦਾ ਤਿਆਗ ਕੀਤਾ; ਨਾਲ ਹੀ ਉਸ ਨੇ ਆਪਣੇ ਧਰੇ ਧਰਾਏ ਹੋਏ ਨਾਂ, ਨੂਰਸ਼ਾਹ, ਨੂੰ ਛੱਡ ਦਿੱਤਾ ਅਤੇ ਆਪਣਾ ਮੁੱਢਲਾ ਨਾਂ, ਪਾਰਬਤੀ, ਮੁੜ ਰੱਖ ਲਿਆ। ਉਸ ਨੇ ਆਪਣੀ ਸਾਰੀ ਦੌਲਤ ਗ਼ਰੀਬਾਂ ਨੂੰ ਵੰਡ ਦਿੱਤੀ ਅਤੇ ਸਾਦਾ ਜੀਵਨ ਇਖ਼ਤਿਆਰ ਕਰ ਲਿਆ। ਉਹ ਗੁਰ-ਉਪਦੇਸ਼ ਦੀ ਪ੍ਰਚਾਰਕਾ ਬਣ ਗਈ ਤੇ ਸਾਰੇ ਲੋਕਾਂ ਲਈ ਰੂਹਾਨੀ ਅਤੇ ਸਰੀਰਕ ਖ਼ੁਰਾਕ ਦਾ ਸਦਾਵਰਤ ਲਾ ਬੈਠੀ। ਉਸ ਥਾਂ ਜਿੱਥੇ ਨੂਰਸ਼ਾਹ ਨੂੰ ਜਿੱਤਿਆ ਅਤੇ ਪ੍ਰਚਾਰਕਾ ਥਾਪਿਆ ਗਿਆ, ਮਗਰੋਂ ਗੁਰਦੁਆਰਾ ਕਾਇਮ ਕੀਤਾ ਗਿਆ।

### ਅਨੋਖੇ ਬਚਨ

ਫਿਰਦੇ ਫਿਰਾਂਦੇ ਇਕ ਦਿਨ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਇਕ ਪਿੰਡ ਪੁੱਜੇ। ਉਥੋਂ ਦੇ ਵਸਨੀਕਾਂ ਨੇ ਆਪ ਨਾਲ ਚੰਗਾ ਸਲੂਕ ਨਾ ਕੀਤਾ। ਨਾ ਉਹਨਾਂ ਨੇ ਆਪ ਦਾ ਆਦਰ ਸਤਿਕਾਰ ਹੀ ਕੀਤਾ ਅਤੇ ਨਾ ਹੀ ਕੋਈ ਟਹਿਲ ਸੇਵਾ ਕੀਤੀ। ਉਹ ਸਗੋਂ ਮਸ਼ਕਰੀਆਂ ਕਰਨ ਲੱਗ ਪਏ। ਉਹਨਾਂ ਆਪ ਨੂੰ ਆਪਣੇ ਪਿੰਡ ਟਿਕਾਣਾ ਵੀ ਨਾ ਦਿੱਤਾ। ਗੁਰੂ ਜੀ ਨਗਰ ਵਾਸੀਆਂ ਨੂੰ 'ਵਸਦੇ ਰਹੋ' ਦੀ ਅਸੀਸ ਦੇ ਕੇ ਅਗਾਂਹ ਤੁਰ ਪਏ। ਉਸ ਤੋਂ ਮਗਰੋਂ ਉਹ ਇਕ ਹੋਰ ਪਿੰਡ ਪੁੱਜੇ। ਉਥੋਂ ਦੇ ਲੋਕਾਂ ਨੇ ਆਪ ਦੀ ਬੜੇ ਪ੍ਰੇਮ ਸਤਿਕਾਰ ਨਾਲ ਸੇਵਾ ਕੀਤੀ। ਉਥੇ ਆਪ ਰਾਤ ਰਹਿ ਕੇ ਅਗਲੀ ਸਵੇਰ ਤੁਰ ਪਏ, ਪਰ ਜਾਣ ਲੱਗਿਆਂ ਆਪ ਨੇ ਫ਼ੁਰਮਾਇਆ, 'ਇਹ ਲੋਕ ਉਜੜ ਜਾਣ।'

ਇਹ ਬਚਨ ਸੁਣ ਕੇ ਭਾਈ ਮਰਦਾਨਾ ਹੈਰਾਨ ਹੋ ਗਿਆ। ਚੰਦਰੇ ਲੋਕਾਂ ਨੂੰ ਤਾਂ 'ਵਸਦੇ ਰਹੋ' ਦੀ ਅਸੀਸ ਮਿਲ ਗਈ ਅਤੇ ਚੰਗਿਆਂ ਨੂੰ 'ਉਜੜ ਜਾਓ' ਦੀ ਬਦਅਸੀਸ। ਉਸ ਨੇ ਗੁਰੂ ਜੀ ਨੂੰ ਕਿਹਾ, 'ਮਹਾਰਾਜ ਜੀ! ਇਹ ਕੀ ਚੋਜ ਕੀਤਾ ਜੇ। ਤੁਹਾਡੇ ਦਰ ਇਹ

---

1. ਰਾਜਾ ਸਰ ਦਲਜੀਤ ਸਿੰਘ, ਗੁਰੂ ਨਾਨਕ (ਅੰਗਰੇਜ਼ੀ) ਪੰਨਾ 93 ।

ਚੰਗਾ ਨਿਆਂ ਹੈ। ਜਿੱਥੇ ਬਹਿਣ ਨੂੰ ਥਾਂ ਨਾ ਮਿਲੀ, ਉਸ ਪਿੰਡ ਨੂੰ ਤਾਂ ਵਸਦੇ ਰਹਿਣ ਦਾ ਵਰ ਦਿੱਤਾ ਜੇ ਅਤੇ ਜਿੱਥੇ ਸੇਵਾ ਟਹਿਲ ਹੋਈ, ਆਦਰ ਸਤਿਕਾਰ ਮਿਲਿਆ, ਉਸ ਨਗਰੀ ਨੂੰ ਉਜੜ ਜਾਣ ਦਾ ਹੁਕਮ ਦੇ ਦਿੱਤਾ ਜੇ। ਤੁਹਾਡੇ ਇਸ ਚੋਜ ਦੀ ਮੈਨੂੰ ਸਮਝ ਨਹੀਂ। ਸਮਝਾਓ ਤਾਂ ਸਹੀ, ਗੁਰੂ ਜੀ।'

ਅੱਗੋਂ ਗੁਰੂ ਜੀ ਨੇ ਕਿਹਾ, 'ਜਿਨ੍ਹਾਂ ਲੋਕਾਂ ਨੇ ਟਹਿਲ ਸੇਵਾ ਨਹੀਂ ਕੀਤੀ, ਜੇ ਉਹ ਚੰਦਰੇ ਸੁਭਾਅ ਵਾਲੇ ਲੋਕ ਹੋਰ ਥਾਈਂ ਜਾਣਗੇ ਤਾਂ ਉਹ ਉਥੋਂ ਦੇ ਲੋਕਾਂ ਨੂੰ ਆਪਣੀ ਹੀ ਭੈੜੀ ਮੱਤ ਦੇਣਗੇ, ਚੰਦਰਾ ਵਤੀਰਾ ਸਿਖਾਉਣਗੇ ਅਤੇ ਉਹਨਾਂ ਨੂੰ ਵਿਗਾੜਨਗੇ। ਜਿਨ੍ਹਾਂ ਨੇ ਸੇਵਾ ਕੀਤੀ ਹੈ, ਉਹ ਜਿੱਥੇ ਵੀ ਜਾਣਗੇ, ਲੋਕਾਂ ਨੂੰ ਚੰਗੀ ਮੱਤ ਦੇਣਗੇ ਅਤੇ ਭਲੇ ਪਾਸੇ ਲਾਉਣਗੇ। ਇਸ ਕਰਕੇ ਚੰਗੀ ਗੱਲ ਇਹ ਹੀ ਹੈ ਕਿ ਚੰਦਰੇ ਲੋਕ ਜਿੱਥੇ ਉਹ ਹਨ ਉਥੇ ਹੀ ਰਹਿਣ ਅਤੇ ਭਲੇ ਲੋਕ ਇਥੋਂ ਉਠ ਕੇ ਦੂਰ-ਦੂਰ ਖਿੱਲਰ ਜਾਣ ਅਤੇ ਆਪਣੇ ਚੰਗੇ ਗੁਣਾਂ ਦੀ ਜਾਗ ਥਾਂ-ਥਾਂ ਲਾਉਣ ਅਤੇ ਜਗਤ ਦਾ ਸੁਧਾਰ ਕਰਨ।'

## ਕਾਂਡ—24
# ਪੁਰੀ ਜਗਨਨਾਥ

### ਨਿਰਵਾਨ ਦੇ ਬੇਫਿਕਰੀ ਭਰੇ ਸਾਧਨ

ਆਸਾਮ, ਕਛਾੜ, ਢਾਕਾ[1], ਪੂਰਬੀ ਬੰਗਾਲ ਅਤੇ ਬਰਮਾ ਦਾ ਚੱਕਰ ਲਾ ਕੇ ਅਤੇ ਉਥੇ ਸੱਚ-ਧਰਮ ਦਾ ਪ੍ਰਚਾਰ ਕਰਕੇ, ਗੁਰੂ ਜੀ ਸਮੁੰਦਰੀ ਕੰਢੇ ਦੇ ਨਾਲ ਦੱਖਣ ਵੱਲ ਨੂੰ ਵਾਪਸ ਮੁੜੇ ਅਤੇ ਕਟਕ ਪਹੁੰਚੇ। ਜਿਸ ਅਸਥਾਨ 'ਤੇ ਆਪ ਠਹਿਰੇ, ਉਥੇ ਗੁਰਦੁਆਰਾ 'ਦਾਤਨ ਸਾਹਿਬ'[2] ਕਾਇਮ ਹੈ। ਇਥੋਂ ਅਗਾਂਹ ਜਾ ਕੇ ਆਪ ਪੁਰੀ ਪਹੁੰਚੇ। ਇਹ ਸ਼ਹਿਰ ਸਮੁੰਦਰ ਦੇ ਕਿਨਾਰੇ ਵਾਕਿਆ ਹੈ ਅਤੇ ਵੈਸ਼ਨੋ ਮੱਤ ਦੇ ਹਿੰਦੂਆਂ ਦਾ ਵੱਡਾ ਤੀਰਥ ਹੈ। ਇਥੇ ਕ੍ਰਿਸ਼ਨ ਜੀ ਦਾ ਇਕ ਬਹੁਤ ਵੱਡਾ ਬੁੱਤ ਹੈ ਜਿਸ ਨੂੰ ਜਗਨਨਾਥ ਆਖਦੇ ਹਨ। ਉਸ ਸਮੇਂ ਬੁੱਤ ਪੂਜਾ ਅਤੇ ਇਸ ਨਾਲ ਸਬੰਧਿਤ ਭਰਮਾਂ, ਵਹਿਮਾਂ ਤੇ ਰਸਮਾਂ ਦਾ ਇਸ ਸ਼ਹਿਰ ਵਿੱਚ ਬੜਾ ਜ਼ੋਰ ਸੀ। ਹਾੜ ਸੁਦੀ 2 ਨੂੰ ਇਸ ਬੁੱਤ ਨੂੰ ਲੋਹੇ ਦੇ 16 ਪਹੀਆਂ ਵਾਲੇ 48 ਫੁੱਟ ਉੱਚੇ ਰੱਥ ਵਿੱਚ ਟਿਕਾ ਕੇ ਇਸ ਦਾ ਜਲੂਸ ਕੱਢਿਆ ਜਾਂਦਾ ਹੈ। ਇਸ ਨੂੰ ਰੱਥ ਯਾਤਰਾ ਆਖਦੇ ਹਨ। ਉਸ ਸਮੇਂ ਦੇ ਲੋਕਾਂ ਵਿੱਚ ਅਗਿਆਨਤਾ ਅਤੇ ਵਹਿਮ-ਭਰਮਾਂ ਦਾ ਅਜਿਹਾ ਜ਼ੋਰ ਸੀ ਕਿ ਲੋਕੀਂ ਰੱਥ ਅੱਗੇ ਲੰਮੇ ਪੈ ਕੇ ਆਤਮਘਾਤ ਕਰਨ ਨੂੰ ਮੁਕਤੀ ਦਾ ਵਸੀਲਾ ਸਮਝਦੇ ਸਨ। ਇਸ ਕਿਸਮ ਦੇ ਪਖੰਡਾਂ, ਵਹਿਮਾਂ ਤੇ ਭਰਮਾਂ ਦੇ ਹਨੇਰੇ ਵਿੱਚ ਚਾਨਣ ਕਰਨਾ ਗੁਰੂ ਜੀ ਦਾ ਮੁਖ ਮੰਤਵ ਸੀ। ਆਪ ਜੀ ਚਾਹੁੰਦੇ ਸਨ ਕਿ ਲੋਕਾਂ ਨੂੰ ਅਸਲੀ ਨਿਰਵਾਨ ਜਾਂ ਮੁਕਤੀ ਦਾ ਅਸਲੀ ਤਰੀਕਾ ਦੱਸਿਆ ਜਾਵੇ। ਜੋ ਮੁਕਤੀ ਜਾਂ ਨਿਰਵਾਨ ਗੁਰਸਿੱਖੀ ਵਿੱਚ ਪ੍ਰਵਾਨ ਹੈ ਉਹ ਸੁੰਨਤਾ, ਪੂਰਨ ਨਾਸ ਜਾਂ ਅਣਹੋਂਦ ਨਹੀਂ, ਸਗੋਂ ਸਰਬ-ਵਿਆਪਕ ਤੇ ਸਰਬ-ਸ਼ਕਤੀਮਾਨ ਵਾਹਿਗੁਰੂ ਨਾਲ ਅਟੱਲ, ਉੱਦਮ-ਭਰਿਆ ਮੇਲ ਜਾਂ ਲੀਨਤਾ ਹੈ। ਆਪ ਨੇ ਹੁਣ ਤੱਕ ਕਈ ਹਿੰਦੂ ਤੀਰਥਾਂ ਉੱਤੇ ਪੁੱਜ ਕੇ ਲੋਕਾਂ ਨੂੰ ਝੂਠੇ ਖ਼ਿਆਲਾਂ ਤੇ ਆਦਰਸ਼ਾਂ ਅਤੇ ਬਲ-ਹੀਣ ਦੇਵੀ-ਦੇਵਤਿਆਂ ਦੇ ਪੰਜੇ ਵਿੱਚੋਂ ਛੁਡਾਇਆ ਸੀ। ਇਹੋ ਕੰਮ ਕਰਨ ਲਈ ਸਤਿਗੁਰੂ ਪੁਰੀ ਜਗਨਨਾਥ ਪੁੱਜੇ ਸਨ।

### ਇਲਾਹੀ ਨਾਦ

ਆਪ ਮੰਦਿਰ ਤੋਂ ਥੋੜ੍ਹੀ ਦੂਰ ਬਿਰਾਜ ਗਏ। ਮਰਦਾਨਾ ਰਬਾਬ ਵਜਾਉਣ ਲੱਗ ਪਿਆ। ਗੁਰੂ ਜੀ ਸ਼ਬਦ ਦਾ ਕੀਰਤਨ ਕਰਨ ਲੱਗ ਪਏ। ਮਿੱਠੀ ਤੇ ਸੁਰੀਲੀ ਰਾਗਨੀ, ਆਤਮਾ ਨੂੰ ਹਿਲਾ ਦੇਣ ਵਾਲੇ ਸ਼ਬਦ, ਉਸ ਵਾਹਿਗੁਰੂ ਦੇ ਢਾਢੀ ਦਾ ਅਨੋਖਾ ਬਾਣਾ,

---

1. ਢਾਕਾ (ਪੂਰਬੀ ਬੰਗਾਲ, ਪਾਕਿਸਤਾਨ) ਵਿੱਚ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ ਕਾਇਮ ਹੈ ਜਿਸ ਨੂੰ 'ਚਰਨ ਪਾਦੁਕਾ' ਕਹਿੰਦੇ ਹਨ।
2. ਇਥੇ ਗੁਰੂ ਜੀ ਨੇ ਦਾਤਨ ਸੁੱਟੀ ਸੀ, ਜੋ ਮਗਰੋਂ ਫੁੱਟ ਕੇ ਰੁੱਖ ਬਣ ਗਈ ਹੋਈ ਹੈ।

ਉਸ ਸੁੰਦਰ, ਭਰਵੇਂ ਚਿਹਰੇ ਉਪਰਲੇ ਇਲਾਹੀ ਨੂਰ ਤੇ ਖੇੜੇ, ਆਪ ਦੇ ਮਸਤਕ ਦਾ ਤੇਜ, ਆਪ ਦੀ ਰੱਬ-ਨਾਦ ਵਿੱਚ ਪੂਰਨ ਮਗਨਤਾ, ਇਸ ਸਭ ਕੁਝ ਦਾ ਰਲਵਾਂ ਅਸਰ ਲੋਕਾਂ ਉਪਰ ਹੋਇਆ। ਉਹ ਉਦਾਲੇ ਆ ਜੁੜੇ ਅਤੇ ਕੰਨਾਂ ਰਾਹੀਂ ਉਸ ਇਲਾਹੀ ਕੀਰਤਨ ਦੀ ਅਤੇ ਅੱਖਾਂ ਰਾਹੀਂ ਉਸ ਰੱਬੀ ਨੂਰ ਦੇ ਦਰਸ਼ਨਾਂ ਦੀ ਮੌਜ ਮਾਣਨ ਲੱਗ ਪਏ। ਸ਼ਬਦ ਕੀਰਤਨ ਦਾ ਭੋਗ ਪਿਆ। ਰਬਾਬ ਅਜੇ ਵਜਦੀ ਰਹੀ। ਜਗਤ ਦੇ ਤਾਰਨਹਾਰ ਅੱਖਾਂ ਮੀਟੀ ਬੈਠੇ ਰਹੇ। ਕੁਝ ਚਿਰ ਮਗਰੋਂ ਆਪ ਨੇ 'ਧੰਨ ਕਰਤਾਰ' ਉਚਾਰਿਆ ਅਤੇ ਅੱਖਾਂ ਖੋਲ੍ਹੀਆਂ। ਆਪ ਨੇ ਇਰਦ-ਗਿਰਦ ਖੜ੍ਹਿਆਂ ਵੱਲ ਪਿਆਰ ਦੀ ਨਜ਼ਰ ਨਾਲ ਤੱਕਿਆ। ਇਸ ਨਜ਼ਰ ਨੇ ਕਈ ਪੀੜ੍ਹਤ ਹਿਰਦਿਆਂ ਨੂੰ ਸੁਖੀ ਕੀਤਾ, ਕਈ ਭਟਕਦੇ ਮਨਾਂ ਨੂੰ ਸ਼ਾਂਤੀ ਬਖ਼ਸ਼ੀ, ਕਈ ਤਪ ਰਹੇ ਮੱਥਿਆਂ ਨੂੰ ਠੰਢਿਆਂ ਕੀਤਾ, ਕਈ ਅਸ਼ਾਂਤ ਤੇ ਤੜਫ ਰਹੀਆਂ ਰੂਹਾਂ ਨੂੰ ਟਿਕਾਉ ਤੇ ਸ਼ਾਂਤੀ ਦੀ ਦਾਤ ਬਖ਼ਸ਼ੀ। ਉਹਨਾਂ ਨੇ ਆਪ ਅੱਗੇ ਆਪਣੇ ਸ਼ੰਕੇ, ਆਪਣੇ ਤੌਖਲੇ, ਆਪਣੇ ਫ਼ਿਕਰ, ਡਰ ਤੇ ਆਪਣੇ ਦੁੱਖ ਦੱਸੇ। ਆਪ ਨੇ ਉਹਨਾਂ ਨੂੰ ਦੀਨ-ਦਿਆਲ, ਸਰਬ-ਵਿਆਪਕ, ਚਾਨਣ, ਜੀਵਨ ਤੇ ਖ਼ੁਸ਼ੀਆਂ ਦੇ ਸੋਮੇ, ਵਾਹਿਗੁਰੂ ਦਾ ਗਿਆਨ ਬਖ਼ਸ਼ਿਆ ਅਤੇ ਸਭ ਦੁੱਖਾਂ, ਦਲਿੱਦਰਾਂ, ਚਿੰਤਾ ਫ਼ਿਕਰਾਂ, ਵਹਿਮਾਂ-ਭਰਮਾਂ ਦੇ ਦਾਰੂ, ਸੱਚੇ ਨਾਮ ਦੀ ਦਾਤ ਦਿੱਤੀ, ਉਹਨਾਂ ਦੇ ਸ਼ੰਕੇ ਦੂਰ ਕੀਤੇ, ਉਹਨਾਂ ਦੇ ਡਰ ਤੌਖਲੇ ਮੇਟ ਦਿੱਤੇ। ਉਹਨਾਂ ਦੀ ਚਿੰਤਾ ਫ਼ਿਕਰ ਦਾ ਨਾਸ਼ ਕੀਤਾ ਅਤੇ ਦੁੱਖਾਂ, ਮੁਸੀਬਤਾਂ ਦਾ ਦਾਰੂ ਤੇ ਇਹਨਾਂ ਨੂੰ ਦੂਰ ਕਰਨ ਦਾ ਢੰਗ ਦੱਸਿਆ।

**ਚਰਚਾ**

ਲੋਕੀਂ ਆਪ ਨਾਲ ਪਿਆਰ ਅਤੇ ਆਪ ਦਾ ਸਤਿਕਾਰ ਕਰਨ ਲੱਗ ਪਏ। ਉਹਨਾਂ ਨੂੰ ਭਰਮਾਂ-ਵਹਿਮਾਂ ਦੇ ਹਨੇਰੇ ਵਿੱਚ ਚਾਨਣ ਦਿੱਸਣ ਲੱਗ ਪਿਆ। ਬ੍ਰਾਹਮਣ ਲੋਕਾਂ ਦਾ ਰੁਜ਼ਗਾਰ ਹੀ ਇਹਨਾਂ ਭਰਮਾਂ ਵਹਿਮਾਂ ਦੇ ਆਸਰੇ ਸੀ। ਇਹਨਾਂ ਦਾ ਜਾਦੂ ਟੁੱਟਦਾ ਵੇਖ ਕੇ ਬ੍ਰਾਹਮਣਾਂ ਨੂੰ ਫ਼ਿਕਰ ਪੈ ਗਿਆ। ਉਹ ਲੱਗੇ ਆ ਕੇ ਚਰਚਾ ਕਰਨ, ਪਰ ਆਪ ਦੇ ਅਥਾਹ ਪਿਆਰ, ਆਪ ਦੇ ਸਾਦੇ ਪਰ ਅਸਰਦਾਰ ਬਚਨ, ਆਪ ਦੇ ਧੁਰ ਤੱਕ ਅੱਪੜਨ ਵਾਲੇ ਪਰ ਮਿੱਠੇ ਹਾਸ-ਰਸ, ਆਪ ਦੇ ਨਰਮੀ ਪਰ ਨਿਰਭੈਤਾ ਨਾਲ ਬ੍ਰਾਹਮਣਾਂ ਦੇ ਹੱਥ-ਕੰਡਿਆਂ ਦਾ ਪਾਜ ਖੋਲ੍ਹਣ ਦੇ ਢੰਗ, ਆਪ ਦੇ ਕਥਨਾਂ ਦੀ ਸੱਚਾਈ ਤੇ ਡੂੰਘਿਆਈ, ਸਭ ਨੇ ਸਭ ਨੂੰ ਚੁੱਪ ਕਰਾ ਦਿੱਤਾ। ਸਭ ਦਲੀਲਬਾਜ਼ੀ ਮਾਤ ਪੈ ਗਈ। ਨਿਰੁੱਤਰ ਹੋ ਕੇ ਉਹ ਉਠ ਕੇ ਚਲੇ ਗਏ।

ਤਰਕਾਲਾਂ ਪੈ ਗਈਆਂ। ਮੰਦਿਰ ਵਿੱਚ ਸੰਧਿਆ ਆਰਤੀ ਦਾ ਵੇਲਾ ਹੋ ਗਿਆ। ਮੰਦਿਰ ਦੇ ਬ੍ਰਾਹਮਣਾਂ ਪੁਜਾਰੀਆਂ ਅਤੇ ਹੋਰਨਾਂ ਨੇ ਆਪ ਨੂੰ ਕਿਹਾ ਕਿ ਆਓ ਜਗਨਨਾਥ ਦੀ ਆਰਤੀ ਵਿੱਚ ਸ਼ਾਮਿਲ ਹੋਵੋ। ਗੁਰੂ ਜੀ ਨੇ ਕਿਹਾ, 'ਚੰਗਾ, ਚੱਲੋ।' ਮੰਦਰ ਵਿੱਚ ਜਾ ਕੇ ਗੁਰੂ ਜੀ ਨੇ ਵੇਖਿਆ ਕਿ ਇਕ ਵੱਡੇ ਸਾਰੇ ਸੁਨਹਿਰੀ ਥਾਲ ਵਿੱਚ ਮੋਤੀ, ਹੀਰੇ ਤੇ ਲਾਲ ਜੜੇ ਹੋਏ ਸਨ। ਇਸ ਵਿੱਚ ਇਕ ਵੱਡਾ ਸਾਰਾ ਚਉਮੁਖੀਆ ਦੀਵਾ ਜਗ ਰਿਹਾ ਸੀ ਜਿਸ ਦੀਆਂ ਬੱਤੀਆਂ ਚਾਰ ਚੁਫੇਰੇ ਸਨ ਅਤੇ ਜਿਸ ਵਿੱਚ ਤੇਲ ਦੀ ਥਾਂ ਘਿਓ ਪਾਇਆ ਸੀ। ਦੀਵੇ ਦੇ ਲਾਗੇ ਥਾਲ ਵਿੱਚ ਧੂਪ ਧੁਖਾਈ ਹੋਈ ਸੀ। ਇਕ ਪਾਸੇ ਚਾਂਦੀ ਦੀ ਤਾਸੀ ਵਿੱਚ ਸੰਦਲ ਬੂਰ ਪਿਆ ਸੀ; ਉਸ ਦੇ ਉਪਰ ਮੁਸ਼ਕ ਕਪੂਰ ਦੀ ਡਲੀ ਰੱਖੀ ਹੋਈ ਸੀ। ਉਸ ਨੂੰ ਅੱਗ ਲਾਈ ਗਈ ਸੀ। ਮੂਰਤੀ ਨੂੰ ਚੌਰ ਹੋ ਰਿਹਾ ਸੀ। ਢੋਲਕੀ ਤੇ ਛੈਣੇ ਵੱਜਣ ਲੱਗ ਪਏ,

ਤੁਰੀਆਂ ਤੇ ਬੀਨਾਂ ਛਿੜ ਪਈਆਂ, ਸਾਰੇ ਜਣੇ ਅਦਬ ਨਾਲ ਖੜ੍ਹੇ ਹੋ ਗਏ ਅਤੇ ਜਗਨਨਾਥ ਦੀ ਮੂਰਤੀ ਦੀ ਆਰਤੀ ਸ਼ੁਰੂ ਹੋ ਪਈ। ਥਾਲ ਨੂੰ ਹੇਠਾਂ-ਉਪਰ, ਸੱਜੇ-ਖੱਬੇ, ਗੋਲ ਚੱਕਰ ਵਿੱਚ ਫੇਰਦੇ ਸਨ ਅਤੇ ਨਾਲ-ਨਾਲ ਸਾਰੇ ਜਣੇ ਉਸ ਮੂਰਤੀ ਦੀ ਉਸਤਤ ਵਿੱਚ ਭਜਨ ਗਾ ਰਹੇ ਸਨ।

ਪਰ ਗੁਰੂ ਜੀ ਬੁੱਤ-ਪੂਜ ਨਹੀਂ ਸਨ ਜੋ ਦੀਵਿਆਂ, ਫੁੱਲਾਂ ਤੇ ਧੂਪ ਨਾਲ ਕੀਤੀ ਜਾ ਰਹੀ ਵਿਸ਼ਨੂੰ ਦੀ ਬਣਾਉਟੀ ਪੂਜਾ ਵਿੱਚ ਸ਼ਾਮਿਲ ਹੁੰਦੇ। ਵਿਸ਼ਾਲ ਆਕਾਸ਼, ਸੂਰਜ ਅਤੇ ਚੰਦ, ਤਾਰਿਆਂ ਦਾ ਮੰਡਲ, ਸੰਦਲ ਆਦਿ ਦਾ ਕੁਦਰਤੀ ਧੂਪ, ਹਵਾਵਾਂ ਤੇ ਜੰਗਲ, (ਗੁਰੂ) ਨਾਨਕ ਦੀ ਸੱਚੇ ਸਿਰਜਣਹਾਰ ਦੀ ਪੂਜਾ ਦੇ ਸਮਾਨ ਸਨ।'

**ਆਰਤੀ**

ਇਸ ਲਈ ਗੁਰੂ ਜੀ ਵੀ ਮਲਕੜੇ ਜਿਹੇ ਪਿੱਛੇ ਹਟੇ ਅਤੇ ਪਰ੍ਹੇ ਜਾ ਕੇ ਐਸੀ ਥਾਂ ਬੈਠ ਗਏ ਜਿੱਥੇ ਮਨੁੱਖ ਦੀ ਬਣਾਈ ਹੋਈ ਕੋਈ ਛੱਤ ਨਹੀਂ ਸੀ, ਸਗੋਂ ਸਿਰਜਣਹਾਰ ਦਾ ਤਾਣਿਆ ਹੋਇਆ ਸਾਇਬਾਨ, ਅਸਮਾਨ ਸਿਰ ਉਪਰ ਸੀ। ਆਪ ਨੇ ਅਸਮਾਨ ਵੱਲ ਤੱਕਿਆ ਜਿਸ ਵਿੱਚ ਅਨੇਕਾਂ ਨਿੱਕੇ-ਵੱਡੇ ਤਾਰੇ ਚਮਕ ਰਹੇ ਸਨ, ਲੰਮਾ ਸਾਰਾ ਸਾਹ ਲਿਆ, ਜਗਤ ਦੇ ਨਾਥ ਦੀ ਹਜ਼ੂਰੀ ਵਿੱਚ ਇਕ ਅਣਬੋਲੀ ਅਰਦਾਸ ਕੀਤੀ, ਨੈਣ ਮੁੰਦ ਲਏ ਅਤੇ ਆਪਣੀ ਆਤਮਾ ਨੂੰ ਇਸ ਸੁੰਦਰ ਸ੍ਰਿਸ਼ਟੀ ਦੇ ਸਿਰਜਣਹਾਰ ਦੇ ਚਰਨਾਂ ਵੱਲ ਨੂੰ ਚੜ੍ਹਨ ਲਈ ਖੁੱਲ੍ਹ ਦੇ ਦਿੱਤੀ। ਆਪ ਸਮਾਧੀ ਵਿੱਚ ਟਿਕ ਗਏ ਅਤੇ ਅਜਿਹੇ ਟਿਕੇ ਕਿ ਮੰਦਿਰ ਅੰਦਰ ਆਰਤੀ ਮੁੱਕ ਗਈ, ਪਰ ਆਪ ਉਸੇ ਤਰ੍ਹਾਂ ਵਾਹਿਗੁਰੂ ਨਾਲ ਜੁੜੇ ਟਿਕੇ ਰਹੇ।

ਲੋਕੀਂ ਆਰਤੀ ਕਰਕੇ ਜਦ ਬਾਹਰ ਆਏ ਤਾਂ ਵੇਖਿਓ ਨੇ ਕਿ ਗੁਰੂ ਜੀ ਉਹਨਾਂ ਨਾਲ ਆਰਤੀ ਵਿੱਚ ਸ਼ਾਮਿਲ ਨਹੀਂ ਸਨ ਹੋਏ। ਗੁੱਸੇ ਨਾਲ ਭਰੇ ਉਹ ਆਪ ਦੇ ਉਦਾਲੇ ਆ ਜੁੜੇ ਅਤੇ ਲੱਗੇ ਵੱਧ-ਘੱਟ ਬੋਲਣ। ਗੁਰੂ ਜੀ ਨੇ 'ਧੰਨ ਕਰਤਾਰ' ਕਹਿ ਕੇ ਨੇਤਰ ਖੋਲ੍ਹੇ, ਉਦਾਲੇ ਖੜ੍ਹਿਆਂ ਵੱਲ ਪਿਆਰ ਨਾਲ ਤੱਕਿਆ ਅਤੇ ਮੁਸਕਰਾ ਕੇ ਕਿਹਾ, 'ਕਿਉਂ ਭਲੇ ਪੁਰਖੋ, ਕੀ ਗੱਲ ਹੈ? ਤੁਸੀਂ ਬਹੁਤ ਗੁੱਸੇ ਜਾਪਦੇ ਹੋ, ਕੀ ਗੱਲ ਹੋਈ ਹੈ?' ਅੱਗੋਂ ਉਹਨਾਂ ਨੇ ਕਿਹਾ, 'ਤੁਸੀਂ ਬਚਨ ਕਰਕੇ ਖਿਸਕ ਗਏ, ਤੁਸੀਂ ਸਾਡੇ ਨਾਲ ਜਗਨਨਾਥ ਦੀ ਆਰਤੀ ਵਿੱਚ ਸ਼ਾਮਿਲ ਨਹੀਂ ਹੋਏ।' ਗੁਰੂ ਜੀ ਨੇ ਉੱਤਰ ਦਿੱਤਾ, 'ਨਹੀਂ ਪੁਰਖੋ, ਮੈਂ ਬਚਨ ਭੰਗ ਨਹੀਂ ਕੀਤਾ। ਮੈਂ ਜਗਤ ਦੇ ਨਾਥ ਦੀ ਆਰਤੀ ਤੋਂ ਵੱਖ ਤਾਂ ਨਹੀਂ ਰਿਹਾ। ਮੈਂ ਤਾਂ ਆਰਤੀ ਕਰਦਾ ਰਿਹਾ ਹਾਂ, ਸਗੋਂ ਤੁਸੀਂ ਉਸ ਸੱਚੀ ਆਰਤੀ ਵਿੱਚ ਸ਼ਾਮਿਲ਼ ਨਹੀਂ ਹੋਏ।' 'ਕਿਹੜੀ ਆਰਤੀ?' ਅੱਗੋਂ ਉਹਨਾਂ ਨੇ ਪੁੱਛਿਆ।

ਗੁਰੂ ਜੀ ਨੇ ਕਿਹਾ, 'ਅਸੀਂ ਜਗਤ ਦੇ ਨਾਥ, ਜਗਤ ਦੇ ਮਾਲਕ, ਕਰਣਹਾਰ ਦੀ ਆਰਤੀ ਕਰਦੇ ਰਹੇ ਹਾਂ। ਤੁਹਾਡੇ ਵਾਕੁਰ ਕਿਸੇ ਆਪਣੀ ਬਣਾਈ ਹੋਈ ਮੂਰਤੀ ਦੀ, ਜੋ ਚੇਤੰਨ ਨਹੀਂ, ਜੋ ਅਨਾਥ ਤੇ ਨਿਰਬਲ ਹੈ, ਆਰਤੀ ਨਹੀਂ ਕਰਦੇ ਰਹੇ। ਅਸੀਂ ਜਿਸ ਆਰਤੀ ਵਿੱਚ ਸ਼ਾਮਿਲ ਰਹੇ ਹਾਂ, ਉਹ ਇਹ ਹੈ :—

ਇਹ ਕਹਿ ਕੇ ਗੁਰੂ ਜੀ ਨੇ ਮਰਦਾਨੇ ਨੂੰ ਸੈਨਤ ਕੀਤੀ। ਰਬਾਬ ਛਿੜ ਪਈ ਅਤੇ ਗੁਰੂ

ਜੀ ਨੇ ਅੱਗੇ ਲਿਖਿਆ ਸ਼ਬਦ ਸੱਚੇ ਦੀ ਸੱਚੀ ਆਰਤੀ ਲਈ ਉਚਾਰਿਆ :—

[1]ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ[2] ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧॥
ਕੈਸੀ ਆਰਤੀ ਹੋਇ॥ [3]ਭਵ ਖੰਡਨਾ ਤੇਰੀ ਆਰਤੀ॥
[4]ਅਨਹਤਾ ਸਬਦ ਵਾਜੰਤ ਭੇਰੀ॥ ੧॥ ਰਹਾਉ॥
[5]ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
[6]ਸਹਸ ਮੂਰਤਿ ਨਨਾ ਏਕ ਤੁੋਹੀ॥
[7]ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ॥ ੨॥
ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥
[8]ਗੁਰ ਸਾਖੀ ਜੋਤਿ ਪਰਗਟੁ ਹੋਇ॥
[9]ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩॥
[10]ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ
ਅਨਦਿਨੋੁ ਮੋਹਿ ਆਹੀ ਪਿਆਸਾ॥
[11]ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਇ ਵਾਸਾ॥ ੪॥ ੩॥ (ਧਨਾਸਰੀ)

---

1. ਅਸਮਾਨ ਰੂਪੀ ਥਾਲ ਹੈ; ਸੂਰਜ ਚੰਦ ਉਸ ਵਿੱਚ ਦੀਵੇ ਹਨ, ਤਾਰਿਆਂ ਦਾ ਸਮੂਹ ਮੋਤੀ ਸਮਝੋ।
2. ਮਲਿਆਨਲੋ ਦੱਖਣ ਦੇ ਮਲਯਗਿਰੀ ਪਹਾੜ ਦੀ, ਜਿੱਥੇ ਚੰਦਨ ਬਹੁਤ ਉੱਗਦਾ ਹੈ, ਹਵਾ, ਚੰਦਨ ਦੀ ਸੁਗੰਧੀ। ਹੇ ਜੋਤ ਵਾਲੇ ਹਰੀ, ਚੰਦਨ ਦੀ ਸੁਗੰਧੀ ਤੇਰਾ ਧੂਪ ਹੈ, ਹਵਾ ਚੌਰ ਕਰਦੀ ਹੈ, ਸਾਰੀ ਹਰਿਆਵਲੀ ਤੇਰੀ ਪੂਜਾ ਵਾਸਤੇ ਫੁੱਲ ਹਨ।
3. ਜਨਮ-ਮਰਨ ਕੱਟਣ ਵਾਲੇ।
4. ਅਨਹਤ ਸ਼ਬਦ ਤੇਰੀ ਪੂਜਾ ਲਈ ਨਗਾਰਾ ਵੱਜ ਰਿਹਾ ਹੈ।
5. ਤੇਰੇ ਹਜ਼ਾਰ ਨੇਤਰ ਹਨ, ਪਰ ਤੇਰਾ ਸਰੀਰਕ ਨੇਤਰ ਕੋਈ ਨਹੀਂ।
6. ਤੇਰੇ ਹਜ਼ਾਰ ਰੂਪ ਹਨ, ਪਰ ਤੇਰਾ ਸਰੀਰਕ ਰੂਪ ਕੋਈ ਨਹੀਂ।
7. ਤੇਰੇ ਹਜ਼ਾਰ ਪਵਿੱਤਰ ਚਰਨ ਹਨ, ਪਰ ਅਸਲ ਵਿੱਚ ਤੇਰਾ ਕੋਈ ਪੈਰ ਨਹੀਂ। ਤੂੰ ਨੱਕ ਤੋਂ ਬਿਨਾਂ ਹੈਂ, ਭਾਵੇਂ ਤੇਰੇ ਹਜ਼ਾਰ ਨੱਕ ਹਨ। ਤੇਰੀਆਂ ਇਹ ਹੈਰਾਨ ਕਰਨ ਵਾਲੀਆਂ ਗੱਲਾਂ ਵੇਖ ਕੇ ਮੈਂ ਮੋਹੀ ਗਈ ਹਾਂ।
8. ਗੁਰੂ ਦੀ ਸਿੱਖਿਆ ਨਾਲ ਇਹ ਜੋਤ ਦਿੱਸਦੀ ਹੈ।
9. ਆਰਤੀ ਉਹ ਹੈ ਜੋ ਉਸ ਹਰੀ ਨੂੰ ਚੰਗੀ ਲੱਗੇ।
10. ਹਰੀ ਦੇ ਚਰਨ-ਕਮਲਾਂ ਦੇ ਅੰਮ੍ਰਿਤ-ਰਸ ਨਾਲ ਮਨ ਲਲਚਾ ਰਿਹਾ ਹੈ; ਹਮੇਸ਼ਾ ਮੈਨੂੰ ਉਹਨਾਂ (ਚਰਨਾਂ) ਦੀ ਪਿਆਸ ਰਹਿੰਦੀ ਹੈ।
11. ਆਪਣੀ ਕ੍ਰਿਪਾ ਦਾ ਜਲ ਨਾਨਕ ਪਪੀਹੇ ਨੂੰ ਦੇ, ਜਿਸ ਕਰਕੇ ਤੇਰੇ ਨਾਮ ਵਿੱਚ ਵਾਸਾ ਹੋ ਜਾਵੇ, ਪ੍ਰੀਤੀ ਹੋ ਜਾਵੇ।

ਸ਼ਬਦ ਦਾ ਭੋਗ ਪੈ ਜਾਣ 'ਤੇ ਗੁਰੂ ਜੀ ਨੇ ਉਦਾਲੇ ਖੜਿਆਂ ਵੱਲ ਧਿਆਨ ਕਰਕੇ ਕਿਹਾ, 'ਮਿੱਤਰੋ, ਜਿਸ ਜਗਨਨਾਥ ਦੀ ਅਸੀਂ ਆਰਤੀ ਕਰਦੇ ਹਾਂ, ਉਹ ਸਾਰੇ ਜਗਤ ਬ੍ਰਹਿਮੰਡ ਵਿੱਚ ਵਿਆਪਕ ਹੈ। ਉਹ ਸਾਰੇ ਬ੍ਰਹਿਮੰਡ ਵਿੱਚ ਵਸਦਾ ਹੈ, ਕਿਸੇ ਮੰਦਿਰ ਦੀ ਨੁੱਕਰੇ ਨਹੀਂ ਟਿਕਾਇਆ ਹੋਇਆ। ਉਸ ਦੀ ਆਰਤੀ ਇਕ ਥਾਲ, ਕੁਝ ਮੋਤੀਆਂ, ਥੋੜ੍ਹੀ ਜਿਹੀ ਧੂਪ ਅਤੇ ਟਿਮਟਿਮਾਉਂਦੇ ਦੀਵੇ ਨਾਲ ਨਹੀਂ ਹੋ ਸਕਦੀ। ਇਹ ਆਕਾਸ਼ ਇਕ ਥਾਲ ਹੈ, ਇਸ ਵਿੱਚ ਚੰਦ-ਸੂਰਜ ਦੋਵੇਂ ਦੀਵੇ ਹਨ, ਤਾਰਿਆਂ ਦਾ ਮੰਡਲ ਮੋਤੀ ਹਨ, ਸਾਰੇ ਜਗਤ ਵਿੱਚ ਜੋ ਚੰਦਨ ਦੇ ਬਨ ਹਨ ਉਹ ਮਾਨੋ ਧੂਪ ਧੁਖ ਹੀ ਹੈ, ਸਾਰੇ ਜੰਗਲਾਂ ਦੇ ਫੁੱਲ ਇਸ ਆਰਤੀ ਲਈ ਪੁਸ਼ਪ ਝੜ ਰਹੇ ਹਨ, ਪਵਨ ਚੌਰ ਕਰ ਰਹੀ ਹੈ, ਅਨਾਹਦ ਸ਼ਬਦ ਦਾ ਕੀਰਤਨ ਭੇਰੀਆਂ ਦੇ ਕੀਰਤਨ ਵਤ ਹੈ। ਇਹ ਹੈ ਆਰਤੀ ਉਸ ਸੱਚੇ ਸਿਰਜਣਹਾਰ, ਕੁਦਰਤ ਵਿੱਚ ਵਸ ਰਹੇ ਕਾਦਰ ਦੀ। ਇਹ ਕੁਦਰਤੀ ਆਰਤੀ ਸਦਾ ਆਪਣੇ-ਆਪ ਹੋ ਰਹੀ ਹੈ। ਇਸ ਦੇ ਦਰਸ਼ਨ ਕਰ ਕੇ ਉਸ ਕਾਦਰ ਦੀ ਸਿਫ਼ਤ ਸਲਾਹ ਵਿੱਚ ਜੁੜ ਜਾਣ ਨੂੰ ਆਰਤੀ ਵਿੱਚ ਸ਼ਾਮਿਲ ਹੋਣਾ ਕਹਿੰਦੇ ਹਨ।'

ਅੱਗੋਂ ਕਿਸੇ ਨੇ ਕਿਹਾ, 'ਕੀ ਉਸ ਜਗਤ ਦੇ ਨਾਥ ਦੀਆਂ ਅੱਖੀਆਂ ਹਨ, ਜਿਨ੍ਹਾਂ ਨਾਲ ਉਹ ਆਰਤੀ ਦੇਖਦਾ ਹੈ? ਕੀ ਉਸ ਦਾ ਨੱਕ ਹੈ ਜਿਸ ਨਾਲ ਉਹ ਫੁੱਲ ਤੇ ਚੰਦਨ ਦੀ ਵਾਸ਼ਨਾ ਸੁੰਘ ਸਕਦਾ ਹੈ? ਕੀ ਉਸ ਦੇ ਪੈਰ ਹਨ ਜਿਨ੍ਹਾਂ ਨਾਲ ਉਹ ਇਹਨਾਂ ਚੀਜ਼ਾਂ ਨੂੰ ਭੋਗਣ ਲਈ ਚੱਲ ਕੇ ਆਉਂਦਾ ਹੈ?'

ਗੁਰੂ ਜੀ, 'ਉਸ ਦੀ ਕੋਈ ਅੱਖ ਨਹੀਂ ਪਰ ਉਸ ਦੀਆਂ ਹਜ਼ਾਰਾਂ-ਲੱਖਾਂ ਅੱਖੀਆਂ ਸਮਝੋ, ਕਿਉਂਕਿ ਉਹ ਸਰਬ-ਵਿਆਪਕ ਅਤੇ ਅੰਤਰਜਾਮੀ ਹੋਣ ਕਰਕੇ ਸਭ ਕੁਝ ਵੇਖ ਰਿਹਾ ਹੈ। ਉਸ ਦੇ ਇੰਦਰੇ ਨਹੀਂ, ਕੰਨ ਤੇ ਨੱਕ ਨਹੀਂ, ਪਰ ਉਹ ਸਰਬੱਗ ਹੈ, ਹਰ ਸ਼ੈਅ ਦਾ ਆਪ ਰਸਿਕ ਤੇ ਭੋਗੀ ਹੈ। ਇਸ ਕਰਕੇ ਸੁਗੰਧੀ ਆਦਿਕ ਰਸਾਂ ਦਾ ਗਿਆਨ ਉਸ ਨੂੰ ਇੰਦਰੇ ਧਾਰੀਆਂ ਨਾਲੋਂ ਵਧੇਰੇ ਹੈ। ਸੋ ਉਸ ਦੇ ਹਜ਼ਾਰਾਂ-ਲੱਖਾਂ ਗਿਆਨ ਇੰਦਰੇ ਸਮਝ ਲਵੋ। ਉਸ ਦੇ ਪੈਰ ਨਹੀਂ, ਪਰ ਉਹ ਪੈਰ ਰੱਖਣ ਵਾਲਿਆਂ ਸਾਰਿਆਂ ਨਾਲੋਂ ਵਧੇਰੇ ਵੇਗਵਾਨ ਹੈ। ਮਾਨੋ ਉਸ ਦੇ ਲੱਖਾਂ-ਹਜ਼ਾਰਾਂ ਪੈਰ ਹਨ। ਉਹ ਜੋਤ ਹੈ, ਚਾਨਣ ਹੈ ਅਤੇ ਉਸ ਦਾ ਚਾਨਣ ਸਭ ਵਿੱਚ ਹੈ, ਉਸੇ ਚਾਨਣ ਦੇ ਨਾਲ ਸਭ ਥਾਈਂ ਚਾਨਣ ਹੁੰਦਾ ਹੈ। ਉਸ ਨੂੰ ਕੋਈ ਚਾਨਣ ਨਹੀਂ ਦੇ ਸਕਦਾ, ਚਾਨਣ ਨੂੰ ਵੀ ਚਾਨਣ ਉਹ ਦਿੰਦਾ ਹੈ। ਉਸ ਦੇ ਬਲ ਨਾਲ ਹੀ ਇਨਸਾਨ ਨੂੰ ਗਿਆਨ ਪ੍ਰਾਪਤ ਹੁੰਦਾ ਹੈ। ਉਸ ਦੀ ਜੋਤ ਸਭ ਵਿੱਚ ਹੈ, ਪਰ ਉਸ ਜੋਤ ਨੂੰ ਵੇਖ ਕੋਈ ਨਹੀਂ ਸਕਦਾ। ਜੇ ਕੋਈ ਪ੍ਰੇਮੀ ਪੁਰਖ ਗੁਰੂ ਦੇ ਰਾਹੀਂ ਉਸ ਜਗਤ ਦੇ ਨਾਥ ਦੀ ਸ਼ਰਨ ਆਵੇ ਤਾਂ ਇਹ ਜੋਤ ਉਸ ਨੂੰ ਦਿੱਸ ਪੈਂਦੀ ਹੈ, ਉਸ ਨੂੰ ਇਸ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।'

ਰਾਜੇ, ਪੁਜਾਰੀਆਂ ਤੇ ਆਮ ਲੋਕਾਂ ਨੇ ਸੱਚੇ ਜਗਨਨਾਥ ਦੀ ਆਰਤੀ ਸੁਣੀ, ਇਸ ਆਰਤੀ ਦੇ ਅਰਥ ਸਮਝੇ ਅਤੇ ਉਹ ਸਾਰੇ ਠਿਠੰਬਰ ਜਿਹੇ ਗਏ। ਸੋਝੀ ਆ ਗਈ ਕਿ ਸਾਰੀ ਉਮਰ ਆਪਣੇ ਹੱਥਾਂ ਦੀ ਘੜੀ ਹੋਈ ਮੂਰਤੀ ਦੀ ਪੂਜਾ ਤੇ ਆਰਤੀ ਕਰਦੇ ਰਹੇ ਅਤੇ ਜਿਸ ਕਰਤਾਰ ਨੇ ਸਾਨੂੰ ਘੜਿਆ ਹੈ, ਉਸ ਦੀ ਆਰਤੀ ਪੂਜਾ ਅਸਾਂ ਕਦੇ ਨਾ ਕੀਤੀ। ਉਹ ਸਰਬ-ਸ਼ਕਤੀਮਾਨ, ਸਭ ਤੋਂ ਨਿਆਰੇ, ਲਾਸਾਨੀ, ਲਾਸ਼ਰੀਕ ਰਚਣਹਾਰੇ ਦਾ, ਜਿਸ ਨੇ

ਕਈ ਸੂਰਜ, ਚੰਦ, ਆਕਾਸ਼, ਪਤਾਲ ਤੇ ਧਰਤੀਆਂ ਅਤੇ ਇਹਨਾਂ ਦੀਆਂ ਬੇਅੰਤ ਸੁੰਦਰਤਾਵਾਂ ਨੂੰ ਰਚਿਆ ਅਤੇ ਇਹਨਾਂ ਸਭ ਨੂੰ ਆਪਣੇ ਤਖ਼ਤ ਉਦਾਲੇ ਸਦੀਵੀ ਨਾਚ ਤੇ ਅਨਹਦ-ਨਾਦ ਵਿੱਚ ਲਾ ਦਿੱਤਾ, ਉਸ ਦਾ ਅਸਾਂ ਕਦੇ ਖ਼ਿਆਲ ਹੀ ਨਹੀਂ ਕੀਤਾ ਗੁਰੂ ਜੀ ਦੇ ਸ਼ਬਦ ਨੇ ਉਹਨਾਂ ਦੀਆਂ ਅੱਖੀਆਂ ਖੋਲ੍ਹ ਦਿੱਤੀਆਂ। ਉਹਨਾਂ ਦੇ ਦਿਲਾਂ ਵਿੱਚ ਚਾਨਣ ਹੋ ਗਿਆ, ਮਨ ਸਾਫ਼ ਹੋ ਗਏ ਅਤੇ ਆਤਮਾਵਾਂ ਜਾਗ ਪਈਆਂ। ਸਭ ਨੇ ਸੀਸ ਨਿਵਾਏ ਅਤੇ ਹੋਰ ਸਿੱਖਿਆ ਉਪਦੇਸ਼ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਹਨਾਂ ਨੂੰ ਉਪਦੇਸ਼ ਦਿੱਤਾ ਕਿ ਪਿਆਰ ਤੇ ਸੇਵਾ ਦਾ ਜੀਵਨ ਗੁਜ਼ਾਰੋ, ਸਦਾ ਸਿਰਜਣਹਾਰ ਨਾਲ ਡੋਰੀ ਬੰਨ੍ਹ ਛੱਡੋ, ਉਸ ਦੀ ਯਾਦ ਵਿੱਚ ਰਹੋ, ਖ਼ਿਆਲ, ਬਚਨ ਤੇ ਕਰਨੀ ਰਾਹੀਂ ਉਸ ਦੀ ਪੂਜਾ ਕਰੋ; ਤੁਹਾਡਾ ਤਨ ਨੇਕੀ ਦੀ ਕਾਰ ਵਿੱਚ ਜੁੱਟਿਆ ਹੋਵੇ, ਤੁਹਾਡੀ ਆਤਮਾ ਸਿਰਜਣਹਾਰ ਦੇ ਚਰਨਾਂ ਨਾਲ ਜੁੜੀ ਰਹੇ, ਵਾਹਿਗੁਰੂ ਦੀ ਜੋਤ ਜੋ ਤੁਹਾਡੇ ਅੰਦਰ ਹੈ, ਪਰ ਜਿਹੜੀ ਤੁਹਾਡੀਆਂ ਖ਼ਾਹਿਸ਼ਾਂ, ਨੀਵੀਆਂ ਰੁਚੀਆਂ ਤੇ ਭਾਵਨਾਵਾਂ ਦੇ ਭਾਰ ਹੇਠ ਮਿੱਧੀ ਦੱਬੀ ਰਹਿੰਦੀ ਹੈ, ਉਸ ਨੂੰ ਪਛਾਣੋ ਅਤੇ ਉਸ ਨੂੰ ਤੇਜ਼ ਕਰੋ। ਨੇਕ ਕੰਮ ਕਰੋ, ਪਰ ਨਾਲ ਹੀ ਅੰਦਰਲੇ ਨੂੰ ਜਾਗ੍ਰਿਤ ਅਵਸਥਾ ਵਿੱਚ ਲਿਆਓ। ਪ੍ਰਮੇਸ਼ਰ ਦੇ ਪਿਆਰ ਦੀ ਲਹਿਰ ਓਤ-ਪੋਤ ਵੱਜਦੀ ਹੋਵੇ ਤਾਂ ਤੁਸੀਂ ਅਸਲੀ ਇਨਸਾਨੀ ਜੀਵਨ ਜੀਓਗੇ। ਰੱਬ ਨਾਲ ਪਿਆਰ ਕਰੋਗੇ ਤਾਂ ਤੁਹਾਡੇ ਅੰਦਰ ਸਭ ਜੀਵਾਂ ਲਈ ਦਇਆ ਤੇ ਪਿਆਰ ਆਪੇ ਪੈਦਾ ਹੋਵੇਗਾ। ਪਿਆਰ, ਭਗਤੀ ਤੇ ਸੇਵਾ ਦਾ ਜੀਵਨ ਅਸਲੀ ਜੀਵਨ ਹੈ।'

ਗੁਰੂ ਜੀ ਦੇ ਉਪਦੇਸ਼ ਨਾਲ ਮੁਰਦਾ ਰੂਹਾਂ ਜੀਉ ਉਠੀਆਂ। ਹਰੇਕ ਦੀਆਂ ਨਾੜਾਂ ਵਿੱਚ ਨਵੀਂ ਜਿੰਦ ਠਾਠ੍ਹਾਂ ਮਾਰਨ ਲੱਗ ਪਈ।

ਇਸ ਤਰ੍ਹਾਂ ਉਪਦੇਸ਼ ਦੇ ਕੇ ਗੁਰੂ ਜੀ ਮੰਦਰੋਂ ਬਾਹਰ ਆਏ। ਅਨੇਕਾਂ ਯਾਤਰੂ ਆਪ ਦੇ ਪਿੱਛੇ-ਪਿੱਛੇ ਹੋ ਤੁਰੇ। ਮਰਦਾਨੇ ਨੇ ਗੁਰੂ ਜੀ ਤੋਂ ਪੀਣ ਲਈ ਪਾਣੀ ਮੰਗਿਆ। ਗੁਰੂ ਜੀ ਜਿੱਥੇ ਸਨ ਉਥੇ ਖੜ੍ਹੋ ਗਏ ਤੇ ਕਹਿਣ ਲੱਗੇ, 'ਜਿੱਥੇ ਤੂੰ ਖੜ੍ਹਾ ਹੈਂ, ਇਥੋਂ ਪੁੱਟ; ਮਿੱਠੇ ਪਾਣੀ ਦਾ ਚਸ਼ਮਾ ਨਿਕਲੇਗਾ। ਮਰਦਾਨਾ ਹੁਕਮ ਮੰਨ ਕੇ ਪੁੱਟਣ ਲੱਗ ਪਿਆ। ਹੋਰ ਲੋਕ ਵੀ ਇਸ ਕੰਮ ਵਿੱਚ ਸ਼ਾਮਿਲ ਹੋ ਗਏ। ਥੋੜ੍ਹੀ ਪੁਟਾਈ ਮਗਰੋਂ ਉਥੇ, ਸਮੁੰਦਰ ਦੇ ਨੇੜੇ, ਮਿੱਠੇ ਪਾਣੀ ਦਾ ਚਸ਼ਮਾ ਵਗ ਤੁਰਿਆ। ਸਾਰੀ ਭੀੜ ਨੇ ਰੱਜ- ਰੱਜ ਕੇ ਉਹ ਪਾਣੀ ਪੀਤਾ। ਇਹ ਚਸ਼ਮਾ ਹੁਣ ਵੀ ਉਸ ਧਰਮਸ਼ਾਲਾ ਵਿੱਚ ਵਗਦਾ ਹੈ ਜੋ ਆਪ ਦੇ ਸ਼ਰਧਾਲੂਆਂ ਨੇ ਉਸ ਦੇ ਉਦਾਲੇ ਤਾਮੀਰ ਕੀਤੀ।

### ਵਿਛੋੜੇ ਵਿੱਚ ਮੇਲ

ਲੋਕ ਸੀਸ ਨਿਵਾ ਕੇ ਘਰੋ-ਘਰੀ ਗਏ। ਫਿਰ ਉਹ ਰੋਜ਼ ਉਹਨਾਂ ਉਦਾਲੇ ਆ ਜੁੜਿਆ ਕਰਨ ਅਤੇ ਉਹਨਾਂ ਦੇ ਸ਼ਬਦ ਕੀਰਤਨ ਤੇ ਉੱਤਮ ਉਪਦੇਸ਼ ਸੁਣ ਕੇ ਨਿਹਾਲ ਹੋਇਆ ਕਰਨ। ਉਹ ਤਨ, ਮਨ ਤੇ ਆਤਮਾ ਕਰਕੇ ਗੁਰੂ ਜੀ ਦੇ ਹੋ ਗਏ। ਉਥੇ ਸਤਿਸੰਗਤ ਕਾਇਮ ਹੋ ਗਈ; ਧਰਮਸਾਲ ਬੱਝ ਗਈ। ਉਥੇ ਰੋਜ਼ ਵਾਹਿਗੁਰੂ ਦਾ ਜਾਪ ਹੋਇਆ ਕਰੇ; ਵਾਹਿਗੁਰੂ ਨਾਲੋਂ ਚਿਰਾਂ ਤੋਂ ਵਿਛੜੀਆਂ ਰੂਹਾਂ ਦਾ ਉਸ ਨਾਲ ਮੇਲ ਹੁੰਦਾ ਰਿਹਾ ਕਰੇ। ਗੁਰੂ ਜੀ ਦੀ ਕ੍ਰਿਪਾ ਨਾਲ ਕਲਿਜੁਗ ਪੰਡਾ ਆਦਿ ਅਨੇਕਾਂ ਪਾਖੰਡੀ ਅਤੇ ਕੁਕਰਮੀ ਬੰਦੇ ਗੁਰਮੁਖ ਪਦਵੀ ਨੂੰ ਪ੍ਰਾਪਤ ਹੋਏ।

ਇਉਂ ਤਪਦੇ ਰੇਤਲੇ ਥਲਾਂ ਵਿੱਚ ਠੰਢੇ ਜਲ ਦੇ ਚਸ਼ਮੇ ਤੇ ਸਾਏਦਾਰ, ਫਲਦਾਰ ਰੁੱਖਾਂ ਦੇ ਝੁੰਡ ਲਾ ਕੇ, ਮੁਰਦਾਂ ਰੂਹਾਂ ਨੂੰ ਜਿਵਾਲ ਕੇ, ਗੁਰੂ ਜੀ ਤੁਰਨ ਲਈ ਤਿਆਰ ਹੋ ਪਏ। ਜਿਸ ਹੁਕਮ ਦੇ ਬੱਧੇ ਇੱਥੋਂ ਤੱਕ ਆਏ ਸਨ, ਉਹੋ ਹੁਕਮ ਉਹਨਾਂ ਨੂੰ ਇਥੋਂ ਵਿਦਾ ਹੋਣ ਅਤੇ ਹੋਰ ਥਾਈਂ ਇਹ ਜੀਅ-ਦਾਨ ਦੀ ਵਰਖਾ ਕਰਨ ਲਈ ਜ਼ੋਰ ਦੇ ਰਿਹਾ ਸੀ। ਪਰ ਨਵੀਂ ਜਿੰਦ ਪ੍ਰਾਪਤ ਕਰ ਚੁੱਕੇ ਸ਼ਰਧਾਲੂਆਂ ਨੇ ਬੇਨਤੀ ਕੀਤੀ, ਹਾਲਾਂ ਨਾ ਜਾਓ। ਅਜੇ ਅਸੀਂ ਆਤਮਿਕ ਜ਼ਿੰਦਗੀ ਵਿੱਚ ਸਜਾਏ, ਨਿਆਣੇ ਬਾਲਾਂ ਵਾਕੁਰ ਹਾਂ। ਸਾਨੂੰ ਅਜੇ ਤੁਹਾਡੀ ਛਤਰ-ਛਾਇਆ ਤੇ ਰਾਖੀ ਦੀ ਲੋੜ ਹੈ ਜੋ ਤੁਹਾਡੀ ਬਾਣੀ ਤੋਂ ਬਿਨਾਂ ਹੋਰ ਕਿਤੇ ਨਹੀਂ ਮਿਲਦੀ ਅਤੇ ਜਿਸ ਬਾਝੋਂ ਅਸੀਂ ਆਤਮਿਕ ਮੰਡਲ ਵਿੱਚ ਜੀਉਂਦੇ ਨਹੀਂ ਰਹਿ ਸਕਦੇ।'

ਸੱਚੇ ਦਿਲਾਂ ਵਿੱਚੋਂ ਨਿਕਲੀਆਂ ਅਜਿਹੀਆਂ ਅਰਦਾਸਾਂ ਨੂੰ ਗੁਰੂ ਜੀ ਕਿਸ ਤਰ੍ਹਾਂ ਮੋੜ-ਟਾਲ ਸਕਦੇ ਸਨ? ਇਸ ਕਰਕੇ ਉਹ ਕੁਝ ਚਿਰ ਹੋਰ ਠਹਿਰਨਾ ਮੰਨ ਗਏ। ਉਸ ਭਗਤੀ ਤੇ ਪਿਆਰ ਦੇ ਬਾਗ਼ ਵਿੱਚ ਜਿਹੜੇ ਨਵੇਂ ਪੌਦੇ ਗੁਰੂ ਜੀ ਨੇ ਲਾਏ ਸਨ, ਉਹਨਾਂ ਦੀ ਪਾਲਣਾ ਗੁਰੂ ਜੀ ਦੋ-ਤਿੰਨ ਮਹੀਨੇ ਹੋਰ ਕਰਦੇ ਰਹੇ। ਜਦ ਆਪ ਨੇ ਵੇਖਿਆ ਕਿ ਨਵੇਂ ਜਾਗੇ ਇਹ ਵਡਭਾਗੇ ਲੋਕ ਹੁਣ ਸਿਰਜਣਹਾਰ ਤੇ ਪਾਲਣਹਾਰ ਦੇ ਆਸਰੇ ਜੀਉ ਸਕਣਗੇ ਤਾਂ ਆਪ ਉਥੋਂ ਵਿਦਾ ਹੋਏ। ਆਪ ਦੇ ਸ਼ਰਧਾਲੂਆਂ ਨੇ ਉਸ ਥਾਂ, ਜਿੱਥੇ ਗੁਰੂ ਜੀ ਬਿਰਾਜੇ ਸਨ, ਧਰਮਸ਼ਾਲਾ ਕਾਇਮ ਕਰ ਲਈ।[1] ਇਸ ਧਰਮਸ਼ਾਲਾ (ਗੁਰਦੁਆਰੇ) ਵਿੱਚ ਉਹ ਸਾਰੇ ਸਵੇਰੇ-ਸ਼ਾਮ ਸਤਿਸੰਗ ਵਿੱਚ ਜੁੜਦੇ ਸਨ ਅਤੇ ਸ਼ਬਦ ਕੀਰਤਨ ਕਰਕੇ ਆਪੋ ਆਪਣੀ ਆਤਮਾ ਨੂੰ ਖ਼ੁਰਾਕ ਦਿੰਦੇ ਸਨ। ਇਹਨਾਂ ਸ਼ਬਦਾਂ ਵਿੱਚ ਉਹਨਾਂ ਨੂੰ ਗੁਰੂ ਜੀ ਮਿਲ ਪੈਂਦੇ। ਉਹਨਾਂ ਦੇ ਮਨਾਂ ਵਿੱਚ ਗੁਰੂ ਵਸਦਾ ਸੀ ਅਤੇ ਉਹਨਾਂ ਦੀ ਹਰ ਕਦਮ 'ਤੇ ਅਗਵਾਈ ਕਰਦਾ ਸੀ। ਉਹ ਗੁਰੂ ਵਿੱਚ ਰਹਿੰਦੇ ਸਨ ਅਤੇ ਗੁਰੂ ਉਹਨਾਂ ਵਿੱਚ ਰਹਿੰਦਾ ਸੀ। ਇਸ ਤਰ੍ਹਾਂ ਵਿਛੋੜੇ ਵਿੱਚ ਵੀ ਪ੍ਰੀਤਮ ਨਾਲ ਅੰਤਰ ਆਤਮੇ ਮੇਲ ਪ੍ਰਾਪਤ ਰਹਿੰਦਾ ਸੀ।

---

1. ਜਿਸ ਥਾਂ ਸਤਿਗੁਰੂ ਜੀ ਟਿਕੇ ਸਨ ਉਸ ਦਾ ਨਾਂ 'ਮੰਗੂਮਟ' ਹੈ ਅਤੇ ਇਕ ਬਾਉਲੀ ਗੁਰੂ ਜੀ ਦੇ ਨਾਂ ਦੀ ਹੈ ਜਿਸ ਦਾ ਜਲ ਮਿੱਠਾ ਹੈ।

# ਕਾਂਡ—25
# *ਪੰਜਾਬ ਨੂੰ ਵਾਪਸੀ*
## (ਰੁਹੇਲਖੰਡ, ਸੁਲਤਾਨਪੁਰ, ਤਲਵੰਡੀ)

### ਮਰਦਾਨੇ ਦੀ ਬੇਨਤੀ

ਦੇਸੋਂ ਆਇਆਂ ਨੂੰ ਬੜਾ ਚਿਰ ਹੋ ਗਿਆ ਸੀ। ਮਰਦਾਨੇ ਦੇ ਮਨ ਵਿੱਚ ਹੁਣ ਘਰ ਨੂੰ ਮੁੜ ਜਾਣ ਦੀ ਜ਼ਬਰਦਸਤ ਇੱਛਿਆ ਪੈਦਾ ਹੋ ਗਈ। ਉਸ ਦਾ ਦਿਲ ਉਦਾਸ ਹੋ ਗਿਆ। ਉਸ ਨੇ ਬਥੇਰੇ ਜਫ਼ਰ ਜਾਲੇ ਸਨ ਤੇ ਭੁੱਖਾਂ ਕੱਟੀਆਂ ਸਨ। ਗੁਰੂ ਜੀ ਦੀ ਸ਼ਖ਼ਸੀਅਤ ਦੇ ਜਾਦੂ ਵਸ ਹੋ ਕੇ ਉਸ ਨੂੰ ਘਰੋਂ ਨਿਕਲੇ ਨੂੰ ਕਈ ਸਾਲ ਹੋ ਗਏ ਸਨ। ਗੁਰੂ ਜੀ, ਉਸ ਨੂੰ ਸੰਘਣੇ ਜੰਗਲਾਂ ਵਿਚ ਦੀ, ਉੱਚੇ ਉਜਾੜ ਪਹਾੜਾਂ ਉੱਤੋਂ ਦੀ, ਤਪਦੇ ਰੇਤਲੇ ਥਲਾਂ ਵਿੱਚ ਦੀ ਭਜਾਈ ਫਿਰਦੇ ਰਹੇ ਸਨ। ਕਈ ਵਾਰ ਜੰਗਲਾਂ ਵਿੱਚ ਪਾੜ-ਖਾਣੇ ਡਰਾਉਣੇ ਜੰਗਲੀ ਜਾਨਵਰਾਂ ਨੂੰ ਸਾਹਮਣੇ ਖੜਿਆਂ ਵੇਖ ਵਿਚਾਰੇ ਦਾ ਸਾਹ ਉਤਾਂਹ ਦਾ ਉਤਾਂਹ ਹੀ ਰਹਿ ਗਿਆ ਸੀ। ਅਚੰਭੇ ਵਾਲੀ ਗੱਲ ਸੀ ਕਿ ਇਹਨਾਂ ਪਾੜ-ਖਾਣੇ ਸ਼ੇਰਾਂ, ਬਘਿਆੜਾਂ ਨੇ ਇਸ ਨੂੰ ਹੜੱਪ ਨਾ ਕਰ ਲਿਆ। ਮਰਦਾਨੇ ਨੂੰ ਇਹ ਸਭ ਕੁਝ ਚੇਤੇ ਆਵੇ ਅਤੇ ਉਸ ਨੇ ਆਪਣੇ ਆਪ ਨੂੰ ਕਿਹਾ, 'ਮੈਂ ਲੱਗਦੀ ਵਾਹ ਮੁੜ ਅਜਿਹੇ ਖ਼ਤਰਿਆਂ ਵਿੱਚ ਨਹੀਂ ਪੈਣਾ।' ਇਹ ਸੋਚ ਕੇ ਉਸ ਨੇ ਬੇਨਤੀ ਕੀਤੀ, 'ਹੇ ਸੱਚੇ ਪਾਤਸ਼ਾਹ, ਮੇਰਾ ਘਰ ਜਾਣ ਨੂੰ ਜੀਅ ਕਰਦਾ ਹੈ। ਜਿਸ ਤਰ੍ਹਾਂ ਮੈਨੂੰ ਘਰੋਂ ਕੱਢ ਕੇ ਲਿਆਏ ਹੋ, ਉਸੇ ਤਰ੍ਹਾਂ ਮੈਨੂੰ ਮੁੜ ਘਰ ਪਹੁੰਚਾਓ। ਮੁੜ ਚੱਲੋ ਦੇਸ਼ ਨੂੰ ਤੇ ਜੇ ਅਜੇ ਤੁਸਾਂ ਨਹੀਂ ਜਾਣਾ, ਜੇ ਤੁਹਾਡੇ ਪੈਰ ਅਜੇ ਥੱਕੇ ਨਹੀਂ ਪੈਂਡੇ ਕਰਕੇ, ਤਾਂ ਮੈਨੂੰ ਆਗਿਆ ਦਿਓ, ਤਾਂ ਜੋ ਮੈਂ ਇਕੱਲਾ ਹੀ ਟੱਕਰਾਂ ਮਾਰਦਾ ਘਰ ਪੁੱਜਣ ਦਾ ਯਤਨ ਕਰਾਂ।'

ਗੁਰੂ ਜੀ ਨੇ ਕਿਹਾ, 'ਮਰਦਾਨਿਆ, ਥੋੜ੍ਹਾ ਜਿਹਾ ਚਿਰ ਹੋਰ ਸਬਰ ਕਰ। ਜੋ ਕਾਰ ਸਿਰਜਣਹਾਰ ਨੇ ਸਾਨੂੰ ਸੌਂਪੀ ਹੈ ਉਹ ਅਜੇ ਕਰਨੀ ਕੁਝ ਕੁ ਬਾਕੀ ਹੈ।'

ਤਾਂ ਵੀ ਗੁਰੂ ਜੀ ਪੰਜਾਬ ਵੱਲ ਨੂੰ ਮੁੜ ਪਏ। ਜਿਸ ਰਾਹੇ ਕਰਨਹਾਰ ਕਰਤਾਰ ਨੇ ਆਪ ਨੂੰ ਪ੍ਰੇਰਿਆ ਹੈ ਉਧਰ ਹੀ ਤੁਰੇ ਗਏ। ਇਸ ਗੱਲ ਦਾ ਥਹੁ ਪਤਾ ਮੌਜੂਦ ਨਹੀਂ ਕਿ ਆਪ ਕਿਨ੍ਹਾਂ ਸ਼ਹਿਰਾਂ, ਕਸਬਿਆਂ, ਪਿੰਡਾਂ, ਜੰਗਲਾਂ ਤੇ ਮੈਦਾਨਾਂ ਵਿਚ ਦੀ ਲੰਘੇ। ਹਾਂ, ਇਹ ਜ਼ਰੂਰ ਲਿਖਿਆ ਹੈ ਕਿ ਆਪ ਰੁਹੇਲਖੰਡ ਵਿੱਚ ਦੀ ਜ਼ਰੂਰ ਗਏ।

### ਰੁਹੇਲਖੰਡ ਵਿੱਚ

ਉਹਨੀਂ ਦਿਨੀਂ ਰੁਹੇਲਖੰਡ ਹਨੇਰੇ ਤੇ ਅਗਿਆਨਤਾ ਦਾ ਦੇਸ਼ ਸੀ। ਜਿਹੜੇ ਰੁਹੇਲੇ ਸਰਦਾਰ ਉਥੇ ਰਾਜ ਕਰਦੇ ਸਨ, ਉਹ ਵਹਿਸ਼ੀ ਅਤੇ ਲਹੂ-ਪੀਣੇ ਸਨ। ਉਹ ਪ੍ਰਦੇਸੀਆਂ ਮੁਸਾਫ਼ਰਾਂ ਨੂੰ ਫੜ ਲੈਂਦੇ ਸਨ ਅਤੇ ਬਰਦੇ (ਗ਼ੁਲਾਮ) ਬਣਾ ਲੈਂਦੇ ਸਨ। ਗ਼ੁਲਾਮੀ ਦੇ ਦੁੱਖਾਂ ਵਿੱਚ ਪੀੜੇ ਜਾ ਰਹੇ ਇਹਨਾਂ ਬਦਨਸੀਬ ਬੰਦਿਆਂ ਦੀ ਹਾਲਤ ਦਾ ਖ਼ਿਆਲ ਕਰਕੇ ਗੁਰੂ ਜੀ ਦਾ ਹਿਰਦਾ ਪਿਆਰ ਤੇ ਤਰਸ ਨਾਲ ਪੱਘਰ ਗਿਆ। ਆਪ ਨੂੰ ਗ਼ੁਲਾਮ ਅਤੇ ਗ਼ੁਲਾਮਾਂ

ਦੇ ਮਾਲਕਾਂ ਦੋਹਾਂ ਉਪਰ ਤਰਸ ਆ ਰਿਹਾ ਸੀ। ਆਪ ਨੇ ਫ਼ੈਸਲਾ ਕਰ ਲਿਆ ਕਿ ਇਹਨਾਂ ਲੋਕਾਂ ਦੀਆਂ ਦੇਹਾਂ ਤੇ ਰੂਹਾਂ ਨੂੰ ਕੈਦਾਂ ਤੋਂ ਛੁਡਾਇਆ ਜਾਵੇ ਤੇ ਉਹਨਾਂ ਨੂੰ ਉਸ ਪਵਿੱਤਰ ਭਾਈਚਾਰੇ ਦਾ ਅੰਗ ਬਣਾਇਆ ਜਾਵੇ ਜਿਸ ਨੂੰ ਕਾਇਮ ਕਰਨ ਦੀ ਖ਼ਾਤਿਰ ਆਪ ਨੇ ਆਪਣੇ ਘਰ, ਟੱਬਰ ਤੇ ਮਿੱਤਰਾਂ ਨੂੰ ਛੱਡਿਆ ਤੇ ਉਦਾਸੀ ਧਾਰਨ ਕੀਤੀ ਸੀ।

**ਵਿਕ ਗਿਆ ਕਿ ਖ਼ਰੀਦ ਲਿਆ?**

ਰੁਹੇਲਖੰਡ ਦੇ ਨੇੜੇ ਪੁੱਜ ਕੇ ਗੁਰੂ ਜੀ ਨੇ ਮਰਦਾਨੇ ਨੂੰ ਆਗਿਆ ਕੀਤੀ ਕਿ ਉਹ ਕੁਝ ਚਿਰ ਆਪ ਤੋਂ ਵਿਛੜ ਜਾਵੇ। ਜਿਹੜਾ ਕੰਮ ਆਪ ਨੇ ਹੁਣ ਕਰਨਾ ਸੀ, ਜਿਸ ਕਸ਼ਟ ਵਿਚ ਦੀ ਆਪ ਨੇ ਹੁਣ ਹੋਰਨਾਂ ਦੇ ਕਸ਼ਟ ਮੇਟਣ ਲਈ ਲੰਘਣਾ ਸੀ, ਉਸ ਵਿੱਚ ਉਹ ਇਕੱਲੇ ਹੀ ਰਹਿਣਾ ਚਾਹੁੰਦੇ ਸਨ। ਜਾਣ ਲੱਗੇ ਨੂੰ ਹੁਕਮ ਦਿੱਤਾ, 'ਮਰਦਾਨਿਆ, ਘਾਬਰੀਂ ਨਾ। ਵਾਹਿਗੁਰੂ ਨੂੰ ਚੇਤੇ ਰੱਖੀਂ, ਉਹ ਤੇਰੀ ਹਰ ਥਾਂ ਸਹਾਇਤਾ ਕਰੇਗਾ। ਇਹ ਵਿਛੋੜਾ ਥੋੜ੍ਹੇ ਚਿਰ ਲਈ ਅਤੇ ਰੱਬ ਦੇ ਜੀਵਾਂ ਦਾ ਦੁੱਖ ਮੇਟਣ ਦੀ ਖ਼ਾਤਿਰ ਹੈ। ਜਦ ਚਿਤ ਵਿੱਚ ਫੁਰਨਾ ਫੁਰੇ ਤਾਂ ਜਿਧਰ ਪੈਰ ਲੈ ਜਾਣ ਉਧਰ ਆ ਜਾਵੀਂ। ਕਰਤਾਰ ਭਲੀ ਕਰੇਗਾ ਤੇ ਮੇਲ ਕਰਾਵੇਗਾ।'

ਸਤਿਗੁਰਾਂ ਦਾ ਹੁਕਮ ਮੰਨ ਕੇ ਮਰਦਾਨਾ ਪਿਛਾਂਹ ਮੁੜ ਗਿਆ ਅਤੇ ਗੁਰੂ ਨਾਨਕ ਦੇਵ ਜੀ ਇਕੱਲੇ ਰੁਹੇਲਖੰਡ ਦੇ ਹਨੇਰੇ-ਭਰੇ ਦੇਸ਼ ਵਿੱਚ ਦਾਖ਼ਲ ਹੋਏ। ਛੇਤੀ ਹੀ ਆਪ ਨੂੰ ਇਕ ਦੁਸ਼ਟ ਰੁਹੇਲੇ ਨੇ ਪਕੜ ਲਿਆ ਅਤੇ ਮੰਡੀ ਵਿੱਚ ਜਾ ਕੇ ਇਕ ਹੋਰ ਰੁਹੇਲੇ ਕੋਲ ਵੇਚ ਦਿੱਤਾ। ਆਪ ਦਾ ਮੁੱਲ ਦੋ ਘੜੇ ਪਿਆ ਲਿਖਿਆ ਹੈ। ਗ਼ੁਲਾਮਾਂ ਦਾ ਦੁੱਖ ਨਵਿਰਤ ਕਰਨ ਲਈ ਪਿਆਰਾ ਨਾਨਕ ਆਪ ਗ਼ੁਲਾਮ ਬਣ ਗਿਆ। ਜਿਸ ਰੁਹੇਲੇ ਨੇ ਆਪ ਨੂੰ ਖ਼ਰੀਦਿਆ, ਉਹ ਬੜਾ ਅਨੋਖਾ ਬੰਦਾ ਸੀ। ਇਕ ਪਾਸੇ ਤਾਂ ਉਹ ਧਰਮੀ ਹੋਣ ਦਾ ਤਮਾਸ਼ਾ ਬਣਾਈ ਰੱਖਦਾ ਸੀ। ਉਹ ਕਿਸੇ ਫ਼ਕੀਰ ਦੀ ਗੱਦੀ ਦਾ ਮਾਲਕ ਸੀ, ਜਿਸ ਕਰਕੇ ਉਸ ਦੇ ਮੁਰੀਦ ਤੇ ਚੇਲੇ ਬਥੇਰੇ ਸਨ ਜੋ ਉਸ ਨੂੰ ਕਰਾਮਾਤੀ ਫ਼ਕੀਰ ਮੰਨਦੇ ਤੇ ਦੱਸਦੇ ਸਨ। ਦੂਜੇ ਪਾਸੇ ਇਸ ਦੇ ਨੌਕਰ ਦੂਤ ਸੜਕਾਂ ਅਤੇ ਰਾਹਾਂ ਤੋਂ ਰਾਹੀਆਂ ਨੂੰ ਲੁੱਟਦੇ ਅਤੇ ਪਕੜ ਕੇ ਲੈ ਆਉਂਦੇ ਸਨ। ਤੀਜੇ ਪਾਸੇ ਇਰਦ-ਗਿਰਦ ਦੇ ਇਲਾਕੇ ਵਿੱਚੋਂ ਇਹ ਮਾਮਲਾ ਉਗਰਾਹੁੰਦਾ ਸੀ। ਇਸ ਦਾ ਧਰਮ ਵੀ ਇਕ ਠੱਗਬਾਜ਼ੀ ਹੀ ਸੀ। ਇਸ ਦੇ ਵਸੀਲੇ ਇਸ ਨੂੰ ਲੋਕਾਂ ਉਪਰ ਦਬਦਬਾ ਪ੍ਰਾਪਤ ਸੀ ਅਤੇ ਚੜ੍ਹਾਵੇ ਮਿਲਦੇ ਸਨ। ਇਸ ਧਰਮ ਨੇ ਇਸ ਦੇ ਦਿਲ ਨੂੰ ਨਰਮ ਨਹੀਂ ਸੀ ਕੀਤਾ, ਸਗੋਂ ਇਸ ਨੂੰ ਹੋਰ ਵੀ ਕਰੜਿਆਂ ਕੀਤਾ ਸੀ। ਇਸ ਕਰਕੇ ਇਹ ਜਾਬਰ ਤੇ ਬੇਕਿਰਕ ਜਰਵਾਣਾ ਸੀ।

ਇਸ ਰੁਹੇਲੇ ਨੇ ਗੁਰੂ ਜੀ ਨੂੰ ਘਰ ਵਿੱਚ ਨਿੱਕੀ-ਮੋਟੀ ਸੇਵਾ ਉਪਰ ਲਾ ਦਿੱਤਾ, ਕਿਉਂਕਿ ਉਸ ਦੀ ਵਹੁਟੀ ਨੇ ਇਸ ਨਵੇਂ ਗੋਲੇ ਦੇ ਭੋਲੇਪਨ ਅਤੇ ਸੁਹੱਪਣ ਨੂੰ ਬੜਾ ਪਸੰਦ ਕੀਤਾ ਸੀ। ਸੋ ਗੁਰੂ ਜੀ ਸੇਵਾ ਵਿੱਚ ਲੱਗ ਗਏ, ਇਸ ਜੋੜੀ ਦੇ ਗੋਲੇ ਬਣ ਗਏ। ਉਹ ਇਕ ਹੋਰ ਹੀ ਕੰਮ ਲਈ ਇਥੇ ਆਏ ਸਨ। ਉਹ ਰੱਬ ਦੇ ਜਾਏ ਨਿੱਕੇ ਅਤੇ ਨੀਵੇਂ ਤੋਂ ਨੀਵੇਂ ਬੰਦੇ ਦੀ, ਉਸ ਦੇ ਪਿਆਰ ਦਾ ਸਦਕਾ, ਨੀਵੀਂ ਤੋਂ ਨੀਵੀਂ ਸੇਵਾ ਕਰਨ ਨੂੰ ਤਿਆਰ ਸਨ, ਪਰ ਕਿਸੇ ਜਾਬਰ ਜਰਵਾਣੇ ਦੀ ਸੇਵਾ ਕਰਨੀ ਆਪ ਦੇ ਮਨ ਦੀ ਰੁਚੀ ਦੇ ਉਲਟ ਸੀ। ਆਪ ਰੁਹੇਲੇ ਮਾਲਿਕ ਵੱਲ ਤਰਸ ਭਰੀਆਂ ਨਜ਼ਰਾਂ ਨਾਲ ਵੇਖਿਆ ਕਰਨ। ਆਪ ਦੇ ਨੇਤਰਾਂ ਦਾ ਨੂਰ ਤੇ ਜਲਵਾ, ਆਪ ਦੇ ਮਸਤਕ ਦਾ ਜਲਾਲ, ਆਪ ਦੇ ਦਿਲ ਤੋਂ ਉਠ ਰਹੀਆਂ ਪਿਆਰ ਦੀਆਂ ਲਹਿਰਾਂ, ਆਪ ਦੇ ਵਤੀਰੇ ਦੀ ਨਿਰਭੈਤਾ ਅਤੇ ਅਡੋਲਤਾ ਅਤੇ ਆਪ ਦੇ

ਰੋਮ-ਰੋਮ ਤੋਂ ਪ੍ਰਗਟ ਹੋ ਰਹੀ ਖ਼ੁਸ਼ੀ, ਇਸ ਸਭ ਕਾਸੇ ਦਾ ਹੰਕਾਰੀ, ਪੱਥਰ-ਦਿਲ ਰੁਹੇਲੇ ਉਪਰ ਅਨੋਖਾ ਅਸਰ ਹੋਇਆ। ਜਦ ਰੁਹੇਲੇ ਸਰਦਾਰ ਨੇ ਗੁਰੂ ਜੀ ਨਾਲ ਕੁਝ ਗੱਲ-ਬਾਤ ਕੀਤੀ, ਜਦ ਉਸ ਨੇ ਆਪ ਦੇ ਸੁੰਦਰ ਗਲੇ ਤੋਂ ਇਲਾਹੀ ਨਾਦ ਦੇ ਦੋ ਟੱਪੇ ਸੁਣੇ, ਜਦ ਉਸ ਨੇ ਆਪ ਦੇ ਜਲਾਲ ਭਰੇ ਚਿਹਰੇ ਉਪਰ ਅਣਡਿੱਠਾ ਖੇੜਾ ਤੇ ਚਾਉ ਜਿਹਾ ਤੱਕਿਆ ਤਾਂ ਮਾਨੋ ਹੇਠਲੀ ਉਪਰ ਹੋ ਗਈ। ਗੋਲਾ ਮਾਲਿਕ ਬਣ ਗਿਆ ਅਤੇ ਮਾਲਿਕ ਗੋਲਾ ਬਣ ਗਿਆ। ਰੁਹੇਲੇ ਸਰਦਾਰ ਨੇ ਗੁਰੂ ਜੀ ਦੇ ਚਰਨਾਂ ਉਪਰ ਸੀਸ ਧਰਿਆ। ਜਦ ਉਹ ਉਠਿਆ ਤਾਂ ਉਹ ਹੋਰ ਦਾ ਹੋਰ ਹੋ ਚੁੱਕਿਆ ਸੀ। ਉਸ ਦਾ ਦਿਲ, ਦਿਮਾਗ਼ ਤੇ ਰੂਹ ਖ਼ੁਸ਼ੀ ਨਾਲ ਭਰ ਕੇ ਹੌਲੇ ਫੁੱਲ ਹੋ ਗਏ ਸਨ। ਉਹ ਗੁਰੂ ਜੀ ਦਾ ਸ਼ਰਧਾਲੂ ਸਿੱਖ ਬਣਿਆ। ਆਪ ਦੇ ਹੁਕਮ ਅਨੁਸਾਰ ਸ਼ਹਿਰ ਦੇ ਸਾਰੇ ਗੋਲੇ, ਗ਼ੁਲਾਮ ਛੱਡ ਦਿੱਤੇ ਗਏ। ਛੇਤੀ ਉਥੇ ਸਤਿਸੰਗ ਕਾਇਮ ਹੋ ਗਿਆ। ਗੁਰੂ ਜੀ ਦਾ ਸੰਦੇਸ਼ ਹੋਰਨੀਂ ਸ਼ਹਿਰੀਂ ਵੀ ਪੁੱਜ ਗਿਆ। ਦੂਰੋਂ-ਨੇੜਿਓਂ ਲੋਕ ਆਪ ਦਾ ਉਪਦੇਸ਼ ਸੁਣਨ ਲਈ ਆਉਣ ਲੱਗ ਪਏ ਅਤੇ ਸ਼ਰਧਾਲੂ ਬਣਦੇ ਗਏ। ਆਪ ਉਹਨਾਂ ਨੂੰ ਨਵੇਂ ਜੀਵਨ ਦੀ ਦਾਤ ਦਿੰਦੇ, ਜੀਅ-ਦਾਨ ਦੇ ਕੇ ਭਗਤੀ ਵਿੱਚ ਲਾ ਦਿੰਦੇ ਅਤੇ ਹਰੀ ਨਾਲ ਜੋੜ ਦਿੰਦੇ। ਚਾਰ ਚੁਫੇਰੇ ਖ਼ੁਸ਼ੀਆਂ ਹੋਣ ਲੱਗ ਪਈਆਂ। ਗੁਰੂ ਜੀ ਨੇ ਸਭ ਗੋਲੇ ਛੁਡਾ ਦਿੱਤੇ ਸਨ, ਗੋਲਿਆਂ ਤੇ ਮਾਲਿਕਾਂ ਨੂੰ ਸਿਰਜਣਹਾਰ ਦੇ ਲਾਲੇ ਗੋਲੇ ਬਣਾ ਦਿੱਤਾ ਸੀ, ਪਰ ਹੁਣ ਉਹ ਅਜ਼ਾਦ, ਅਣ-ਵਿਕੇ ਗ਼ੁਲਾਮ ਸਨ ਜੋ ਅਕਾਲ ਪੁਰਖ ਦੀ ਸੇਵਾ ਤੇ ਗ਼ੁਲਾਮੀ ਖ਼ੁਸ਼ੀ ਨਾਲ ਕਰ ਰਹੇ ਸਨ ਅਤੇ ਇਸ ਸੇਵਾ ਤੋਂ ਉਹਨਾਂ ਨੂੰ ਅਜਿਹੀ ਖ਼ੁਸ਼ੀ ਪ੍ਰਾਪਤ ਹੁੰਦੀ ਸੀ ਜਿਹੋ ਜਿਹੀ ਉਹਨਾਂ ਨੇ ਕਦੇ ਵੇਖੀ ਹੀ ਨਹੀਂ ਸੀ।

### ਮਰਦਾਨੇ ਦਾ ਸੁਪਨਾ

ਕੁਝ ਦਿਨ ਮਗਰੋਂ ਮਰਦਾਨਾ ਗੁਰੂ ਜੀ ਨੂੰ ਫਿਰ ਆ ਮਿਲਿਆ। ਉਸ ਨੇ ਬੇਨਤੀ ਕੀਤੀ, 'ਪਾਤਸ਼ਾਹ! ਦੇਸ਼ ਨੂੰ ਵਾਪਸ ਚੱਲੋ। ਤੁਹਾਡੇ ਸਾਕ-ਅੰਗ ਅਤੇ ਸ਼ਰਧਾਲੂ ਸਿੱਖ ਆਪ ਨੂੰ ਉਡੀਕ ਰਹੇ ਹਨ। ਸੱਚੇ ਪਾਤਸ਼ਾਹ, ਚੇਤਾ ਜੇ ਨਾ ਕਿ ਤੁਸਾਂ ਬੇਬੇ ਨਾਨਕੀ ਜੀ ਨਾਲ ਕੀ ਇਕਰਾਰ ਕੀਤਾ ਸੀ? ਤੁਹਾਡਾ ਇਕਰਾਰ ਸੀ ਕਿ ਜਦ ਉਹਨਾਂ ਦਾ ਭੈਣ ਵਾਲਾ ਤੇ ਸ਼ਰਧਾਲੂ ਵਾਲਾ ਪਿਆਰ ਉਹਨਾਂ ਨੂੰ ਬਹੁਤ ਖਿੱਚ ਪਾਵੇਗਾ ਤਾਂ ਆਪ ਉਹਨਾਂ ਨੂੰ ਦਰਸ਼ਨ ਦਿਆ ਕਰੋਗੇ। ਕੱਲ੍ਹ ਰਾਤੀਂ ਮੈਂ ਉਹਨਾਂ ਨੂੰ ਸੁਪਨੇ ਵਿੱਚ ਡਿੱਠਾ ਹੈ। ਤੁਹਾਡੇ ਵਿਛੋੜੇ ਦੇ ਕਾਰਨ ਉਹ ਬਹੁਤ ਉਦਾਸ ਹੋਏ ਹੋਏ ਹਨ। ਕਹਿੰਦੇ ਹਨ ਕਿ ਦਿਲਾਂ ਦੇ ਦਿਲਾਂ ਨੂੰ ਰਾਹ ਹੁੰਦੇ ਹਨ। ਪਿਆਰ ਭਰੇ ਦਿਲ ਆਪਣੀ ਧੜਕਣ ਲੱਖਾਂ ਕੋਹਾਂ ਤੱਕ ਪਹੁੰਚਾ ਸਕਦੇ ਹਨ। ਮੈਨੂੰ ਯਕੀਨ ਹੈ ਕਿ ਆਪ ਦੇ ਕੋਮਲ, ਪਿਆਰ ਭਰੇ ਹਿਰਦੇ ਨੇ ਤੁਹਾਨੂੰ ਦੱਸ ਦਿੱਤਾ ਹੋਵੇਗਾ ਕਿ ਉਹਨਾਂ ਦੀ ਹਾਲਤ ਇਸ ਵੇਲੇ ਕਿਹੋ ਜਿਹੀ ਹੈ। ਫਿਰ ਦੇਰ ਕਿਉਂ ਕਰਦੇ ਹੋ? ਉਹਨਾਂ ਦੇ ਹਠ ਨੂੰ ਹੋਰ ਕਿਉਂ ਪਰਤਾਉਂਦੇ ਹੋ? ਹੋਰ ਵੀ ਹਨ ਜੋ ਆਪ ਦੇ ਦਰਸ਼ਨਾਂ ਦੀ ਤਾਂਘ ਲਾਈ ਬੈਠੇ ਹਨ। ਕੁਝ ਅਜਿਹੇ ਵੀ ਹਨ ਜੋ ਮੈਨੂੰ ਵੇਖ ਕੇ ਖ਼ੁਸ਼ ਹੋਣਗੇ। ਇਸ ਕਰਕੇ, ਸੱਚੇ ਪਾਤਸ਼ਾਹ, ਮੇਰੀ ਬਾਰ-ਬਾਰ ਦੀ ਬੇਨਤੀ ਮੰਨੋ ਅਤੇ ਦੇਸ਼ ਨੂੰ ਚੱਲੋ।'

ਗੁਰੂ ਜੀ ਨੇ ਕਿਹਾ, 'ਮਰਦਾਨਿਆ, ਤੇਰੇ ਪਿਆਰ-ਭਰੇ ਦਿਲ ਨੇ ਉਹਨਾਂ ਸੰਦੇਸਿਆਂ ਨੂੰ ਭਲੀ ਪ੍ਰਕਾਰ ਗ੍ਰਹਿਣ ਕੀਤਾ ਹੈ ਜਿਹੜੇ ਪਿਆਰੇ ਹਿਰਦੇ ਪੰਜਾਬ ਵਿੱਚੋਂ ਘੱਲ ਰਹੇ ਹਨ। ਆਪਾਂ ਹੁਣ ਠੀਕ ਹੀ ਪੰਜਾਬ ਨੂੰ ਮੁੜ ਚੱਲਣਾ ਹੈ।'

### ਪੰਜਾਬ ਨੂੰ ਵਾਪਸੀ

ਕੁਝ ਦਿਨਾਂ ਮਗਰੋਂ ਦੋਵੇਂ ਪੰਜਾਬ ਵੱਲ ਨੂੰ ਮੁੜ ਪਏ। ਰਾਹ ਵਿੱਚ ਗੁਰੂ ਜੀ ਰੱਬ ਦਾ ਹੁਕਮ ਵਜਾਉਂਦੇ ਤੇ ਲੋਕਾਂ ਨੂੰ ਸੱਚੇ ਨਾਮ ਦਾ ਸੁਨੇਹਾ ਦਿੰਦੇ ਗਏ। ਕਈ ਮਲੀਨ ਆਤਮਾਵਾਂ ਨੂੰ ਮੈਲ-ਰਹਿਤ ਕੀਤਾ ਗਿਆ; ਕਈ ਮੁਰਦਾ ਰੂਹਾਂ ਨੂੰ ਰੱਬੀ ਜੀਵਨ ਦੀ ਛੁਹ ਨਾਲ ਸੁਰਜੀਤ ਕੀਤਾ ਗਿਆ; ਅਣਗਿਣਤ ਸੁੱਕੇ, ਪੱਥਰ-ਸਮਾਨ ਦਿਲਾਂ ਨੂੰ ਪਿਆਰ ਅਤੇ ਮਨੁੱਖੀ ਹਮਦਰਦੀ ਨਾਲ ਨਰਮ, ਸਜੀਵ ਤੇ ਭਰਪੂਰ ਕੀਤਾ ਗਿਆ, ਕਈ ਥੱਕਿਆਂ-ਟੁੱਟਿਆਂ, ਰਾਹੋਂ ਖੁੰਝਿਆਂ, ਭੁੱਲਿਆਂ-ਭਟਕਿਆਂ ਇਨਸਾਨੀ ਜੀਵਨ-ਪੰਧ ਦੇ ਰਾਹੀਆਂ ਨੂੰ ਨਿਰਾਸਤਾ ਤੋਂ ਛੁਡਾਇਆ ਗਿਆ। ਉਹਨਾਂ ਨੂੰ ਪਿਆਰ, ਸੇਵਾ, ਭਗਤੀ ਦੇ ਰਾਹ ਦੱਸਣ ਵਾਲੇ ਸਤਾਰੇ ਵਿਖਾਏ ਗਏ, ਜਿਨ੍ਹਾਂ ਦੀ ਸੇਧੇ ਤੁਰ ਕੇ ਉਹ ਵਾਹਿਗੁਰੂ ਦੇ ਦਰਬਾਰ ਨੂੰ ਪੁੱਜ ਸਕਦੇ ਸਨ ਅਤੇ ਉਹਨਾਂ ਨੂੰ ਇਸ ਜੋਗਿਆਂ ਕੀਤਾ ਗਿਆ ਕਿ ਉਹ ਜੀਵਨ-ਪੰਧ ਨੂੰ ਖ਼ੁਸ਼ੀ-ਖ਼ੁਸ਼ੀ, ਭਰੋਸੇ ਤੇ ਆਸ-ਭਰੇ ਦਿਲਾਂ ਨਾਲ ਪੂਰਾ ਕਰ ਲੈਣ।

ਬਾਰਾਂ ਕੁ ਵਰ੍ਹਿਆਂ ਦੇ ਪੈਂਡਿਆਂ-ਸਫ਼ਰਾਂ ਮਗਰੋਂ ਦਸੰਬਰ 1509 ਈਸਵੀ ਵਿੱਚ ਦੋਵੇਂ ਸੁਲਤਾਨਪੁਰ ਪੁੱਜੇ। ਸਾਰੇ ਸ਼ਹਿਰ ਨੇ ਬੜੇ ਆਦਰ ਚਾਉ ਨਾਲ ਉਹਨਾਂ ਦਾ ਸੁਆਗਤ ਕੀਤਾ। ਬੇਬੇ ਨਾਨਕੀ ਜੀ ਨੂੰ ਜੋ ਖ਼ੁਸ਼ੀ ਹੋਈ ਉਹ ਕਥਨ ਤੋਂ ਬਾਹਰ ਹੈ। ਭਾਈਆ ਜੈਰਾਮ ਜੀ ਵੀ ਦਰਸ਼ਨ ਕਰਕੇ ਨਿਹਾਲ ਹੋਏ। ਉਹਨਾਂ ਨੇ ਸੁਨੇਹਾ ਭੇਜ ਕੇ ਪਖੋਕੇ ਤੋਂ ਮਾਤਾ ਸੁਲੱਖਣੀ ਜੀ ਨੂੰ ਬੁਲਾ ਲਿਆ। ਮਾਤਾ ਜੀ ਦੋਹਾਂ ਸਾਹਿਬਜ਼ਾਦਿਆਂ ਸਮੇਤ ਆਏ ਅਤੇ ਗੁਰੂ ਜੀ ਦੀ ਚਰਨੀਂ ਪਏ।

ਸ਼ਹਿਰ ਵਿਚਲੇ ਆਪ ਦੇ ਅਨੇਕਾਂ ਸ਼ਰਧਾਲੂ ਦਰਸ਼ਨਾਂ ਲਈ ਆ ਜੁੜੇ। ਸਾਰੇ ਜਣੇ ਇਹੋ ਅਰਜ਼ੋਈਆਂ ਕਰਨ ਕਿ ਸਾਨੂੰ ਛੱਡ ਕੇ ਫਿਰ ਨਾ ਜਾਣਾ। ਆਪ ਨੇ ਸਾਰਿਆਂ ਨੂੰ ਧੀਰਜ ਤੇ ਹੌਸਲਾ ਦਿੱਤਾ। ਆਪ ਜਾਣਦੇ ਸਨ ਕਿ ਇਹਨਾਂ ਸਾਰਿਆਂ ਦੇ ਮਨਾਂ ਵਿੱਚ ਆਪ ਲਈ ਕਿੰਨਾ ਡੂੰਘਾ ਪਿਆਰ ਹੈ। ਆਪ ਇਹ ਵੀ ਜਾਣਦੇ ਸਨ ਕਿ ਇਹਨਾਂ ਸਬੰਧੀ ਆਪ ਦਾ ਫ਼ਰਜ਼ ਕੀ ਹੈ। ਆਪ ਦਾ ਹਿਰਦਾ ਵੀ ਉਹਨਾਂ ਲਈ ਡੂੰਘੇ ਪਿਆਰ ਨਾਲ ਭਰਪੂਰ ਸੀ। ਓੜਕ ਨੂੰ ਆਪ ਠੀਕ ਹੀ ਮਨੁੱਖੀ ਹਿਰਦਾ ਰੱਖਦੇ ਸਨ, ਜਿਸ ਵਿੱਚ ਮਨੁੱਖਾਂ ਜਿਹੇ ਭਾਵ ਤੇ ਵੇਗ ਆਉਣੇ ਜ਼ਰੂਰੀ ਸਨ, ਪਰ ਉਹ ਕਰਦੇ ਕੀ? ਮਨੁੱਖ-ਜਾਤੀ ਸਬੰਧੀ, ਰੱਬ ਦੇ ਪਰਿਵਾਰ ਸਬੰਧੀ, ਜੋ ਆਪ ਦਾ ਫ਼ਰਜ਼ ਸੀ ਉਹ ਤਲਵੰਡੀ, ਪੱਖੋਕੇ ਜਾਂ ਸੁਲਤਾਨਪੁਰ ਵੱਸ ਰਹੇ ਟੱਬਰ ਸਬੰਧੀ ਫ਼ਰਜ਼ ਨਾਲੋਂ ਕਿਤੇ ਵਧੇਰੇ ਵੱਡਾ ਤੇ ਜ਼ਰੂਰੀ ਸੀ। ਉਸ ਨੂੰ ਪੂਰਾ ਕਰਨ, ਨਿਬਾਹੁਣ ਦਾ ਆਪ ਨੇ ਪ੍ਰਣ ਲਿਆ ਹੋਇਆ ਸੀ। ਅਨੇਕਾਂ ਭੁੱਲੇ, ਭਟਕੇ, ਦੁਨੀਆਂ ਦੇ ਝਮੇਲਿਆਂ ਗੋਰਖ-ਧੰਦਿਆਂ ਵਿੱਚ ਫਸੇ ਗੁਆਚੇ ਹੋਏ ਮਨੁੱਖਾਂ ਨੂੰ ਆਪ ਜੀ ਦੀ ਮੌਜੂਦਗੀ ਤੇ ਦਰਸ਼ਨ ਦੀਦਾਰ ਦੀ ਲੋੜ ਸੀ। ਆਪ ਦੇ ਮਨੁੱਖੀ ਹਿਰਦੇ ਵਿੱਚ ਰੱਬੀ ਜੋਤ ਵੀ ਪ੍ਰਕਾਸ਼ਮਾਨ ਸੀ, ਪਰ ਅਨੇਕਾਂ ਅਜਿਹੇ ਸਨ ਜਿਨ੍ਹਾਂ ਨੇ ਉਸ ਜੋਤ ਨੂੰ, ਜੋ ਵਾਹਿਗੁਰੂ ਨੇ ਉਹਨਾਂ ਦੇ ਮਨਾਂ ਵਿੱਚ ਰੱਖੀ ਸੀ, ਮਿੱਧ ਮਧੋਲ ਕੇ ਬੁਝਾ ਛੱਡਿਆ ਸੀ। ਉਹਨਾਂ ਦੇ ਮਨਾਂ ਵਿੱਚ ਉਹ ਰੱਬੀ ਜੋਤ ਫਿਰ ਸੁਰਜੀਤ ਕਰਨੀ ਸੀ। ਇਸ ਕਰਕੇ ਉਹ ਬਹੁਤਾ ਚਿਰ ਸੁਲਤਾਨਪੁਰ ਟਿਕਣੋਂ ਅਸਮਰਥ ਸਨ।

### ਤਲਵੰਡੀ

ਕੁਝ ਦਿਨ ਸੁਲਤਾਨਪੁਰ ਠਹਿਰ ਕੇ ਦੋਵੇਂ ਜਣੇ ਤਲਵੰਡੀ ਵੱਲ ਤੁਰ ਪਏ। ਰਾਹ

ਵਿੱਚ ਇਕ ਦਿਨ ਆਪ ਲਾਹੌਰ ਦੇ ਪਿਆਰੇ ਸ਼ਰਧਾਲੂ ਧਨਾਢ ਸਿੱਖ, ਸਨਮੁਖ, ਦੇ ਘਰ ਠਹਿਰੇ। ਤਲਵੰਡੀ ਕੋਲ ਪੁੱਜ ਕੇ ਗੁਰੂ ਜੀ ਤੇ ਮਰਦਾਨਾ ਨਗਰ ਤੋਂ ਤਿੰਨ ਕੁ ਮੀਲ ਬਾਹਰ ਜੰਗਲ ਵਿੱਚ ਠਹਿਰ ਗਏ। ਮਰਦਾਨੇ ਨੇ ਘਰ ਜਾਣ ਤੇ ਘਰ ਵਾਲਿਆਂ ਨੂੰ ਮਿਲਣ ਦੀ ਆਗਿਆ ਮੰਗੀ। ਗੁਰੂ ਜੀ ਨੇ ਆਗਿਆ ਦਿੱਤੀ ਤੇ ਕਿਹਾ, 'ਮੇਰੇ ਪਿਤਾ ਜੀ ਦੇ ਘਰ ਵੀ ਜਾਵੀਂ, ਪਰ ਕਿਸੇ ਨੂੰ ਦੱਸੀਂ ਨਾ ਕਿ ਮੈਂ ਕਿੱਥੇ ਹਾਂ।'

ਮਰਦਾਨਾ ਆਪਣੇ ਘਰ ਗਿਆ, ਘਰਦਿਆਂ ਨੂੰ ਮਿਲਿਆ ਤੇ ਫਿਰ ਮਹਿਤਾ ਕਾਲੂ ਦੇ ਘਰ ਗਿਆ। ਉਸ ਨੂੰ ਵੇਖ ਕੇ ਗੁਰੂ ਜੀ ਦੀ ਮਾਤਾ ਦਾ ਦਿਲ ਭਰ ਉਠਿਆ। ਉਹਨਾਂ ਨੇ ਮਰਦਾਨੇ ਤੋਂ ਪੁੱਛਿਆ, 'ਮੇਰਾ ਪੁੱਤ ਕਿੱਥੇ ਹੈ? ਉਹਨੂੰ ਕਿੱਥੇ ਛੱਡ ਆਇਆ ਏਂ? ਮੈਂ ਉਹਨੂੰ ਕਦੋਂ ਮਿਲਾਂਗੀ?' ਗੁਰੂ ਜੀ ਦੇ ਅਖ਼ੀਰੀ ਹੁਕਮ ਦਾ ਖ਼ਿਆਲ ਕਰ ਕੇ ਮਰਦਾਨਾ ਚੁੱਪ ਕਰ ਰਿਹਾ ਅਤੇ ਕੁਝ ਕੁ ਚਿਰ ਮਗਰੋਂ ਉਠ ਤੁਰਿਆ। ਮਾਤਾ ਜੀ ਸਮਝ ਗਏ ਕਿ ਮਰਦਾਨੇ ਦਾ ਚੁੱਪ ਕਰ ਰਹਿਣਾ ਤੇ ਝੱਟ-ਪੱਟ ਤੁਰ ਜਾਣਾ ਨਾਨਕ ਜੀ ਦੇ ਹੁਕਮ ਅਨੁਸਾਰ ਹੋਣਾ ਏਂ। ਕੁਝ ਮਠਿਆਈ ਤੇ ਕੱਪੜੇ ਲੈ ਕੇ ਉਹ ਮਰਦਾਨੇ ਦੇ ਮਗਰੇ ਤੁਰ ਪਏ ਤੇ ਛੇਤੀ ਹੀ ਉਸ ਨੂੰ ਜਾ ਮਿਲੇ।

ਮਾਤਾ ਜੀ ਨੂੰ ਵੇਖ ਕੇ ਗੁਰੂ ਜੀ ਉਠ ਖੜ੍ਹੇ ਹੋਏ ਤੇ ਉਹਨਾਂ ਦੇ ਚਰਨ ਪਰਸੇ। ਮਾਤਾ ਨੇ ਆਪਣੇ ਪੁੱਤਰ ਦਾ ਮੱਥਾ ਚੁੰਮਿਆ ਅਤੇ ਰੋਂਦਿਆਂ-ਰੋਂਦਿਆਂ ਇਹ ਕਿਹਾ, 'ਪੁੱਤ, ਮਾਂ ਵਾਰੀ, ਮਾਂ ਘੋਲੀ। ਮੈਂ ਸਦਕੇ ਹਾਂ ਉਹਨਾਂ ਰਾਹਾਂ ਦੇ ਜਿਨ੍ਹੀਂ ਰਾਹੀਂ ਤੂੰ ਤੁਰ ਕੇ ਆਇਆ ਹੈਂ! ਵਡਭਾਗੀ ਹਨ ਉਹ ਲੋਕ ਜਿਨ੍ਹਾਂ ਨੂੰ ਤੇਰੇ ਦਰਸ਼ਨ, ਮੇਲ ਪ੍ਰਾਪਤ ਹੁੰਦੇ ਰਹੇ ਹਨ। ਹੁਣ ਮੈਂ ਤਰਲਾ ਲੈਂਦੀ ਹਾਂ ਕਿ ਸਫ਼ਰੀਂ ਜਾਣਾ ਛੱਡ ਦੇ, ਘਰ ਸਾਡੇ ਪਾਸ ਰਹੁ ਅਤੇ ਰੁਜ਼ਗਾਰ ਕਮਾਉਣ ਦੀ ਕੋਈ ਕਿਰਤ ਕਰ।'

ਗੁਰੂ ਜੀ ਬੜੇ ਪ੍ਰਭਾਵਿਤ ਹੋਏ। ਆਪ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ ਅਤੇ ਇਹ ਸ਼ਬਦ ਗਾਇਨ ਕੀਤਾ :–

'[1]ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥ ੧॥
ਹਉ ਵਾਰੀ ਵੰਞਾ ਘੰਨੀਐ ਵੰਞਾ ਤਉ ਸਾਹਿਬ ਕੇ ਨਾਵੈ॥ ੧॥ ਰਹਾਉ॥
[2]ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥ ੨॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥
[3]ਤਿਖਾ ਤਿਹਾਇਆ ਕਿਉ ਲਹੈ ਸਭ ਭੀਤਰਿ ਪਾਲਿ॥ ੩॥

---

1. ਜਿਵੇਂ ਨਸ਼ਈ ਨੂੰ ਨਸ਼ੇ ਦੇ ਬਰਾਬਰ ਕੋਈ ਚੀਜ਼ ਨਹੀਂ ਪੁੱਜਦੀ ਤੇ ਮੱਛੀ ਦੇ ਨਜ਼ਦੀਕ ਪਾਣੀ ਨੂੰ ਕੁਝ ਨਹੀਂ ਪੁੱਜਦਾ, ਇਸੇ ਤਰ੍ਹਾਂ ਜੋ ਆਪਣੇ ਮਾਲਕ ਹਰੀ ਦੇ ਪ੍ਰੇਮ ਵਿੱਚ ਰੱਤੇ ਹੋਏ ਹਨ, ਉਹਨਾਂ ਦੇ ਨਜ਼ਦੀਕ ਹਰੀ ਨੂੰ ਕੋਈ ਨਹੀਂ ਪੁੱਜਦਾ, ਭਾਵੇਂ ਉਹਨਾਂ ਨੂੰ ਸਭ ਕੋਈ ਪਿਆ ਮਿਲੇ।
2. ਤੂੰ ਮੇਰਾ ਮਾਲਕ ਫਲਦਾਰ ਰੁੱਖ ਹੈਂ ਤੇ ਤੇਰਾ ਨਾਮ ਅਮਰ ਕਰ ਦੇਣ ਵਾਲਾ ਹੈ।
3. ਤਿਹਾਏ, ਪਿਆਸੇ ਦੀ ਪਿਆਸ ਕਿਸ ਤਰ੍ਹਾਂ ਲੱਥੇ ਜਦ ਤਲਾ ਦੇ ਵਿੱਚ ਕੰਧ ਹੋਵੇ, ਭਾਵ ਜਦ ਸਾਡੇ ਤੇ ਹਰੀ ਦੇ ਵਿਚਕਾਰ ਭਰਮ ਦਾ ਪੜਦਾ ਹੈ।

[1]ਨਾਨਕ ਤੇਰਾ ਬਾਣੀਆ ਤੂੰ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥ ੪॥੧॥ (ਵਡਹੰਸ ਮ: ੧)

ਤਦ ਮਾਤਾ ਜੀ ਨੇ ਗੁਰੂ ਜੀ ਅੱਗੇ ਮਠਿਆਈ ਰੱਖੀ ਤੇ ਕਿਹਾ, 'ਬੱਚਾ, ਤੂੰ ਖਾ ਲੈ।' ਅੱਗੋਂ ਗੁਰੂ ਜੀ ਬੋਲੇ, 'ਮਾਤਾ ਜੀ, ਮੈਂ ਖਾ-ਖਾ ਰੱਜਿਆ ਹੋਇਆ ਹਾਂ।' ਮਾਤਾ ਜੀ ਨੇ ਪੁੱਛਿਆ, 'ਪੁੱਤਰ, ਤੂੰ ਕੀ ਖਾ ਕੇ ਰੱਜਿਆ ਹੋਇਆ ਹੈਂ? ਕੀ ਖਾਧਾ ਈ ਤੇ ਕਿੱਥੋਂ ਖਾਧਾ ਈ?' ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ ਅਤੇ ਇਸ ਸ਼ਬਦ ਦਾ ਕੀਰਤਨ ਕੀਤਾ :—

[2]ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ [3]ਭਾਉ ਏਕੁ ਜਾ ਕਉ ਨਦਰਿ ਕਰੇਇ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥'

ਫਿਰ ਮਾਤਾ ਜੀ ਨੇ ਕਿਹਾ, 'ਇਹ ਫ਼ਕੀਰਾਂ-ਸਾਧਾਂ ਵਾਲੇ ਬਸਤਰ ਲਾਹ ਦਿਓ ਅਤੇ ਮੇਰੇ ਲਿਆਂਦੇ ਇਹ ਨਵੇਂ ਕੱਪੜੇ ਪਹਿਨ ਲਵੋ।' ਤਾਂ ਗੁਰੂ ਜੀ ਨੇ ਅਗਲੀ ਪਉੜੀ ਉਚਾਰੀ :—

[4]ਰਤਾ ਪੈਨਣੁ ਮਨੁ ਰਤਾ ਸਪੇਦੀ ਸਤੁ ਦਾਨੁ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥
ਕਰਮਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥ ੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥

ਇੰਨੇ ਚਿਰ ਨੂੰ ਮਹਿਤਾ ਕਾਲੂ, ਜਿਨ੍ਹਾਂ ਨੇ ਆਪਣੇ ਪੁੱਤ ਦੇ ਆਉਣ ਦੀ ਖ਼ਬਰ ਸੁਣ ਲਈ ਸੀ, ਘੋੜੇ 'ਤੇ ਸਵਾਰ ਹੋ ਕੇ ਉਥੇ ਪੁੱਜੇ। ਗੁਰੂ ਜੀ ਨੇ ਉਹਨਾਂ ਅੱਗੇ ਸੀਸ ਨਿਵਾਇਆ ਅਤੇ ਉਹਨਾਂ ਦੇ ਚਰਨੀਂ ਹੱਥ ਲਾਇਆ। ਆਪਣੇ ਪੁੱਤਰ ਨੂੰ ਵੇਖ ਕੇ ਮਹਿਤਾ ਕਾਲੂ ਖ਼ੁਸ਼ੀ ਦੇ ਅੱਥਰੂ ਕੇਰਨ ਲੱਗ ਪਏ। ਉਹਨਾਂ ਨੇ ਗੁਰੂ ਜੀ ਨੂੰ ਕਿਹਾ ਕਿ ਘੋੜੇ 'ਤੇ ਚੜ੍ਹ ਕੇ ਘਰ ਚੱਲੋ।' ਅੱਗੋਂ ਉਹਨਾਂ ਨੇ ਉੱਤਰ ਦਿੱਤਾ, 'ਪਿਤਾ ਜੀ, ਘੋੜੇ ਮੇਰੇ ਕਿਸੇ ਕੰਮ ਨਹੀਂ।' ਫਿਰ ਉਹਨਾਂ ਨੇ ਤੀਜੀ ਪਉੜੀ ਉਚਾਰੀ :—

---

1. ਨਾਨਕ ਤੇਰਾ ਵਪਾਰੀ ਹੈ ਤੇ ਤੂੰ ਮੇਰੇ ਲਈ ਪੂੰਜੀ ਹੈਂ।
2. ਨਾਮ ਮੰਨਣ ਨਾਲ ਸਾਰੇ ਮਿੱਠੇ ਰਸ ਪ੍ਰਾਪਤ ਹੋ ਗਏ, ਨਾਮ ਸੁਣਨ ਨਾਲ ਲੂਣੇ ਰਸ, ਤੇ ਨਾਮ ਮੂੰਹੋਂ ਬੋਲਣ ਨਾਲ ਖੱਟੇ ਰਸ ਪ੍ਰਾਪਤ ਹੋਏ।
3. ਇਕ-ਰਸ ਪ੍ਰੇਮ।
4. ਨਾਮ ਵਿੱਚ ਮਨ ਰੰਗਿਆ ਹੋਣਾ ਸੂਹੀ ਪੁਸ਼ਾਕ ਹੈ, ਪੁੰਨ-ਦਾਨ ਕਰਨਾ ਚਿੱਟੀ ਪੁਸ਼ਾਕ ਹੈ, ਦਿਲ ਦੀ ਕਾਲਖ ਦੂਰ ਕਰਨੀ ਨੀਲੀ ਪੁਸ਼ਾਕ ਹੈ, ਹਰੀ ਦੇ ਚਰਨਾਂ ਦਾ ਧਿਆਨ ਵੱਡਾ ਜਾਮਾ ਹੈ।

[1]ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥
[2]ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥ ੩॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ॥
ਜਿਤੁ ਚੜਿਐ ਤਨਿ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥

ਫਿਰ ਮਹਿਤਾ ਕਾਲੂ ਜੀ ਨੇ ਕਿਹਾ, 'ਬੱਚਾ, ਤੂੰ ਇਕ ਵਾਰ ਘਰ ਚੱਲ। ਨਵੇਂ ਘਰ ਉਸਾਰੇ ਹਨ। ਉਥੇ ਟਿਕੋ, ਸੁਖ ਲਵੋ।' ਅੱਗੋਂ ਉੱਤਰ ਵਿੱਚ ਗੁਰੂ ਜੀ ਨੇ ਚੌਥੀ ਪਉੜੀ ਉਚਾਰੀ :—

'ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ॥ ੪॥
ਬਾਬਾ ਹੋਰੁ ਸਉਣਾ ਖੁਸੀ ਖੁਆਰੁ॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥੪॥੭॥

(ਸਿਰੀ ਰਾਗ)

ਕੁਝ ਚਿਰ ਮਗਰੋਂ ਗੁਰੂ ਜੀ ਨੇ ਕਿਹਾ ਕਿ ਜੀਕੁਰ ਮੱਛੀ ਪਾਣੀ ਬਿਨਾਂ ਜਿਊਂਦੀ ਨਹੀਂ ਰਹਿ ਸਕਦੀ, ਇਸੇ ਤਰ੍ਹਾਂ ਮੈਂ ਵਾਹਿਗੁਰੂ ਦੀ ਭਗਤੀ ਤੇ ਸੇਵਾ ਵਾਲੀ ਇਹ ਕਾਰ ਛੱਡ ਕੇ ਬਚ ਨਹੀਂ ਸਕਦਾ। ਦੁਨੀਆਂ ਦੇ ਸੁਖਾਂ ਦੀ ਆਪ ਨੂੰ ਕੋਈ ਚਾਹ ਨਹੀਂ ਸੀ। ਆਪ ਤਾਂ ਕਰਤਾਰ ਦੀ ਹਜ਼ੂਰੀ ਦੀਆਂ ਖ਼ੁਸ਼ੀਆਂ ਮਾਣਨ ਦੇ ਚਾਹਵਾਨ ਸਨ ਅਤੇ ਚਾਹੁੰਦੇ ਸਨ ਕਿ ਇਸ ਖ਼ੁਸ਼ੀ ਨੂੰ ਲੋਕਾਂ ਵਿੱਚ ਵੰਡਿਆ ਜਾਵੇ। ਆਪ ਤਲਵੰਡੀ ਇਸ ਕਰਕੇ ਆਏ ਸਨ ਕਿ ਜਾਂਦੇ ਹੋਏ ਇਕਰਾਰ ਕਰ ਗਏ ਹੋਏ ਸਨ, ਨਹੀਂ ਤਾਂ ਜਿਸ ਕਾਰਜ ਲਈ ਉਹਨਾਂ ਨੇ ਉਦਾਸੀ ਧਾਰਨ ਕੀਤੀ ਸੀ, ਉਹ ਅਜੇ ਸੰਪੂਰਨ ਨਹੀਂ ਸੀ ਹੋਇਆ, ਉਦਾਸੀਆਂ ਤੇ ਸਫ਼ਰ ਅਜੇ ਮੁੱਕੇ ਨਹੀਂ ਸਨ; ਰੱਬੀ ਸੱਦਾ ਅਜੇ ਉਹਨਾਂ ਦੇ ਕੰਨਾਂ ਵਿੱਚ ਗੂੰਜ ਰਿਹਾ ਸੀ। ਤਿਹਾਈਆਂ, ਬਿਹਬਲ ਹੋ ਰਹੀਆਂ ਆਤਮਾਵਾਂ ਨੂੰ ਸਤਿਨਾਮ ਦੇ ਅੰਮ੍ਰਿਤ ਦੇ ਗੱਫੇ ਅਜੇ ਦੇਣੇ ਸਨ, ਭੁੱਖੀਆਂ ਰੂਹਾਂ ਜੋ ਵਾਹਿਗੁਰੂ ਦੇ ਨਾਮ ਦੇ ਆਹਾਰ ਲਈ ਤੜਫ ਰਹੀਆਂ ਸਨ, ਉਹਨਾਂ ਨੂੰ ਅਜੇ ਤ੍ਰਿਪਤ ਕਰਨਾ ਸੀ। ਆਪ ਘਰ ਕੀਕੁਰ ਬਹਿ ਰਹਿੰਦੇ? ਪਰ ਆਪ ਨੇ ਇਕਰਾਰ ਕੀਤਾ ਕਿ ਫਿਰ ਵੀ ਆਵਾਂਗੇ। ਮਾਤਾ-ਪਿਤਾ ਨੂੰ ਆਪਣੇ ਪੁੱਤਰ ਦੇ ਇਰਾਦੇ ਅੱਗੇ ਝੁਕਣਾ ਪਿਆ। ਇਕ ਰਾਤ ਗੁਰੂ ਜੀ ਆਪਣੇ ਬੁੱਢੇ ਮਿੱਤਰ ਤੇ ਸਿੱਖ, ਰਾਇ ਬੁਲਾਰ, ਪਾਸ ਰਹੇ। ਥੋੜ੍ਹੇ ਦਿਨ ਤਲਵੰਡੀ ਟਿਕਣ ਮਗਰੋਂ ਆਪ ਫਿਰ ਤੁਰ ਪਏ। ਮਰਦਾਨਾ ਫਿਰ ਆਪ ਦੇ ਨਾਲ ਹੋ ਤੁਰਿਆ।

---

1. ਤੇਰੇ ਰਸਤੇ ਦਾ ਗਿਆਨ ਮਾਨੋ ਘੋੜੇ ਸਣੇ ਕਾਠੀਆਂ ਤੇ ਸੋਨੇ ਨਾਲ ਜੜਤ ਦੁਮਚੀਆਂ ਹਨ। ਗੁਣਾਂ ਵੱਲ ਧਾਉਣਾ ਮਾਨੋ ਤਰਕਸ਼, ਤੀਰ, ਕਮਾਨ, ਬਰਛੀਆਂ ਤੇ ਤੇਲਵਾਰ ਦੇ ਗਾਤਰੇ ਹਨ।
2. ਇੱਜ਼ਤ ਨਾਲ ਉੱਘੇ ਹੋ ਕੇ ਰਹਿਣਾ ਮਾਨੋ ਧੌਂਸਾ ਤੇ ਨੇਜ਼ਾ ਹਨ। ਤੇਰੀ ਮਿਹਰ ਮਾਨੋ ਮੇਰੀ ਉੱਚੀ ਕੁਲ ਹੈ।

## ਕਾਂਡ—26

# ਸ਼ੇਖ਼ ਬ੍ਰਹਮ ਨਾਲ ਫੇਰ ਗੋਸ਼ਟ

ਤਲਵੰਡੀ ਤੋਂ ਦੋਵੇਂ ਜਣੇ ਸਤਿਨਾਮ ਦਾ ਛੱਟਾ ਦੇਣ ਲਈ ਪੱਛਮ ਰੁਖ਼ ਨੂੰ ਤੁਰ ਪਏ। ਪਹਿਲਾਂ ਰਾਵੀ ਵੱਲ ਨੂੰ ਆਏ। ਕੁਝ ਦਿਨ ਬਨਾਂ ਬੇਲਿਆਂ ਦੀ ਏਕਾਂਤ ਦਾ ਰਸ ਮਾਣਿਆ। ਫਿਰ ਦਰਿਆ ਚਨਾਬ ਵੱਲ ਮੁੜ ਪਏ। ਚਨਾਬ (ਝਨਾਂ) ਦੇ ਕੰਢੇ-ਕੰਢੇ ਫਿਰਦੇ ਫਿਰ ਅੰਦਰ ਵੱਲ ਨੂੰ ਮੁੜੇ ਅਤੇ ਸੰਦਲ ਬਾਰ ਦੀ ਉਜਾੜ ਵਿੱਚ ਫਿਰਦੇ-ਫਿਰਾਂਦੇ ਮੁੜ ਰਾਵੀ ਉਪਰ ਆ ਪੁੱਜੇ। ਫਿਰ ਫਿਰਦੇ-ਤੁਰਦੇ ਆਪ ਪਾਕਪਟਨ ਪੁੱਜੇ ਜੋ ਸੂਫ਼ੀ ਫ਼ਕੀਰਾਂ ਦਾ ਗੜ੍ਹ ਸੀ ਅਤੇ ਜਿੱਥੇ ਸ਼ੇਖ਼ ਇਬਰਾਹੀਮ ਜਾਂ ਸ਼ੇਖ਼ ਬ੍ਰਹਮ ਰਹਿੰਦਾ ਸੀ। ਸ਼ੇਖ਼ ਬ੍ਰਹਮ ਨੇ ਅੱਗੇ ਗੁਰੂ ਜੀ ਦੇ ਦਰਸ਼ਨ ਕੀਤੇ ਸਨ, ਉਹਨਾਂ ਦੀ ਪ੍ਰੇਰਨਾ ਨਾਲ ਕਠਿਨ ਤਪ ਕਰਨੇ ਛੱਡ ਦਿੱਤੇ ਸਨ ਅਤੇ ਜੰਗਲਾਂ ਤੋਂ ਮੁੜ ਆਪਣੇ ਵੱਡਕਿਆਂ ਦੇ ਡੇਰੇ ਆ ਗਿਆ ਹੋਇਆ ਸੀ। ਗੁਰੂ ਜੀ ਵੇਖਣਾ ਚਾਹੁੰਦੇ ਸਨ ਕਿ ਜਿਹੜਾ ਸਤਿਨਾਮ ਦਾ ਬੀਜ ਅਸੀਂ ਸ਼ੇਖ਼ ਬ੍ਰਹਮ ਦੇ ਹਿਰਦੇ ਰੂਪੀ ਖੇਤ ਵਿੱਚ ਬੀਜ ਆਏ ਸਾਂ, ਕੀ ਉਹ ਵਧਿਆ ਫੁਲਿਆ ਹੈ ਕਿ ਕੱਲਰ ਵਿੱਚ ਡਿੱਗੇ ਬੀਜ ਵਾਕੁਰ ਸੁੱਕ ਮਰ ਗਿਆ ਹੈ।[1]

ਆਪ ਨਗਰੀਉਂ ਤਿੰਨ-ਚਾਰ ਮੀਲ ਦੂਰ ਬਨ ਵਿੱਚ ਇਕ ਰੁਖ਼ ਹੇਠ ਜਾ ਬੈਠੇ। ਸ਼ੇਖ਼ ਬ੍ਰਹਮ ਦਾ ਇਕ ਮੁਰੀਦ (ਚੇਲਾ) ਆਪਣੇ ਮੁਰਸ਼ਦ ਦੀ ਰਸੋਈ ਵਾਸਤੇ ਸੁੱਕੀਆਂ ਲੱਕੜਾਂ ਚੁਗਦਾ ਫਿਰਦਾ ਸੀ। ਉਸ ਦੇ ਕੰਨੀਂ ਗੁਰੂ ਸਾਹਿਬ ਦੇ ਕੀਰਤਨ ਦੀ ਧੁਨੀ ਪਈ। ਇਸ ਮਿੱਠੀ-ਮਿੱਠੀ ਸੁਰ ਨੇ ਧੂਹ ਪਾਈ ਤੇ ਉਹ ਅਵਾਜ਼ ਦੇ ਮਗਰ ਗਿਆ। ਜਿੱਧਰੋਂ ਅਵਾਜ਼ ਆ ਰਹੀ ਸੀ ਉਧਰ ਗਿਆ ਜਾਂ ਨੇੜੇ ਪੁੱਜਾ ਤਾਂ ਉਸ ਦੇ ਕੰਨੀਂ ਇਹ ਸੱਦ ਪਈ :—

> ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭੀ ਤੂੰ॥
> ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ (ਵਾਰ ਮਲਾਰ ਮ: ੧)

ਕਮਾਲ ਨੇ ਅਗਾਂਹ ਹੋ ਕੇ ਗੁਰੂ ਜੀ ਨੂੰ ਨਮਸਕਾਰ ਕੀਤਾ ਤੇ ਪਾਸ ਬਹਿ ਗਿਆ। ਉਸ ਨੇ ਇਹ ਸਲੋਕ ਕੰਠ ਕਰ ਲਿਆ ਅਤੇ ਸਲਾਮ ਕਰ ਕੇ ਉਠ ਤੁਰਿਆ। ਆਪਣੇ ਮੁਰਸ਼ਦ ਕੋਲ ਪਹੁੰਚ ਕੇ ਉਸ ਨੇ ਉਹ ਸਲੋਕ ਉਸ ਨੂੰ ਸੁਣਾਇਆ। ਇਸ ਵਿੱਚ 'ਨਾਨਕ' ਸੀ। ਇਹ ਨਾਂ ਸੁਣ ਕੇ ਸ਼ੇਖ਼ ਬ੍ਰਹਮ ਨੂੰ ਬੜਾ ਚਾਅ ਚੜ੍ਹ ਗਿਆ। ਉਸ ਨੂੰ ਉਹਨਾਂ ਨਾਲ ਹੋਈ ਪਿਛਲੀ ਮਿਲਣੀ ਤੇ ਗੋਸ਼ਟ ਚੇਤੇ ਆਈ। ਦਰਸ਼ਨਾਂ ਦੀ ਤਾਂਘ ਉਠੀ। ਉਹ ਰਵਾਂ ਰਵੀਂ ਗੁਰੂ ਜੀ ਦੇ ਕੋਲ ਪਹੁੰਚਿਆ। ਦਰਸ਼ਨ ਕੀਤੇ, ਪਿਆਰ ਤੇ ਸਤਿਕਾਰ ਨਾਲ ਮਿਲਿਆ। ਜਦ ਬੈਠ ਗਏ ਤਾਂ ਗੱਲ-ਬਾਤ ਚੱਲੀ। ਸ਼ੇਖ਼ ਨੇ ਕਿਹਾ, 'ਕਮਾਲ ਨੇ ਮੈਨੂੰ ਸਲੋਕ

---

1. ਵੇਖੋ 'ਜਨਮ ਸਾਖੀ' ਰਚਿਤ ਭਾਈ ਮਨੀ ਸਿੰਘ ਜੀ ਜਿਸ ਵਿੱਚ ਲਿਖਿਆ ਹੈ :—ਬਾਬੇ ਕਹਿਆ, 'ਮਰਦਾਨਿਆ, ਪਟਣ ਅਸਾਂ ਨੇ ਜਾਵਣਾ ਹੈ, ਕਿਉਂਕਿ ਸ਼ੇਖ਼ ਬ੍ਰਹਮ ਨੂੰ ਉਪਦੇਸ਼ ਕੀਤਾ ਸੀ, ਸੋ ਦੇਖਾਂ ਉਸ ਨੂੰ ਉਪਦੇਸ਼ ਚੇਤੇ ਹੈ ਕਿ ਵਿਸਰ ਗਿਆ ਹੈ।'

ਸੁਣਾਇਆ। ਉਸ ਸਲੋਕ ਦਾ ਪਰਮਾਰਥ ਦਿਓ। ਹਨ ਤਾਂ ਦੋ, ਪਰ ਤੁਸੀਂ ਇਕ ਕਹਿੰਦੇ ਹੋ। ਮੈਂ ਤਾਂ ਸਮਝਦਾ ਹਾਂ :—

'ਏਕ ਸਾਹਿਬ ਹੈ ਦੁਇ ਹੱਦੀ॥
ਕੇਹੜਾ ਸੇਵੀ ਤੇ ਕਿਹੜਾ ਰੱਦੀ॥'

ਤੁਸੀਂ ਕਹਿੰਦੇ ਹੋ ਕਿ ਇਕੋ ਇਕ ਹੈ, 'ਪਰ ਹਿੰਦੂ ਆਖਦੇ ਹਨ ਜੋ ਅਸਾਂ ਵਿੱਚ ਸਹੀ ਹੈ ਅਤੇ ਮੁਸਲਮਾਨ ਆਖਦੇ ਹਨ ਜੋ ਅਸਾਂ ਵਿੱਚ ਸਹੀ ਹੈ।' ਤੁਸੀਂ ਕਿਸ ਵਿੱਚ ਸਹੀ ਮੰਨਦੇ ਹੋ ਤੇ ਕਿਸ ਵਿੱਚ 'ਅਣਸਹੀ'?

ਤਾਂ ਗੁਰੂ ਜੀ ਨੇ ਕਿਹਾ —

'ਇਕ ਸਾਹਿਬ ਇਕਾ ਹੱਦ।
ਇੱਕੋ ਸੇਵ ਤੇ ਦੂਜਾ ਰੱਦ॥'[1]

ਪਰ ਸ਼ੇਖ਼ ਨੇ ਕਿਹਾ, "ਨਹੀਂ ਜੀ, ਇਕ ਖ਼ੁਦਾ ਤੇ ਇਕ ਰਸੂਲ। ਇਕੋ ਇਕ ਕੀਕੂੰ" :—

ਗੁਰੂ ਜੀ—ਸਾਹਿਬ ਇੱਕੋ ਇਕ ਹੈ, ਦੂਜਾ ਸਾਹਿਬ ਕੋਈ ਨਹੀਂ।

'ਅਸਤਿ ਏਕ ਦਿਗਰਿ ਕੁਈ॥
ਏਕ ਤੁਈ ਏਕ ਤੁਈ॥'

ਇਹ ਗਾਉਂਦਿਆਂ ਗੁਰੂ ਜੀ ਦੇ ਨੈਣ ਭਰ ਆਏ। ਸ਼ੇਖ਼ ਉਪਰ ਵੀ ਡੂੰਘਾ ਅਸਰ ਹੋਇਆ। ਉਸ ਦੇ ਅੰਦਰ ਵੀ 'ਇਕ' ਕਰਤਾਰ ਦੇ ਮਿਲਾਪ ਦਾ ਵਿਰਾਗ ਉਠਿਆ ਤੇ ਉਹ ਬੋਲਿਆ :—

'ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥'

ਇਸ ਦਾ ਭਾਵ ਇਹ ਸੀ ਕਿ ਸ਼ੇਖ਼ ਲੀਰਾਂ ਪਾਈ ਫਿਰਨ ਨੂੰ ਤਿਆਰ ਸੀ ਜੇ ਇਸ ਤਰ੍ਹਾਂ ਕੀਤਿਆਂ ਪ੍ਰਮਾਤਮਾ ਨਾਲ ਮੇਲ ਪ੍ਰਾਪਤ ਹੋ ਸਕੇ।

ਗੁਰੂ ਜੀ—ਫ਼ਕੀਰਾ, ਕੱਪੜੇ ਪਾੜ ਲੀਰਾਂ ਕਰਨ ਤੇ ਘਰ-ਬਾਰ ਛੱਡ ਕੇ ਪਏ ਫਿਰਨ ਦੀ ਲੋੜ ਨਹੀਂ। ਕੰਬਲੀਆਂ ਵਿੱਚ ਕੀ ਧਰਿਆ ਹੈ ਤੇ ਵੇਸ ਕਿਸ ਕੰਮ? ਜਿਹੜੇ ਬੰਦੇ ਘਰੀਂ ਰਹਿੰਦੇ ਹਨ, ਸਧਾਰਨ ਤੇ ਰਿਵਾਜੀ ਪੁਸ਼ਾਕ ਪਹਿਨਦੇ ਹਨ ਅਤੇ ਦੁਨੀਆਂ ਵਿਚਲੇ ਆਪਣੇ ਫ਼ਰਜ਼ ਠੀਕ ਤਰ੍ਹਾਂ ਨਿਬਾਹੁੰਦੇ ਹਨ, ਉਹ ਪ੍ਰਮਾਤਮਾ ਨਾਲ ਮੇਲ ਪ੍ਰਾਪਤ ਕਰ ਸਕਦੇ ਹਨ ਜੇ ਉਹ ਦਿਲੋਂ ਉਸ ਨਾਲ ਪ੍ਰੇਮ ਕਰਨ ਤੇ ਪਲ ਪਲ ਉਸ ਦਾ ਸਿਮਰਨ ਕਰਨ, ਲੋੜ ਤਾਂ ਇਹ ਹੈ ਕਿ ਮਨ ਵਿੱਚ ਕਦੂਰਤਾਂ ਬੁਰਿਆਈਆਂ ਕੱਢੀਆਂ ਜਾਣ, ਮਨ ਭਟਕਣੋਂ ਰੋਕਿਆ ਜਾਵੇ ਅਤੇ ਦਿਲ ਵਿੱਚ ਇਹ ਤਾਂਘ ਭਰੀ ਜਾਵੇ ਕਿ ਅਸੀਂ ਵਾਹਿਗੁਰੂ ਦੀ ਮਿਹਰ ਪ੍ਰਾਪਤ ਕਰਨ ਦੇ ਯੋਗ ਬਣ ਜਾਈਏ ਤੇ ਪ੍ਰਾਪਤ ਕਰ ਸਕੀਏ। ਜਿਸ ਤਰ੍ਹਾਂ ਇਸਤਰੀ ਦੇ ਮਨ ਦੀ ਸੱਚੀ ਧੂ ਤਾਂਘ, ਉਸ ਦਾ ਭਰੋਸਾ ਅਤੇ ਪ੍ਰੀਤ ਕੰਤ ਨੂੰ ਆਪਣੇ-ਆਪ ਖਿੱਚ ਲੈਂਦੀ ਹੈ, ਤਿਵੇਂ ਹੀ ਰੱਬ ਦੇ ਭਗਤ ਦਾ ਭਗਤੀ ਭਾਵ 'ਤੇ ਨਿਸ਼ਚਾ ਰੱਬ ਨੂੰ ਖਿੱਚ ਲਿਆਉਂਦਾ ਹੈ। ਸੱਚੀ ਪ੍ਰੀਤ ਵਿੱਚ ਬੜੀ ਸ਼ਕਤੀ ਹੈ, ਪਰ ਇਸ ਪਿਆਰ ਦੀ ਜੋਤ ਦਿਲ ਵਿੱਚ ਤਾਂ ਹੀ ਜਗ ਸਕਦੀ ਹੈ ਜਦ

---

1. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ।

ਇਸ ਵਿੱਚੋਂ ਹਉਮੈ ਦਾ ਭਾਵ ਕੱਢ ਕੇ ਇਸ ਨੂੰ ਸ਼ਰਧਾ, ਭਗਤੀ ਭਾਵ ਤੇ ਆਗਿਆਕਾਰੀ ਨਾਲ ਭਰਿਆ ਜਾਵੇ। ਸੱਚੇ ਪ੍ਰੇਮੀ ਦੇ ਪ੍ਰੇਮ ਅੱਗੇ ਰੱਬ ਵੀ ਅੜ ਨਹੀਂ ਸਕਦਾ। ਉਹ ਪ੍ਰਤੱਖ ਦੀਦਾਰੇ ਦਿੰਦਾ ਹੈ ਅਤੇ ਫਿਰ ਭਗਤ ਨੂੰ ਆਪਣੇ ਉਸ ਪਿਆਰੇ ਤੋਂ ਬਿਨਾਂ ਹੋਰ ਕੁਝ ਦਿੱਸਦਾ ਹੀ ਨਹੀਂ। ਜਿੱਧਰ ਵੇਖਦਾ ਹਾਂ, ਉਧਰ 'ਤੂੰ ਹੀ ਤੂੰ ਹੈ' ਵਾਲੀ ਗੱਲ ਹੋ ਜਾਂਦੀ ਹੈ। ਫ਼ਕੀਰਾ, ਚੇਤੇ ਰੱਖ —

ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਾਲੇ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥[1] (ਵਾਰ ਵਡਹੰਸ ਮ: ੧)

ਇਹ ਬਚਨ ਸ਼ੇਖ਼ ਦੇ ਦਿਲ ਲੱਗੇ। ਉਹ ਬੱਬੋਲਿਕਾ ਹੋ ਕੇ ਕਹਿਣ ਲੱਗਾ, ਪਰ ਜੀ, ਜਵਾਨੀ ਤਾਂ ਬੀਤ ਗਈ ਤਪ ਕਰਦਿਆਂ, ਹੁਣ ਵੱਡਾ ਹੋ ਗਿਆ ਹਾਂ, ਅੱਗਾ ਨੇੜੇ ਆ ਗਿਆ ਹੈ, ਕਬਰ ਪਈ ਉਡੀਕਦੀ ਹੈ। ਬੱਸ, ਕਬਰ ਵਿੱਚ ਪਿਆ ਵੀ ਕੂਕਾਂਗਾ ਕਿ ਸਹੁ ਨਾ ਮਿਲਿਆ। ਉਹ ਤਪਾਂ ਨਾਲ ਨਹੀਂ ਮਿਲਦਾ, ਵੇਸੀਂ ਨਹੀਂ ਮਿਲਦਾ, ਸਾਧਨਾਂ ਰਾਹੀਂ ਮਿਲਦਾ ਹੈ ; ਦਿਲ ਠਹਿਰਦਾ ਨਹੀਂ, ਮੈਂ ਕੀ ਕਰਾਂ, ਰੱਬ ਦੇ ਪਿਆਰਿਆ?

'ਫਰੀਦਾ ਨੰਢੀ[2] ਕੰਤੁ ਨ ਰਾਵਿਓ ਵਡੀ ਥੀ ਮੁਈਆਸੁ[3]॥
[4]ਧਨ ਕੂਕੇਂਦੀ ਗੋਰ ਮੇਂ ਤੈ ਸਹ ਨ ਮਿਲੀਆਸੁ॥

ਤਦ ਗੁਰੂ ਜੀ ਨੇ ਬਚਨ ਕੀਤਾ :—

'ਮਹਲ ਕੁਚਜੀ ਮੜਵੜੀ[5] ਕਾਲੀ ਮਨਹੁ ਕਸੁਧ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ[6]॥' (ਵਾਰ ਮਾਰੂ ਮ: ੧)

ਸ਼ੇਖ਼ ਨੇ ਨਿਮਰਤਾ ਵਿੱਚ ਆ ਕੇ ਪੁੱਛਿਆ :—

'ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ[7] ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥'

ਤਾਂ ਗੁਰੂ ਜੀ ਨੇ ਉੱਤਰ ਦਿੱਤਾ :—

'ਨਿਵਣੁ ਸੁ ਅਖਰੁ ਖਵਣੁ[8] ਗੁਣੁ ਜਿਹਬਾ[9] ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥'

---

1. ਅਰਥ : ਜੀਵ ਰੂਪ ਇਸਤਰੀ ਘਰ ਵਿੱਚ ਹੈ ਅਤੇ ਪਤੀ ਪ੍ਰਦੇਸ ਵਿੱਚ ਹੈ (ਰੱਬ ਦੂਰ ਹੈ); ਉਹ ਨਿਤ ਯਾਦ ਕਰ ਕਰ ਝੂਰਦੀ (ਪਛਤਾਉਂਦੀ) ਹੈ; ਪਰ ਜੇ ਉਹ ਨੀਅਤ ਸਾਫ਼ ਕਰ ਲਵੇ ਤਾਂ ਪਤੀ ਪ੍ਰਮੇਸ਼ਰ ਦੇ ਮੇਲ ਵਿੱਚ ਕੋਈ ਦੇਰ ਨਹੀਂ ਲੱਗਦੀ।
2. ਜਵਾਨੀ ਵਿੱਚ।
3. ਮਰ ਗਈ।
4. ਇਸਤਰੀ ਕਬਰ ਵਿੱਚ ਪੈ ਕੇ ਪੁਕਾਰ ਕਰਦੀ ਹੈ, 'ਹੇ ਪਤੀ, ਮੈਂ ਤੈਨੂੰ ਨਾ ਮਿਲ ਸਕੀ।'
5. ਦੇਹੀ ਦੇ ਮੜ੍ਹ ਵਿੱਚ ਵੜੀ ਹੋਈ, ਆਪਣੇ ਆਪ ਨੂੰ ਦੇਹ ਨਾਲ ਇਕ ਸਮਝਣ ਵਾਲੀ, ਦੇਹ ਅਭਿਮਾਨ ਵਾਲੀ।
6. ਇਸਤਰੀ।
7. ਰਤਨਾਂ ਜਿਹਾ ਕੀਮਤੀ ਮੰਤਰ।
8. ਖ਼ਿਮਾ।
9. ਜੀਭ ਦੀ ਮਿਠਾਸ।

'ਸ਼ੇਖ਼ ਜੀ, ਕੰਤ ਨੂੰ ਵਸ ਕਰਨ ਲਈ ਵੇਸ ਤਾਂ ਇਹ ਕਰਨ ਦੀ ਲੋੜ ਹੈ, ਪਰ ਨਾਲ ਹੀ ਲੋੜ ਹੈ ਉਸ ਨੂੰ ਸਾਹ-ਸਾਹ ਚੇਤੇ ਕਰਨ ਜਾਂ ਸਿਮਰਨ ਦੀ। ਸਿਮਰਨ ਤਾਂ ਹੀ ਨਿਭਦਾ ਹੈ ਜੇ ਸਤਿਸੰਗ ਪ੍ਰਾਪਤ ਹੋਵੇ, ਕੁਸੰਗ ਤੋਂ ਬਚਿਆ ਜਾਵੇ। ਕੁਸੰਗ ਵੱਡਾ ਵੈਰੀ ਹੈ। ਇਸ ਨੂੰ ਮਾਰਨਾ ਜ਼ਰੂਰੀ ਹੈ। ਪਾਪਾਂ ਬਦੀਆਂ ਤੋਂ ਬਚਣਾ ਹੈ।'

ਤਾਂ ਸ਼ੇਖ ਬ੍ਰਹਮ ਨੇ ਕਿਹਾ, ਕਿ ਕੋਈ ਅਜਿਹੀ ਕਾਤੀ ਦਿਓ ਜਿਸ ਨਾਲ ਪਾਪ ਤੇ ਕੁਸੰਗ ਨੂੰ ਮਾਰ ਸਕੀਏ। ਇਸ 'ਤੇ ਗੁਰੂ ਜੀ ਨੇ ਸਲੋਕ ਉਚਾਰਿਆ —

"[1]ਸਚ ਕੀ ਕਾਤੀ ਸਚੁ ਸਭੁ ਸਾਰੁ॥
ਘਾੜਤ ਤਿਸ ਕੀ ਅਪਰ ਅਪਾਰ॥
[2]ਸਬਦੇ ਸਾਣ ਰਖਾਈ ਲਾਇ॥
ਗੁਣ ਕੀ ਥੇਕੈ[3] ਵਿਚਿ ਸਮਾਇ॥
[4]ਤਿਸ ਦਾ ਕੁਠਾ ਹੋਵੈ ਸੇਖੁ॥
[5]ਲੋਹੂ ਲਬ ਨਿਕਥਾ ਵੇਖੁ॥
[6]ਹੋਇ ਹਲਾਲੁ ਲਗੈ ਹਕਿ ਜਾਇ॥
ਨਾਨਕ ਦਰਿ ਦੀਦਾਰ ਸਮਾਇ॥ (ਵਾਰ ਰਾਮਕਲੀ ਮ: ੧)

ਇਹ ਵਾਕ ਸੁਣ ਕੇ ਸ਼ੇਖ਼ ਨੇ ਵਜਦ ਜਿਹੇ ਵਿੱਚ ਆ ਕੇ ਸਿਰ ਫੇਰਿਆ ਤੇ ਆਖਿਆ, 'ਵਾਹੁ-ਵਾਹੁ ਖ਼ੁਦਾਇ ਸਹੀ ਕਰਣੈ ਵਾਲਾ ਹੈ, ਖ਼ੁਦਾਇ ਕਾ ਪਿਆਰਾ ਹੈ। ਖ਼ੁਦਾਇ ਵੱਡੀ ਨਿਵਾਜ਼ਿਸ਼ ਕੀਤੀ ਹੈ, ਨਾਨਕਾ! ਖ਼ੁਦਾਇ ਕੇ ਪਿਆਰਿਆਂ ਕਉ ਪੁੱਛਣਾ ਸੋ ਗੁਸਤਾਖ਼ੀ ਹੈ।'

ਤਾਂ ਗੁਰੂ ਜੀ ਨੇ ਫ਼ੁਰਮਾਇਆ, 'ਪੁੱਛਣ ਦੀ ਕੀ ਲੋੜ? ਮੈਂ ਆਪ ਹੀ ਤੁਹਾਡੀ ਤਾਂਘ ਪੂਰੀ ਕਰਦਾ ਹਾਂ। ਸੁਣੋ ;

'ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥
ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ॥'
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ॥
ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥' (ਵਾਰ ਮਲਾਰ, ਮ: ੧)

'ਕਾਮੀ ਦਾ ਰੂਪ (ਸੁੰਦਰਤਾ) ਨਾਲ ਤੇ ਭੁੱਖੇ ਦਾ ਸੁਆਦੀ ਸ਼ੈਆਂ ਨਾਲ ਪਿਆਰ ਹੁੰਦਾ ਹੈ। ਲਬ ਵਾਲਾ ਧਨ ਨਾਲ ਘੁਲ ਮਿਲ ਕੇ ਇਕ ਰੂਪ ਹੋਇਆ ਹੁੰਦਾ ਹੈ, ਲੋਭੀ ਦਾ ਮਾਲ ਧਨ ਨਾਲ ਪਿਆਰ ਹੁੰਦਾ ਹੈ, ਨੀਂਦਰ ਵਾਲੇ ਦਾ ਰਜ਼ਾਈ ਤੇ ਪਲੰਘ ਵਿੱਚ ਪਿਆਰ ਹੈ। ਕਰੋਧੀ ਭੌਂਕਦਾ ਹੈ (ਬਕਵਾਸ ਕਰਦਾ ਹੈ, ਉਸ ਦੀ ਬਕਵਾਸ ਨਾਲ ਦੋਸਤੀ ਹੈ।) ਉਹ

---

1. ਸੱਚ ਦੀ ਕਰਦ ਹੋਵੇ ਤੇ ਜਿਸ ਲੋਹੇ ਦੀ ਕਰਦ ਬਣੀ ਹੈ ਉਹ ਸਾਰਾ ਸੱਚ ਹੋਵੇ।
2. ਸ਼ਬਦ ਰੂਪ ਸਾਣ 'ਤੇ ਰੱਖ ਕੇ ਲਾਓ (ਤਿੱਖੀ ਕਰੋ)।
3. ਮੋਰੀ, ਮਿਆਨ।
4. ਜੇ ਸ਼ੇਖ਼ ਐਸੀ ਛੁਰੀ ਦਾ ਕੁੱਠਾ ਹੋਇਆ ਹੋਵੇ, ਭਾਵ ਉਸ ਦਾ ਜੀਵਨ ਇਸ ਤਰ੍ਹਾਂ ਘੜਿਆ ਹੋਇਆ ਹੋਵੇ।
5. ਲਬ ਰੂਪ ਲਹੂ ਨਿਕਲ ਜਾਂਦਾ ਹੈ।
6. ਹਲਾਲ ਹੋ ਕੇ ਹੱਕ (ਹਰੀ) ਵਿੱਚ ਜਾ ਲਗਦਾ ਹੈ ਤੇ ਉਸ ਦੇ ਦਰ 'ਤੇ ਦਰਸ਼ਨ ਦੁਆਰਾ ਸਮਾ ਜਾਂਦਾ ਹੈ।

ਖ਼ੁਆਰ ਹੁੰਦਾ ਹੈ ਅਤੇ ਫਕੜ ਬੰਦਾ ਅੰਨ੍ਹੇਵਾਹ ਪਿਟਦਾ ਜਾਂ ਬਕਵਾਸ ਕਰਦਾ ਹੈ। ਨਾਮ ਤੋਂ ਵਿਹੂਣਿਆਂ (ਵਿਕਾਰੀਆਂ) ਨਾਲ ਜੋ ਬੋਲਦਾ ਹੈ ਸੋ ਉਹਨਾਂ ਦੇ ਮੂੰਹ ਦੀ ਦੁਰਗੰਧ ਲੈਣਾ ਹੈ, ਇਸ ਨਾਲੋਂ ਚੁੱਪ ਹੀ ਚੰਗੀ ਹੈ।

ਇਸ ਦਾ ਭਾਵ ਇਹ ਹੈ ਕਿ ਕਾਮੀਆਂ, ਪੇਟਪਾਲੂਆਂ, ਲੋਭੀਆਂ, ਅਰਾਮ-ਤਲਬਾਂ, ਕਰੋਧੀਆਂ ਤੇ ਗੱਪੀਆਂ ਦਾ ਸੰਗ ਤਾਂ ਕਿਤੇ ਰਿਹਾ, ਉਹਨਾਂ ਨਾਲ ਬੋਲਣਾ ਵੀ ਉਹਨਾਂ ਦੀ ਬਦਬੋ ਸਹੇੜਨਾ ਹੈ, ਕਿਉਂਕਿ ਉਹ ਨਾਮ ਤੋਂ ਸੱਖਣੇ ਤੇ ਉਹਨਾਂ ਦੇ ਵਾਕ ਗੰਦੇ ਹੁੰਦੇ ਹਨ, ਇਸ ਕਰਕੇ ਸੰਗ ਨਾਮ ਦੇ ਅਭਿਆਸੀਆਂ ਪ੍ਰੇਮੀਆਂ ਦਾ ਹੀ ਕਰਨਾ ਚਾਹੀਦਾ ਹੈ।

ਗੁਰੂ ਜੀ ਦੇ ਇਹਨਾਂ ਬਚਨਾਂ ਦਾ ਸ਼ੇਖ਼ ਦੇ ਹਿਰਦੇ ਉੱਤੇ ਡੂੰਘਾ ਅਸਰ ਪਿਆ। ਉਸ ਨੇ ਸਿਰ ਨਿਵਾਇਆ। ਪਰ ਉਹ ਮੁਸਲਮਾਨ ਸੂਫ਼ੀ ਫ਼ਕੀਰ ਸੀ ਅਤੇ ਮੁਸਲਮਾਨ ਸੂਫ਼ੀਆਂ ਵਾਲੀਆਂ ਖ਼ੂਬੀਆਂ ਵੀ ਤੇ ਊਣਤਾਈਆਂ ਵੀ ਉਸ ਵਿੱਚ ਮੌਜੂਦ ਸਨ। ਅਰਬ ਦੇ ਰੇਤਲੇ ਥਲਾਂ ਵਿੱਚ ਉਗਿਆ ਜੰਮਿਆ ਦੀਨ ਇਸਲਾਮ ਤਲਵਾਰ ਦੇ ਜ਼ੋਰ ਦੂਰ-ਦੂਰ ਦੇਸ਼ਾਂ ਵਿੱਚ ਫੈਲਿਆ ਸੀ। ਈਰਾਨੀ ਤੇ ਹਿੰਦੁਸਤਾਨੀ ਫ਼ਲਸਫ਼ੇ ਦੇ ਅਸਰ ਹੇਠ ਇਸ ਨੂੰ ਹਿੰਦੂਮਤ ਦੀ ਪਾਹ ਲੱਗ ਗਈ ਸੀ। ਇਸੇ ਤੋਂ ਹਿੰਦੀ ਮੁਸਲਮਾਨਾਂ ਵਿੱਚ ਸੂਫ਼ੀ ਮਤ ਚੱਲਿਆ ਸੀ। ਸੂਫ਼ੀ ਲੋਕ ਫਿਰ ਵੀ ਅੰਤ ਨੂੰ ਮੁਸਲਮਾਨ ਸਨ। ਇਸ ਕਰਕੇ ਨਾ ਉਹ ਉਸ ਬਾਹਰਲੀ ਸ਼ਕਲ ਨੂੰ ਛੱਡ ਸਕਦੇ ਸਨ ਜਿਹੜੀ ਮੁਸਲਮਾਨਾਂ ਲਈ ਉਹਨਾਂ ਦੇ ਦੀਨ ਨੇ ਨੀਯਤ ਕੀਤੀ ਸੀ ਅਤੇ ਨਾ ਹੀ ਉਹਨਾਂ ਨੇਮਾਂ, ਅਸੂਲਾਂ ਦੀ ਮਰਿਆਦਾ ਤੋਂ ਮੂੰਹ ਫੇਰ ਸਕਦੇ ਸਨ ਜਿਨ੍ਹਾਂ ਦੀ ਵਿਆਖਿਆ ਮੁਸਲਮਾਨ ਆਲਮਾਂ ਇਮਾਮਾਂ ਨੇ ਕੀਤੀ ਸੀ, ਪਰ ਫਿਰ ਵੀ ਹਜ਼ਰਤ ਸਾਹਿਬ ਦਾ ਪੈਰੋਕਾਰ ਮੁਸਲਮਾਨ ਤਾਂ ਹੈ ਈ ਸੀ।

ਇਸ ਕਰਕੇ ਆਪਣੇ ਅਸੂਲ ਦਾ ਚੇਤਾ ਕਰਦਿਆਂ ਉਸ ਨੇ ਗੁਰੂ ਜੀ ਦੇ ਮਨ ਉਪਰ ਇਹ ਗੱਲ ਬਿਠਾਉਣ ਦਾ ਯਤਨ ਕੀਤਾ ਕਿ ਖ਼ੁਦਾ ਦੀ ਦਰਗਾਹੇ ਰਸੂਲ ਦੀ ਲੋੜ ਹੁੰਦੀ ਹੈ, ਰਸੂਲ ਬਿਨਾਂ ਇਨਸਾਨ ਰੱਬ ਤੱਕ ਪਹੁੰਚ ਹੀ ਨਹੀਂ ਸਕਦਾ, ਸਿੱਧਾ ਸੰਬੰਧ ਬਣਾ ਹੀ ਨਹੀਂ ਸਕਦਾ। ਰੱਬ ਦੀ ਭਗਤੀ ਤੇ ਕੀਰਤੀ ਦੋਹਾਂ ਬਿਨਾਂ ਹੋ ਹੀ ਨਹੀਂ ਸਕਦੀ। ਇਸ ਕਰਕੇ ਧਰਮ ਦੇ ਰਾਹੇ ਤੁਰਨ ਵਾਲੇ ਲਈ ਜ਼ਰੂਰੀ ਹੈ ਕਿ ਉਹ ਰੱਬ ਤੇ ਰਸੂਲ ਦੋਹਾਂ ਨੂੰ ਮੰਨੇ। ਤੁਸੀਂ ਮੈਨੂੰ ਖ਼ੁਦਾ ਦੀ ਇਕ ਵਾਰ ਸੁਣਾਉ। ਤੁਸੀਂ ਕਹਿੰਦੇ ਹੋ ਇਕੋ ਹੀ ਇਕ ਹੈ, ਪਰ ਰੱਬ ਦੀ ਵਾਰ ਦੋਂਹ ਬਿਨਾਂ ਹੋ ਨਹੀਂ ਸਕਦੀ। ਵੇਖੀਏ ਉਹ ਦੂਆ ਤੁਸੀਂ ਕਿਸ ਨੂੰ ਬਣਾਉਂਦੇ ਹੋ। ਜੇ ਦੂਆ ਹੋਵੇ, ਤਾਂ ਉਹ ਰੱਬ ਦਾ ਸ਼ਰੀਕ ਹੀ ਹੋਵੇਗਾ।

ਅੱਗੋਂ ਗੁਰੂ ਜੀ ਨੇ ਕਿਹਾ, 'ਰੱਬ ਇਕ ਹੀ ਹੈ। ਦੂਜਾ ਹੈ ਗੁਰੂ ਜੋ ਵਾਰ ਕਹਿੰਦਾ ਹੈ, ਜਸ ਕਰਦਾ ਹੈ, ਪਰ ਰੱਬ ਦਾ ਸ਼ਰੀਕ ਨਹੀਂ ਬਣਦਾ। ਉਹ ਹੋਰਨਾਂ ਨੂੰ ਹਰੀ-ਜੱਸ ਵਿੱਚ ਲਾਉਂਦਾ ਤੇ ਰੱਬ ਨਾਲ ਜੋੜਦਾ ਹੈ, ਸਭ ਦੀ ਸਮਾਈ ਉਸ ਵਿੱਚ ਕਰਦਾ ਹੈ। ਉਹ ਗੁਰੂ ਹੈ, ਰੱਬ ਵੱਲ ਨੂੰ ਜਾਣ ਵਾਲਾ ਰਾਹ ਦੱਸਣ ਵਾਲਾ ਤੇ ਉਸ ਰਾਹੇ ਤੁਰਨ ਦੀ ਜਾਚ ਦੱਸਣ ਤੇ ਇਸ ਵਿੱਚ ਸਹਾਇਤਾ ਕਰਨ ਵਾਲਾ ਹੁੰਦਾ ਹੈ। ਰੱਬ ਨਾਲ ਮੇਲ ਬੰਦੇ ਨੇ ਆਪਣੇ ਪ੍ਰੇਮ-ਮਈ ਯਤਨਾਂ, ਅਭਿਆਸ, ਸਿਮਰਨ ਤੇ ਅਰਦਾਸ ਰਾਹੀਂ ਪ੍ਰਾਪਤ ਕਰਨਾ ਹੈ। ਰੱਬ ਦੇ ਹਜ਼ੂਰ ਪੁੱਜਣ ਲਈ ਜ਼ੂਰਰੀ ਹੈ ਕਿ ਇਨਸਾਨ ਉਹ ਗੁਣ ਇਕੱਠੇ ਕਰੇ ਜਿਹੜੇ ਰੱਬ ਨੂੰ ਚੰਗੇ ਲੱਗਦੇ ਹਨ। ਜੋ ਇਸਤਰੀ ਆਪਣੇ ਭਰਤੇ ਨੂੰ ਮਿਲਣਾ ਚਾਹੁੰਦੀ ਹੈ, ਉਸ ਨੂੰ ਵਿਚੋਲਿਆਂ ਦੀ ਲੋੜ ਨਹੀਂ। ਜੇ ਉਸ ਪਾਸ ਤਨ, ਮਨ ਅਤੇ ਆਚਰਨ ਦੀ ਸੁੰਦਰਤਾ ਹੋਵੇ, ਜੇ ਉਹ ਨਿਮਰਤਾ

ਵਾਲੀ ਤੇ ਮਿੱਠੇ ਸੁਭਾਅ ਵਾਲੀ ਹੋਵੇ, ਜੇ ਉਹ ਬਚਨਾਂ ਤੇ ਕਰਨੀ ਰਾਹੀਂ ਨਿਤ ਪ੍ਰੀਤਮ ਨੂੰ ਰੀਝਾਉਣ ਦੇ ਯਤਨ ਕਰਦੀ ਰਹੇ ਤਾਂ ਪਤੀ ਜ਼ਰੂਰ ਹੀ ਆਪ ਉਸ ਨੂੰ ਆ ਮਿਲੇਗਾ। ਵਾਹਿਗੁਰੂ ਨਾਲ ਮਿਲਾਪ ਦੇ ਚਾਹਵਾਨਾਂ ਦਾ ਵੀ ਇਹੋ ਹਾਲ ਹੈ। ਜਦ ਪਾਤਸ਼ਾਹ ਆਪ ਮੌਜੂਦ ਹੋਵੇ, ਮਿਲਣ ਲਈ ਹਰ ਵਕਤ ਤਿਆਰ ਹੋਵੇ, ਤਾਂ ਵਜ਼ੀਰਾਂ, ਦਰਬਾਰੀਆਂ ਦੇ ਵਿਚੋਲਪੁਣੇ ਦੀ ਲੋੜ ਨਹੀਂ; ਉਹਨਾਂ ਅੱਗੇ ਮੱਥੇ ਰਗੜਨ ਦੀ ਲੋੜ ਨਹੀਂ। ਪਰ ਇਸ ਦਾ ਮਤਲਬ ਇਹ ਨਹੀਂ ਕਿ ਪ੍ਰੀਤਮ ਦੇ ਦੇਸ਼ ਤੀਕ ਪੁੱਜਣ ਲਈ ਰਾਹ ਵਿੱਚ ਕਿਸੇ ਆਗੂ ਜਾਂ ਰਾਹ ਦੱਸਣ ਵਾਲੇ ਦੀ ਲੋੜ ਨਹੀਂ। ਇਨਸਾਨ ਨੂੰ ਜ਼ਰੂਰ ਅਜਿਹੇ ਵਾਕਫ਼ਕਾਰ, ਸੋਝੀ ਵਾਲੇ ਪੁਰਸ਼ਾਂ ਦੀ ਲੋੜ ਹੈ ਜਿਨ੍ਹਾਂ ਨੇ ਇਹ ਰਾਹ ਅੱਗੇ ਡਿੱਠਾ ਹੋਵੇ ਅਤੇ ਜਿਹੜੇ ਇਹ ਰਾਹ ਹੋਰਨਾਂ ਨੂੰ ਵਿਖਾ ਸਕਦੇ ਹੋਣ। ਅਜਿਹੇ ਪੁੱਜੇ ਹੋਏ ਰਹਿਬਰ ਜਾਂ ਗੁਰੂ ਦੀ ਰਾਹ ਵਿੱਚ ਲੋੜ ਹੁੰਦੀ ਹੈ ਤਾਂ ਜੋ ਐਸਾ ਨਾ ਹੋਵੇ ਕਿ ਪਾਂਧੀ ਰਾਹ ਵਿੱਚ ਠੇਡੇ ਖਾ ਕੇ ਡਿੱਗ ਪਵੇ ਜਾਂ ਉਸ ਦਾ ਦਿਲ ਰਾਹ ਵਿਚਲੀਆਂ ਅਨੇਕਾਂ ਖਿੱਚਾਂ ਦੇ ਸੁਮੇਲ ਵਿੱਚ ਫਸ ਜਾਵੇ ਅਤੇ ਉਹ ਆਪਣੇ ਸਫ਼ਰ ਦੇ ਨਿਸ਼ਾਨੇ ਜਾਂ ਮੰਜ਼ਿਲ ਨੂੰ ਭੁਲਾ ਹੀ ਬੈਠੇ। ਪ੍ਰੀਤਮ ਦੇ ਦੇਸ਼ ਪੁੱਜਣ ਦੇ ਚਾਹਵਾਨ ਯਾਤਰੂ ਨੂੰ, ਇਸ ਕਿਸਮ ਦੀ ਸਹਾਇਤਾ ਦੀ ਲੋੜ ਜ਼ਰੂਰ ਹੈ, ਪਰ ਤੁਰਨਾ ਉਸ ਨੇ ਆਪਣੇ ਪੈਰਾਂ ਨਾਲ ਹੈ ਅਤੇ ਜਦ ਪ੍ਰੀਤਮ ਦਾ ਦਰ ਆ ਜਾਵੇ, ਜਦ ਯਾਤਰੂ ਪਿਆਰੇ ਦੇ ਮਹੱਲਾਂ ਦੇ ਦਰ ਤੱਕ ਪੁੱਜ ਜਾਵੇ ਤਾਂ ਇਸ ਤੋਂ ਅੱਗੇ ਧੁਰ ਹਜ਼ੂਰੀ ਵਿੱਚ ਉਸ ਨੇ ਆਪੇ ਇਕੱਲੇ ਹੀ ਜਾਣਾ ਹੈ। ਕੋਈ ਵਿਚੋਲਾ ਕੁਝ ਨਹੀਂ ਸੁਆਰ ਸਕਦਾ। ਭਈ ਉਹ ਪ੍ਰੀਤਮ ਇਸ ਦਰਗਾਹੇ ਪੁੱਜ ਗਏ ਯਾਤਰੂ ਨੂੰ ਆਪਣੇ ਗਲ ਨਾਲ ਲਾ ਕੇ ਆਪਣੇ ਵਿੱਚ ਲੀਨ ਕਰ ਲਵੇਗਾ ਜਾਂ ਉਸ ਨੂੰ ਫਿਰ ਬਾਹਰ ਨੂੰ ਤੋਰ ਦੇਵੇਗਾ ਕਿ ਸਾਰਾ ਸਫ਼ਰ ਮੁੜ ਨਵੇਂ ਸਿਰਿਓਂ ਕਰੋ, ਇਹ ਗੱਲ ਇਨਸਾਨ ਦੇ ਆਪਣੇ ਗੁਣਾਂ, ਕਰਮਾਂ ਉਪਰ ਨਿਰਭਰ ਹੈ। ਕੋਈ ਰਸੂਲ ਜਾਂ ਵਿਚੋਲਾ ਇਥੇ ਕੋਈ ਸਹਾਇਤਾ ਨਹੀਂ ਕਰ ਸਕਦਾ। 'ਮਿਠਤ ਨੀਵੀ', ਜੋ ਸਭ ਗੁਣਾਂ ਚੰਗਿਆਈਆਂ ਦਾ ਤੱਤ ਹੈ, ਧਾਰਨ ਕਰ ਕੇ ਰੱਬ ਦੇ ਜਾਇਆਂ ਦੀ ਪਿਆਰ ਨਾਲ ਲਗਾਤਾਰ ਸੇਵਾ ਕਰਦੇ ਹੋਏ ਅਤੇ ਸੱਚ ਨਾਲ ਸਦਾ ਪ੍ਰੇਮ ਤੇ ਭਗਤੀ ਕਾਇਮ ਰੱਖਦੇ ਹੋਏ, ਜੀਵਨ ਗੁਜ਼ਾਰੋ। ਸਾਈਂ ਨੂੰ ਮਿਲਣ ਦੀ ਨਿੱਤ ਚਾਹ ਕਰਦੇ ਤੇ ਉਸ ਦੀ ਭਾਲ ਵਿੱਚ ਲੱਗੇ ਰਹੋ, ਉਸ ਦੇ ਰਚੇ ਜੀਆਂ ਰਾਹੀਂ ਉਸ ਸਿਰਜਣਹਾਰ ਦੀ ਸੇਵਾ ਕਰੋ ਅਤੇ ਹਰ ਦਮ, ਹਰ ਸਾਹ ਨਾਲ ਉਸ ਨੂੰ ਸਿਮਰੋ, ਉਸ ਦੇ ਗੁਣ ਉਚਾਰੋ ਤੇ ਹਿਰਦੇ ਵਿੱਚ ਧਾਰੋ ਅਤੇ ਉਸ ਦੀ ਉਸਤਤ ਦੇ ਸੋਹਲੇ ਗਾਉਂਦੇ ਰਹੋ। ਰੱਬ ਨੂੰ ਪੁੱਜਿਆਂ, ਸਾਈਂ ਦੇ ਪਿਆਰਿਆਂ ਤੋਂ ਸਿੱਖਿਆ ਉਪਦੇਸ਼ ਪ੍ਰਾਪਤ ਕਰੋ, ਹਿਰਦੇ ਵਿੱਚ ਵਸਾਓ ਅਤੇ ਫਿਰ ਉਸ ਨੂੰ ਨਿੱਤ ਦਿਹਾੜੇ ਦੇ ਜੀਵਨ ਵਿੱਚ ਕਮਾਓ। ਆਪਣੇ ਤਨ, ਮਨ ਅਤੇ ਆਤਮਾ ਨੂੰ ਇਸ ਸੇਵਾ, ਇਸ ਕਾਰ ਵਿੱਚ ਲਾਈ ਰੱਖੋ। ਤੁਹਾਡਾ ਜ਼ਰੂਰ ਉਧਾਰ ਹੋਵੇਗਾ। ਪ੍ਰੀਤਮ ਜ਼ਰੂਰ ਹੀ ਤੁਹਾਨੂੰ ਆਪਣੀ ਕਾਰ ਵਿੱਚ ਲਾ ਲਵੇਗਾ।"[1]

---

1. ਸ਼ੇਖ਼ ਬ੍ਰਹਮ ਨੂੰ ਉਪਦੇਸ਼ ਦੇਣ ਦੀ ਖ਼ਾਤਿਰ ਇਥੇ ਗੁਰੂ ਜੀ ਨੇ ਆਸਾ ਦੀ ਵਾਰ ਦੀਆਂ ਪਹਿਲੀਆਂ ਨੌਂ ਪੌੜੀਆਂ ਸਲੋਕ ਸਮੇਤ ਉਚਾਰਨ ਕੀਤੀਆਂ। ਉਸ ਥਾਂ ਗੁਰਦੁਆਰਾ 'ਨਾਨਕਸਰ' ਹੁਣ ਤੱਕ ਕਾਇਮ ਹੈ। ਇਹ ਸ਼ਹਿਰ ਪਾਕਪਟਨ ਤੋਂ ਚਾਰ ਕੁ ਮੀਲ ਦੀ ਵਿੱਥ 'ਤੇ ਰੇਲ ਦੀ ਪਟੜੀ ਦੇ ਨੇੜੇ ਹੈ। ਇਸ ਗੁਰਦੁਆਰੇ ਨਾਲ ਕੁਝ ਜ਼ਮੀਨ ਤੇ ਇਕ ਪੱਕਾ ਖੂਹ ਹੈ।

ਸ਼ੇਖ਼ ਬ੍ਰਹਮ ਨੇ ਇਹ ਸਾਰੇ ਬਚਨ ਬੜੇ ਧਿਆਨ ਨਾਲ ਸੁਣੇ। ਉਹ ਵੀ ਉਸ ਰਾਹੇ ਤੁਰਨ ਦੇ ਯਤਨ ਕਰਦਾ ਰਿਹਾ ਸੀ ਜੋ ਪ੍ਰੀਤਮ ਦੇ ਦੇਸ਼ ਨੂੰ ਜਾਂਦਾ ਹੈ, ਪਰ ਉਹ ਕਈ ਸ਼ੰਕਿਆਂ ਤੇ ਤੌਖਲਿਆਂ ਵਿੱਚ ਫਸਿਆ ਹੋਇਆ ਸੀ, ਉਹ ਹੁਣ ਗੁਰੂ ਜੀ ਨੇ ਦੂਰ ਕਰ ਦਿੱਤੇ। ਗੁਰੂ ਜੀ ਦੀ ਮਿਹਰ ਭਰੀ ਨਜ਼ਰ ਅਤੇ ਉਹਨਾਂ ਦੇ ਧੁਰ ਦੇ ਗਿਆਨ ਵਾਲੇ ਬਚਨਾਂ ਨੇ ਉਸ ਦੇ ਮਨ ਵਿੱਚੋਂ ਸਭ ਮੈਲ ਕੱਢ ਕੇ ਦੂਰ ਕਰ ਦਿੱਤੀ ਅਤੇ ਉਸ ਨੂੰ ਸ਼ੁੱਧ ਸੋਨਾ ਬਣਾ ਦਿੱਤਾ। ਨੀਵੇਂ ਪਾਸੇ, ਨਿਵਾਣ ਵੱਲ ਨੂੰ ਲਿਜਾਣ ਵਾਲੀਆਂ ਸਭ ਰੁਚੀਆਂ ਦਾ ਸਫ਼ਾਇਆ ਹੋ ਗਿਆ।

ਉਸ ਨੇ ਉਠ ਕੇ ਗੁਰੂ ਜੀ ਦਾ ਹੱਥ ਚੁੰਮਿਆ ਤੇ ਕਿਹਾ, 'ਨਾਨਕ, ਤੁਧੁ ਖ਼ੁਦਾਇ ਪਾਇਆ ਹੈ। ਤੁਧੁ ਅਰ ਖ਼ੁਦਾਇ ਵਿੱਚ ਕੋਈ ਭੇਦ ਨਹੀਂ। ਪਰ ਤੂੰ ਮਿਹਰਵਾਨ ਹੋ, ਜੋ ਅਸਾਡੀ ਵੀ ਖ਼ੁਦਾਇ ਨਾਲ ਰਹਿ ਆਵੈ।' ਤਬ ਬਾਬੇ ਆਖਿਆ, 'ਸ਼ੇਖ਼ ਬ੍ਰਹਮ, ਤੇਰੀ ਖੇਪ ਖ਼ੁਦਾਇ ਨਿਬਾਹੈ।' ਤਬ ਪੀਰ ਆਖਿਆ, 'ਜੀ, ਬਚਨ ਦੇਹਿ।' ਤਬ ਬਾਬੇ ਕਹਿਆ, 'ਜਾਹਿ ਬਚਨ ਹੈ।'[1]

ਇਸ ਨਾਲ ਸ਼ੇਖ਼ ਦੀ ਤਸੱਲੀ ਹੋ ਗਈ। ਉਸ ਨੇ ਉਠ ਕੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟਿਕਾਇਆ। ਮੱਥੇ ਰਾਹੀਂ ਇਕ ਬਿਜਲੀ ਵਰਗੀ ਲਹਿਰ ਉਸ ਦੇ ਅੰਦਰ ਗਈ ਜਿਸ ਨੇ ਰੋਮ-ਰੋਮ ਵਿੱਚ ਕਦੇ ਅੱਗੇ ਨਾ ਡਿੱਠੀ-ਭਾਸੀ ਖ਼ੁਸ਼ੀ ਦੀ ਝਰਨਾਟ ਛੇੜ ਦਿੱਤੀ।'ਸਤਿਗੁਰੂ ਨੇ ਪਿਆਰ ਨਾਲ ਆਪਣਾ ਹੱਥ ਸ਼ੇਖ਼ ਬ੍ਰਹਮ ਦੇ ਸਿਰ ਉਪਰ ਧਰਿਆ। ਅੱਗੇ ਨਾਲੋਂ ਵੀ ਵਧੇਰੇ ਤੇ ਬਲਵਾਨ ਲਹਿਰ, ਅੱਗੇ ਨਾਲੋਂ ਵੀ ਵਧੇਰੇ ਡੂੰਘੀ ਤੇ ਜ਼ੋਰਦਾਰ ਝਰਨਾਹਟ, ਉਸ ਦੇ ਅੰਦਰ ਦੀ ਫਿਰ ਦੌੜ ਗਈ। ਗੁਰੂ ਜੀ ਨੇ ਕਿਹਾ, 'ਸ਼ੇਖ਼ ਬ੍ਰਹਮ, ਉਠ,' ਤਾਂ ਉਹ ਉਠਿਆ। ਉਸ ਦੀਆਂ ਅੱਖੀਆਂ ਵਿੱਚ ਇਕ ਨਵਾਂ ਨੂਰ ਸੀ, ਉਸ ਦੇ ਹਿਰਦੇ ਵਿੱਚ ਇਕ ਨਵੀਂ, ਡੂੰਘੀ ਤੇ ਥਿਰ-ਰਹਿਣੀ ਖ਼ੁਸ਼ੀ ਅਤੇ ਸਰਬ-ਪਿਆਰ ਸੀ, ਉਸ ਦੀ ਆਤਮਾ ਨੂੰ ਅਸਥਿਤ ਸਮਾਧੀ, ਵਾਹਿਗੁਰੂ ਦਰਸ਼ਨ ਦਾ ਜਲਾਲ ਪ੍ਰਾਪਤ ਸੀ। ਸ਼ੇਖ਼ ਬ੍ਰਹਮ ਗੁਰੂ ਜੀ ਦਾ ਸ਼ਰਧਾਲੂ ਸਿੱਖ ਬਣਿਆ। ਉਸ ਦੇ ਨਾਲ ਹੀ ਉਸ ਦਾ ਚੇਲਾ ਕਮਾਲ ਵੀ ਸਿੱਖ ਹੋਇਆ। ਇਹ ਕਮਾਲ ਜੀ ਅੰਤ ਨੂੰ ਕਰਤਾਰਪੁਰ ਜਾ ਵਸੇ ਤੇ ਉਥੇ ਵਾਹਿਗੁਰੂ ਦੀ ਭਗਤੀ ਅਤੇ ਸੰਗਤਾਂ ਦੀ ਸੇਵਾ ਵਿੱਚ ਲੱਗੇ ਰਹੇ।

---

1. ਪੁਰਾਤਨ ਜਨਮ ਸਾਖੀ।

## ਕਾਂਡ—27

# ਕੋੜ੍ਹਾ ਤਾਰਿਆ

ਸ਼ੇਖ਼ ਬ੍ਰਹਮ ਨੂੰ ਨਿਹਾਲ ਕਰਨ ਮਗਰੋਂ ਗੁਰੂ ਨਾਨਕ ਦੇਵ ਜੀ ਪਾਕਪਟਨ ਤੋਂ ਉੱਤਰ ਵੱਲ ਨੂੰ ਹੋ ਤੁਰੇ। ਦਿਪਾਲਪੁਰ, ਕੰਙਣਪੁਰ ਆਦਿ ਥਾਵਾਂ ਤੋਂ ਹੁੰਦੇ ਹੋਏ ਆਪ ਇਕ ਦਿਨ ਤਰਕਾਲਾਂ ਵੇਲੇ ਇਕ ਪਿੰਡ ਦੇ ਕੋਲ ਪਹੁੰਚੇ। ਆਪਣੇ ਦਸਤੂਰ ਮੂਜਬ ਰੈਣ-ਬਸੇਰੇ ਵਾਸਤੇ ਆਪ ਨੇ ਪਿੰਡੋਂ ਬਾਹਰ ਕਿਸੇ ਨਿਵੇਕਲੀ ਇਕਾਂਤ ਵਾਲੀ ਥਾਂ ਚੁਣਨ ਲਈ ਨਜ਼ਰ ਮਾਰੀ। ਜੇ ਉਹ ਚਾਹੁੰਦੇ ਤਾਂ ਉਹ ਤਾਰਿਆਂ-ਜੜੇ ਆਕਾਸ਼ ਦੇ ਸਾਇਬਾਨ ਹੇਠ ਰਾਤ ਗੁਜ਼ਾਰ ਸਕਦੇ ਸਨ, ਪਰ ਆਪ ਸਭ ਜੀਵਾਂ ਦੇ ਸਿਰਜਣਹਾਰ, ਪਾਲਣਹਾਰ ਤੇ ਪਿਆਰਨਹਾਰ ਪਿਤਾ ਦੇ ਸੇਵਕ ਤੇ ਢਾਢੀ ਸਨ; ਅਤੇ ਮਨੁੱਖ ਜਾਤੀ ਦੇ ਪ੍ਰੀਤਵਾਨ ਤੇ ਤਾਰਨਹਾਰ ਸਨ ਅਤੇ ਦੁਖੀਆਂ, ਅਨਾਥਾਂ ਦੀ ਬਹੁੜੀ ਕਰਨ ਵਾਲੇ ਸੱਚੇ ਪਾਤਸ਼ਾਹ ਵੀ ਸਨ। ਅੱਜ ਆਪ ਨੇ ਇਕ ਖ਼ਾਸ ਫ਼ਰਜ਼ ਅਦਾ ਕਰਨਾ ਸੀ ਉਸ ਥਾਂ। ਇਕ ਦੁਖੀ ਆਤਮਾ ਤੇ ਇਕ ਰੋਗੀ ਸਰੀਰ ਪੁਕਾਰ ਕਰ ਰਹੇ ਸਨ ਕਿ ਸਾਡੇ ਦੁਖ ਨਵਿਰਤ ਕਰੋ ਤੇ ਸਾਂਤੀ ਵਰਤਾਓ।

ਪਿੰਡੋਂ ਬਾਹਰ ਇਕ ਇਕੱਲੀ ਝੌਂਪੜੀ ਸੀ। ਉਸ ਵਿੱਚ ਇਕ ਕੋੜ੍ਹਾ ਫ਼ਕੀਰ ਰਹਿੰਦਾ ਸੀ ਜਿਸ ਤੋਂ ਸਭ ਲੋਕ ਨਫ਼ਰਤ ਕਰਦੇ ਤੇ ਦੂਰ-ਦੂਰ ਰਹਿੰਦੇ ਸਨ। ਚੋਜੀ ਗੁਰੂ ਜੀ ਨੇ ਉਹ ਰਾਤ ਉਸ ਕੁਲੀ ਵਿੱਚ ਉਸ ਕੋੜ੍ਹੇ ਪਾਸ ਕੱਟਣ ਦਾ ਫ਼ੈਸਲਾ ਕੀਤਾ ਤੇ ਉਧਰ ਨੂੰ ਤੁਰ ਪਏ; ਕਿਉਂਕਿ ਅਜਿਹੇ ਦੁਖੀਏ ਰੋਗੀ ਇਨਸਾਨ ਆਪ ਨੂੰ ਸਭ ਤੋਂ ਵੱਧ ਪਿਆਰੇ ਲੱਗਦੇ ਸਨ, ਆਪ ਨੀਵਿਆਂ, ਨਿਮਾਣਿਆਂ ਦੇ ਬੇਲੀ, ਨਿਤਾਣਿਆਂ ਦੇ ਤਾਣ, 'ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ। ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।' ਆਖਣ ਤੇ ਮੰਨਣ ਵਾਲੇ ਦਿਆਲੂ ਸਤਿਗੁਰੂ ਜੀ ਸਨ। ਆਪ 'ਨੀਚ ਸੰਭਾਲਣ' ਅਤੇ 'ਪਤਿਤ ਪਾਵਨ' ਦਾ ਆਪਣਾ ਬਿਰਦ ਸੰਭਾਲਣ ਅਤੇ 'ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ' ਦਾ ਪ੍ਰਤੱਖ ਨਮੂਨਾ ਦੇਣ ਲਈ ਅਤੇ ਇਕ ਨੀਚ ਨੂੰ ਸੰਭਾਲ ਕੇ ਬਖ਼ਸ਼ੀਸ਼ ਕਰਨ ਜਾ ਰਹੇ ਸਨ। ਰਵਾਂ ਰਵੀਂ ਚੱਲ ਕੇ ਚੋਜੀ ਸਤਿਗੁਰੂ ਕੋੜ੍ਹੇ ਦੀ ਕੁੱਲੀ ਕੋਲ ਪਹੁੰਚੇ। ਆਪ ਨੇ ਅਵਾਜ਼ ਮਾਰ ਕੇ ਕਿਹਾ, 'ਭਾਈ ਮਿੱਤਰਾ, ਰਾਤ ਕੱਟਣੀ ਹੈ, ਰੈਣ ਬਸੇਰਾ ਕਰਨਾ ਹੈ ਪਾਂਧੀਆਂ ਨੇ। ਆਗਿਆ ਹੋਵੇ ਤਾਂ ਅੰਦਰ ਆ ਜਾਈਏ।'

ਇਹ ਸੱਦ ਸੁਣ ਕੋੜ੍ਹਾ ਫ਼ਕੀਰ ਹੈਰਾਨ ਹੋ ਗਿਆ। ਉਹ ਆਪਣੇ ਆਪ ਨੂੰ ਕਹਿਣ ਲੱਗਾ, 'ਲੋਕੀਂ ਮੈਥੋਂ ਨਫ਼ਰਤ ਕਰਦੇ ਤੇ ਦੂਰ-ਦੂਰ ਰਹਿੰਦੇ ਹਨ; ਪਸ਼ੂ-ਪੰਛੀ ਵੀ ਇਸ ਕੁੱਲੀ ਦੇ ਨੇੜੇ ਨਹੀਂ ਢੁੱਕਦੇ। ਕੌਣ ਹਨ ਇਹ ਪਾਂਧੀ ਜੋ ਮੈਨੂੰ ਭਾਈ ਮਿੱਤਰ ਕਹਿੰਦੇ ਹਨ ਤੇ ਮੇਰੇ ਕੋਲ ਰਾਤ ਕੱਟਣੀ ਚਾਹੁੰਦੇ ਹਨ? ਉਸ ਨੇ ਕੁੱਲੀ ਦਾ ਬੂਹਾ ਖੋਲ੍ਹਿਆ ਅਤੇ ਤੱਕਿਆ ਉਹਨਾਂ ਦੋਂਹ ਅਨੋਖੇ ਪ੍ਰਾਹੁਣਿਆਂ ਵੱਲ ਜਿਨ੍ਹਾਂ ਨੇ ਪਿੰਡ ਦੇ ਕਿਸੇ ਧਨੀ ਭਗਵਾਨ ਦੇ ਘਰ ਸੁਖਾਂ ਤੇ ਆਦਰਾਂ ਭਰੀ ਰਾਤ ਗੁਜ਼ਾਰਨ ਦੇ ਥਾਂ ਇਕ ਦੁਰਕਾਰੇ ਹੋਏ ਕੋੜ੍ਹੇ ਦੀ ਕੁੱਲੀ ਨੂੰ ਰੈਣ-ਬਸੇਰੇ

ਲਈ ਚੁਣਿਆ ਸੀ। ਜਦ ਉਸ ਨੇ ਮਿਹਰਾਂ ਤਰਸਾਂ ਭਰੇ ਤੇ ਹਸੂੰ-ਹਸੂੰ ਕਰ ਰਹੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਸ ਦੇ ਅੰਦਰ ਇਕ ਝਰਨਾਹਟ ਜਿਹੀ ਫਿਰ ਗਈ। ਉਸ ਦੇ ਅੰਦਰ ਅਨੋਖੀਆਂ ਆਸਾਂ ਤੇ ਗੁੱਝਾ ਸਰੂਰ ਜਿਹਾ ਪੈਦਾ ਹੋ ਗਿਆ। ਉਸ ਨੇ ਬੜੇ ਆਦਰ ਨਾਲ ਕਿਹਾ, 'ਆਓ ਜੀ, ਬੜੀ ਖ਼ੁਸ਼ੀ ਨਾਲ ਆਵੋ, ਜੀ ਆਇਆਂ ਨੂੰ। ਪਰ ਤੁਸੀਂ ਕੌਣ ਹੋ? ਤੁਸੀਂ ਇਸ ਮੰਦਭਾਗੇ ਕੁਸ਼ਟੀ ਦੀ ਝੁੱਗੀ 'ਚ ਕਿਉਂ ਆਏ ਹੋ? ਪਿੰਡ ਕਿਉਂ ਨਹੀਂ ਗਏ? ਮੈਥੋਂ ਤਾਂ ਜੰਗਲ ਦੇ ਪਸ਼ੂ-ਪੰਛੀ ਵੀ ਨਫ਼ਰਤ ਕਰਦੇ ਹਨ ਤੇ ਪਰੇ ਨੱਸਦੇ ਹਨ। ਇਸ ਕੁੱਲੀ ਪਾਸ ਦੀ ਲੰਘਦੀ ਹਵਾ ਤੋਂ ਵੀ ਲੋਕ ਡਰਦੇ ਹਨ ਕਿ ਕਿਤੇ ਇਹ ਚੰਦਰਾ ਰੋਗ ਉਹਨਾਂ ਨੂੰ ਨਾ ਲੱਗ ਜਾਵੇ। ਮੇਰੀਆਂ ਚੀਕਾਂ ਪੁਕਾਰਾਂ ਤੇ ਮਿੰਨਤਾਂ ਹਾੜ੍ਹਿਆਂ ਦੀ ਕੋਈ ਕੱਖ ਜਿੰਨੀ ਪ੍ਰਵਾਹ ਨਹੀਂ ਕਰਦਾ, ਸੁਣ ਕੇ ਕਿਸੇ ਨੂੰ ਤਰਸ ਨਹੀਂ ਆਉਂਦਾ। ਮੁੱਦਤਾਂ ਹੋ ਗਈਆਂ ਹਨ ਮੈਂ ਕਿਸੇ ਇਨਸਾਨ ਦਾ ਮੂੰਹ ਨਹੀਂ ਤੱਕਿਆ, ਬੋਲ ਨਹੀਂ ਸੁਣਿਆ। ਤੁਸੀਂ ਕੌਣ ਹੋ ਜੋ ਸੁਖ ਅਰਾਮ ਵਾਲੀਆਂ ਥਾਵਾਂ ਛੱਡ ਕੇ ਇਸ ਘ੍ਰਿਣਿਤ ਬਦਨਸੀਬ ਕੁਸ਼ਟੀ ਦੇ ਦਰ 'ਤੇ ਆਏ ਹੋ ਤੇ ਇਸ ਨੂੰ 'ਭਾਈ ਮਿੱਤਰ' ਕਹਿ ਕੇ ਬੁਲਾਉਂਦੇ ਹੋ? ਕਿਰਪਾ ਕਰ ਕੇ ਚਲੇ ਜਾਓ। ਤੁਹਾਨੂੰ ਸ਼ਾਇਦ ਪਤਾ ਨਹੀਂ ਕਿ ਮੈਂ ਕੌਣ ਹਾਂ ਤੇ ਕੀ ਹਾਂ। ਮੇਰੇ ਪਾਸ ਰਾਤ ਰਹਿਣ ਕਰਕੇ ਜੇ ਤੁਹਾਨੂੰ ਵੀ ਇਹ ਚੰਦਰਾ ਰੋਗ ਵਿਆਪ ਗਿਆ ਤਾਂ ਤੁਸੀਂ ਮੈਨੂੰ ਬਦਅਸੀਸਾਂ ਦਿਓਗੇ ਕਿ ਮੈਂ ਤੁਹਾਨੂੰ ਦੱਸਿਆ ਤੇ ਰੋਕਿਆ ਕਿਉਂ ਨਾ। ਪਰ ਜੇ ਤੁਸੀਂ ਰਹਿਣਾ ਹੀ ਚਾਹੋ ਅਤੇ ਰਹਿ ਪਵੋ, ਤਾਂ ਮੈਨੂੰ ਬੜੀ ਖ਼ੁਸ਼ੀ ਹੋਵੇਗੀ, ਮੈਂ ਨਿਹਾਲ ਹੋ ਜਾਵਾਂਗਾ।'

ਗੁਰੂ ਜੀ ਨੇ ਅੱਗੋਂ ਮਿੱਠੀ ਤੇ ਸ਼ਾਂਤੀ-ਵਰਤਾਊ ਅਵਾਜ਼ ਵਿੱਚ ਕਿਹਾ, 'ਭਾਈ ਮਿੱਤਰਾ, ਮੈਂ ਭੁੱਲ ਕੇ ਇਧਰ ਨਹੀਂ ਆਇਆ; ਮੈਂ ਤੇਰੀ ਦਸ਼ਾ ਤੋਂ ਨਾਵਾਕਿਫ਼ ਨਹੀਂ। ਮੈਂ ਜਾਣ-ਬੁੱਝ ਕੇ, ਖ਼ਾਸ ਮਤਲਬ ਲਈ ਅਤੇ ਸਰਬ-ਸ਼ਕਤੀਮਾਨ ਤੇ ਪਰਮ ਦਿਆਲੂ ਬਖ਼ਸ਼ਣਹਾਰ ਪਿਤਾ ਪ੍ਰਮਾਤਮਾ ਦਾ ਹੁਕਮ ਵਜਾਉਣ ਲਈ ਇਥੇ ਆਇਆ ਹਾਂ। ਮੈਂ ਤੇਰੇ ਵੱਲ ਇਸ ਕਰਕੇ ਖਿੱਚਿਆ ਆਇਆ ਹਾਂ ਕਿਉਂਕਿ ਲੋਕੀਂ ਤੈਥੋਂ ਦੂਰ ਰਹਿੰਦੇ ਹਨ। ਜੇ ਕੁੱਲੀ ਵਿੱਚ ਸਾਡੇ ਜੋਗੀ ਥਾਂ ਨਹੀਂ; ਤਾਂ ਅਸੀਂ ਇਥੇ ਬੂਹੇ ਦੇ ਕੋਲ ਬਾਹਰ ਹੀ ਟਿਕ ਜਾਂਦੇ ਹਾਂ।'

ਇਹ ਕਹਿ ਕੇ ਗੁਰੂ ਜੀ ਦਰਵਾਜ਼ੇ ਕੋਲ ਪਈ ਪਰਾਲੀ ਉਪਰ ਬਹਿ ਗਏ ਅਤੇ ਰੱਬ ਦਾ ਸਿਮਰਨ ਕਰਨ ਅਤੇ ਨਵੇਂ ਭਾਈ ਮਿੱਤਰ ਵੱਲ ਦਇਆ ਤੇ ਤਰਸ ਭਰੀ ਨਜ਼ਰ ਨਾਲ ਤੱਕਣ ਲੱਗ ਪਏ। ਆਪ ਦੇ ਦਰਸ਼ਨ ਕਰ ਕੇ ਕੋੜ੍ਹੇ ਦੇ ਮਨ ਵਿੱਚ ਕੋਈ ਅਜਿਹਾ ਉਛਾਲਾ ਉਬਾਲਾ ਆਇਆ ਕਿ ਉਹ ਅੱਥਰੂਆਂ ਦੀ ਝੜੀ ਲਾ ਬੈਠਾ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, 'ਮਰਦਾਨਿਆ, ਛੇੜ ਰਬਾਬ, ਬਾਣੀ ਆਈ ਹੈ।' ਮਰਦਾਨਾ ਰਬਾਬ ਵਜਾਉਣ ਲੱਗ ਪਿਆ ਅਤੇ ਗੁਰੂ ਜੀ ਨੇ ਹੇਠ ਲਿਖੇ ਸ਼ਬਦ ਦਾ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ :—

'ਜੀਉ ਤਪਤੁ ਹੈ ਬਾਰੋ ਬਾਰ॥
ਤਪਿ ਤਪਿ ਖਪੈ ਬਹੁਤੁ ਬੇਕਾਰ॥[1]
ਜੈ ਤਨਿ ਬਾਣੀ ਵਿਸਰਿ ਜਾਇ॥
ਜਿਉ ਪਕਾ ਰੋਗੀ ਵਿਲਲਾਇ॥੧॥

1. ਵਿਕਾਰ, ਖ਼ਰਾਬੀਆਂ (ਬਹੁਤ ਵਿਕਾਰ ਪੈਦਾ ਹੁੰਦੇ ਹਨ)।

ਬਹੁਤਾ ਬੋਲਣੁ ਝਖਣੁ ਹੋਇ॥
ਵਿਣੁ ਬੋਲੇ ਜਾਣੈ ਸਭੁ ਸੋਇ॥ ੧॥ ਰਹਾਉ॥
ਜਿਨਿ ਕਨ ਕੀਤੇ ਅਖੀ ਨਾਕੁ॥
ਜਿਨਿ ਜਿਹਵਾ ਦਿਤੀ ਬੋਲੇ ਤਾਤੁ॥[1]
[2]ਜਿਨਿ ਮਨੁ ਰਾਖਿਆ ਅਗਨੀ ਪਾਇ॥
[3]ਵਾਜੈ ਪਵਣੁ ਆਖੈ ਸਭ ਜਾਇ॥੨॥
[4]ਜੇਤਾ ਮੋਹੁ ਪਰੀਤਿ ਸੁਆਦ॥
ਸਭ ਕਾਲਖ ਦਾਗਾ ਦਾਗ॥
ਦਾਗ ਦੋਸ ਮੁਹਿ ਚਲਿਆ ਲਾਇ॥
ਦਰਗਹ ਬੈਸਣ ਨਾਹੀ ਜਾਇ॥੩॥
[5]ਕਰਮਿ ਮਿਲੈ ਆਖਣੁ ਤੇਰਾ ਨਾਉ॥
ਜਿਤੁ ਲਗਿ ਤਰਣਾ ਹੋਰੁ ਨਹੀ ਥਾਉ॥
[6]ਜੇ ਕੋ ਡੂਬੈ ਫਿਰਿ ਹੋਵੈ ਸਾਰ॥
ਨਾਨਕ ਸਾਚਾ ਸਰਬ ਦਾਤਾਰ॥੪॥੩॥੫॥

ਜਿਉਂ-ਜਿਉਂ ਇਲਾਹੀ ਨਾਦ ਦੀ ਧੁਨ ਅਤੇ ਸਗਲੀ ਚਿੰਤ ਮਿਟਾਉਣ ਵਾਲੀ ਧੁਰ ਕੀ ਬਾਣੀ ਦੀਆਂ ਤੁਕਾਂ ਵਾਰੀ-ਵਾਰੀ ਉਸ ਦੇ ਕੰਨੀਂ ਪਈਆਂ ਤੇ ਸਭ ਦੁੱਖਾਂ ਦਾ ਅਉਖਧ ਵਾਹਿਗੁਰੂ ਦਾ ਸੱਚਾ ਨਾਮ ਉਸ ਦੇ ਅੰਦਰ ਵਸਦਾ ਗਿਆ, ਤਿਉਂ-ਤਿਉਂ ਉਸ ਦੇ ਸਰੀਰ ਦਾ ਦੁੱਖ ਉਸ ਨੂੰ ਵਿੱਸਰਦਾ ਗਿਆ। ਉਸ ਦੇ ਮਨ ਵਿੱਚ ਸ਼ਰਧਾ, ਪ੍ਰੇਮ ਤੇ ਚਾਉ ਠਾਠ੍ਹਾਂ ਮਾਰ ਉਠੇ। ਉਸ ਨੇ ਗੁਰੂ ਦੇ ਚਰਨਾਂ ਉਪਰ ਮੱਥਾ ਟੇਕਿਆ। ਉਸ ਨੂੰ ਅਜਿਹਾ ਸੁਆਦ ਆਇਆ ਕਿ ਸਿਰ ਉਤਾਂਹ ਚੁੱਕਣ ਨੂੰ ਜੀਅ ਨਾ ਕਰੇ। ਜਦ ਸਤਿਗੁਰਾਂ ਨੇ ਕਿਹਾ, 'ਉਠ ਭਾਈ, ਕਰਤਾਰ ਮਿਹਰ ਕਰੇ', ਤਾਂ ਉਹ ਉਠਿਆ ਅਤੇ ਗੁਰੂ ਦੇ ਇਲਾਹੀ ਜੋਤ ਨਾਲ ਚਮਕ ਰਹੇ ਨੂਰਾਨੀ ਚਿਹਰੇ ਵੱਲ ਤੱਕਣ ਲੱਗ ਪਿਆ। 'ਸੋਹਣੇ ਸਤਿਗੁਰੂ ਦੀ ਰੱਬੀ ਸੁੰਦਰਤਾ ਨੇ ਝਲਕਾ ਮਾਰਿਆ।' ਇਕ ਪਲ ਵਿੱਚ ਕੋਹੜ ਦੂਰ ਹੋ ਗਿਆ, ਨਾ ਕੇਵਲ

---

1. ਤੁਰੰਤ, ਛੇਤੀ-ਛੇਤੀ।
2. ਜਿਸ ਨੇ ਮਨ ਨੂੰ (ਸਾਨੂੰ) ਮਾਤਾ ਦੇ ਗਰਭ ਦੀ ਅਗਨੀ ਵਿੱਚ ਪਾ ਕੇ ਫਿਰ ਬਚਾਈ ਰਖਿਆ।
3. ਜਿਸ ਦੀ ਕ੍ਰਿਪਾ ਨਾਲ ਕੰਨਾਂ ਵਿੱਚ ਹਵਾ ਜਾ ਕੇ ਵੱਜਦੀ ਹੈ, ਅਵਾਜ਼ ਪੈਦਾ ਹੁੰਦੀ ਹੈ ਤੇ ਸਭ ਗੱਲਾਂ ਜਾ ਕੇ ਕੰਨ ਨੂੰ ਦੱਸਦੀ ਹੈ।
4. ਸਭ ਮੋਹ ਆਤਮਾ ਨੂੰ ਕਾਲਾ ਕਰਨ ਵਾਲੀ ਮੈਲ ਹੈ ਜੋ ਆਤਮਾ ਨੂੰ ਦਾਗ਼ਾਂ ਨਾਲ ਭਰ ਦਿੰਦੀ ਹੈ। ਜੇ ਮਨੁੱਖ ਇਹ ਦਾਗ਼ ਜਾਂ ਨੁਕਸ ਆਪਣੇ ਮੂੰਹ 'ਤੇ ਲਾ ਕੇ ਜਾਂਦਾ ਹੈ ਉਸ ਨੂੰ ਹਰੀ ਦੀ ਦਰਗਾਹ ਵਿੱਚ ਬਹਿਣਾ ਨਹੀਂ ਮਿਲਦਾ।
5. ਤੇਰੀ ਬਖ਼ਸ਼ਿਸ਼ ਰਾਹੀਂ ਤੇਰਾ ਨਾਂ ਲੈਣਾ, ਜਪਣਾ ਮਿਲਦਾ ਹੈ, ਉਸ ਦੇ ਆਸਰੇ ਤਰ ਜਾਈਦਾ ਹੈ, ਹੋਰ ਆਸਰਾ ਕੋਈ ਨਹੀਂ।
6. ਜੇ ਕੋਈ ਡੁੱਬਾ ਹੋਵੇ ਤਾਂ ਨਾਮ ਜਪਣ ਨਾਲ ਉਸ ਦੀ ਵੀ ਸੰਭਾਲ ਹੋ ਜਾਂਦੀ ਹੈ।

ਸਰੀਰ ਦਾ ਹੀ ਕੋੜ੍ਹ ਦੂਰ ਹੋਇਆ ਸਗੋਂ ਮਨ ਤੇ ਆਤਮਾ ਦੇ ਸਭ ਦੁੱਖ ਰੋਗ ਦੂਰ ਹੋ ਗਏ। ਉਹ ਗੁਰੂ ਕੇ ਗ੍ਰਿਹਿ ਜਨਮ ਪਿਆ, ਆਤਮਿਕ ਮੰਡਲਾਂ ਵਿੱਚ ਜੀਊ ਪਿਆ। ਗੁਰੂ ਜੀ ਨੇ ਦੇਹ ਦਾ ਰੋਗ ਦੂਰ ਕੀਤਾ ਅਤੇ ਨਾਲ ਹੀ ਉਸ ਨੂੰ ਨਾਮ ਦਾਨ ਦਿੱਤਾ। ਉਹ ਨਾਮ ਦਾ ਪ੍ਰੇਮੀ ਹੋ ਗਿਆ।

ਰਾਤ ਗੁਰੂ ਜੀ ਉਥੇ ਟਿਕੇ, ਸਵੇਰੇ ਵਿਦਾ ਹੋਏ। ਪਰ ਜੋ ਸ਼ਬਦ ਉਹ ਉਸ ਨੂੰ ਦੇ ਗਏ ਅਤੇ ਨਾਮ ਦਾ ਜੋ ਬੀਜ ਉਹ ਉਸ ਦੇ ਅੰਦਰ ਬੀਜ ਗਏ, ਉਸ ਦਾ ਸਦਕਾ ਉਹ ਸਦਾ ਹੀ ਉਸ ਝੁੱਗੀ ਵਿੱਚ ਵਸਣ ਵਾਲੇ ਦੇ ਹਿਰਦੇ ਵਿੱਚ ਬਿਰਾਜਮਾਨ ਰਹੇ। ਆਪ ਫਿਰ ਵੀ ਉਥੇ ਨਿੱਤ ਹਾਜ਼ਰ ਹਜ਼ੂਰ ਰਹੇ, ਕਿਉਂਕਿ ਉਸ ਅਸਥਾਨ 'ਤੇ ਗੁਰਦੁਆਰਾ ਕਾਇਮ ਹੈ, ਜਿਥੋਂ ਧੁਰ ਕੀ ਬਾਣੀ ਦੀ ਧੁਨੀ ਉਠਦੀ ਅਤੇ ਸੰਸਾਰ ਸਾਗਰ ਦੀ ਯਾਤਰਾ ਕਰ ਰਹੇ ਭੁੱਲੇ ਭਟਕੇ ਜੀਵਾਂ ਨੂੰ ਢਾਰਸ ਦਿੰਦੀ ਰਹੀ, ਉਹਨਾਂ ਦੇ ਥਕੇਵੇਂ, ਦਲਿੱਦਰ ਤੇ ਰੋਗ ਦੂਰ ਕਰਦੀ ਰਹੀ ਅਤੇ ਵਾਹਿਗੁਰੂ ਤੋਂ ਵਿਛੜਿਆਂ ਨੂੰ ਉਸ ਦੇ ਚਰਨਾਂ ਨਾਲ ਜੋੜਦੀ ਰਹੀ। ਇਹ ਗੁਰਦੁਆਰਾ ਤਹਿਸੀਲ ਪਾਕਪਟਨ ਜ਼ਿਲ੍ਹਾ ਮਿੰਟਗੁਮਰੀ (ਪਾਕਿਸਤਾਨ) ਵਿੱਚ ਦਿਪਾਲਪੁਰ ਤੇ ਰਵੇਲੀ ਪਿੰਡ ਦੇ ਵਿਚਕਾਰ ਹੈ।

## ਕਾਂਡ—28
# ਸੁਲਤਾਨਪੁਰ, ਕਿੜੀ ਪਠਾਣਾਂ, ਸੈਦਪੁਰ

ਕੋੜ੍ਹੇ ਫ਼ਕੀਰ ਨੂੰ ਸਰੀਰਕ ਤੇ ਆਤਮਿਕ ਅਰੋਗਤਾ ਬਖ਼ਸ਼ ਕੇ ਅਤੇ ਜੀਅ-ਦਾਨ ਤੇ ਨਾਮ-ਦਾਨ ਦੇ ਕੇ ਭਗਤੀ ਵਿੱਚ ਲਾ ਕੇ ਗੁਰੂ ਜੀ ਤੁਰ ਪਏ। ਕਸੂਰ ਤੇ ਪੱਟੀ ਆਦਿ ਥਾਈਂ ਹੁੰਦੇ ਹੋਏ ਆਪ ਬਿਆਸ ਪਾਰ ਗਏ ਅਤੇ ਸੁਲਤਾਨਪੁਰ ਵੱਲ ਨੂੰ ਤੁਰ ਪਏ। ਆਪ ਦੀ ਭੈਣ ਅਤੇ ਸਭ ਤੋਂ ਵਧੇਰੇ ਸਿਦਕੀ ਸ਼ਰਧਾਲੂ ਆਪ ਨੂੰ ਉਡੀਕ ਰਹੇ ਸਨ। ਉਸ ਪਿਆਰ ਭਰੇ ਹਿਰਦੇ ਦਾ ਸੱਦਾ ਪ੍ਰਵਾਨ ਕਰਕੇ ਆਪ ਉਥੇ ਗਏ। ਬੇਬੇ ਜੀ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਆਪ ਨੇ ਆਪਣੇ ਭਾਈਏ ਜੈਰਾਮ ਜੀ ਨੂੰ ਨਾਮ-ਦਾਨ ਦੇ ਕੇ ਨਿਹਾਲ ਕੀਤਾ ਅਤੇ ਰੱਬ ਦੇ ਰਾਹੇ ਲਾਇਆ। ਦੌਲਤ ਖ਼ਾਂ ਲੋਧੀ ਸਮੇਤ ਸ਼ਹਿਰ ਦੇ ਸਭ ਸ਼ਰਧਾਲੂ ਸਿੱਖ ਦਰਸ਼ਨ ਕਰਕੇ ਨਿਹਾਲ ਹੋਏ। ਆਪ ਨੇ ਸਭ ਨੂੰ ਕਿਰਤ ਕਰਨ, ਵੰਡ ਕੇ ਛੱਕਣ ਅਤੇ ਨਾਮ ਜਪਣ ਤੇ ਜਪਾਉਣ ਦਾ ਉਦੇਸ਼ ਦ੍ਰਿੜ੍ਹ ਕਰਾਇਆ।

ਕੁਝ ਦਿਨ ਸੁਲਤਾਨਪੁਰ ਠਹਿਰ ਕੇ ਗੁਰੂ ਜੀ ਆਪ ਪੂਰਬ ਵੱਲ ਨੂੰ ਤੁਰ ਪਏ। ਸਤਲੁਜੋਂ ਪਾਰ ਜਾ ਕੇ ਆਪ ਨੇ ਉਸ ਇਲਾਕੇ ਦਾ ਦੌਰਾ ਕੀਤਾ ਅਤੇ ਉੱਤਰ ਦੇ ਰੁਖ਼ ਨੂੰ ਹੋ ਕੇ ਉਸ ਥਾਂ ਤੱਕ ਪੁੱਜੇ ਜਿੱਥੇ ਅੱਜਕੱਲ੍ਹ ਕੀਰਤਪੁਰ ਹੈ। ਆਪ ਨਾਮ-ਦਾਨ ਦਾ ਛੱਟਾ ਸਭ ਥਾਈਂ ਦਿੰਦੇ ਰਹੇ ਅਤੇ ਲੋਕਾਂ ਨੂੰ ਕੁਕਰਮਾਂ ਤੋਂ ਹਟਾ ਕੇ ਨੇਕੀ ਤੇ ਸੱਚ ਦੇ ਰਾਹੇ ਪਾਉਂਦੇ ਰਹੇ। ਕੀਰਤਪੁਰ ਕੋਲ ਪੀਰ ਬੁੱਢਣ ਸ਼ਾਹ ਆਪ ਦੀ ਸ਼ਰਨ ਆਇਆ ਅਤੇ ਨਿਹਾਲ ਹੋਇਆ। ਕੁਝ ਚਿਰ ਮਗਰੋਂ ਆਪ ਫਿਰ ਪਿਛਾਂਹ ਨੂੰ ਮੁੜੇ। ਸੁਲਤਾਨਪੁਰ ਵਿੱਚ ਦੀ ਹੁੰਦੇ ਹੋਏ ਆਪ ਬਿਆਸੋਂ ਪਾਰ ਹੋਏ ਅਤੇ ਇਸ ਇਲਾਕੇ ਵਿੱਚ ਲੋਕਾਂ ਨੂੰ ਸੱਚੇ ਮਾਰਗ 'ਤੇ ਲਿਆਉਣ ਲਈ ਉਪਦੇਸ਼ ਕਰਦੇ ਫਿਰੇ। ਵੈਰੋਵਾਲ, ਜਲਾਲਾਬਾਦ ਆਦਿਕ ਥਾਵਾਂ ਤੋਂ ਹੁੰਦੇ ਹੋਏ ਅਤੇ ਸਤਿਨਾਮ ਦਾ ਡੰਕਾ ਵਜਾਉਂਦੇ ਹੋਏ, ਗੁਰੂ ਜੀ ਇਕ ਨਗਰੀ ਅੱਪੜੇ ਜਿਸ ਨੂੰ 'ਕਿੜੀ ਪਠਾਣਾਂ ਦੀ' ਕਹਿੰਦੇ ਸਨ। ਇਥੋਂ ਦੇ ਵਸਨੀਕਾਂ ਨੇ ਗੁਰੂ ਜੀ ਦੇ ਸ਼ਬਦ ਸੁਣ ਕੇ ਉਹਨਾਂ ਅੱਗੇ ਸੀਸ ਨਿਵਾਏ ਅਤੇ ਸਿੱਖ ਬਣੇ। ਗੁਰੂ ਜੀ ਨੇ ਰਾਗ ਤਿਲੰਗ ਵਿੱਚ 'ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ' ਵਾਲੇ ਸ਼ਬਦ ਦਾ ਉਚਾਰਨ ਕੀਤਾ। ਜਨਮ ਸਾਖੀ ਵਿੱਚ ਲਿਖਿਆ ਹੈ ਕਿ ਸਾਰੇ ਪਠਾਣ ਗੁਰੂ ਜੀ ਦੇ ਮੁਰੀਦ ਹੋ ਗਏ ਅਤੇ ਸਰੋਦ ਵਜਾ ਕੇ ਕਰਤਾਰ ਨੂੰ ਧਿਆਉਣ ਅਤੇ 'ਹਰ ਦਮ ਨਾਨਕ ਸ਼ਾਹ ਗੁਰੂ' ਦਾ ਗੀਤ ਰਚ ਕੇ ਗਾਉਣ ਲੱਗ ਪਏ।

### ਸੈਦਪੁਰ

ਕਿੜੀ ਪਠਾਣਾਂ ਦੇ ਲੋਕਾਂ ਨੂੰ ਨਾਮ-ਦਾਨ ਬਖ਼ਸ਼ ਕੇ ਗੁਰੂ ਜੀ ਅਗਾਂਹ ਤੁਰ ਪਏ। ਲੋਕਾਂ ਨੂੰ ਉਪਦੇਸ਼ ਦਿੰਦੇ, ਸਤਿਨਾਮ ਦਾ ਮੰਤਰ ਜਪਾਉਂਦੇ ਅਤੇ ਸੱਚੀ ਕਾਰੇ ਲਾਉਂਦੇ,

ਫਿਰਦੇ-ਫਿਰਾਂਦੇ ਆਪ ਗੁਰਦਾਸਪੁਰ ਦੇ ਜ਼ਿਲ੍ਹੇ ਵਿੱਚ ਵਟਾਲੇ (ਬਟਾਲੇ) ਪੁੱਜੇ। ਇਥੇ ਅਜਿੱਤੇ ਰੰਧਾਵੇ ਆਦਿਕ ਸ਼ਰਧਾਲੂ ਸਿੱਖਾਂ ਨੂੰ ਤਾਰ ਕੇ ਗੁਰੂ ਜੀ ਤੁਰਦੇ-ਤੁਰਦੇ ਫਿਰ ਸੈਦਪੁਰ ਜੰਡਿਆਲੀ, ਆਪਣੇ ਪਿਆਰੇ ਸੇਵਕ ਭਾਈ ਲਾਲੋ ਦੇ ਨਗਰ ਜਾ ਅੱਪੜੇ। ਗੁਰੂ ਜੀ ਦੇ ਦਰਸ਼ਨ ਕਰਕੇ ਭਾਈ ਲਾਲੋ ਬੜਾ ਨਿਹਾਲ ਹੋਇਆ। ਉਸ ਨੇ ਗੁਰੂ ਜੀ ਨੂੰ ਕੁਝ ਕੁ ਉਹਨਾਂ ਜ਼ੁਲਮਾਂ ਦਾ ਹਾਲ ਦੱਸਿਆ ਜੋ ਉਥੋਂ ਦੇ ਪਠਾਣ ਹਾਕਮ ਕਮਾਉਂਦੇ ਸਨ। ਦੇਸ-ਵਾਸੀਆਂ, ਵੀਰਾਂ ਭੈਣਾਂ ਦੇ ਇਹ ਦੁੱਖੜੇ ਸੁਣ ਕੇ ਗੁਰੂ ਜੀ ਦਾ ਨਰਮ ਕੋਮਲ ਹਿਰਦਾ ਤਰਸ ਨਾਲ ਪੱਘਰ ਗਿਆ। ਆਪ ਦੇ ਨੇਤਰਾਂ ਵਿੱਚ ਜਲ ਭਰ ਆਇਆ। ਫਿਰ ਉਹਨਾਂ ਨੇ ਵੱਡਾ ਸਾਰਾ ਹਉਕਾ ਲਿਆ, ਉਹਨਾਂ ਦੇ ਬੁੱਲ੍ਹ ਫਰਕੇ ਅਤੇ ਉਹਨਾਂ ਨੇ ਆਪਣੇ ਦਿਲ ਦੀ ਅਰਦਾਸ ਘਟ-ਘਟ ਦੇ ਜਾਣਨਹਾਰ ਪ੍ਰਭੂ ਦੇ ਚਰਨਾਂ ਤੱਕ ਪਹੁੰਚਾਈ। ਫਿਰ ਆਪ ਨੇ ਕਿਹਾ, 'ਭਾਈ ਲਾਲੋ, ਇਸ ਦੇਸ਼ ਦੇ ਭਾਗ ਭੈੜੇ ਹਨ। ਇਸ ਉਪਰ ਮਹਾਨ ਦੁੱਖਾਂ ਦੇ ਪਹਾੜ ਟੁੱਟਣ ਵਾਲੇ ਹਨ। ਇਹ ਦੁੱਖ ਜੋ ਤੂੰ ਦੱਸੇ ਹਨ, ਬੜੇ ਕਰੜੇ ਹਨ, ਪਰ ਹੋਰ ਵੀ ਕਰੜੇ ਆਉਣ ਨੂੰ ਫਿਰਦੇ ਹਨ; ਇਹ ਜ਼ਾਲਮ ਚਲੇ ਜਾਣਗੇ, ਇਹਨਾਂ ਮਲੇਛਾਂ ਦੀ ਸਭਾ ਉਠ ਜਾਵੇਗੀ; ਪਰ ਕਿਉਂਕਿ ਜਦ ਬੰਦੇ ਤੇ ਕੌਮਾਂ ਗੁਣ ਚੰਗਿਆਈਆਂ ਗੁਆ ਬਹਿੰਦੇ ਹਨ, ਜਿਵੇਂ ਕਿ ਪਠਾਣ ਪਾਤਸ਼ਾਹ ਗੁਆ ਚੁੱਕੇ ਹਨ ਤਾਂ ਉਹਨਾਂ ਦਾ ਬੁਰਾ ਹੀ ਹਾਲ ਹੁੰਦਾ ਹੈ। ਪਰ ਅਫ਼ਸੋਸ ਦੀ ਗੱਲ ਹੈ ਕਿ ਇਹਨਾਂ ਦੋਸ਼ੀਆਂ ਦੇ ਨਾਲ ਕਿੰਨਿਆਂ ਹੀ ਬੇਦੋਸ਼ਿਆਂ ਦੀਆਂ ਜਾਨਾਂ ਜਾਣਗੀਆਂ ਅਤੇ ਕਿੰਨੇ ਹੀ ਵਿਚਾਰੇ ਕਸ਼ਟਾਂ ਵਿੱਚ ਪਏ ਰੋਣ ਕੁਰਲਾਉਣਗੇ ਕਿਉਂਕਿ ਸੱਚੇ ਸਾਈਂ ਦੀ ਰਜ਼ਾ ਹੀ ਇਉਂ ਹੈ।'

ਫਿਰ ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, 'ਮਰਦਾਨਿਆ, ਛੇੜ ਰਬਾਬ, ਬਾਣੀ ਆਈ ਏ।' ਗੁਰੂ ਜੀ ਦੇ ਨੇਤਰ ਅੱਧੇ ਮੀਟੇ ਅੱਧੇ ਖੁੱਲ੍ਹੇ ਸਨ। ਆਪ ਦਾ ਚਿਹਰਾ ਸ਼ਾਂਤ ਪਰ ਗੰਭੀਰ ਸੀ, ਜਿਸ ਤਰ੍ਹਾਂ ਕੋਈ ਡੂੰਘੀ ਸੱਟ ਵੱਜੀ ਹੁੰਦੀ ਹੈ। ਫਿਰ ਆਪ ਨੇ ਸ਼ਬਦ ਉਚਾਰਿਆ ਜਿਸ ਵਿੱਚ ਅਗੰਮ-ਵਾਕ ਵੀ ਸੀ ਅਤੇ ਉਸ ਹੋਣਹਾਰ ਭਿਆਨਕ ਕੌਤਕ ਬਦਲੇ ਵਿਰਲਾਪ ਵੀ ਸੀ। ਉਹ ਸ਼ਬਦ ਇਹ ਹੈ :—

'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥ ੧॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥

ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥[1]
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥੩॥੫॥

ਗੁਰੂ ਜੀ ਨੇ ਇਹ ਸ਼ਬਦ ਤਰਸ ਤੇ ਦਰਦ ਭਰੀ ਅਵਾਜ਼ ਵਿੱਚ ਗਾਇਆ ਸੀ। ਇਸ ਨੂੰ ਸੁਣ ਕੇ ਸੁਣਨ ਵਾਲੇ ਗ਼ਮਗੀਨ ਹੋ ਗਏ। ਇਕ ਬ੍ਰਾਹਮਣ ਨੇ ਗੁਰੂ ਜੀ ਦੇ ਸਾਹਮਣੇ ਕੁਝ ਫਲ ਰੱਖ ਕੇ ਬੇਨਤੀ ਕੀਤੀ, 'ਹੇ ਜੋਤੀ ਸਰੂਪ ਗੁਰੂ ਨਾਨਕ ਜੀਉ। ਮਿਹਰ ਕਰੋ ਅਤੇ ਦੇਸ਼ ਦੇ ਸਿਰੋਂ ਇਹ ਬਿਪਤਾ, ਜੋ ਤੁਸੀਂ ਕਹਿੰਦੇ ਹੋ ਕਿ ਆਉਣ ਵਾਲੀ ਹੈ, ਕਿਵੇਂ ਨਾ ਕਿਵੇਂ ਟਾਲੋ।'

---

1. ਇਹ ਤਾਰੀਖ਼ਾਂ ਮੁਗ਼ਲਾਂ ਦੇ ਰਾਜ ਸਬੰਧੀ ਸਨ। ਇਹਨਾਂ ਵਿੱਚੋਂ ਪਹਿਲੀ, 'ਆਵਨਿ ਅਠਤਰੈ' ਵਾਲੀ ਬਾਬਰ ਦੇ ਤੀਜੇ ਹਮਲੇ ਦੀ ਹੈ। ਉਸ ਨੇ ਸੰਮਤ 1578 (1521 ਈਸਵੀ) ਵਿੱਚ ਸੈਦਪੁਰ ਲੁੱਟਿਆ ਅਤੇ ਹਿੰਦੂਆਂ, ਮੁਸਲਮਾਨਾਂ ਸਭ ਦਾ ਕਤਲੇਆਮ ਕੀਤਾ। ਇਸ ਤਰ੍ਹਾਂ ਜੋ ਅਗੰਮ ਵਾਕ ਗੁਰੂ ਜੀ ਨੇ ਸੈਦਪੁਰ ਬਾਬਤ ਉਚਾਰਿਆ ਸੀ ਉਹ ਪੂਰਾ ਹੋਇਆ।

ਦੂਜੀ ਤਾਰੀਖ਼ (ਜਾਨਿ ਸਤਾਨਵੇ ਵਾਲੀ) ਜਾਂ ਤਾਂ ਹਮਾਯੂੰ ਦੇ ਹਿੰਦੁਸਤਾਨ ਵਿੱਚੋਂ ਕੱਢੇ ਜਾਣ ਦੀ ਹੋਵੇ, ਜਿਹੜੀ ਘਟਨਾ ਸੰਮਤ 1597 (1540 ਈਸਵੀ) ਵਿੱਚ ਹੋਈ ਜਾਂ ਇਹ ਨਾਦਰਸ਼ਾਹ ਦੇ ਹਮਲੇ ਦੀ ਹੋਵੇ ਜੋ ਕਿ ਸੰਮਤ 1797 (1740 ਈਸਵੀ) ਵਿੱਚ ਹੋਇਆ। ਇਹਨਾਂ ਦੋਹਾਂ ਹੀ ਤਾਰੀਖ਼ਾਂ ਬਾਬਤ ਇਹ ਕਿਹਾ ਜਾ ਸਕਦਾ ਹੈ ਕਿ ਉਦੋਂ ਮੁਗ਼ਲ ਰਾਜ ਦੇਸ਼ ਵਿੱਚੋਂ ਚਲਿਆ ਗਿਆ। ਇਹਨਾਂ ਘਟਨਾਵਾਂ ਵਿੱਚੋਂ ਪਹਿਲੀ ਬਾਬਤ ਮਾਰਸ਼ਮੈਨ ਆਪਣੇ ਹਿੰਦ ਦੇ ਇਤਿਹਾਸ ਵਿੱਚ ਇਉਂ ਲਿਖਦਾ ਹੈ :—'ਉਹ (ਹਮਾਯੂੰ) ਰਣਭੂਮੀ ਵਿੱਚੋਂ ਆਗਰੇ ਨੂੰ ਭੱਜ ਗਿਆ। ਸ਼ੇਰ ਸ਼ਾਹ ਉਸ ਦੇ ਪਿੱਛੇ ਪੈਰ ਨਪੀ ਜਾਂਦਾ ਸੀ। ਹਮਾਯੂੰ ਨੂੰ ਮਸਾਂ ਇਤਨੀ ਹੀ ਮੁਹਲਤ ਮਿਲੀ ਕਿ ਉਹ ਆਪਣਾ ਟੱਬਰ ਦਿੱਲੀ ਪਹੁੰਚਾ ਸਕਿਆ। ਉਥੋਂ ਉਹ ਲਾਹੌਰ ਵੱਲ ਭਜਾਇਆ ਗਿਆ, ਜਿੱਥੇ ਉਸ ਦੇ ਭਰਾ ਨੇ ਉਸ ਨੂੰ ਓਟ ਦੇਣ ਦੀ ਥਾਂ ਝਟ ਹਮਲਾਵਰ ਜੇਤੂ ਨਾਲ ਸੁਲ੍ਹਾ ਕਰ ਲਈ ਅਤੇ ਉਸ ਨੂੰ ਏਨੀ ਆਗਿਆ ਮਿਲ ਗਈ ਕਿ ਉਹ ਆਪ ਦਰਿਆ ਸਿੰਧ ਤੋਂ ਪਾਰ ਦੇ ਆਪਣੇ ਇਲਾਕੇ ਵਿੱਚ ਚਲਿਆ ਜਾਵੇ। ਇਸ ਤਰ੍ਹਾਂ ਉਹ ਬਾਦਸ਼ਾਹੀ ਖ਼ਤਮ ਹੋ ਗਈ ਜਿਸ ਨੂੰ ਬਾਬਰ ਨੇ ਕਾਇਮ ਕੀਤਾ ਸੀ। ਕਾਇਮ ਹੋਣ ਤੋਂ 14 ਸਾਲ ਮਗਰੋਂ ਮੁਗ਼ਲ ਪਾਤਸ਼ਾਹੀ ਦਾ ਨਾਮ ਨਿਸ਼ਾਨ ਵੀ ਬਾਕੀ ਨਾ ਰਿਹਾ। ਦਿੱਲੀ ਦਾ ਤਖ਼ਤ ਫਿਰ ਅਫ਼ਗਾਨਾਂ (ਪਠਾਣਾਂ) ਕੋਲ ਆ ਗਿਆ।'

(ਜਿਲਦ 1, ਸਫ਼ਾ 99)

ਨਾਦਰਸ਼ਾਹ ਦੇ ਹਮਲੇ ਬਾਬਤ ਉਹੋ ਇਤਿਹਾਸਕਾਰ ਲਿਖਦਾ ਹੈ-'ਮੁਗ਼ਲਾਂ ਦੀ ਪਾਤਸ਼ਾਹੀ ਹੈ ਜੋ ਔਰੰਗਜ਼ੇਬ ਦੀ ਵਫ਼ਾਤ ਮਗਰੋਂ ਤੀਹ ਸਾਲਾਂ ਤੋਂ ਛੇਤੀ-ਛੇਤੀ ਨਿੱਘਰਦੀ ਜਾ ਰਹੀ ਸੀ। ਨਾਦਰਸ਼ਾਹ ਦੇ ਹਮਲੇ, ਦਿੱਲੀ ਦੀ ਲੁੱਟ ਤੇ ਕਤਲੇਆਮ ਨੇ ਆਖ਼ਰੀ ਮਾਰੂ ਸੱਟ ਲਾਈ। ਇਸ ਦਾ ਦਬ-ਦਬਾ ਸਦਾ ਲਈ ਜਾਂਦਾ ਰਿਹਾ ਅਤੇ ਸਾਰੇ ਸੂਬੇ ਦਿੱਲੀ ਦੇ ਪਾਤਸ਼ਾਹ ਤੋਂ ਅਸਲ ਵਿੱਚ ਖ਼ੁਦਮੁਖ਼ਤਾਰ ਹੋ ਗਏ। ਬਾਬਰ ਦੇ ਖ਼ਾਨਦਾਨ ਨੇ ਆਪਣੇ ਜੀਵਨ ਦਾ ਚੱਕਰ ਪੂਰਾ ਕਰ ਲਿਆ ਸੀ ਅਤੇ ਹਿੰਦੁਸਤਾਨ ਦਾ ਰਾਜ ਹੁਣ ਹੋਰਨਾਂ ਹੱਥਾਂ ਵਿੱਚ ਜਾਣ ਵਾਲਾ ਸੀ।'

(ਜਿਲਦ 1, ਸਫ਼ੇ 201-202)

'ਮਰਦ ਕਾ ਚੇਲਾ' ਤੋਂ ਗੁਰੂ ਜੀ ਦਾ ਇਸ਼ਾਰਾ ਸ਼ੇਰ ਸ਼ਾਹ ਸੂਰੀ ਵੱਲ ਸਮਝਿਆ ਜਾ ਸਕਦਾ ਹੈ, ਜਿਸ ਨੇ ਬਾਬਰ ਦੇ ਪੁੱਤ ਹਿਮਾਯੂੰ ਨੂੰ ਲੱਕ-ਤੋੜ ਹਾਰ ਦੇ ਕੇ ਭਜਾ ਦਿੱਤਾ ਸੀ ਅਤੇ ਬਾਬਰ ਦੀ ਕਾਇਮ ਕੀਤੀ ਪਾਤਸ਼ਾਹੀ ਨੂੰ ਖ਼ਤਮ ਕਰ ਦਿੱਤਾ ਸੀ। ਸ਼ੇਰ ਸ਼ਾਹ ਮਰਦ ਅਖਵਾਉਣ ਦਾ ਹੱਕਦਾਰ ਵੀ ਹੈ। ਉਹ ਪਹਿਲਾ ਪਾਤਸ਼ਾਹ ਸੀ ਜਿਸ ਨੇ ਰਾਜ-ਪ੍ਰਬੰਧ ਦੇ ਅਜਿਹੇ ਨੇਮ ਬਣਾਏ ਜੋ ਹਿੰਦੂਆਂ ਤੇ ਮੁਸਲਮਾਨਾਂ ਸਭ ਉਪਰ ਸਾਵੇਂ ਤੌਰ 'ਤੇ ਲਾਗੂ ਸਨ। ਇਹੋ ਨੀਤੀ ਮਗਰੋਂ ਅਕਬਰ ਨੇ ਅਪਣਾਈ।

ਜੇ 'ਸਤਾਨਵੇਂ' ਤੋਂ ਇਸ਼ਾਰਾ ਨਾਦਰ ਸ਼ਾਹ ਦੇ ਹਮਲੇ ਵੱਲ ਸਮਝਿਆ ਜਾਵੇ ਤਾਂ 'ਮਰਦ ਕਾ ਚੇਲਾ' ਤੋਂ ਭਾਵ ਪੂਰਨ ਮਰਦ ਗੁਰੂ ਗੋਬਿੰਦ ਸਿੰਘ ਜੀ ਦਾ ਚੇਲਾ ਖ਼ਾਲਸਾ ਲਿਆ ਜਾ ਸਕਦਾ ਹੈ। ਸਭ ਜਾਣਦੇ ਹਨ ਕਿ ਖ਼ਾਲਸੇ ਨੇ ਆਖ਼ਰੀ ਮੁਗ਼ਲਾਂ ਦੀ ਜ਼ਾਲਮਾਨਾ ਹਕੂਮਤ ਦਾ ਨਾਸ਼ ਕੀਤਾ ਅਤੇ ਉਸ ਦੇ ਥਾਂ ਆਪਣਾ ਪੰਜਾਬੀ ਰਾਜ ਕਾਇਮ ਕੀਤਾ।

## ਕਾਂਡ—29

# ਹਮਜ਼ਾ ਗੌਸ ਤੇ ਮੂਲਾ ਕਿਰਾੜ

### ਸੂਫ਼ੀ ਫ਼ਕੀਰ

ਅਸਾਂ ਵੇਖਿਆ ਹੈ ਕਿ ਹਿੰਦੂ ਧਰਮ ਦੇ ਅਸਰ ਹੇਠ ਮੁਸਲਮਾਨਾਂ ਵਿੱਚ ਸੂਫ਼ੀ ਮਤ ਤੁਰਿਆ ਸੀ। ਸੂਫ਼ੀ ਫ਼ਕੀਰ ਹਿੰਦੂ ਤਪੱਸਵੀਆਂ ਨਾਲੋਂ ਵੀ ਵਧੇਰੇ ਕਠਿਨ ਤਪ ਕਰਿਆ ਕਰਦੇ ਸਨ। ਇਹਨਾਂ ਤ੍ਪਾਂ ਤੇ ਸਾਧਨਾਂ ਅਤੇ ਬਿਰਤੀ ਦੀ ਇਕਾਗਰਤਾ ਦੇ ਜ਼ੋਰ ਉਹ ਆਪਣੇ ਮਨਾਂ ਦੀ ਤਾਕਤ ਨੂੰ ਵਧਾਉਂਦੇ ਸਨ ਅਤੇ ਰਿਧੀਆਂ-ਸਿਧੀਆਂ ਪ੍ਰਾਪਤ ਕਰ ਲਿਆ ਕਰਦੇ ਸਨ। ਇਹ ਲੋਕ ਬ੍ਰਾਹਮਣਾਂ ਨਾਲੋਂ ਵੀ ਵਧ ਕੇ ਲੋਕਾਂ ਵਿੱਚ ਵਹਿਮਾਂ-ਭਰਮਾਂ ਤੇ ਪਾਖੰਡਾਂ ਦਾ ਪ੍ਰਚਾਰ ਕਰਦੇ ਸਨ। ਉਹ ਕਿਹਾ ਕਰਦੇ ਸਨ ਕਿ ਅਸੀਂ ਮੰਤਰਾਂ ਨਾਲ ਲੋਕਾਂ ਨੂੰ ਚਿੰਬੜੇ ਹੋਏ ਭੂਤ ਕੱਢ ਸਕਦੇ ਹਾਂ, ਆਉਣ ਵਾਲੀਆਂ ਬਿਪਤਾਵਾਂ ਨੂੰ ਟਾਲ ਸਕਦੇ ਹਾਂ, ਔਂਤਰਿਆਂ ਨੂੰ ਸੌਂਤਰੇ ਅਤੇ ਨਿਰਧਨਾਂ ਨੂੰ ਧਨਾਢ ਬਣਾ ਸਕਦੇ ਹਾਂ। ਉਹ ਹੋਰ ਅਜਿਹੇ ਕਈ ਦਾਅਵੇ ਬੰਨ੍ਹਦੇ ਸਨ ਤਾਂ ਜੋ ਲੋਕੀਂ ਉਹਨਾਂ ਦਾ ਲੋਹਾ ਮੰਨਦੇ ਅਤੇ ਉਹਨਾਂ ਤੋਂ ਡਰਦੇ ਰਹਿਣ। ਜੇ ਕੋਈ ਉਹਨਾਂ ਦਾ ਕਰੋਧ ਜਗਾ ਬਹਿੰਦਾ ਸੀ ਤਾਂ ਉਹ ਉਸ ਨੂੰ ਡਰਾਵੇ ਦਿਆ ਕਰਦੇ ਸਨ ਕਿ ਅਸੀਂ ਸਰਾਪ ਦੇ ਕੇ ਤੇ ਤਪ ਕਮਾ ਕੇ, ਤੈਨੂੰ ਮਲੀਆ ਮੇਟ ਕਰ ਦਿਆਂਗੇ। ਇਹੋ ਜਿਹੇ ਢੰਗਾਂ ਨਾਲ ਉਹਨਾਂ ਨੇ ਲੋਕਾਂ ਵਿੱਚ ਦਬਦਬਾ ਪ੍ਰਾਪਤ ਕਰ ਲਿਆ ਹੋਇਆ ਸੀ। ਮੋਮੋਠੱਗਣੀਆਂ ਗੱਲਾਂ ਕਰਕੇ, ਦਿਲ ਭੁਲਾਉਣੇ ਇਕਰਾਰ ਤੇ ਭਰੋਸੇ ਅਤੇ ਕਰੜੇ ਡਰਾਵੇ ਦੇ ਕੇ, ਉਹ ਲੋਕਾਂ ਨੂੰ ਆਪਣੇ ਮਗਰ ਲਾਇਆ ਕਰਦੇ ਸਨ ਅਤੇ ਆਪਣੇ ਦੀਨ ਵਿੱਚ ਸ਼ਾਮਲ ਕਰ ਲਿਆ ਕਰਦੇ ਸਨ। ਇਸ ਕਰਕੇ ਭਾਵੇਂ ਕੱਟੜ ਇਸਲਾਮੀ ਹਾਕਮ ਇਹਨਾਂ ਨੂੰ ਬਹੁਤਾ ਨਹੀਂ ਸਨ ਚਾਹੁੰਦੇ, ਫਿਰ ਵੀ ਇਹ ਆਪਣੇ ਤਰੀਕੇ ਨਾਲ ਦੀਨ ਇਸਲਾਮ ਦਾ ਵਾਧਾ ਕਰਦੇ ਸਨ।

### ਗੁਰੂ ਨਾਨਕ ਦੇਵ ਜੀ ਦਾ ਤਰੀਕਾ

ਇਸ ਤਰ੍ਹਾਂ ਹਿੰਦੂਆਂ ਉਪਰ ਦੂਹਰਾ ਜ਼ੁਲਮ ਢਹਿ ਰਿਹਾ ਸੀ। ਸਦੀਆਂ ਦੀ ਗ਼ੁਲਾਮੀ ਤੇ ਪਰ-ਅਧੀਨਤਾ ਨੇ ਉਹਨਾਂ ਦੇ ਮਨਾਂ ਵਿੱਚ ਇਹ ਖ਼ਿਆਲ ਭਰ ਦਿੱਤਾ ਸੀ ਕਿ ਅਸੀਂ ਠੀਕ ਹੀ ਮਾੜੇ ਅਤੇ ਨੀਵੇਂ ਹਾਂ। ਇਸ ਨੀਵੇਂਪੁਣੇ ਦੇ ਖ਼ਿਆਲ ਦੇ ਅਸਰ ਹੇਠ ਹਿੰਦੂ ਲੋਕ ਪਰਜਾ ਹੋ ਕੇ ਰਹਿਣ ਨੂੰ ਰੱਬ ਦੀ ਰਜ਼ਾ ਸਮਝ ਕੇ ਪ੍ਰਵਾਨ ਕਰ ਚੁੱਕੇ ਸਨ। ਉਹਨਾਂ ਵਿੱਚ ਕਿਸੇ ਕਿਸਮ ਦੀ ਚੂੰ ਚਿਰਾਂ ਕਰਨ ਦੀ ਹਿੰਮਤ ਨਹੀਂ ਸੀ। ਵੱਧ ਤੋਂ ਵੱਧ ਭਿਆਨਕ ਵਧੀਕੀਆਂ ਹੁੰਦੀਆਂ ਵੇਖ ਕੇ ਵੀ ਉਹ ਦੜ-ਵੱਟ ਛੱਡਦੇ ਸਨ। ਉਹਨਾਂ ਵਿੱਚ ਨਾ ਆਪਣੇ ਉਪਰ ਭਰੋਸਾ ਸੀ, ਨਾ ਸਵੈਮਾਨ ਦਾ ਜਜ਼ਬਾ ਸੀ। ਗੁਰੂ ਨਾਨਕ ਜੀ ਉਹਨਾਂ ਨੂੰ ਇਕ ਆਜ਼ਾਦ ਜਨਤਾ ਬਣਾਉਣਾ ਚਾਹੁੰਦੇ ਸਨ, ਜੋ ਨਾ ਕਿਸੇ ਉਪਰ ਜਬਰ ਕਰਨ ਅਤੇ ਨਾ

ਕਿਸੇ ਦਾ ਧੱਕਾ ਜ਼ੁਲਮ ਝੱਲਣ। ਆਪ ਚਾਹੁੰਦੇ ਸਨ ਕਿ ਅਜਿਹਾ ਰਾਜਸੀ ਸਿਲਸਿਲਾ ਖ਼ਤਮ ਕੀਤਾ ਜਾਵੇ ਜਿਸ ਵਿੱਚ ਇਕ ਫ਼ਿਰਕਾ, ਇਕ ਸ਼੍ਰੇਣੀ, ਇਕ ਕੌਮ ਜਾਂ ਬੰਦਿਆਂ ਦੀ ਇਕ ਟੋਲੀ, ਹੋਰਨਾਂ ਨਾਲ ਬੇਕਿਰਕੀ, ਨਫ਼ਰਤ, ਘੁਮੰਡ ਅਤੇ ਜ਼ੁਲਮ ਭਰਿਆ ਵਰਤਾਉ ਕਰ ਸਕੇ। ਆਪ ਜਾਣਦੇ ਸਨ ਕਿ ਅਜ਼ਾਦੀ, ਬਰਾਬਰੀ, ਭਰਾਉਪੁਣੇ ਦੇ ਸੰਦੇਸ਼ ਦੇ ਪ੍ਰਚਾਰ ਦਾ ਮਹਾਨ ਕੰਮ ਛੇਤੀ ਨਾਲ ਜਾਂ ਹਥਿਆਰਬੰਦ ਇਨਕਲਾਬ ਰਾਹੀਂ ਨਹੀਂ ਸੀ ਹੋ ਸਕਦਾ। ਲੋੜ ਇਸ ਗੱਲ ਦੀ ਸੀ ਕਿ ਹਾਕਮਾਂ ਤੇ ਪਰਜਾ ਦੇ ਖ਼ਿਆਲਾਂ ਵਿੱਚ ਤਬਦੀਲੀ ਲਿਆਂਦੀ ਜਾਵੇ। ਉਹਨਾਂ ਵਿੱਚ ਅਖ਼ਲਾਕੀ ਜਾਗ੍ਰਿਤ, ਨਵਾਂ ਅਖ਼ਲਾਕੀ ਜੀਵਨ ਪੈਦਾ ਕਰਨ ਦੀ ਅਤੇ ਪੱਕਿਆਂ ਕਰਨ ਦੀ ਲੋੜ ਸੀ ਤਾਂ ਜੋ ਇਕ ਪਾਸੇ ਹਾਕਮ ਲੋਕ ਹਰ ਕਿਸਮ ਦੇ ਜਬਰ ਜ਼ੁਲਮ ਨੂੰ ਰੱਬ ਅਤੇ ਇਨਸਾਨੀਅਤ ਵਿਰੁੱਧ ਪਾਪ ਉਪੱਦਰ ਸਮਝਣ, ਦੂਜੇ ਪਾਸੇ ਉਹ ਲੋਕ, ਜਿਨ੍ਹਾਂ ਦੇ ਭਾਗਾਂ ਵਿੱਚ ਹੁਕਮ ਮੰਨਣਾ ਤੇ ਪਰਜਾ ਹੋ ਕੇ ਰਹਿਣਾ ਲਿਖਿਆ ਸੀ, ਆਪਣੇ ਵਿੱਚ ਅਜਿਹਾ ਸਵੈਮਾਨ ਤੇ ਸ਼ਕਤੀ ਪੈਦਾ ਕਰ ਲੈਣ ਜਿਸ ਕਰਕੇ ਉਹ ਜ਼ਾਲਮਾਂ ਦੇ ਡਰਾਵਿਆਂ ਤੇ ਤਲਵਾਰ ਦੇ ਵਾਰਾਂ ਸਾਹਮਣੇ ਝੁਕਣੋਂ ਲਿਫਣੋਂ ਨਾਂਹ ਕਰ ਸਕਣ ਅਤੇ ਹੱਕਾਂ ਉਪਰ ਡਟੇ ਰਹਿਣ ਜੋਗੇ ਹੋ ਜਾਣ। ਹਾਕਮਾਂ ਤੇ ਪਰਜਾ ਦੋਹਾਂ ਦੇ ਦਿਲਾਂ ਵਿੱਚ ਇਨਸਾਨ ਦੇ ਫ਼ਰਜ਼ਾਂ ਤੇ ਹੱਕਾਂ ਦੀ ਸੂਝ ਪੈਦਾ ਕਰਨ ਦੀ ਲੋੜ ਸੀ।

ਇਸ ਕਰਕੇ ਇਕ ਪਾਸੇ ਤਾਂ ਉਹ ਲੋਕਾਂ ਨੂੰ ਨਿਰਭਉ, ਸਰਬ-ਸ਼ਕਤੀਮਾਨ, ਭੈਨਾਸਣ ਪ੍ਰਭੂ ਦੀ ਅਰਾਧਨਾ ਕਰਨ ਦਾ ਅਤੇ ਨਿਰਭਉ, ਬਹਾਦੁਰ ਅਤੇ ਦਲੇਰ ਬਣਨ ਦਾ ਉਪਦੇਸ਼ ਦਿੰਦੇ ਸਨ, ਜਾਬਰਾਂ, ਜਰਵਾਨਿਆਂ ਨੂੰ ਮਿਲਦੇ ਸਨ, ਉਹਨਾਂ ਦੇ ਬੇਰਹਿਮੀ ਤੇ ਜਬਰ ਦੇ ਕੰਮਾਂ, ਕਰਤੂਤਾਂ ਵਿਰੁੱਧ ਅਵਾਜ਼ ਉਠਾਉਂਦੇ ਸਨ ਅਤੇ ਉਹਨਾਂ ਦਾ ਧਿਆਨ ਸਭ ਦੇ ਸਾਂਝੇ ਕ੍ਰਿਪਾਲੂ, ਤਰਸਵਾਨ ਪਿਤਾ ਵੱਲ ਮੋੜ ਕੇ ਉਹਨਾਂ ਨੂੰ ਇਹ ਪ੍ਰੇਰਨਾ ਕਰਦੇ ਸਨ ਕਿ ਭਾਈ ਤੁਸੀਂ ਆਪਣੇ ਮਾਤਹਿਤਾਂ, ਆਪਣੀ ਪਰਜਾ ਨਾਲ ਅਜਿਹਾ ਸਲੂਕ ਕਰੋ ਜਿਹੋ ਜਿਹਾ ਤੁਸੀਂ ਚਾਹੁੰਦੇ ਹੋ ਕਿ ਸਭ ਸ੍ਰਿਸ਼ਟੀ ਦਾ ਸ਼ਹਿਨਸ਼ਾਹ ਤੁਹਾਡੇ ਨਾਲ ਕਰੇ। ਅਸਾਂ ਵੇਖਿਆ ਹੈ ਕਿ ਆਪ ਮਲਕ ਭਾਗੋ ਜਿਹੇ ਜਾਬਰ ਦੀ ਕਰੋਪੀ ਤੋਂ ਨਾ ਡਰੇ, ਉਸ ਦੇ ਗੁਆਂਢੀਆਂ ਤੇ ਹੋਰ ਸ਼ਹਿਰ ਨਿਵਾਸੀਆਂ ਤੇ ਮਾਤਹਿਤਾਂ ਦੇ ਰੂਬਰੂ ਉਸ ਦਾ ਹੰਕਾਰ ਤੋੜਿਆ, ਭਾਈ ਲਾਲੋ ਅਤੇ ਉਸ ਜਿਹੇ ਹੋਰਨਾਂ ਦੇ ਮਨਾਂ ਵਿੱਚੋਂ ਨੀਵੇਂ ਹੋਣ ਦਾ ਵਹਿਮ ਦੂਰ ਕੀਤਾ ਅਤੇ ਉਹਨਾਂ ਦੇ ਮਨਾਂ ਵਿੱਚ ਬਰਾਬਰੀ ਅਤੇ ਸਵੈਮਾਨ ਦੇ ਖ਼ਿਆਲ ਪੈਦਾ ਕੀਤੇ। ਅਸਾਂ ਵੇਖਿਆ ਹੈ ਕਿ ਕਿਸ ਤਰ੍ਹਾਂ ਆਪ ਸਿਕੰਦਰ ਲੋਧੀ ਜਿਹੇ ਬੇਕਿਰਕ ਜਾਬਰ ਤੇ ਮਜ਼੍ਹਬੀ ਈਰਖਾਵਾਨ ਨੂੰ ਮਿਲੇ, ਉਸ ਨੂੰ ਆਪਣਾ ਇਲਾਹੀ ਨਾਦ ਸੁਣਨ ਲਈ ਮਜਬੂਰ ਕੀਤਾ ਅਤੇ ਉਸ ਤੋਂ ਨਿਆਂਕਾਰ ਅਤੇ ਤਰਸਵਾਨ ਪਾਤਸ਼ਾਹ ਹੋਣ ਦਾ ਇਕਰਾਰ ਲਿਆ। ਇਸ ਤਰ੍ਹਾਂ ਹੀ ਜਦ ਕਦੇ ਆਪ ਇਹ ਸੁਣ ਲੈਂਦੇ ਸਨ ਕਿ ਕੋਈ ਸੂਫ਼ੀ ਫ਼ਕੀਰ ਆਪਣੀ ਤਾਕਤ ਤੇ ਪਦਵੀ ਦੀ ਗ਼ਲਤ ਵਰਤੋਂ ਕਰਕੇ ਲੋਕਾਂ ਨੂੰ ਤੰਗ ਕਰ ਰਿਹਾ ਹੈ ਤਾਂ ਆਪ ਨਿਰਭੈ ਹੋ ਕੇ ਉਸ ਪਾਸ ਜਾਂਦੇ, ਉਸ ਨਾਲ ਚਰਚਾ ਵਿਚਾਰ ਕਰਦੇ, ਡੂੰਘੀ ਵਿਦਵਤਾ ਅਤੇ ਉੱਚੀ ਰੂਹਾਨੀ ਤਾਕਤ ਨਾਲ ਉਸ ਨੂੰ ਜਿੱਤਦੇ ਅਤੇ ਉਸ ਨੂੰ ਸਭ ਧਰਮਾਂ ਤੇ ਫ਼ਿਰਕਿਆਂ ਦੇ ਲੋਕਾਂ ਦਾ ਭਰਾ ਤੇ ਸਹਾਇਕ ਹੋ ਕੇ ਰਹਿਣ ਵਰਤਣ ਦਾ ਉਪਦੇਸ਼ ਦਿੰਦੇ। ਅਸੀਂ ਇਥੇ ਦੋ ਅਜਿਹੀਆਂ ਪ੍ਰੇਮ-ਜਿੱਤਾਂ ਦਾ ਹਾਲ ਦੱਸਾਂਗੇ।

## ਹਮਜ਼ਾ ਗੌਸ ਦਾ ਕਹਿਰ

ਸ਼ਹਿਰ ਸਿਆਲਕੋਟ (ਪਾਕਿਸਤਾਨ) ਵਿੱਚ ਹਮਜ਼ਾ ਗੌਸ ਨਾਮੇ ਇਕ ਮੁਸਲਮਾਨ ਫ਼ਕੀਰ ਰਹਿੰਦਾ ਸੀ। ਜਿਹੜੇ ਕਰੜੇ ਤਪ ਤੇ ਚਿਲ੍ਹੇ ਉਸ ਦੇ ਸਾਧੇ ਕਮਾਏ ਸਨ, ਜਿਹੜੀਆਂ ਰਿਧੀ-ਸਿਧੀ ਦੀਆਂ ਤਾਕਤਾਂ ਉਸ ਨੇ ਪ੍ਰਾਪਤ ਕੀਤੀਆਂ ਸਨ, ਜਾਦੂ-ਟੂਣੇ ਜੋ ਉਹ ਲੋਕਾਂ ਦੀਆਂ ਮੁਰਾਦਾਂ ਪੂਰੀਆਂ ਕਰਨ ਲਈ ਕਰਿਆ ਕਰਦਾ ਸੀ, ਇਹਨਾਂ ਸਭ ਕਾਸੇ ਕਰਕੇ ਅਤੇ ਹੋਰ ਅਜਿਹੇ ਢੰਗਾਂ ਨਾਲ, ਉਸ ਨੇ ਆਪਣੇ ਆਲੇ-ਦੁਆਲੇ ਚੰਗਾ ਅਸਰ ਰਸੂਖ਼ ਤੇ ਦਬਦਬਾ ਕਾਇਮ ਕੀਤਾ ਹੋਇਆ ਸੀ।

ਉਸ ਸ਼ਹਿਰ ਦੇ ਇਕ ਹਿੰਦੂ ਖੱਤਰੀ ਦੇ ਘਰ ਕੋਈ ਔਲਾਦ ਨਹੀਂ ਸੀ। ਉਸ ਨੇ ਪੀਰ ਹਮਜ਼ਾ ਗੌਸ ਦੀ ਸੇਵਾ ਵਿੱਚ ਹਾਜ਼ਰ ਹੋ ਕੇ ਬੇਨਤੀ ਕੀਤੀ ਕਿ ਮੈਨੂੰ ਪੁੱਤਰਾਂ ਦੀ ਦਾਤ ਮਿਲੇ। ਉਸ ਨੇ ਇਕਰਾਰ ਕੀਤਾ ਕਿ ਪਹਿਲਾ ਪੁੱਤ ਮੈਂ ਪੀਰ ਨੂੰ ਚੜ੍ਹਾਵਾਂਗਾ। ਹਮਜ਼ਾ ਗੌਸ ਨੇ ਉਸ ਦੀ ਮੁਰਾਦ ਪੂਰੀ ਹੋਣ ਦੇ ਹੱਕ ਵਿੱਚ ਅਰਦਾਸ ਕਰਨ ਦਾ ਇਕਰਾਰ ਕੀਤਾ।

ਸਮਾਂ ਪਾ ਕੇ ਉਸ ਖੱਤਰੀ ਦੇ ਘਰ ਤਿੰਨ ਪੁੱਤ ਹੋਏ। ਉਹ ਸਭ ਤੋਂ ਵੱਡੇ ਨੂੰ ਪੀਰ ਪਾਸ ਲੈ ਗਿਆ ਅਤੇ ਉਸ ਨੂੰ ਕਿਹਾ, 'ਲਉ, ਮੈਂ ਆਪਣੇ ਇਕਰਾਰ ਮੁਜਬ ਆਪਣਾ ਪਹਿਲਾ ਪੁੱਤ ਤੁਹਾਨੂੰ ਚੜ੍ਹਾਉਂਦਾ ਹਾਂ। ਇਹ ਤੁਹਾਡਾ ਹੋ ਗਿਆ। ਹੁਣ ਤੁਸੀਂ ਇਸ ਦਾ ਮੁੱਲ ਦੱਸੋ। ਮੈਂ ਉਹ ਮੁੱਲ ਤਾਰ ਕੇ ਤੁਹਾਡੇ ਪਾਸੋਂ ਇਸ ਨੂੰ ਖ਼ਰੀਦ ਲਵਾਂਗਾ, ਕਿਉਂਕਿ ਇਹੋ ਹੀ ਰਿਵਾਜ ਹੈ।' ਪਰ ਹਮਜ਼ਾ ਗੌਸ ਨੇ ਕਿਹਾ ਕਿ ਮੈਂ ਤਾਂ ਲੜਕਾ ਹੀ ਲੈਣਾ ਹੈ, ਹੋਰ ਕੁਝ ਨਹੀਂ ਲੈਣਾ। ਖੱਤਰੀ ਨੇ ਉਸ ਨੂੰ ਬਹੁਤ ਸਾਰੀ ਰਕਮ ਦੇਣੀ ਚਾਹੀ। ਇਹ ਵੀ ਕਿਹਾ ਕਿ ਇਸ ਨਾਲ ਤੋਲ ਕੇ ਸੋਨਾ-ਚਾਂਦੀ ਲੈ ਲਵੋ, ਪਰ ਪੀਰ ਨੇ ਇਕ ਨਾ ਮੰਨੀ ਅਤੇ ਆਪਣੀ ਜ਼ਿੱਦ ਉੱਤੇ ਡਟਿਆ ਰਿਹਾ। ਖੱਤਰੀ ਆਪਣੇ ਪੁੱਤ ਨੂੰ ਵਾਪਸ ਘਰ ਨੂੰ ਲੈ ਗਿਆ।

ਪੀਰ ਨੂੰ ਕ੍ਰੋਧ ਚੜ੍ਹ ਗਿਆ। ਉਸ ਨੇ ਗ਼ੁੱਸੇ ਵਿੱਚ ਆ ਕੇ ਕਿਹਾ ਕਿ ਮੈਂ ਨਾ ਕੇਵਲ ਇਸ ਖੱਤਰੀ ਨੂੰ ਹੀ ਮਜ਼ਾ ਚਖਾਵਾਂਗਾ, ਸਗੋਂ ਅਜਿਹੇ ਬੇ-ਜ਼ਬਾਨੇ ਪੁਰਸ਼ ਨੂੰ ਵਸੋਂ ਦੇਣ ਵਾਲੇ ਸ਼ਹਿਰ ਨੂੰ ਵੀ ਤਬਾਹ ਕਰਾਂਗਾ। ਇਹ ਕਹਿ ਕੇ ਉਹ ਇਕ ਗੁਫਾ ਵਿੱਚ ਜਾ ਵੜਿਆ ਜਿਸ ਦੇ ਉਪਰ ਗੁੰਬਦ ਸੀ। ਉਸ ਨੇ ਇਸ ਮੱਠ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ ਅਤੇ ਆਪਣੇ ਮੁਰੀਦਾਂ ਨੂੰ ਹੁਕਮ ਦਿੱਤਾ, 'ਭਾਵੇਂ ਕੁਝ ਵੀ ਹੋਵੇ, ਮੈਨੂੰ ਕੋਈ ਵੀ ਨਾ ਬੁਲਾਵੇ। ਚਾਲ੍ਹੀ ਦਿਨਾਂ ਦਾ ਚਿਲ੍ਹਾ ਕਮਾ ਕੇ, ਆਪਣਾ ਸਾਰਾ ਧਿਆਨ ਉਸ ਤਬਾਹੀ ਉਪਰ ਜੋੜ ਕੇ ਜਿਹੜੀ ਮੈਂ ਸ਼ਹਿਰ ਦੇ ਸਿਰ ਵਰਤਾਉਣੀ ਹੈ ਅਤੇ ਆਪਣੇ ਮਨੋਰਥ ਵਿੱਚ ਕਾਮਯਾਬ ਹੋ ਕੇ ਮੈਂ ਆਪ ਹੀ ਬਾਹਰ ਨਿਕਲਾਂਗਾ।'

ਉਸ ਦੇ ਇਸ ਪ੍ਰਣ ਦੀ ਖ਼ਬਰ ਝਟ-ਪਟ ਸਾਰੇ ਸ਼ਹਿਰ ਵਿੱਚ ਖਿੱਲਰ ਗਈ। ਲੋਕਾਂ ਨੂੰ ਯਕੀਨ ਸੀ ਕਿ ਪੀਰ ਵਿੱਚ ਠੀਕ ਹੀ ਸ਼ਹਿਰ ਨੂੰ ਗ਼ਰਕ ਕਰ ਦੇਣ ਦੀ ਤਾਕਤ ਹੈ। ਉਹ ਬੜੇ ਘਾਬਰ ਗਏ। ਉਹਨਾਂ ਨੇ ਜਗਰਾਤੇ ਕੱਟਣੇ, ਵਰਤ ਰੱਖਣੇ ਅਤੇ ਦੇਵੀ-ਦੇਵਤਿਆਂ ਅੱਗੇ ਨੱਕ-ਗੋਡੇ ਰਗੜਨੇ ਸ਼ੁਰੂ ਕਰ ਦਿੱਤੇ, ਪਰ ਕੋਈ ਅਸਰ ਹੁੰਦਾ ਨਾ ਜਾਪੇ। ਲੋਕਾਂ ਦੀ ਇਕ ਢਾਣੀ ਮੇਲਾ ਲੈ ਕੇ ਪੀਰ ਦੇ ਮੱਠ ਸਾਹਮਣੇ ਗਈ ਅਤੇ ਚੀਕ ਪੁਕਾਰ ਕੀਤੀ, ਪਰ ਪੀਰ ਅੰਦਰ ਹੀ ਡਟਿਆ ਰਿਹਾ।

ਸ਼ਹਿਰ ਦੇ ਲੋਕ ਇਸ ਭੈੜੀ ਹਾਲਤ ਵਿੱਚ ਸਨ, ਜਦ ਗੁਰੂ ਨਾਨਕ ਦੇਵ ਜੀ ਛੇਤੀ

ਨਾਲ ਭਾਈ ਲਾਲੋ ਤੋਂ ਵਿਦਾ ਹੋਏ, ਕਿਉਂਕਿ ਆਪ ਦੇ ਕੋਮਲ ਹਿਰਦੇ ਨੇ ਉਹ ਕੀਰਨੇ ਤੇ ਵਿਰਲਾਪ ਸੁਣ ਲਏ ਸਨ ਜਿਹੜੇ ਸਿਆਲਕੋਟੀਆਂ ਦੇ ਮਨਾਂ ਤੇ ਜ਼ਬਾਨਾਂ ਤੋਂ ਉਠ ਰਹੇ ਸਨ। ਪਸਰੂਰ[1] ਵਿੱਚ ਦੀ ਹੋ ਕੇ ਆਪ ਸਿਆਲਕੋਟ ਪੁੱਜੇ ਅਤੇ ਸ਼ਹਿਰੋਂ ਬਾਹਰ ਇਕ ਪੁਰਾਣੇ ਕਬਰਿਸਤਾਨ ਦੇ ਕੋਲ ਇਕ ਬੇਰੀ ਦੇ ਰੁੱਖ ਹੇਠ ਬਹਿ ਗਏ। ਪੀਰ ਦਾ ਗੁੰਬਦ ਉਸ ਥਾਂ ਤੋਂ ਦਿੱਸਦਾ ਸੀ। ਥੋੜ੍ਹਾ ਚਿਰ ਸਾਹ ਲੈ ਕੇ ਆਪ ਨੇ ਆਪਣੇ ਇਕ ਸੰਗੀ ਸੇਵਕ ਨੂੰ ਪੀਰ ਦੇ ਗੁੰਬਦ ਵੱਲ ਘੱਲਿਆ ਅਤੇ ਕਿਹਾ ਕਿ ਉਥੇ ਜਾ ਕੇ ਪੀਰ ਦੇ ਮੁਰੀਦਾਂ ਨੂੰ ਕਹਿਣਾ ਕਿ ਰੱਬ ਦਾ ਰਮਤਾ ਫਾਢੀ ਆਇਆ ਹੈ ਅਤੇ ਪੀਰ ਸਾਹਿਬ ਨਾਲ ਗੱਲ-ਬਾਤ ਕਰਨੀ ਚਾਹੁੰਦਾ ਹੈ। ਜਦ ਉਸ ਨੇ ਇਹ ਸੁਨੇਹਾ ਉਹਨਾਂ ਨੂੰ ਦਿੱਤਾ ਤਾਂ ਅੱਗੋਂ ਮੁਰੀਦਾਂ ਨੇ ਕਿਹਾ, 'ਅਸੀਂ ਪੀਰ ਜੀ ਦਾ ਹੁਕਮ ਨਹੀਂ ਮੋੜ ਸਕਦੇ। ਉਹਨਾਂ ਦਾ ਹੁਕਮ ਹੈ ਕਿ ਭਾਵੇਂ ਕੁਝ ਵੀ ਹੋਵੇ, ਸਾਨੂੰ ਬੁਲਾਉਣਾ ਨਾ।' ਉਹ ਮੁੜ ਗੁਰੂ ਜੀ ਪਾਸ ਚਲਿਆ ਗਿਆ। ਗੁਰੂ ਜੀ ਨੇ ਉਸ ਨੂੰ ਦੂਜੀ ਵਾਰ ਫਿਰ ਘੱਲਿਆ ਅਤੇ ਕਿਹਾ, 'ਜਾ ਕੇ ਰੱਬ ਦਾ ਵਾਸਤਾ ਪਾ ਕੇ, ਸਾਰੇ ਸ਼ਹਿਰ ਦੇ ਵਿਲ੍ਕ ਰਹੇ ਤੇ ਵਿਆਕੁਲ ਹੋ ਰਹੇ ਜੀਵਾਂ ਦਾ ਵਾਸਤਾ ਪਾ ਕੇ, ਅਪੀਲ ਕਰਨੀ ਕਿ ਪੀਰ ਜੀ ਤਰਸ ਕਰੋ। ਜੇ ਸਭ ਅਰਜ਼ੋਈਆਂ ਹਾੜੇ ਨਿਸਫਲ ਰਹਿਣ, ਤਾਂ ਮਠ ਦੇ ਬੂਹੇ ਅੱਗੇ ਪਹਿਰਾ ਲਾਈ ਬੈਠੇ ਪੀਰ ਦੇ ਮੁਰੀਦਾਂ ਨੂੰ ਕਹਿ ਦੇਣਾ ਕਿ ਰੱਬ ਦੇ ਹੁਕਮ ਨਾਲ ਪੀਰ ਦਾ ਚਿਲ੍ਹਾ ਅੱਜ ਐਨ ਸਿਖਰ ਦੁਪਹਿਰ ਵੇਲੇ ਟੁੱਟ ਜਾਵੇਗਾ।' ਉਸ ਸੇਵਕ ਨੇ ਜਾ ਕੇ ਸਭ ਕੁਝ ਕਿਹਾ ਪਰ ਪੀਰ ਦੇ ਮੁਰੀਦਾਂ ਨੇ ਕੋਈ ਨਾ ਮੰਨੀ। ਹਾਂ, ਉਸ ਦੇ ਲਫ਼ਜ਼ਾਂ ਨੇ ਉਹਨਾਂ ਦੇ ਅੰਦਰ ਫ਼ਿਕਰ ਜਿਹਾ ਜ਼ਰੂਰ ਪੈਦਾ ਕਰ ਦਿੱਤਾ।

ਸਹਿਜੇ-ਸਹਿਜੇ ਸ਼ਹਿਰ ਵਿੱਚ ਖ਼ਬਰ ਖਿੱਲਰ ਗਈ ਕਿ ਬਾਹਰ ਕਬਰਾਂ ਕੋਲ ਇਕ ਅਨੋਖੇ ਬਾਣੇ ਵਾਲਾ ਫ਼ਕੀਰ ਆਇਆ ਹੋਇਆ ਹੈ। ਉਸ ਯਤਨ ਕੀਤਾ ਸੀ ਕਿ ਪੀਰ ਨਾਲ ਗੱਲ-ਬਾਤ ਕੀਤੀ ਜਾਵੇ ਅਤੇ ਉਸ ਨੂੰ ਇਸ ਕਹਿਰ ਕਮਾਉਣ ਤੋਂ ਰੋਕਿਆ ਜਾਵੇ, ਪਰ ਜਦ ਇਸ ਵਿੱਚ ਉਸ ਨੂੰ ਸਫਲਤਾ ਨਾ ਹੋਈ, ਤਾਂ ਉਸ ਨੇ ਕਹਿ ਦਿੱਤਾ ਹੈ ਕਿ ਐਨ ਸਿਖਰ ਦੁਪਹਿਰ ਵੇਲੇ ਪੀਰ ਦਾ ਚਿਲ੍ਹਾ ਟੁੱਟ ਜਾਵੇਗਾ। ਲੋਕਾਂ ਦੀਆਂ ਢਾਣੀਆਂ ਦੀਆਂ ਢਾਣੀਆਂ ਗੁਰੂ ਜੀ ਉਦਾਲੇ ਆ ਜੁੜੀਆਂ। ਆਪ ਜੀ ਅੱਖੀਆਂ ਅੱਧੀਆਂ ਕੁ ਮੀਟੀ ਤੇ ਸ਼ਾਂਤੀ ਤੇ ਜਲਾਲ ਭਰੇ ਚਿਹਰੇ ਦਾ ਰੁਖ਼ ਪੀਰ ਦੇ ਗੁੰਬਦ ਵੱਲ ਕਰੀ ਬੈਠੇ ਸਨ।

ਲੋਕੀਂ ਬੜੀ ਚਿੰਤਾ ਤੇ ਤੌਖਲੇ ਵਿੱਚ ਬੈਠੇ ਸਨ। ਸੂਰਜ ਸਿਰ 'ਤੇ ਆ ਰਿਹਾ ਸੀ। ਸਿਖਰ ਦੁਪਹਿਰ ਹੋ ਚੱਲੀ ਸੀ। ਗੁੰਬਦ ਦੇ ਬਾਹਰ ਬੈਠੇ ਪੀਰ ਦੇ ਮੁਰੀਦ ਉਡੀਕ ਰਹੇ ਸਨ ਕਿ ਵੇਖੀਏ ਕੀ ਕੌਤਕ ਵਰਤਦਾ ਹੈ; ਪੀਰ ਦਾ ਚਿਲ੍ਹਾ ਟੁੱਟਦਾ ਹੈ ਕਿ ਚਿਲ੍ਹਾ ਤੋੜਨ ਦਾ ਯਤਨ ਕਰਨ ਵਾਲਾ ਫ਼ਕੀਰ ਹਾਰ ਖਾ ਕੇ ਭੱਜ ਜਾਂਦਾ ਹੈ। ਲੋਕੀਂ ਕਦੇ ਸੂਰਜ ਵੱਲ ਤੇ ਕਦੇ ਗੁੰਬਦ ਵੱਲ ਤੱਕ ਰਹੇ ਸਨ ਕਿ ਵੇਖੀਏ ਸ਼ਹਿਰ ਦੀ ਰੱਖਿਆ ਹੁੰਦੀ ਹੈ ਕਿ ਪੀਰ ਦੀ ਫਿਟਕ ਸਿਰੇ ਚੜ੍ਹਦੀ ਹੈ। ਐਨ ਸਿਖਰ ਦੁਪਹਿਰ ਵੇਲੇ ਪੀਰ ਦੇ ਗੁਬੰਦ ਵੱਲੋਂ ਕੜਕ ਦੀ ਜ਼ੋਰਦਾਰ ਅਵਾਜ਼ ਆਈ। ਗੁੰਬਦ ਉੱਤੋਂ ਪਾਟ ਗਿਆ ਸੀ ਜਿਕੁਰ ਕਿਤੇ ਬਿਜਲੀ ਡਿੱਗੀ ਹੁੰਦੀ ਹੈ। ਸੂਰਜ ਦੀ

---

1. ਪਸਰੂਰ ਵਿੱਚ ਜਿਸ ਥਾਂ ਗੁਰੂ ਨਾਨਕ ਦੇਵ ਜੀ ਠਹਿਰੇ, ਉਥੇ ਗੁਰਦੁਆਰਾ ਹੈ ਜਿਸ ਦਾ ਨਾਂ 'ਦਿਉਕਾ' ਹੈ।

ਧੁੱਪ ਉਸ ਪਾਟ ਵਿੱਚ ਦੀ ਲੰਘ ਕੇ ਪੀਰ ਦੇ ਸਿਰ ਉੱਤੇ ਜਾ ਪਈ। ਗੁੰਬਦ ਪਾਟਣ ਦੀ ਅਵਾਜ਼ ਅਤੇ ਉਸ ਗੂੜ੍ਹੇ ਹਨ੍ਹੇਰੇ ਵਿੱਚ ਅਚਾਨਕ ਪਏ ਤੇਜ਼ ਚਾਨਣ ਨੇ ਪੀਰ ਦੀਆਂ ਅੱਖੀਆਂ ਖੋਲ੍ਹ ਦਿੱਤੀਆਂ। ਧਿਆਨ ਸਰਾਪ ਵੱਲੋਂ ਹਟ ਗਿਆ। ਗੁੰਬਦ ਪਾਟਾ ਹੋਇਆ ਵੇਖ ਕੇ ਉਸ ਨੂੰ ਡਰ ਭਾਸਿਆ ਕਿ ਉਹ ਕਿਤੇ ਸਿਰ ਉੱਪਰ ਹੀ ਨਾ ਆ ਪਵੇ। ਸੋ ਛੇਤੀ ਨਾਲ ਘਬਰਾ ਕੇ ਉਠਿਆ ਤੇ ਮਠ ਦਾ ਦਰਵਾਜ਼ਾ ਖੋਲ੍ਹ ਕੇ ਕਾਹਲੀ-ਕਾਹਲੀ ਬਾਹਰ ਨਿਕਲ ਗਿਆ।

**ਹਮਜ਼ਾ ਗੌਸ ਨੂੰ ਉਪਦੇਸ਼**

ਪੀਰ ਦਾ ਚਿਲ੍ਹਾ ਟੁੱਟ ਗਿਆ। ਲੋਕਾਂ ਨੇ ਸੁਖ ਦਾ ਸਾਹ ਲਿਆ। ਸਾਰੇ ਗੁਰੂ ਜੀ ਦੇ ਚਰਨੀਂ ਢੱਠੇ ਅਤੇ ਸਭ ਨੇ ਆਪ ਦਾ ਧੰਨਵਾਦ ਕੀਤਾ ਕਿ ਆਪ ਨੇ ਸ਼ਹਿਰ ਨੂੰ ਪੀਰ ਦੇ ਸਰਾਪ ਤੋਂ ਬਚਾ ਲਿਆ ਹੈ। ਪੀਰ ਵੀ ਬੜੀ ਹਲੀਮੀ ਸਹਿਤ ਗੁਰੂ ਜੀ ਕੋਲ ਪੁੱਜਾ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਇਕ ਜਣੇ ਨਾਲ ਗ਼ੁਸੇ ਹੋ ਕੇ ਸਾਰੇ ਸ਼ਹਿਰ ਨੂੰ ਹੀ ਗ਼ਰਕ ਕਰਨ ਦਾ ਪ੍ਰਣ ਕਰ ਲੈਣਾ ਕੋਈ ਨਿਆਂ ਜਾਂ ਇਨਸਾਫ਼ ਦੀ ਗੱਲ ਨਹੀਂ। ਪੀਰ ਨੇ ਕਿਹਾ ਕਿ ਖੱਤਰੀ ਨੇ ਆਪਣਾ ਬਚਨ ਪੂਰਾ ਨਹੀਂ ਸੀ ਕੀਤਾ, ਇਸ ਅਪਰਾਧ ਬਦਲੇ ਉਸ ਨੂੰ ਅਤੇ ਉਸ ਨੂੰ ਬਚਨ ਪਾਲਣ ਦੀ ਪ੍ਰੇਰਨਾ ਨਾ ਕਰਨ ਬਦਲੇ ਉਸ ਦੇ ਗੁਆਂਢੀਆਂ ਨੂੰ ਸਜ਼ਾ ਦੇਣੀ ਬਣਦੀ ਹੈ। ਸੱਚ ਤਾਂ ਇਹ ਹੈ ਕਿ ਇਸ ਸ਼ਹਿਰ ਦੇ ਸਾਰੇ ਵਸਨੀਕ ਹੀ ਕਾਫ਼ਰ, ਮਾਇਆਧਾਰੀ ਤੇ ਮਾਇਆ ਦੇ ਪੁਜਾਰੀ ਹਨ, ਝੂਠੇ ਤੇ ਬੇਈਮਾਨ ਹਨ। ਇਹ ਕਿਸੇ ਤਰਸ ਜਾਂ ਰਹਿਮ ਦੇ ਹੱਕਦਾਰ ਨਹੀਂ।' ਅੱਗੋਂ ਗੁਰੂ ਜੀ ਨੇ ਕਿਹਾ, 'ਪਾਪੀਆਂ ਤੇ ਅਪਰਾਧੀਆਂ ਨੂੰ ਸੋਧਣਾ, ਸਿੱਧੇ ਰਾਹੇ ਪਾਉਣਾ ਚਾਹੀਦਾ ਹੈ; ਉਹਨਾਂ ਨੂੰ ਜਾਨੋਂ ਮਾਰਨਾ ਨਹੀਂ ਚਾਹੀਦਾ। ਪ੍ਰਮਾਤਮਾ ਪਿਆਰ ਹੀ ਪਿਆਰ ਹੈ। ਸਾਨੂੰ ਉਸ ਪਿਆਰੇ ਤੇ ਪਿਆਰ ਭਰੇ ਪ੍ਰੀਤਮ ਦੇ ਸੇਵਕਾਂ ਨੂੰ ਚਾਹੀਦਾ ਹੈ ਕਿ ਕੁਰਾਹੇ ਪਏ ਲੋਕਾਂ ਨੂੰ ਉਸ ਰਾਹ ਉਪਰ ਲਿਆਈਏ ਜਿਹੜਾ ਉਸ ਸੱਚੇ ਦੇ ਦਰਬਾਰ ਨੂੰ ਜਾਂਦਾ ਹੈ। ਗੁਨਾਹਾਂ ਬਦੀਆਂ ਤੋਂ ਤੋਬਾ ਕਰਨ ਵਾਲਿਆਂ ਨੂੰ ਅਸੀਂ ਆਪ ਮਾਫ਼ ਕਰੀਏ ਅਤੇ ਇਸ ਤਰ੍ਹਾਂ ਲੋਕਾਂ ਨੂੰ ਸਿਖਾਈਏ ਕਿ ਅਜਿਹਿਆਂ ਨੂੰ ਰੱਬ ਵੀ ਬਖ਼ਸ਼ ਦਿੰਦਾ ਹੈ। ਦੇਸ਼ ਵਿੱਚ ਅੱਗੇ ਹੀ ਨਫ਼ਰਤ, ਗ਼ੁੱਸਾ ਤੇ ਜ਼ੁਲਮ ਕਾਫ਼ੀ ਹਨ। ਸਾਨੂੰ ਰੱਬ ਦੇ ਸੇਵਕਾਂ ਨੂੰ ਇਹ ਚਾਹੀਦਾ ਹੈ ਕਿ ਅਸੀਂ ਪਿਆਰ ਅਤੇ ਭਰਾਉਪੁਣੇ ਦਾ ਬੀਜ ਲੋਕਾਂ ਦੇ ਮਨਾਂ ਵਿੱਚ ਬੀਜੀਏ। ਨਾਲੇ ਫ਼ਕੀਰ ਨੂੰ ਪੁੱਤ ਦੀ ਕੀ ਲੋੜ? ਤੁਹਾਡੀ ਸੇਵਾ ਲਈ ਤੁਹਾਡੇ ਚੇਲੇ ਬਾਲੇ ਮੌਜੂਦ ਹਨ। ਜੇ ਤੁਸੀਂ ਔਲਾਦ ਦੇ ਚਾਹਵਾਨ ਹੋ ਤਾਂ ਗ੍ਰਹਿਸਤੀ ਬਣੋ ਅਤੇ ਗ੍ਰਹਿਸਤ ਵਿੱਚ ਫ਼ਕੀਰੀ ਕਮਾਓ। ਦੂਜੀ ਗੱਲ ਇਹ ਵੀ ਹੈ ਕਿ ਮੈਂ ਇਹ ਨਹੀਂ ਮੰਨਦਾ ਕਿ ਇਸ ਸ਼ਹਿਰ ਦੇ ਸਾਰੇ ਵਸਨੀਕ ਮਾਇਆ ਦੇ ਪੁਜਾਰੀ ਅਤੇ ਆਤਮਿਕ ਤੌਰ 'ਤੇ ਮੁਰਦੇ ਹਨ। ਇਸ ਵਿੱਚ ਜੀਉਂਦੀ ਨਰੋਈ ਆਤਮਾ ਵਾਲੇ ਬੰਦੇ ਵੀ ਜ਼ਰੂਰ ਹੋਣੇ ਨੇ।'

ਅੱਗੋਂ ਪੀਰ ਨੇ ਕਿਹਾ, 'ਨਹੀਂ ਜੀ, ਪਰਤਾ ਕੇ ਵੇਖ ਲਵੋ।'

ਗੁਰੂ ਜੀ ਨੇ ਮਰਦਾਨੇ ਨੂੰ ਦੋ ਪੈਸੇ ਦਿੱਤੇ ਅਤੇ ਕਿਹਾ, 'ਸ਼ਹਿਰ ਵਿੱਚ ਜਾ ਅਤੇ ਉਥੋਂ ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਖ਼ਰੀਦ ਲਿਆ। ਆਖੀਂ ਕਿ ਸੌਦਾ ਠੀਕ ਠੀਕ ਹੋਵੇ।'

ਮਰਦਾਨਾ ਹੈਰਾਨ ਜਿਹਾ ਹੋ ਕੇ ਹੁਕਮ ਦੀ ਪਾਲਣਾ ਕਰਨ ਲਈ ਤੁਰ ਪਿਆ। ਉਹ

ਹੱਟੀ-ਹੱਟੀ ਫਿਰਿਆ ਇਹ ਸੌਦਾ ਖ਼ਰੀਦਣ ਲਈ। ਜਿਸ ਤੋਂ ਉਹ ਇਹ ਸੌਦਾ ਮੰਗੇ, ਉਹ ਅੱਗੋਂ ਹੱਸ ਪਵੇ ਅਤੇ ਮਸ਼ਕਰੀ ਕਰੇ। ਮਰਦਾਨਾ ਨਾ ਘਾਬਰਿਆ, ਨਾ ਖਿਝਿਆ ਤੇ ਨਾ ਹੀ ਅੱਕਿਆ। ਅੰਤ ਨੂੰ ਇਕ ਹੱਟੀ ਵਾਲੇ ਨੇ ਦੋ ਕਾਗਜ਼ਾਂ ਉਪਰ ਕੁਝ ਲਿਖ ਕੇ ਦੇ ਦਿੱਤਾ ਤੇ ਕਿਹਾ ਇਹ ਹੈ ਸੱਚ ਤੇ ਇਹ ਹੈ ਝੂਠ। ਮਰਦਾਨੇ ਨੇ ਇਹ ਦੋਵੇਂ ਪਰਚੀਆਂ ਗੁਰੂ ਜੀ ਅੱਗੇ ਜਾ ਧਰੀਆਂ।

ਗੁਰੂ ਜੀ ਨੇ ਦੋਵੇਂ ਕਾਗ਼ਜ਼ ਹਮਜ਼ਾ ਗੌਂਸ ਦੇ ਅੱਗੇ ਧਰੇ ਤੇ ਕਿਹਾ, 'ਪੀਰ ਜੀ, ਪੜ੍ਹੋ।' ਪੀਰ ਨੇ ਪੜ੍ਹਿਆ, 'ਮਰਨਾ ਸੱਚ ਹੈ। ਜੀਉਣਾ ਝੂਠ ਹੈ। ਜਿਸ ਨੂੰ ਇਹ ਸਮਝ ਆ ਜਾਵੇ ਉਹ ਭੁਲੇਖੇ ਵਿੱਚ ਨਹੀਂ ਪੈਂਦਾ।'

ਗੁਰੂ ਜੀ ਕਹਿਣ ਲੱਗੇ, 'ਤੁਸਾਂ ਵੇਖ ਲਿਆ ਹੈ ਕਿ ਇਸ ਨਗਰੀ ਵਿੱਚ ਘੱਟੋ-ਘੱਟ ਇਕ ਬੰਦਾ ਹੈ ਜੋ ਆਤਮਿਕ ਤੌਰ 'ਤੇ ਜੀਉਂਦਾ ਹੈ, ਜਿਸ ਨੂੰ ਸੋਝੀ ਹੈ ਕਿ ਮਰਨਾ ਸੱਚ ਹੈ ਤੇ ਜੀਉਣਾ ਝੂਠ ਹੈ। ਜਿਸ ਨਗਰੀ ਵਿੱਚ ਇਕ ਵੀ ਅਜਿਹੀ ਸੋਝੀ ਵਾਲਾ ਹੋਵੇ ਉਸ ਉੱਤੇ ਕਹਿਰ ਕਿਵੇਂ ਠੀਕ ਕਿਹਾ ਜਾ ਸਕਦਾ ਹੈ? ਨਾਲੇ ਤੁਸੀਂ ਫ਼ਕੀਰ ਹੋ। ਕਹਿਰ ਕਰਨਾ ਤੁਹਾਨੂੰ ਸੋਭਦਾ ਨਹੀਂ। ਭਜਨ, ਬੰਦਗੀ, ਸ਼ਾਂਤੀ, ਪਿਆਰ ਦੀ ਵਰਤੋਂ ਛੱਡ ਕੇ ਕਹਿਰ ਦੇ ਘਰ ਜਾ ਬਹਿਣਾ, ਇਕ ਤਰ੍ਹਾਂ ਦੀ ਸਜ਼ਾ ਹੈ। ਤੁਸੀਂ ਕਹਿਰ ਵਿੱਚ ਆ ਕੇ ਵੇਖੋ ਕਿੰਨੀਆਂ ਸਜ਼ਾਵਾਂ ਅੱਗੇ ਹੀ ਭੁਗਤ ਚੁੱਕੇ ਹੋ : ਚਾਲ੍ਹੀ ਦਿਨ ਦੀ ਕੋਠੀ-ਕੈਦ, ਭੁੱਖ, ਤਪ, ਗ਼ੁੱਸਾ ਤੇ ਇਸ਼ਟ ਤੋਂ ਬੇਮੁਖਤਾਈ। ਹੋਰ ਨਾ ਭੁਗਤੋ, ਸ਼ਾਂਤੀ ਦੇ ਘਰ ਆਓ, ਖਿਮਾ ਕਰੋ, ਹਲੀਮੀ ਧਾਰੋ, ਪਿਆਰ ਨਾਲ ਦਿਲ ਨੂੰ ਭਰੋ ਤੇ ਠਾਰੋ। ਮਿਹਰ ਕਰੋ ਤੇ ਮਿਹਰਬਾਨ ਸਾਈਂ ਦੀ ਮਿਹਰ ਦੇ ਭਾਗੀ ਬਣੋ।'

ਪੀਰ ਨੂੰ ਆਪਣੀ ਭੁੱਲ ਦਿੱਸ ਪਈ। ਉਸ ਨੇ ਗੁਰੂ ਜੀ ਅੱਗੇ ਸਿਰ ਨਿਵਾਇਆ ਅਤੇ ਇਕਰਾਰ ਕੀਤਾ ਕਿ ਅਗਾਂਹ ਸਭ ਨਾਲ ਪਿਆਰ ਵਾਲੇ ਬਖ਼ਸ਼ਿੰਦ ਕਰਤਾਰ ਦਾ ਸੇਵਕ ਹੋ ਕੇ ਅਤੇ ਉਸ ਦੇ ਰਾਹ ਪੁਰ ਲੋਕਾਂ ਨੂੰ ਤੋਰਨ ਦਾ ਕੰਮ ਕਰਦਾ ਹੋਇਆ, ਜੀਵਨ ਗੁਜ਼ਾਰਾਂਗਾ। ਜਿਸ ਬੇਰੀ ਹੇਠ ਗੁਰੂ ਜੀ ਬੈਠੇ ਸਨ ਉਹ ਹੁਣ ਤੱਕ ਕਾਇਮ ਹੈ। ਉਸ ਥਾਂ 'ਬੇਰ ਸਾਹਿਬ' ਨਾਂ ਦਾ ਗੁਰਦੁਆਰਾ ਹੈ। ਪੀਰ ਦਾ ਗੁੰਬਦ ਵੀ, ਸਿਰ ਤੋਂ ਖ਼ਰਬੂਜ਼ੇ ਵਾਕੁਰ ਪਾਟਾ ਹੋਇਆ, ਗੁਰਦੁਆਰੇ ਤੋਂ ਨਜ਼ਰ ਆਉਂਦਾ ਹੈ।

### ਮੂਲਾ ਕਿਰਾੜ

ਅਗਲੇਰੇ ਦਿਨ ਮੂਲਾ ਕਰਾੜ ਗੁਰੂ ਜੀ ਦੇ ਦਰਸ਼ਨਾਂ ਨੂੰ ਹਾਜ਼ਰ ਹੋਇਆ ਅਤੇ ਚਰਨੀਂ ਪਿਆ। ਗੁਰੂ ਜੀ ਨੇ ਉਸ ਨੂੰ ਨਾਮ-ਦਾਨ ਦਿੱਤਾ। ਉਸ ਨੂੰ ਗੁਰੂ ਜੀ ਦੇ ਚਰਨਾਂ ਨਾਲ ਇੰਨਾ ਪਿਆਰ ਪੈ ਗਿਆ ਕਿ ਉਹ ਘਰੋਂ ਉਦਾਸ ਹੋ ਕੇ ਗੁਰੂ ਜੀ ਦੇ ਹਜ਼ੂਰ ਹੀ ਰਹਿਣ ਲੱਗ ਪਿਆ। ਜਦ ਗੁਰੂ ਜੀ ਸਿਆਲਕੋਟੋਂ ਤੁਰੇ ਤਾਂ ਉਹ ਨਾਲ ਹੀ ਤੁਰ ਪਿਆ। ਚੋਖਾ ਚਿਰ ਗੁਰੂ ਜੀ ਦੇ ਨਾਲ ਰਹਿ ਕੇ ਉਹ ਉਹਨਾਂ ਦੀ ਆਗਿਆ ਅਨੁਸਾਰ ਘਰ ਵਾਪਸ ਚਲਿਆ ਗਿਆ। ਜਦੋਂ ਕੁਝ ਸਮੇਂ ਮਗਰੋਂ ਗੁਰੂ ਜੀ ਫਿਰ ਸਿਆਲਕੋਟ ਪਹੁੰਚੇ ਤਾਂ ਉਹਨਾਂ ਨੇ ਮੂਲੇ ਨੂੰ ਸੱਦ ਭੇਜਿਆ। ਜਾਪਦਾ ਹੈ ਕਿ ਮੂਲਾ ਉਸ ਪ੍ਰਕਾਰ ਦੇ ਜੀਵਨ ਤੋਂ ਰੱਜ ਬੈਠਾ ਸੀ ਜੋ ਗੁਰੂ ਜੀ ਦੇ ਸੰਗੀ ਨੂੰ ਗੁਜ਼ਾਰਨਾ ਪੈਂਦਾ ਸੀ, ਪਰ ਉਹ ਜਾਣੋਂ ਸਾਫ਼ ਨਾਂਹ ਕਰਕੇ ਗੁਰੂ ਜੀ ਨੂੰ ਨਾਰਿਜ ਨਹੀਂ ਸੀ ਕਰਨਾ ਚਾਹੁੰਦਾ। ਇਸ ਕਰਕੇ ਉਹ ਘਰ ਦੀ ਇਕ ਹਨੇਰੀ ਕੋਠੜੀ ਵਿੱਚ

ਲੁਕ ਬੈਠਾ ਅਤੇ ਉਸ ਦੀ ਘਰਵਾਲੀ ਨੇ ਮਰਦਾਨੇ ਨੂੰ ਕਹਿ ਦਿੱਤਾ, 'ਉਹ ਤਾਂ ਦੂਰ-ਦੁਰਾਡੇ ਵਾਂਢੇ ਗਏ ਹੋਏ ਹਨ।'

ਜਦ ਮਰਦਾਨੇ ਨੇ ਇਹ ਗੱਲ ਗੁਰੂ ਜੀ ਨੂੰ ਦੱਸੀ ਤਾਂ ਉਹ ਕਹਿਣ ਲੱਗੇ, ਇਹ ਆਦਮੀ ਕਿਹਾ ਕਰਦਾ ਸੀ ਕਿ ਜੀਉਣਾ ਝੂਠ ਹੈ ਤੇ ਮਰਨਾ ਸੱਚ ਹੈ, ਪਰ ਹੁਣ ਉਹ ਝੂਠ ਨੂੰ ਚਿੰਬੜ ਬੈਠਾ ਹੈ। ਉਸ ਨੂੰ ਮੌਤ ਤੋਂ ਕੌਣ ਲੁਕਾ ਸਕਦਾ ਹੈ? ਮੌਤ ਤਾਂ ਸਭ ਨੂੰ ਦਬਾਉਂਦੀ ਹੈ। ਭਾਵੇਂ ਕੋਈ ਕਿਤੇ ਵੀ ਹੋਵੇ।'

ਉਧਰੋਂ ਹਨੇਰੀ ਕੋਠੜੀ ਵਿੱਚ ਲੁਕੇ ਬੈਠੇ ਮੂਲੇ ਨੂੰ ਸੱਪ ਲੜ ਗਿਆ ਅਤੇ ਉਹ ਮਰ ਗਿਆ। ਇਹ ਖ਼ਬਰ ਸੁਣ ਕੇ ਗੁਰੂ ਜੀ ਨੇ ਫ਼ੁਰਮਾਇਆ :—

ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥

ਕਾਂਡ—30

# ਮੀਆਂ ਮਿੱਠੇ ਨਾਲ ਗੋਸ਼ਟ

### ਮੀਆਂ ਮਿੱਠੇ ਦਾ ਭੁਲੇਖਾ

ਜਦ ਗੁਰੂ ਜੀ ਦਾ ਸਿਆਲਕੋਟ ਵਿਚਲਾ ਕੰਮ ਸੰਪੂਰਨ ਹੋ ਗਿਆ ਤਾਂ ਉਹ ਮਿਠਣਕੋਟ ਵੱਲ ਨੂੰ ਤੁਰ ਪਏ। ਉਥੇ ਸਿਆਲਕੋਟ ਤੋਂ ਕੁਝ ਮੀਲਾਂ ਦੀ ਵਿੱਥ ਉਪਰ ਇਕ ਹੋਰ ਪ੍ਰਸਿੱਧ ਸੂਫ਼ੀ ਮੁਸਲਮਾਨ ਫ਼ਕੀਰ ਵਸਦਾ ਸੀ। ਉਹ ਵੀ ਕਰਾਮਾਤੀ ਮੰਨਿਆ ਜਾਂਦਾ ਸੀ ਅਤੇ ਨੇੜੇ-ਤੇੜੇ ਦੇ ਲੋਕੀਂ ਉਸ ਦਾ ਬੜਾ ਭੈਅ ਖਾਂਦੇ ਅਤੇ ਇਸ ਲਈ ਉਸ ਦਾ ਆਦਰ ਭਾਅ ਕਰਦੇ ਸਨ। ਉਸ ਦੇ ਚੇਲੇ ਵੀ ਬੜੇ ਸਨ। ਕਈ ਹਿੰਦੂ ਜਵਾਨਾਂ ਨੇ ਮੀਆਂ ਮਿੱਠੇ ਦੇ ਅਸਰ ਹੇਠ ਆ ਕੇ ਆਪਣਾ ਧਰਮ ਛੱਡ ਕੇ ਇਸਲਾਮ ਕਬੂਲ ਕਰ ਲਿਆ ਸੀ। ਇਹ ਫ਼ਕੀਰ ਤਪ ਤੇ ਚਿਲ੍ਹੇ ਕਮਾਉਂਦਾ ਰਹਿੰਦਾ ਸੀ। ਉਸ ਦਾ ਦਿਲ ਖ਼ੁਸ਼ਕ ਤੇ ਸੱਖਣਾ ਸੀ। ਉਹ ਪਿਆਰ ਅਤੇ ਇਨਸਾਨੀ ਹਮਦਰਦੀ ਤੋਂ ਖ਼ਾਲੀ ਸੀ। ਇਸ ਲਈ ਜਿਹੜਾ ਰਾਹ ਉਸ ਨੇ ਫੜਿਆ ਸੀ, ਉਸ ਨੂੰ ਪਿਆਰ, ਚਾਨਣ ਅਤੇ ਜ਼ਿੰਦਗੀ ਦੇ ਸੋਮੇ, ਸਿਰਜਣਹਾਰ ਤੋਂ ਰੋਜ਼-ਰੋਜ਼ ਦੂਰ ਹੀ ਦੂਰ ਲਈ ਜਾਂਦਾ ਸੀ। ਠੀਕ ਹੀ ਉਹ ਉਸ ਆਦਮੀ ਵਾਕੁਰ ਸੀ ਜੋ ਘਰੋਂ ਅੰਮ੍ਰਿਤ ਦੇ ਗੱਫੇ ਲਾਉਣ ਤੇ ਰੱਜ ਪੀਣ ਲਈ ਤੁਰਦਾ ਹੈ, ਪਰ ਅੰਮ੍ਰਿਤ ਸਾਗਰ ਦੇ ਕੰਢੇ ਉਪਰ ਪੁੱਜ ਕੇ ਅੰਮ੍ਰਿਤ ਦੇ ਘੁੱਟ ਭਰਨ ਦੀ ਥਾਂ ਸਮੁੰਦਰ ਕਿਨਾਰੇ ਪਏ ਗੀਟਿਆਂ ਘੋਗਿਆਂ ਨਾਲ ਖੇਡਣ ਲੱਗ ਪੈਂਦਾ ਹੈ ਅਤੇ ਜਿਸ ਮੰਤਵ, ਮਨੋਰਥ ਲਈ ਉਸ ਨੇ ਇਹ ਸਾਰਾ ਸਫ਼ਰ ਕੀਤਾ ਸੀ, ਉਸ ਨੂੰ ਭੁੱਲ ਜਾਂਦਾ ਹੈ। ਮੀਆਂ ਮਿੱਠਾ ਵੀ ਅਜਿਹੀ ਹੀ ਬਾਲਕਾਂ ਵਾਲੀ ਖੇਡ ਲੱਗਾ ਹੋਇਆ ਸੀ। ਉਹ ਇਕ ਤਕੜੇ ਭੁਲੇਖੇ ਵਿੱਚ ਜਕੜਿਆ ਹੋਇਆ ਸੀ, ਪਰ ਉਸ ਨੂੰ ਵੇਖ ਕੇ ਹੋਰ ਲੋਕ ਵੀ ਇਹੋ ਰਾਹ ਪਕੜ ਰਹੇ ਸਨ। ਉਹ ਵੀ ਸੱਚੇ ਸਿਰਜਣਹਾਰ, ਪਿਆਰ, ਚਾਨਣ ਤੇ ਜ਼ਿੰਦਗੀ ਦੇ ਸੋਮੇ ਕਰਤਾਰ ਨੂੰ ਵਿਸਾਰ ਕੇ ਹੋਰ ਹੀ ਪਾਸੇ ਲੱਗ ਪਏ ਸਨ।

ਗੁਰੂ ਨਾਨਕ ਜੀ ਨੂੰ ਇਸ ਗੱਲ ਦਾ ਪਤਾ ਲੱਗਾ। ਉਹਨਾਂ ਨੇ ਫ਼ੈਸਲਾ ਕੀਤਾ ਕਿ ਮੀਆਂ ਮਿੱਠੇ ਦੇ ਭੁਲੇਖੇ ਦਾ ਵੀ ਮਠ ਤੋੜਿਆ ਜਾਵੇ ਅਤੇ ਉਸ ਨੂੰ ਵੀ ਹਮਜ਼ਾ ਗੌਂਸ ਦੀ ਤਰ੍ਹਾਂ ਇਲਾਹੀ ਰੌਸ਼ਨੀ, ਰੱਬੀ ਨੂਰ ਦੀ ਝਲਕ ਵਿਖਾਈ ਤੇ ਸੋਝੀ ਪਾਈ ਜਾਵੇ। ਇਸ ਕਰਕੇ ਸਿਆਲਕੋਟ ਤੋਂ ਤੁਰ ਕੇ ਆਪ ਨੇ ਮੀਆਂ ਮਿੱਠੇ ਦੇ ਰਹਿਣ ਦੀ ਥਾਂ (ਜਿਸ ਨੂੰ ਕੋਟਲਾ ਮੀਆਂ ਮਿੱਠਾ ਜਾਂ ਮਿਠਣਕੋਟ ਕਹਿੰਦੇ ਸਨ) ਦੇ ਨੇੜੇ ਇਕ ਬਾਗ਼ ਵਿੱਚ ਜਾ ਡੇਰਾ ਲਾਇਆ। ਉਥੇ ਉਹਨਾਂ ਨੇ ਆਪਣੀ ਨਿੱਤ ਦੀ ਕਾਰ, ਰੱਬ ਦੇ ਢਾਢੀ ਦੀ ਕਾਰ, ਆਰੰਭ ਕਰ ਦਿੱਤੀ। ਲੱਗੀ ਇਲਾਹੀ ਨਾਦ ਦੀ ਧੁਨੀ ਉੱਠਣ। ਇਹ ਕੀਰਤਨ ਜਿਸ ਜਿਸ ਦੀ ਕੰਨੀਂ ਪਿਆ, ਉਹ ਉਧਰ ਨੂੰ ਖਿੱਚਿਆ-ਧੂਹਿਆ ਗਿਆ। ਉਥੇ ਪੁੱਜ ਕੇ ਅਨੋਖੇ ਬਾਣੇ ਵਾਲੇ, ਅਨੋਖੀ ਸੁੰਦਰਤਾ ਵਾਲੇ, ਰੱਬੀ ਨੂਰ ਨਾਲ ਦਮਕ ਰਹੇ ਸਤਿਗੁਰੂ ਦੇ ਦਰਸ਼ਨ ਕਰ ਕੇ ਉਹ ਉਸੇ ਦਾ ਹੀ ਹੋ ਜਾਵੇ। ਮੁਸਲਮਾਨ ਵੀ ਆਉਂਦੇ ਅਤੇ ਹਿੰਦੂ ਵੀ। ਸਾਰਿਆਂ ਦੇ ਭਟਕਦੇ ਮਨਾਂ ਨੂੰ ਅੱਗੇ ਕਦੇ ਨਾ ਡਿੱਠੀ ਭਾਸੀ ਸ਼ਾਂਤੀ ਤੇ ਖ਼ੁਸ਼ੀ ਮਿਲਦੀ, ਸੱਚੇ ਸਾਈਂ ਦੇ ਦਰ 'ਤੇ ਅੱਪੜਨ ਲਈ ਸੱਚੇ

ਮਾਰਗ ਦੀ ਸੋਝੀ ਪੈਂਦੀ। ਜਿਹੜੇ ਲੋਕਾਂ ਨੇ ਗੁਰੂ ਜੀ ਤੋਂ ਉਥੇ ਨਾਮ ਦਾਨ ਦੀ ਦਾਤ ਪ੍ਰਾਪਤ ਕੀਤੀ, ਉਹਨਾਂ ਵਿੱਚੋਂ ਪੀਰ ਅਬਦੁਲ ਰਹਿਮਾਨ ਵੀ ਸੀ ਜੋ ਮੀਆਂ ਮਿਠੇ ਦਾ ਮੁਰਸ਼ਦ ਸੀ।

**ਗੁਰੂ ਨਾਨਕ ਨਾਲ ਮੁਲਾਕਾਤ**

ਮੀਆਂ ਮਿੱਠੇ ਦੇ ਚੇਲੇ ਉਹਨੂੰ ਗੁਰੂ ਨਾਨਕ ਦੀਆਂ ਸੋਆਂ ਲਿਆ ਸੁਣਾਇਆ ਕਰਦੇ ਸਨ। ਉਸ ਨੇ ਜਦ ਸੁਣਿਆ ਕਿ ਗੁਰੂ ਨਾਨਕ ਨੇ ਪੀਰ ਹਮਜ਼ਾ ਗੌਸ ਦਾ ਚਿਲ੍ਹਾ ਤੋੜ ਦਿੱਤਾ ਅਤੇ ਉਸ ਨੂੰ ਆਪਣਾ ਮੁਰੀਦ ਬਣਾ ਲਿਆ ਹੈ ਤਾਂ ਉਹ ਬੜਾ ਕੁਰੱਝਿਆ ਕਿ ਹੈਂ! ਕੀ ਹਿੰਦੂ ਫ਼ਕੀਰ ਮੁਸਲਮਾਨ ਪੀਰ ਨੂੰ ਜਿੱਤ ਗਿਆ ਹੈ। ਉਹ ਕਹਿਣ ਲੱਗਾ, 'ਨਾਨਕ ਬੇਸ਼ਕ ਚੰਗਾ ਫ਼ਕੀਰ ਹੈ, ਪਰ ਜਦ ਉਹ ਸਾਨੂੰ ਮਿਲੇਗਾ, ਅਸੀਂ ਇੰਜ ਨਿਚੋੜ ਲਵਾਂਗੇ ਜੀਕੁਰ ਨਿੰਬੂ ਵਿੱਚੋਂ ਰਸ ਨਚੋੜੀਦਾ ਹੈ, ਇਉਂ ਉਤਾਰ ਲਵਾਂਗੇ ਜਿਸ ਤਰ੍ਹਾਂ ਦੁੱਧ ਤੋਂ ਮਲਾਈ ਉਤਾਰੀਦੀ ਹੈ।' ਅਤੇ ਜਦ ਉਸ ਨੂੰ ਪਤਾ ਲੱਗਾ ਕਿ ਨਿਰੇ ਹਿੰਦੂ ਹੀ ਨਹੀਂ ਸਗੋਂ ਮੁਸਲਮਾਨ ਵੀ ਉਸ ਦੇ ਸ਼ਰਧਾਲੂ ਬਣਦੇ ਜਾਂਦੇ ਹਨ ਤਾਂ ਮੀਆਂ ਮਿੱਠੇ ਦੇ ਇਸਲਾਮੀ ਹਿਰਦੇ ਨੇ ਹੋਰ ਵੀ ਵੱਟ ਖਾਧਾ। ਹਿੰਦੂਆਂ ਨੂੰ ਤਾਂ ਮੁਸਲਮਾਨ ਕਰਨਾ ਠੀਕ ਸੀ, ਮੋਮਨਾਂ ਦਾ ਕੰਮ ਸੀ; ਤਲਵਾਰ ਨਾਲ ਹੋਵੇ ਭਾਵੇਂ ਜ਼ੁਬਾਨ ਦੇ ਵਾਰ ਨਾਲ ਹੋਵੇ ਪਰ ਮੁਸਲਮਾਨਾਂ ਨੂੰ ਇਸਲਾਮ ਦੇ ਵਾੜੇ ਵਿੱਚੋਂ ਕੱਢ ਖੜਨ ਵਾਲਾ ਇਹ ਕੌਣ ਹੋਵੇ? ਪੀਰ ਵਿੱਚੋ ਵਿੱਚ ਰਿੱਝਦਾ ਸੀ। ਉਸ ਦੇ ਚੇਲਿਆਂ ਨੇ ਕਿਹਾ ਕਿ ਉਹ ਕਿਸੇ ਨੂੰ ਦੀਨੋਂ ਬੇਦੀਨ ਜਾਂ ਧਰਮੋਂ-ਬੇਧਰਮ ਨਹੀਂ ਕਰਦੇ। ਮੁਸਲਮਾਨਾਂ ਨੂੰ ਉਹ ਕਹਿੰਦੇ ਹਨ ਤੁਸੀਂ ਅਸਲੀ ਸੱਚੇ ਮੁਸਲਮਾਨ ਬਣੋ, ਤੁਹਾਡੇ ਵਿੱਚ ਅਜੇ ਕਸਰ ਹੈ, ਸੱਚਾ ਮੁਸਲਮਾਨ ਇਸ ਤਰ੍ਹਾਂ ਦਾ ਹੁੰਦਾ ਹੈ। ਇਸੇ ਤਰ੍ਹਾਂ ਉਹ ਹਰ ਧਰਮ, ਹਰ ਖ਼ਿਆਲ ਦੇ ਬੰਦੇ ਨੂੰ ਉਸ ਦੇ ਦੀਨ ਧਰਮ ਦਾ ਅਸਲੀ ਰਾਹ ਦੱਸਦੇ ਹਨ। ਇਹ ਸੁਣ ਕੇ ਉਸ ਦਾ ਗ਼ੁੱਸਾ ਕੁਝ ਮੱਧਮ ਪਿਆ ਅਤੇ ਦਿਲ ਵਿੱਚ ਖ਼ਿਆਲ ਆਇਆ ਕਿ ਅਜਿਹੇ ਬੰਦੇ ਨੂੰ ਇਸਲਾਮ ਦੇ ਵਾੜੇ ਵਿੱਚ ਲਿਆਉਣਾ ਚਾਹੀਦਾ ਹੈ, ਪਰ ਮੇਲ ਮੁਲਾਕਾਤ ਕੀਕੁਰ ਹੋਵੇ? ਇਕ ਪ੍ਰਸਿੱਧ ਮੁਸਲਮਾਨ ਫ਼ਕੀਰ ਇਕ ਹਿੰਦੂ ਦਰਵੇਸ਼ ਦੇ ਪਾਸ ਆਪ ਤੁਰ ਕੇ ਕੀਕੁਰ ਜਾਵੇ?

ਫਿਰ ਖ਼ਬਰ ਮਿਲੀ ਕਿ ਮੀਆਂ ਜੀ ਦਾ ਮੁਰਸ਼ਦ, ਪੀਰ, ਅਬਦੁਲ ਰਹਿਮਾਨ, ਆਪ ਉਸ ਹਿੰਦੂ ਦਰਵੇਸ਼ ਦੇ ਕੋਲ ਪੁੱਜ ਕੇ ਨਿਹਾਲ ਹੋ ਆਇਆ ਹੈ, ਮੁਰੀਦ ਬਣ ਆਇਆ ਹੈ। ਇਸ ਖ਼ਬਰ ਨੇ ਮੀਆਂ ਮਿੱਠੇ ਦੇ ਦਿਲ ਨੂੰ ਡਾਢੀ ਸੱਟ ਮਾਰੀ, ਪਰ ਉਸ ਦਾ ਮੁਸਲਮਾਨ ਹੋਣ ਦਾ ਹੰਕਾਰ ਅਜੇ ਵੀ ਨਾ ਮਰਿਆ। 'ਮੈਂ ਨਹੀਂ ਜਾਵਾਂਗਾ, ਮੁਰਸ਼ਦ ਹੁਰਾਂ ਨੂੰ ਪਤਾ ਨਹੀਂ ਕੀ ਹੋ ਗਿਆ?'

ਪਰ ਕੁਝ ਚਿਰ ਮਗਰੋਂ ਮੁਰਸ਼ਦ ਹੁਰੀਂ ਆਪ ਮੀਆਂ ਮਿੱਠੇ ਕੋਲ ਆਏ ਅਤੇ ਉਹਨਾਂ ਨੇ ਉਸ ਨੂੰ ਸਲਾਹ ਦਿੱਤੀ ਕਿ ਸੱਚੇ ਸਾਈਂ ਦੇ ਸੱਚੇ ਰਾਹ ਦੇ ਇਸ ਸੱਚੇ ਰਹਿਬਰ ਦੇ ਜ਼ਰੂਰੀ ਦਰਸ਼ਨ ਕਰਨੇ ਚਾਹੀਦੇ ਹਨ। ਮੁਰਸ਼ਦ ਪਾਸੋਂ ਗੁਰੂ ਨਾਨਕ ਜੀ ਦੀ ਸਿਫ਼ਤ ਸਲਾਹ ਸੁਣ ਕੇ ਮੀਆਂ ਮਿੱਠੇ ਦਾ ਹੰਕਾਰ ਕੁਝ ਟੁੱਟ ਗਿਆ। ਮੁਰਸ਼ਦ ਦਾ ਹੁਕਮ ਮੰਨ ਕੇ ਉਹ ਦਰਸ਼ਨਾਂ ਨੂੰ ਜਾਣ ਲਈ ਤਿਆਰ ਹੋ ਗਿਆ। ਜਾਂ ਉਹ ਉਥੇ ਪੁੱਜਾ ਤਾਂ ਉਸ ਨੇ ਵੇਖਿਆ ਕਿ ਗੁਰੂ ਜੀ ਸਮਾਧੀ ਵਿੱਚ ਜੁੜੇ ਬੈਠੇ ਹਨ ਤੇ ਉਹਨਾਂ ਦੇ ਕੋਲ ਬੈਠੇ ਉਹਨਾਂ ਦੇ ਸੇਵਕ ਆਪ ਦੇ ਰੱਬੀ ਕਲਾਮ ਦਾ ਕੀਰਤਨ ਕਰ ਰਹੇ ਹਨ। ਰੱਬੀ ਕੀਰਤਨ, ਰੱਬੀ ਕਲਾਮ ਅਤੇ ਗੁਰੂ ਨਾਨਕ ਦੇਵ ਜੀ ਦੇ ਚਿਹਰੇ ਦੇ ਜਲਾਲ ਨੇ ਮੀਆਂ ਮਿਠੇ ਦੇ ਦਿਲ ਉਪਰ ਰਲਵਾਂ ਅਸਰ ਕੀਤਾ।

ਉਹ ਚੁੱਪ ਕੀਤਾ ਗੁਰੂ ਜੀ ਦੇ ਕੋਲ ਬੈਠ ਗਿਆ। ਮੁਸਲਮਾਨ ਫ਼ਕੀਰ ਹੋਣ ਦੇ ਹੰਕਾਰ ਨੇ ਉਸ ਨੂੰ ਸਿਰ ਤਾਂ ਨਿਵਾਉਣ ਨਾ ਦਿੱਤਾ, ਪਰ ਉਂਜ ਉਹ ਅਦਬ ਨਾਲ ਬੈਠ ਗਿਆ। ਕੁਝ ਚਿਰ ਮਗਰੋਂ ਗੁਰੂ ਜੀ ਦੇ ਨੇਤਰ ਖੁੱਲ੍ਹੇ। ਵਾਹ! ਕਿਆ ਅਨੋਖੇ ਨੇਤਰ ਸਨ। ਉਹ ਅੰਮ੍ਰਿਤ ਨਾਲ ਭਰੇ ਹੋਏ ਅਥਾਹ ਡੂੰਘੇ ਕਟੋਰੇ ਜਾਪਦੇ ਸਨ ਅਤੇ ਇਹਨਾਂ ਵਿੱਚ ਇਕ ਅਜਿਹੇ ਮਨ ਤੇ ਦਿਲ ਦਾ ਲਿਸ਼ਕਾਰਾ ਵਸ ਰਿਹਾ ਸੀ ਜਿਹੜੇ ਸਰਬ-ਪਿਆਰ ਨਾਲ ਭਰਪੂਰ ਸਨ। ਅਜਿਹੇ ਮਿੱਠੇ, ਅਜਿਹੇ ਪਿਆਰ ਭਰੇ, ਅਜਿਹੇ ਡੂੰਘੇ, ਹਿਰਦਿਆਂ ਵਿੱਚ ਅਜਿਹੇ ਧਸ ਜਾਣ ਵਾਲੇ, ਸ਼ਾਂਤੀ ਤੇ ਅਨੰਦ ਨਾਲ ਭਰਪੂਰ! ਗੁਰੂ ਜੀ ਦਾ ਚਿਹਰਾ ਉਸ ਸੁਭਾਗਣ ਸੋਹਾਗਣ ਇਸਤਰੀ ਦੇ ਚਿਹਰੇ ਵਾਂਗ ਸੀ ਜਿਸ ਨੇ ਰੱਜ ਕੇ ਭਰਤੇ ਦੀ ਸੰਗਤ ਦਾ ਅਨੰਦ ਮਾਣਿਆ ਹੁੰਦਾ ਹੈ ਅਤੇ ਜਿਹੜੀ ਹੁਣੇ ਹੀ ਪ੍ਰੀਤਮ ਦੀ ਸੇਜ ਤੋਂ ਉਠ ਕੇ ਆਈ ਹੁੰਦੀ ਹੈ—ਦਿਲ ਅਮਿਣਵੇਂ ਅਨੰਦ ਨਾਲ ਭਰਪੂਰ, ਸਰੀਰ ਅਜੇ ਪਿਆਰ ਦੀ ਛੂਹ ਦੀ ਮੌਜ ਦੇ ਚੇਤੇ ਨਾਲ ਮਸਤ, ਅੱਖੀਆਂ ਅਜੇ ਉਸ ਨੀਂਦ-ਰਹਿਤ ਅਕਾਸ਼ੀ ਅਨੰਦ ਨਾਲ ਲੱਦੀਆਂ ਹੋਈਆਂ ਅਤੇ ਫਿਰ ਉਸ ਮਨਮੋਹਨੇ ਪ੍ਰੀਤਮ ਦੀ ਸ਼ਕਲ ਨੂੰ ਸਾਹਮਣੇ ਲਿਆਉਣ ਦੇ ਮਿੱਠੇ ਯਤਨਾਂ ਵਿੱਚ ਲੱਗੀਆਂ ਹੋਈਆਂ। ਉਸ ਚਿਹਰੇ ਉਪਰ ਦਿਲ-ਭਰਵੀਂ ਸ਼ਾਂਤੀ ਤੇ ਖ਼ੁਸ਼ੀ ਦੀ ਚਮਕ ਸੀ, ਆਉਣ ਵਾਲੇ ਸਮੇਂ ਵਿੱਚ ਫਿਰ ਭਤਾਰ (ਪਤੀ) ਨਾਲ ਰਲੀਆਂ ਮਾਣਨ ਦੀ ਆਸ ਤੇ ਵਿਸ਼ਵਾਸ ਸੀ, ਅਜਿਹੇ ਮੰਦ-ਭਾਗਿਆਂ ਲਈ ਤਰਸ ਤੇ ਹਮਦਰਦੀ ਸੀ ਜਿਹੜੇ ਇਸ ਅੰਗ-ਸੰਗ ਵਸਣ ਵਾਲੇ, ਹਰ ਵੇਲੇ ਸੇਜੇ ਬਿਰਾਜੇ ਹੋਏ, ਭਰਤੇ ਨਾਲ ਮੇਲ ਤੋਂ ਅਤੇ ਇਸ ਮੇਲ ਤੋਂ ਮਿਲਣ ਵਾਲੇ ਅਨੰਦ ਤੋਂ, ਵਾਂਝੇ ਰਹਿੰਦੇ ਸਨ ਅਤੇ ਨਾਲ ਹੀ ਉਸ ਚਿਹਰੇ ਵਿੱਚ ਇਸ ਪ੍ਰਣ ਦੀ ਝਲਕ ਸੀ ਕਿ ਅਜਿਹੇ ਲੋਕਾਂ ਨੂੰ ਮਿਹਰਬਾਨ, ਦਿਆਲੂ ਨਿਰੰਕਾਰ ਦੇ ਦਰਬਾਰ ਦੀ ਸੋਝੀ ਕਰਾਈ ਜਾਵੇ।

ਮੀਆਂ ਮਿਠੇ ਨੇ ਇਹ ਸਭ ਕੁਝ ਵੇਖਿਆ। ਗੁਰੂ ਜੀ ਨੇ ਆਪਣੇ ਨੇਤਰ ਉਸ ਵੱਲ ਕੀਤੇ। ਮੀਆਂ ਮਿਠੇ ਨੂੰ ਇਉਂ ਭਾਸਿਆ ਜੀਕੁਰ ਉਹਨਾਂ ਨੈਣਾਂ ਦੇ ਤੀਰਾਂ ਨੇ ਉਸ ਦੇ ਦਿਲ ਨੂੰ ਧੁਰ ਤੱਕ ਵਿੰਨ੍ਹ ਦਿੱਤਾ ਹੈ। ਉਹ ਗੰਦਾ ਲਹੂ, ਜਿਸ ਨੇ ਉਸ ਦੇ ਇਸ ਦਿਲ ਵਿੱਚ ਹੰਕਾਰ, ਨਫ਼ਰਤ ਤੇ ਈਰਖਾ ਦੇ ਬੀਜ ਬੀਜੇ ਤੇ ਬੂਟੇ ਲਾਏ ਤੇ ਪਾਲੇ ਸਨ, ਤੁਬਕਾ-ਤੁਬਕਾ ਕਰਕੇ ਇਸ ਦਿਲ ਵਿੱਚੋਂ ਨਿਕਲ ਰਿਹਾ ਸੀ। ਇਸ ਦੀ ਥਾਂ ਨਵਾਂ, ਸਾਫ਼, ਸ਼ੁੱਧ ਲਹੂ, ਜੋ ਪਿਆਰ ਤੇ ਮਿਠਾਸ ਨਾਲ ਲੱਦਿਆ ਪਿਆ ਸੀ, ਉਸ ਦਿਲ ਵਿੱਚ ਭਰ ਰਿਹਾ ਸੀ ਅਤੇ ਮੀਆਂ ਮਿੱਠੇ ਦੀਆਂ ਰਗਾਂ, ਨਾੜੀਆਂ ਵਿੱਚ ਚੱਕਰ ਲਾਉਣ ਲੱਗ ਪਿਆ ਸੀ। ਮੀਆਂ ਮਿੱਠਾ ਇਹਨਾਂ ਖ਼ਿਆਲਾਂ ਦੇ ਵਹਿਣ ਵਿੱਚ ਅਜਿਹਾ ਪਿਆ ਕਿ ਇਉਂ ਜਾਪੇ ਜਿਵੇਂ ਉਹ ਸੌਂ ਗਿਆ ਹੁੰਦਾ ਹੈ।

### ਮੀਆਂ ਮਿੱਠੇ ਦਾ ਸੁਪਨਾ ਤੇ ਯਤਨ

ਗੁਰੂ ਜੀ ਨੇ ਮਿੱਠੀ ਜਿਹੀ ਮੁਸਕਰਾਹਟ ਨਾਲ ਮੀਏਂ ਨੂੰ 'ਜੀ ਆਇਆਂ' ਕਿਹਾ ਅਤੇ ਹਾਲ ਚਾਲ ਪੁੱਛਿਆ। ਗੁਰੂ ਜੀ ਦੀ ਅਵਾਜ਼ ਸੁਣ ਕੇ ਮੀਆਂ ਮਿੱਠਾ ਆਪਣੇ ਡੂੰਘੇ ਖ਼ਿਆਲਾਂ ਵਿੱਚੋਂ ਨਿਕਲਿਆ, ਜੀਕੁਰ ਕੋਈ ਸੁੱਤਾ ਹੋਇਆ ਤ੍ਰਬਕ ਕੇ ਅੱਬੜਵਾਹਾ ਉਠਦਾ ਹੈ। ਉਸ ਨੇ ਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਅੱਗੋਂ ਉਹਨਾਂ ਦਾ ਹਾਲ-ਚਾਲ ਪੁੱਛਿਆ। ਮੀਆਂ ਮਿੱਠੇ ਨੇ ਵੇਖਿਆ ਕਿ ਆਲੇ-ਦੁਆਲੇ ਨੇੜੇ-ਤੇੜੇ ਦੇ ਪਿੰਡਾਂ ਦੇ ਹਿੰਦੂ ਤੇ ਮੁਸਲਮਾਨ ਬੈਠੇ ਹੋਏ ਹਨ। ਉਹਨਾਂ ਨੂੰ ਵੇਖ ਕੇ ਮੀਆਂ ਮਿੱਠੇ ਦਾ ਹੰਕਾਰ ਅਤੇ ਇਸਲਾਮ

ਲਈ ਉਤਸ਼ਾਹ ਫੇਰ ਜਾਗ ਪਿਆ। ਉਸ ਨੂੰ ਚੇਤਾ ਆ ਗਿਆ ਕਿ ਗੁਰੂ ਜੀ 'ਹਿੰਦੂ' ਹਨ। ਸੋਚ ਆਈ ਕਿ ਕਿਆ ਚੰਗਾ ਹੋਵੇ ਜੇ ਇਹਨਾਂ ਨੂੰ ਮੁਸਲਮਾਨ ਬਣਾ ਲਿਆ ਜਾਵੇ ਅਤੇ ਕੁਫਰ ਤੋਂ ਬਚਾਇਆ ਜਾਵੇ! ਮੀਏਂ ਦਾ ਇਹ ਖ਼ਿਆਲ ਕੋਈ ਅਨੋਖਾ ਜਾਂ ਨਵਾਂ ਨਹੀਂ ਸੀ। ਸਿੱਧ ਜੋਗੀ, ਪੰਡਿਤ, ਕਾਜ਼ੀ ਤੇ ਫ਼ਕੀਰ, ਜਿਨ੍ਹਾਂ ਨੇ ਵੀ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਇਹਨਾਂ ਦੀ ਗਮਤਾ ਦਾ ਜਲਵਾ ਤੱਕਿਆ ਸੀ, ਉਹਨਾਂ ਸਭਨਾਂ ਦੇ ਦਿਲਾਂ ਵਿੱਚ ਇਹੋ ਚਾਹ ਪੈਦਾ ਹੁੰਦੀ ਰਹੀ ਸੀ। ਹਰ ਇਕ ਇਹੋ ਚਾਹੁੰਦਾ ਸੀ ਕਿ ਇਹਨਾਂ ਨੂੰ ਆਪਣੇ ਪੰਥ ਵਿੱਚ ਲਿਆਂਦਾ ਜਾਵੇ। ਪਰ ਜਦ ਉਹ ਅਜਿਹੇ ਸੁਪਨਿਆਂ ਅਤੇ ਅਜਿਹੀਆਂ ਖ਼ਾਹਿਸ਼ਾਂ ਨੂੰ ਮਨਾਂ ਵਿੱਚ ਵਸਾਇਆ ਕਰਦੇ ਸਨ, ਉਹਨਾਂ ਨੂੰ ਸੁਪਨੇ ਵਿੱਚ ਵੀ ਇਹ ਖ਼ਿਆਲ ਨਹੀਂ ਸੀ ਆਉਂਦਾ ਕਿ ਇਥੇ ਜਿੱਤਣ ਲਈ ਆਉਣ ਵਾਲੇ ਜਿੱਤੇ ਜਾਂਦੇ ਹਨ, ਮੁਰੀਦ ਬਣਾਉਣ ਦੇ ਸੁਪਨੇ ਲੈਣ ਵਾਲੇ ਆਪ ਮੁਰੀਦ ਬਣ ਜਾਂਦੇ ਹਨ।

ਫਿਰ ਵੀ ਮੀਆਂ ਮਿੱਠੇ ਨੇ ਯਤਨ ਕਰਨਾ ਠੀਕ ਸਮਝਿਆ। ਪਹਿਲਾਂ ਉਸ ਨੇ ਇਹ ਪਤਾ ਕਰਨਾ ਚਾਹਿਆ ਕਿ ਗੁਰੂ ਜੀ ਦਾ ਮਤ, ਧਾਰਮਿਕ ਨਿਸ਼ਚਾ ਕੀ ਹੈ। ਜਦ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਇਕ ਨਿਰੰਕਾਰ ਦੇ ਪੁਜਾਰੀ ਹਨ ਤਾਂ ਉਹ ਖ਼ੁਸ਼ ਹੋਇਆ ਕਿ ਇਹ ਪਹਿਲਾਂ ਹੀ ਇਸਲਾਮ ਦੇ ਨੇੜੇ ਹਨ, ਇਹਨਾਂ ਨੂੰ ਇਸਲਾਮ ਵਿੱਚ ਲਿਆਉਣਾ ਸੌਖਾ ਹੋਵੇਗਾ। ਅੱਧਾ ਮੋਰਚਾ ਤਾਂ ਪਹਿਲਾਂ ਹੀ ਜਿੱਤਿਆ ਪਿਆ ਹੈ। ਸੋਚਿਓ ਸੂ, 'ਹਿੰਦੂਆਂ ਦੇ ਅਨੇਕਾਂ ਦੇਵੀਆਂ-ਦੇਵਤਿਆਂ ਦੀ ਪੂਜਾ ਤੋਂ ਤਾਂ ਇਹਨਾਂ ਨੇ ਆਪਣੇ-ਆਪ ਨੂੰ ਅੱਗੇ ਹੀ ਅਜ਼ਾਦ ਕਰ ਲਿਆ ਹੈ। ਜੇ ਮੈਂ ਇਹਨਾਂ ਦੇ ਨਿਸ਼ਚੇ ਉੱਤੇ ਰਸੂਲ ਉਪਰ ਭਰੋਸੇ ਦੀ ਪਿਉਂਦ ਲਾ ਸਕਾਂ; ਤਾਂ ਇਸਲਾਮ ਦੀ ਸ਼ਾਨ ਵਧ ਜਾਵੇਗੀ।'

**ਰੱਬ ਤੇ ਰਸੂਲ ਬਾਰੇ ਗੋਸ਼ਟ**

ਇਹ ਖ਼ਿਆਲ ਕਰਕੇ ਉਸ ਨੇ ਗੁਰੂ ਜੀ ਨੂੰ ਇਹ ਮਨਾਉਣ ਦਾ ਯਤਨ ਕੀਤਾ ਕਿ ਅੱਲਾ ਮੀਆਂ ਦੀ ਦਰਗਾਹ ਵਿੱਚ ਰਸੂਲ ਦੀ ਲੋੜ ਹੈ ਅਤੇ ਨਾਲ ਹੀ ਹਜ਼ਰਤ ਮੁਹੰਮਦ ਸਾਹਿਬ ਦੀ ਬਹੁਤ ਵਡਿਆਈ ਉਪਮਾ ਕੀਤੀ। ਗੁਰੂ ਜੀ ਚੁੱਪ ਕੀਤੇ ਮੀਆਂ ਮਿੱਠੇ ਦੀ ਜੋਸ਼ ਭਰੀ ਗੱਲ ਸੁਣਦੇ ਰਹੇ। ਅੰਤ ਨੂੰ ਉਹ ਮੁਸਕਰਾ ਕੇ ਕਹਿਣ ਲੱਗੇ, 'ਮੈਂ ਕੇਵਲ ਇਕੋ ਅਕਾਲ ਪੁਰਖ ਨੂੰ ਮੰਨਦਾ ਅਤੇ ਇਕੋ ਨੂੰ ਪੂਜਦਾ, ਸਿਮਰਦਾ ਹਾਂ। ਮੈਨੂੰ ਕਿਸੇ ਦੂਜੇ ਦੀ ਲੋੜ ਨਹੀਂ। ਕਿਸੇ ਰਸੂਲ ਦੀ ਕੋਈ ਜ਼ਰੂਰਤ ਨਹੀਂ। ਜੇ ਤੁਸੀਂ ਉਸ ਇਕ ਨਾਲ ਕਿਸੇ ਦੂਜੇ ਨੂੰ, ਜਿਸ ਨੂੰ ਤੁਸੀਂ ਰਸੂਲ ਆਖਦੇ ਹੋ, ਜੋੜਦੇ ਜਾਂ ਰਲਾਉਂਦੇ ਹੋ ਤਾਂ ਤੁਸੀਂ ਕੇਵਲ ਇਕ ਦੇ ਉਪਾਸ਼ਕ ਨਹੀਂ ਰਹਿ ਜਾਂਦੇ। ਜੇ ਉਸ ਇਕ ਨਾਲ ਇਕ ਹੋਰ ਜੋੜਨਾ ਰਲਾਉਣਾ ਕੁਫਰ ਨਹੀਂ ਤਾਂ ਜਿਹੜੇ ਲੋਕ ਉਸ 'ਇਕ' ਨਾਲ ਦੋ, ਪੰਜਾਹ, ਸੌ ਜਾਂ ਲੱਖਾਂ, ਕਰੋੜਾਂ ਹੋਰ ਦੂਜੇ ਰਲਾ ਲੈਣ, ਸ਼ਰੀਕ ਮੰਨ ਲੈਣ, ਉਹ ਕਿਵੇਂ ਕਾਫਰ ਹੋ ਸਕਦੇ ਹਨ? ਦਰਜੇ ਦਾ ਹੀ ਫ਼ਰਕ ਹੈ, ਅਸਲਾ ਤਾਂ ਇਕ ਹੀ ਹੈ। ਉਹ ਵੀ ਤੁਹਾਡੇ ਵਰਗੇ ਹੀ ਹਨ ਅਤੇ ਤੁਹਾਡੇ ਵਾਕੁਰ ਉਹ ਵੀ ਕੇਵਲ ਇਕ ਦੇ ਉਪਾਸ਼ਕ ਨਹੀਂ। ਫਿਰ ਤੁਹਾਡੇ ਇਸਲਾਮ ਵਿੱਚ ਤੇ ਹੋਰਨਾਂ ਮਤਾਂ ਵਿੱਚ ਕੀ ਫ਼ਰਕ ਹੋਇਆ?

ਮੀਆਂ ਮਿੱਠਾ—ਪਰ ਅਸੀਂ ਰਸੂਲ ਨੂੰ ਰੱਬ ਤਾਂ ਨਹੀਂ ਨਾ ਮੰਨਦੇ। ਅਸੀਂ ਤਾਂ ਕੇਵਲ ਇਹ ਮੰਨਦੇ ਹਾਂ ਕਿ ਰਸੂਲ ਦੇ ਵਿੱਚ ਪੈਣ ਨਾਲ ਅਸੀਂ ਆਪਣੇ ਕੀਤੇ ਪਾਪਾਂ ਗੁਨਾਹਾਂ ਦੇ ਫਲਾਂ ਤੋਂ ਬਚ ਜਾਵਾਂਗੇ। ਉਹ ਸਾਡਾ ਇਸ਼ਟ ਨਹੀਂ, ਅਸੀਂ ਉਸ ਨੂੰ ਪੂਜਦੇ ਨਹੀਂ, ਸਗੋਂ ਉਹ

ਸਾਡੀ ਉਪਾਸ਼ਨਾ ਦਾ ਵਸੀਲਾ ਜਾਂ ਵਿਚੋਲਾ ਹੈ, ਪਰ ਹਿੰਦੂ ਤਾਂ ਆਪਣੇ ਦੇਵਤਿਆਂ ਦੀ ਪੂਜਾ ਕਰਦੇ ਹਨ। ਉਹਨਾਂ ਦੇ ਖ਼ਿਆਲ ਇਹਨਾਂ ਇਸ਼ਟਾਂ, ਦੇਵੀਆਂ, ਦੇਵਤਿਆਂ ਤੋਂ ਉਪਰ ਉਤਾਂਹ ਉਠ ਕੇ ਖ਼ੁਦਾ ਵੱਲ ਨਹੀਂ ਜਾਂਦੇ। ਉਹ ਹਰ ਇਕ ਦੇਵੀ-ਦੇਵਤੇ ਨੂੰ ਹੀ ਪੂਜਦੇ ਤੇ ਮੰਨਦੇ ਹਨ।

ਗੁਰੂ ਨਾਨਕ—ਪਰ ਪੀਰ ਸਾਹਿਬ, ਉਹ ਵੀ ਤਾਂ ਇਹੋ ਆਖਦੇ ਹਨ ਕਿ ਅਸੀਂ ਰੱਬ ਨੂੰ ਮੰਨਦੇ ਹਾਂ, ਬਾਕੀ ਦਿਆਂ ਨੂੰ ਉਸ ਦੇ ਪਰਛਾਵੇਂ ਭਗਤ, ਜਾਂ ਅੰਗ ਸਮਝਦੇ ਹਾਂ, ਵਿਚੋਲੇ ਮੰਨਦੇ ਹਾਂ। ਉਹ ਆਪਣੀਆਂ ਧਾਰਮਿਕ ਪੁਸਤਕਾਂ ਵਿੱਚੋਂ ਬਥੇਰੀਆਂ ਤੁਕਾਂ ਸੁਣਾ ਸਕਦੇ ਹਨ ਜਿਨ੍ਹਾਂ ਤੋਂ ਪ੍ਰਗਟ ਹੁੰਦਾ ਹੈ ਕਿ ਉਹ ਇਕ ਦੇ ਉਪਾਸ਼ਕ ਹਨ। ਉਹ ਇਹ ਕਹਿ ਸਕਦੇ ਹਨ ਕਿ ਅਸੀਂ ਇਹਨਾਂ ਦੀ ਸਿਫ਼ਾਰਿਸ਼ ਨਾਲ ਰੱਬ ਨੂੰ ਖ਼ੁਸ਼ ਕਰ ਸਕਦੇ ਹਾਂ ਅਤੇ ਉਸ ਦੇ ਦਰ ਤੱਕ ਪੁੱਜ ਸਕਦੇ ਹਾਂ।

ਮੀਆਂ ਮਿੱਠਾ—ਠੀਕ ਹੈ, ਪਰ ਉਹ ਤਾਂ ਕੇਵਲ ਕਹਿੰਦੇ ਹੀ ਹਨ, ਉਹਨਾਂ ਦਾ ਅਸਲੀ ਨਿਸ਼ਚਾ ਤਾਂ ਇਹ ਨਹੀਂ, ਉਹ ਇਹ ਮੰਨਦੇ ਤਾਂ ਨਹੀਂ। ਅਸੀਂ ਤਾਂ ਠੀਕ ਹੀ ਮੰਨਦੇ ਹਾਂ ਕਿ ਸਭ ਸ੍ਰਿਸ਼ਟੀ ਦਾ ਖ਼ਾਲਿਕ ਪਾਲਿਕ ਇਕ ਹੈ ਅਤੇ ਉਹ ਇਕੱਲਾ ਉਪਾਸ਼ਨਾ ਦੇ ਲਾਇਕ ਹੈ।

ਗੁਰੂ ਜੀ (ਮੁਸਕਰਾ ਕੇ)–ਨਹੀਂ ਸ਼ੇਖ਼ ਜੀ, ਤੁਸੀਂ ਇਹ ਨਹੀਂ ਮੰਨਦੇ, ਇਵੇਂ ਕਹਿੰਦੇ ਹੀ ਹੋ ਕਿ ਇਕੋ ਕਰਤਾਰ ਸਭ ਦਾ ਸਾਂਝਾ ਬਾਪ ਹੈ। ਜੇ ਤੁਸੀਂ ਉਸ ਇਕ ਨੂੰ ਮੰਨੋ ਤੇ ਸਿਆਣੋ, ਜੇ ਤੁਸੀਂ ਇਕ ਖ਼ਾਲਿਕ ਨਾਲ ਪਿਆਰ ਕਰੋ, ਤਾਂ ਕਿਸੇ ਤੋਂ ਨਫ਼ਰਤ ਕਿਉਂ ਕਰੋ? ਰੱਬ ਜਾਏ ਇਨਸਾਨਾਂ ਉਪਰ ਧੱਕਾ ਜਬਰ ਕਿਉਂ ਕਰੋ, ਕੱਟ-ਵੱਢ ਕਿਉਂ ਕਰੋ? ਜੇ ਤੁਸੀਂ ਇਕ ਨਿਰੰਕਾਰ ਨੂੰ ਮੰਨੋ ਅਤੇ ਨਾਲ ਹੀ ਇਹ ਸਮਝੋ ਕਿ ਬੁੱਤ-ਪੂਜਣ ਵਾਲੇ ਹਿੰਦੂ ਭੁੱਲੇ ਹੋਏ ਹਨ, ਬੇਸਮਝ ਹਨ, ਗ਼ਲਤ ਰਾਹੇ ਪਏ ਹੋਏ ਹਨ, ਪਰ ਹਨ ਉਹ ਉਸੇ ਹੀ ਰੱਬ ਦੇ ਜਾਏ ਜਿਸ ਦੇ ਜਾਏ ਮੁਸਲਮਾਨ ਹਨ ਤਾਂ ਤੁਸੀਂ ਉਹਨਾਂ ਨੂੰ ਕਾਫ਼ਰ ਕਹਿ ਕੇ ਉਹਨਾਂ ਤੋਂ ਨਫ਼ਰਤ ਨਾ ਕਰੋ, ਉਹਨਾਂ ਨੂੰ ਮਾਰੋ ਨਾ ਅਤੇ ਉਹਨਾਂ ਨਾਲ ਉਹ ਸਲੂਕ ਨਾ ਕਰੋ ਜਿਹੜਾ ਇਸਲਾਮੀ ਜੋਸ਼ ਵਿੱਚ ਆ ਕੇ ਤੁਸੀਂ ਕਰਦੇ ਹੋ। ਜੇ ਤੁਸੀਂ ਉਹਨਾਂ ਨੂੰ ਰਾਹੋਂ ਘੁੱਥੇ ਹੋਏ ਭਰਾ ਸਮਝੋ ਤਾਂ ਅੱਲ੍ਹਾ ਦਾ ਪਿਆਰ ਤੁਹਾਡੇ ਦਿਲਾਂ ਵਿੱਚ ਉਹਨਾਂ ਲਈ ਪਿਆਰ ਤੇ ਹਮਦਰਦੀ ਪੈਦਾ ਕਰੇ। ਉਹਨਾਂ ਨੂੰ ਰੋਗੀ ਸਮਝ ਕੇ ਤੁਸੀਂ ਉਹਨਾਂ ਦਾ ਦਵਾ ਦਾਰੂ ਕਰੋ। ਰੱਬ ਪਿਆਰ ਹੀ ਪਿਆਰ ਹੈ। ਪਿਆਰ ਰਾਹੀਂ ਹੀ ਅਸੀਂ ਉਸ ਦੇ ਦਰ ਤੱਕ ਪਹੁੰਚ ਸਕਦੇ ਹਾਂ। ਨਫ਼ਰਤ ਸਾਨੂੰ ਉਸ ਤੋਂ ਪਰ੍ਹੇ, ਦੂਰ ਲਿਜਾਂਦੀ ਹੈ। ਮੇਰੀ ਜਾਚੇ ਤੁਸੀਂ ਇਹ ਨਹੀਂ ਮੰਨਦੇ ਕਿ ਜਿਸ ਖ਼ਾਲਿਕ ਨਿਰੰਕਾਰ ਨੇ ਤੁਹਾਨੂੰ ਬਣਾਇਆ ਹੈ, ਉਸੇ ਨੇ ਹੀ ਵਿਚਾਰੇ ਹਿੰਦੂਆਂ ਨੂੰ ਪੈਦਾ ਕੀਤਾ ਹੈ। ਫਿਰ ਤੁਸੀਂ ਇਕੋ ਇਕ ਖ਼ਾਲਿਕ ਦੇ ਉਪਾਸ਼ਕ ਕਿਵੇਂ ਕਹੇ ਜਾ ਸਕਦੇ ਹੋ? ਤੁਹਾਡੇ ਨਿਸ਼ਚਿਆਂ ਅਕੀਦਿਆਂ ਵਿੱਚ ਅਤੇ ਤੁਹਾਡੀ ਕਰਨੀ ਵਿੱਚ ਬੜੀ ਕਸਰ ਹੈ, ਕਮਜ਼ੋਰੀ ਤੇ ਘਾਟਾ ਹੈ।

ਜਾਂ ਮੀਆਂ ਮਿੱਠੇ ਨੇ ਇਕ ਪਾਸੇ ਹਾਰ ਹੁੰਦੀ ਵੇਖੀ ਤਾਂ ਗੱਲ-ਬਾਤ ਦਾ ਰੁਖ਼ ਬਦਲਾਉਣ ਲਈ ਉਹ ਕਹਿਣ ਲੱਗਾ, 'ਕੀ ਤੁਸੀਂ ਕਿਆਮਤ ਨੂੰ ਮੰਨਦੇ ਹੋ, ਜਿਸ ਦਿਨ ਅੱਲਾ ਨੇ ਫ਼ੈਸਲਾ ਦੇਣਾ ਹੈ?'

ਗੁਰੂ ਜੀ—ਹਾਂ, ਹਰ ਕਿਸੇ ਨੂੰ ਆਪਣਾ ਬੀਜਿਆ ਵੱਢਣਾ ਪੈਣਾ ਹੈ; ਆਪਣੇ ਕੀਤੇ ਕਰਮਾਂ ਦਾ ਫਲ ਭੁਗਤਣਾ ਪੈਣਾ ਹੈ, ਅੱਗੇ ਗਿਆਂ ਦਾ ਰੱਬ ਨੇ ਲੇਖਾ ਮੰਗਣਾ ਹੈ। ਉਹ ਵਹੀ ਕੱਢੀ ਬੈਠਾ ਹੈ।

ਮੀਆਂ ਮਿਠਾ—ਇਹ ਤਾਂ ਬੜੀ ਚੰਗੀ ਗੱਲ ਹੈ, ਪਰ ਕੀ ਤੁਸੀਂ ਕਦੇ ਇਹ ਵੀ ਖ਼ਿਆਲ ਕੀਤਾ ਹੈ ਕਿ ਉਸ ਕਿਆਮਤ ਵਾਲੇ ਦਿਨ ਹਿੰਦੂਆਂ ਵਿਚਾਰਿਆਂ ਨਾਲ ਕਿਵੇਂ ਗੁਜ਼ਰੇਗੀ? ਮੁਸਲਮਾਨਾਂ ਨੂੰ ਤਾਂ ਮਰਨ ਪਿੱਛੋਂ ਦਫ਼ਨਾਇਆ ਜਾਂਦਾ ਹੈ। ਉਹਨਾਂ ਦੇ ਸਰੀਰਾਂ ਨੂੰ ਜ਼ਮੀਨ ਦੇ ਸਪੁਰਦ ਕੀਤਾ ਜਾਂਦਾ ਹੈ। ਮੁਸਲਮਾਨਾਂ ਦੀਆਂ ਰੂਹਾਂ ਕਬਰਾਂ ਨੂੰ ਮੱਲ ਕੇ ਬਹਿ ਰਹਿੰਦੀਆਂ ਹਨ। ਕਿਆਮਤ ਵਾਲੇ ਦਿਨ ਜਦ ਅੱਲਾ ਦਾ ਫ਼ਰਿਸ਼ਤਾ ਤੁਰੀ ਵਜਾਵੇਗਾ, ਤਦ ਜਿਨ੍ਹਾਂ ਸਰੀਰਾਂ ਨੂੰ ਧਰਤੀ ਦੇ ਸਪੁਰਦ ਕੀਤਾ ਗਿਆ ਹੋਵੇਗਾ, ਧਰਤੀ ਉਹਨਾਂ ਨੂੰ ਲਿਆ ਹਾਜ਼ਰ ਕਰੇਗੀ। ਫਿਰ ਉਹਨਾਂ ਨੂੰ ਬਹਿਸ਼ਤਾਂ ਵਿੱਚ ਲਿਜਾਇਆ ਜਾਵੇਗਾ। ਪਰ ਹਿੰਦੂਆਂ ਨਾਲ ਤਾਂ ਕੁਝ ਹੋਰ ਹੀ ਵਾਪਰੇਗੀ। ਉਹਨਾਂ ਦੀਆਂ ਦੇਹਾਂ ਸਾੜੀਆਂ ਜਾਂਦੀਆਂ ਹਨ। ਉਹਨਾਂ ਦੀਆਂ ਹੱਡੀਆਂ ਤੇ ਸਵਾਹ ਨੂੰ ਖਿਲਾਰ ਦਿੱਤਾ ਜਾਂਦਾ ਹੈ। ਉਹਨਾਂ ਨੂੰ ਉਸ ਦਿਨ ਸਰੀਰ ਕਿੱਥੋਂ ਮਿਲਣਗੇ? ਹਿੰਦੂਆਂ ਨੂੰ ਇਥੇ ਸਾੜ ਦਿੱਤਾ ਜਾਂਦਾ ਹੈ ਅਤੇ ਉਹ ਅੱਗੇ ਜਾ ਕੇ ਵੀ ਦੋਜ਼ਖ਼ (ਨਰਕ) ਦੀ ਅੱਗ ਵਿੱਚ ਹਮੇਸ਼ਾਂ ਲਈ ਸੜਨਗੇ।

ਗੁਰੂ ਜੀ—ਇਹ ਤਾਂ ਬੜੀ ਚੰਗੀ ਪਤੇ ਦੀ ਗੱਲ ਕਹੀ ਜੇ! ਪਰ ਇਕ-ਦੋ ਗੱਲਾਂ ਵਿੱਚ ਤੁਸੀਂ ਉਕਾਈ ਖਾ ਗਏ ਹੋ। ਪਹਿਲੀ ਗੱਲ ਤਾਂ ਇਹ ਹੈ ਕਿ ਮੁਸਲਮਾਨਾਂ ਦੇ ਸਰੀਰ ਵੀ ਸਮਾਂ ਪਾ ਕੇ ਮਿੱਟੀ ਹੋ ਜਾਂਦੇ ਹਨ, ਜਿਵੇਂ ਹਿੰਦੂਆਂ ਦੇ ਅੱਗ ਨਾਲ ਸੜ ਕੇ ਮਿੱਟੀ ਸਵਾਹ ਹੋ ਜਾਂਦੇ ਹਨ। ਤੁਹਾਡੇ ਕਿਆਮਤ ਦੇ ਦਿਨ ਤੱਕ ਇਹਨਾਂ ਦਾ ਰੱਤੀ ਭਰ ਨਿਸ਼ਾਨ ਵੀ ਬਾਕੀ ਨਹੀਂ ਰਹਿਣਾ। ਜੇ ਫਿਰ ਵੀ ਤੁਹਾਡੇ ਸਰੀਰ ਉਸ ਦਿਨ ਉਠ ਬਹਿਣਗੇ, ਤਾਂ ਕੋਈ ਦਲੀਲ ਨਹੀਂ ਕਿ ਹਿੰਦੂਆਂ ਦੇ ਇਉਂ ਨਾ ਉੱਠ ਸਕਣਗੇ। ਦੂਜੀ ਗੱਲ ਇਹ ਹੈ ਕਿ ਜੇ ਤੁਸੀਂ ਇਹ ਮੰਨਦੇ ਹੋ ਕਿ ਕਿਉਂਕਿ ਹਿੰਦੂਆਂ ਦੇ ਸਰੀਰ ਸਾੜੇ ਜਾਂਦੇ ਹਨ, ਇਸ ਕਰਕੇ ਰੱਬ ਦਾ ਕਹਿਰ ਉਹਨਾਂ ਉਪਰ ਟੁੱਟੇਗਾ ਤਾਂ ਸ਼ੇਖ਼ ਜੀ, ਮੁਸਲਮਾਨ ਵੀ ਇਸ ਕਹਿਰ ਤੋਂ ਬਚ ਨਹੀਂ ਸਕਦੇ, ਕਿਉਂਕਿ ਉਹਨਾਂ ਦੇ ਸਰੀਰ ਵੀ ਆਮ ਕਰਕੇ ਅੰਤ ਨੂੰ ਸੜ ਹੀ ਜਾਂਦੇ ਹਨ।

ਮੀਆਂ ਮਿਠਾ (ਗੱਲ ਟੁੱਕ ਕੇ)—ਉਹ ਕਿਵੇਂ? ਉਹ ਤਾਂ ਦੱਬੇ ਜਾਂਦੇ ਹਨ।

ਗੁਰੂ ਜੀ—ਉਹ ਇਸ ਤਰ੍ਹਾਂ। ਤੁਹਾਨੂੰ ਪਤਾ ਹੀ ਹੈ ਕਿ ਪੁਰਾਣੀਆਂ ਕਬਰਾਂ ਦੀ ਮਿੱਟੀ ਬੜੀ ਚੀਕਣੀ ਹੁੰਦੀ ਹੈ। ਘੁਮਿਆਰ ਲੋਕ ਚੀਕਣੀ ਮਿੱਟੀ ਲੱਭ-ਲੱਭ ਕੇ ਲੈਂਦੇ ਹਨ ਤਾਂ ਜੋ ਇੱਟਾਂ, ਭਾਂਡੇ ਚੰਗੇ ਪੱਕੇ ਬਣਨ। ਇਸ ਲਈ ਉਹ ਲੋਕ ਪੁਰਾਣੇ ਕਬਿਰਸਤਾਨਾਂ ਦੀ ਮਿੱਟੀ ਪੁੱਟ ਕੇ ਲਿਆਉਂਦੇ, ਗੋਂਦੇ ਤੇ ਗੁੰਨ੍ਹਦੇ ਹਨ ਅਤੇ ਚੱਕ ਉਪਰ ਧਰ ਕੇ ਭਾਂਡੇ ਘੜਦੇ ਹਨ। ਕਈ ਉਸ ਨੂੰ ਸੰਚਿਆਂ ਵਿੱਚ ਪਾ ਕੇ ਇੱਟਾਂ ਪੱਥਦੇ ਹਨ। ਫਿਰ ਇਹਨਾਂ ਨੂੰ ਧੁੱਪੇ ਸੁਕਾ ਕੇ, ਆਵੀਆਂ ਆਵਿਆਂ ਵਿੱਚ ਬੀੜ ਕੇ ਅੱਗ ਦਿੰਦੇ ਹਨ। ਮੁਸਲਮਾਨਾਂ ਦੇ ਸਰੀਰਾਂ ਤੋਂ ਬਣੀ ਹੋਈ ਮਿੱਟੀ ਇਸ ਤਰ੍ਹਾਂ ਕਰੜੀ ਅੱਗ ਵਿੱਚ ਸੜਦੀ ਹੈ। ਜੇ ਦੇਹ ਦੀ ਮਿੱਟੀ ਦਾ ਸੜਨਾ ਪਾਪ ਹੈ ਤਾਂ ਮੁਸਲਮਾਨਾਂ ਦੀ ਮਿੱਟੀ ਵੀ ਸੜਦੀ ਹੈ, ਅੰਗਾਰੇ ਝੜਦੇ ਹਨ ਅਤੇ ਉਹ ਰੋ-ਰੋ ਕੇ ਕਹਿੰਦੀ ਮੰਨੀ ਜਾ ਸਕਦੀ ਹੈ ਕਿ ਹਾਇ, ਅੰਤ ਨੂੰ ਮੈਂ ਵੀ ਸੜੀ ਅਤੇ ਸੜੀ ਵੀ ਬੁਰੀ ਤਰ੍ਹਾਂ। ਫਿਰ ਭਲਾ ਸੋਚੋ ਖਾਂ ਕਿ ਕਿਆਮਤ ਵਾਲੇ ਦਿਨ ਸਾਰੇ ਮੁਸਲਮਾਨਾਂ ਦੇ ਸਰੀਰ ਕਿਸ

ਤਰ੍ਹਾਂ ਉਠਣਗੇ? ਜੇ ਦੇਹੀ ਦੀ ਮਿੱਟੀ ਦੇ ਅੱਗ ਨਾਲ ਸੜਨ ਨਾਲ ਇਨਸਾਨ ਦੇ ਕੀਤੇ ਸ਼ੁਭ ਕਰਮਾਂ ਦੇ ਅਸਰ ਨਾਸ਼ ਹੋ ਜਾਣੇ ਹਨ ਤਾਂ ਮੁਸਲਮਾਨਾਂ ਦੀ ਹਾਲਤ ਵੀ ਹਿੰਦੂਆਂ ਜਿਹੀ ਹੀ ਤਰਸਯੋਗ ਹੋਵੇਗੀ। ਪਰ ਸ਼ੇਖ਼ ਜੀ, ਗੱਲ ਇਹ ਹੈ ਕਿ ਕਰਤਾਰ ਦੇ ਰੰਗ ਆਦਮੀ ਦੀ ਅਕਲ ਤੋਂ ਉਪਰ ਹਨ। ਉਹ ਜੋ ਕੁਝ ਕਰਦਾ ਹੈ, ਉਸ ਦੀ ਸੋਝੀ ਕੇਵਲ ਉਸ ਨੂੰ ਹੀ ਹੈ ਜਿਸ ਨੇ ਸੰਸਾਰ ਰਚਨਾ ਨੂੰ ਸਾਜਿਆ ਹੈ ਅਤੇ ਸਾਜ ਕੇ ਇਸ ਦੀ ਦਿਨੇਂ-ਰਾਤ ਸੰਭਾਲ ਕਰਦਾ ਹੈ। ਉਸ ਦੇ ਕੰਮਾਂ ਵਿੱਚ ਆਪਾਂ ਆਪਣੀ ਅਕਲ ਕਾਸ ਨੂੰ ਵਾੜੀਏ? ਸਾਨੂੰ ਤਾਂ ਇਹ ਕਰਨਾ ਚਾਹੀਦਾ ਹੈ ਕਿ ਰੱਬ ਨਾਲ ਅਤੇ ਰੱਬ ਦੇ ਜੀਵਾਂ ਨਾਲ ਪਿਆਰ ਕਰੀਏ। ਇਸ ਤਰੀਕੇ ਨਾਲ ਹੀ ਅਸੀਂ ਉਸ ਨੂੰ ਕਬੂਲ ਹੋ ਸਕਦੇ ਹਾਂ।[1]

ਕੁਝ ਚਿਰ ਠਹਿਰ ਕੇ, ਤਾਂ ਜੋ ਇਹ ਗੱਲਾਂ ਡੂੰਘੀਆਂ ਧਸ ਲੈਣ, ਗੁਰੂ ਜੀ ਫਿਰ ਬੋਲੇ, 'ਸ਼ੇਖ਼ ਜੀ, ਜਦ ਦੇਹ ਵਿੱਚੋਂ ਰੂਹ ਨਿਕਲ ਗਈ, ਤਦ ਪਿੱਛੇ ਮਿੱਟੀ ਰਹਿ ਗਈ। ਇਸ ਮਿੱਟੀ ਨੂੰ ਭਾਵੇਂ ਅੱਗ ਨਾਲ ਸਾੜ ਕੇ, ਭਾਵੇਂ ਮਿੱਟੀ ਵਿੱਚ ਦੱਬ ਕੇ, ਗਾਲ ਕੇ, ਖੇਹ ਕਰ ਦਿੱਤਾ ਜਾਵੇ, ਕੋਈ ਫ਼ਰਕ ਨਹੀਂ ਪੈਂਦਾ; ਰੂਹ ਉਪਰ ਇਸ ਦਾ ਕੋਈ ਅਸਰ ਨਹੀਂ ਹੁੰਦਾ। ਅੱਗੇ ਜਾ ਕੇ ਤਾਂ ਕਰਨੀ, ਦੁਨੀਆਂ ਵਿੱਚ ਕੀਤੇ ਅਮਲਾਂ ਅਨੁਸਾਰ ਨਿਬੇੜੇ ਹੋਣੇ ਹਨ। ਉਥੇ ਜਾਤ-ਮਜ਼੍ਹਬ ਦੀ ਕਿਸੇ ਪੁੱਛ ਨਹੀਂ ਕਰਨੀ। ਇਸ ਭੁਲੇਖੇ ਵਿੱਚ ਨਾ ਰਹੋ ਕਿ ਕਿਉਂਕਿ ਸਾਡਾ ਦੀਨ ਰਾਜ-ਧਰਮ ਹੈ, ਅਸੀਂ ਹੋਰਨਾਂ ਨੂੰ ਹਿੱਕ ਦੇ ਧੱਕੇ ਤੇ ਤਲਵਾਰ ਦੇ ਜ਼ੋਰ ਨਾਲ ਇਹ ਦੀਨ ਮੰਨਵਾ ਸਕਦੇ ਹਾਂ, ਇਸ ਲਈ ਅੱਲਾ ਦੀ ਦਰਗਾਹੇ ਵੀ ਸਾਨੂੰ ਖ਼ਾਸ ਰਿਆਇਤਾਂ ਤੇ ਸਹੂਲਤਾਂ ਮਿਲਣਗੀਆਂ ਅਤੇ ਅੱਲਾ ਦੀਆਂ ਨਜ਼ਰਾਂ ਵਿੱਚ ਅਸੀਂ ਹੋਰਨਾਂ ਨਾਲੋਂ ਚੰਗੇਰੇ ਤੇ ਉਚੇਰੇ ਸਮਝੇ ਜਾਵਾਂਗੇ। ਅਜਿਹੇ ਸੌੜੇ ਖ਼ਿਆਲ, ਈਰਖਾ ਭਰੇ ਵਿਚਾਰ ਅਤੇ ਇਨਸਾਨ ਦੀਆਂ ਕਾਇਮ ਕੀਤੀਆਂ ਹੋਈਆਂ ਹੱਦਾਂ, ਸਭ ਤਿਆਗ ਦਿਓ, ਵਿਸਾਰ ਦਿਓ। ਅੰਮ੍ਰਿਤ ਦੇ ਸੋਮੇ, ਸਿਰਜਣਹਾਰ ਦੇ ਚਰਨਾਂ ਨਾਲ ਪਿਆਰ ਕਰੋ ਅਤੇ ਉਸ ਪਿਆਰ ਦਾ ਸਦਕਾ ਸਭ ਜੀਵਾਂ ਨਾਲ ਪਿਆਰ ਕਰੋ। ਤਾਂ ਹੀ ਤੁਸੀਂ ਸਾਈਂ ਦੇ ਦਰ ਕਬੂਲ ਹੋ ਸਕੋਗੇ।'

ਪੀਰ ਨਿਰੁੱਤਰ ਹੋ ਗਿਆ। ਉਸ ਨੂੰ ਸੋਝੀ ਆ ਗਈ। ਉਹ ਗੁਰੂ ਜੀ ਦੀ ਚਰਨੀਂ ਢਹਿ ਪਿਆ। ਉਹਨਾਂ ਨੇ ਉਸ ਨੂੰ ਨਾਮ-ਦਾਨ ਦੀ ਅਮੋਲਕ ਦਾਤ ਦਿੱਤੀ ਜਿਸ ਦਾ ਸਦਕਾ ਇਨਸਾਨ ਸਾਹ-ਸਾਹ ਨਾਲ ਪ੍ਰੀਤਮ ਪ੍ਰਭੂ ਨੂੰ ਸਿਮਰਦਾ, ਚੇਤੇ ਕਰਦਾ ਹੈ ਅਤੇ ਰੱਬ ਦੇ ਜਾਇਆਂ ਦੀ ਪਿਆਰ ਤੇ ਹਮਦਰਦੀ ਨਾਲ ਸੇਵਾ ਕਰਦਾ ਹੈ।

---

1. ਆਪਣੇ ਇਹ ਖ਼ਿਆਲ ਗੁਰੂ ਜੀ ਨੇ ਆਸਾ ਦੀ ਵਾਰ ਵਿੱਚ ਇਉਂ ਉਚਾਰੇ ਸਨ :—
   ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥
   ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥
   ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥
   ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥

## ਕਾਂਡ—31

# ਦੁਨੀ ਚੰਦ ਤੇ ਕਰੋੜੀਆ

### ਲਾਹੌਰ ਫੇਰੀ

ਮੀਆਂ ਮਿੱਠੇ ਨੂੰ ਸੱਚੇ ਧਰਮ ਦਾ ਉਪਦੇਸ਼ ਦੇ ਕੇ ਖ਼ੁਦਾ ਨਾਲ ਮੇਲ ਦੀ ਪ੍ਰਾਪਤੀ ਦੇ ਰਾਹੇ ਪਾ ਕੇ ਗੁਰੂ ਜੀ ਲਾਹੌਰ ਵੱਲ ਨੂੰ ਤੁਰੇ, ਸਤਿਨਾਮ ਦਾ ਡੰਕਾ ਵਜਾਉਂਦੇ, ਲੋਕਾਂ ਨੂੰ ਜੀਅ-ਦਾਨ ਦਿੰਦੇ, ਸੁੱਤੀਆਂ ਰੂਹਾਂ ਨੂੰ ਜਗਾ ਕੇ ਇਨਸਾਨਾਂ ਨੂੰ ਆਤਮਿਕ ਜੀਵਨ ਦਾ ਸੁਆਦ ਚਖਾਉਂਦੇ, ਲੋਕਾਂ ਦੇ ਮਨਾਂ ਵਿੱਚ ਪਿਆਰ, ਭਗਤੀ ਅਤੇ ਸੇਵਾ ਦਾ ਉਤਸ਼ਾਹ ਪੈਦਾ ਕਰਦੇ, ਭਟਕਦੇ ਤੇ ਤੜਫਦੇ ਹਿਰਦਿਆਂ ਨੂੰ ਸ਼ਾਂਤ ਕਰਦੇ-ਕਰਦੇ ਗੁਰੂ ਜੀ ਲਾਹੌਰ ਜਾ ਪੁੱਜੇ। ਆਪ ਰਾਵੀ ਦੇ ਕੰਢੇ ਬੈਠ ਗਏ। ਮਰਦਾਨਾ ਰਬਾਬ ਵਜਾਇਆ ਕਰੇ ਅਤੇ ਗੁਰ-ਸ਼ਬਦਾਂ ਦਾ ਕੀਰਤਨ ਕਰਿਆ ਕਰੇ; ਗੁਰੂ ਜੀ ਆਪ ਇਲਾਹੀ ਨਾਦ ਵਿੱਚ ਜੁੱਟ ਪਿਆ ਕਰਨ। ਇਸ ਤਰ੍ਹਾਂ ਉਹ ਦੋਵੇਂ ਰਾਵੀ ਦੇ ਕਿਨਾਰੇ, ਅਸਮਾਨ ਦੇ ਸਾਇਬਾਨ ਹੇਠ ਮਖ਼ਮਲੀ ਘਾਹ ਦੇ ਗ਼ਲੀਚੇ ਉੱਪਰ, ਕੁਦਰਤ ਦੀ ਗੋਦ ਵਿੱਚ ਅਤੇ 'ਬਲਿਹਾਰੀ ਕੁਦਰਤਿ ਵਸਿਆ' ਦੀ ਹਜ਼ੂਰੀ ਵਿੱਚ ਬੈਠੇ ਸਨ; ਉਸ ਦੇ ਗੁਣ ਗਾਉਂਦੇ ਸਨ ਅਤੇ ਉਸ ਨਾਲ ਲੀਨ ਹੋਣ ਦਾ ਆਨੰਦ ਮਾਣ ਰਹੇ ਸਨ।

ਸਹਿਜੇ-ਸਹਿਜੇ ਇਸ ਝਰਨਾਟਾਂ ਛੇੜਨ ਵਾਲੇ, ਹਿਰਦਿਆਂ ਨੂੰ ਹਲੂਣੇ ਦੇਣ ਵਾਲੇ, ਸੁੱਤੀਆਂ ਰੂਹਾਂ ਨੂੰ ਜਗਾਉਣ ਵਾਲੇ, ਰੱਬ ਤੋਂ ਵਿਛੜੇ ਜੀਵਾਂ ਨੂੰ ਰੱਬ ਨਾਲ ਜੋੜਨ ਵਾਲੇ, ਇਲਾਹੀ ਨਾਦ ਨੂੰ ਸੁਣ ਕੇ ਅਤੇ ਸਤਿਗੁਰ ਦੀ ਪਿਆਰ ਭਰੀ ਬਲਵਾਨ ਸ਼ਖ਼ਸੀਅਤ ਦੇ ਖਿੱਚੇ ਹੋਏ, ਲੋਕ ਉਹਨਾਂ ਦੇ ਉਦਾਲੇ ਜੁੜਨ ਲੱਗ ਪਏ। ਕਈ ਰੋਗੀ ਹਿਰਦੇ ਅਰੋਗ ਹੋਏ, ਕਈ ਭਟਕਦੀਆਂ ਰੂਹਾਂ ਨੂੰ ਅਮਨ ਤੇ ਅਨੰਦ ਦੀ ਦਾਤ ਮਿਲੀ, ਕਈ ਸੁੱਕਿਆਂ, ਸੜਿਆਂ, ਇਨਸਾਨੀਅਤ ਤੋਂ ਸੱਖਣਿਆਂ ਨੂੰ ਪਿਆਰ ਤੇ ਜੀਵਨ ਦੀ ਅਮੋਲਕ ਕਣੀ ਮਿਲੀ।

### ਦੁਨੀ ਚੰਦ ਦੇ ਘਰ

ਦੁਨੀ ਚੰਦ ਲਾਹੌਰ ਦਾ ਇਕ ਕਰੋੜਪਤੀ ਹਿੰਦੂ ਖੱਤਰੀ ਸੀ। ਉਹ ਲਾਹੌਰ ਤੇ ਇਲਾਕੇ ਦੇ ਮਾਮਲੇ ਦਾ ਠੇਕਾ ਪਾਤਸ਼ਾਹ ਨੂੰ ਦਿੰਦਾ ਸੀ ਅਤੇ ਲੋਕਾਂ ਪਾਸੋਂ ਆਪ ਉਗਰਾਹੁੰਦਾ ਸੀ। ਉਸ ਨੂੰ ਗੁਰੂ ਜੀ ਦੀ ਖ਼ਬਰ ਮਿਲੀ। ਉਹਨਾਂ ਦਾ ਨਾਂ ਜੋ ਹਰ ਇਕ ਦੀ ਜ਼ੁਬਾਨ 'ਤੇ ਸੀ, ਸੁਣ ਕੇ ਉਸ ਦੇ ਹਿਰਦੇ ਵਿੱਚ ਇਕ ਅਣਡਿੱਠੀ ਤਾਰ ਵੱਜੀ। ਉਹ ਗੁਰੂ ਜੀ ਕੋਲ ਗਿਆ ਅਤੇ ਉਸ ਨੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ! ਮੇਰੇ ਘਰ ਚਰਨ ਪਾਓ ਤੇ ਉਸ ਨੂੰ ਪਵਿੱਤਰ ਕਰੋ।' ਗੁਰੂ ਜੀ ਮੁਸਕਰਾ ਕੇ ਕਹਿਣ ਲੱਗੇ, 'ਪੁਰਸ਼ਾ, ਸਾਡੇ ਜਿਹੇ ਰੱਬ ਦੇ ਨਿਮਾਣੇ ਸੇਵਕ ਤਾਂ ਧਨੀਆਂ ਦੇ ਸੁੰਦਰ ਮਹੱਲਾਂ ਤੋਂ ਦੂਰ ਹੀ ਚੰਗੇ ਹਨ। ਸਾਨੂੰ ਇਥੇ ਹੀ ਰਹਿਣ ਦਿਓ। ਅਸੀਂ ਤੇਰੇ ਸੋਹਣੇ ਮਹੱਲਾਂ ਵਿੱਚ ਗਏ ਤਾਂ ਤੈਨੂੰ ਸ਼ਾਇਦ ਬਹੁਤ ਸਾਰੀ ਖੇਚਲ, ਤਕਲੀਫ਼ ਹੋਵੇ। ਸਾਡੀ ਫੇਰੀ ਸ਼ਾਇਦ ਤੈਨੂੰ ਮਹਿਗੀ ਪਵੇ, ਪਰ ਜਿਵੇਂ ਤੇਰੀ ਇੱਛਿਆ ਤੇ ਜਿਵੇਂ ਕਰਤਾਰ

ਦੀ ਰਜ਼ਾ! ਚੱਲ ਭਾਈ ਮਰਦਾਨਿਆ, ਉਸ ਦਾ ਹੁਕਮ ਵਜਾਈਏ।' ਇਹ ਕਹਿ ਕੇ ਉਹ ਦੂਨੀ ਚੰਦ ਦੇ ਨਾਲ ਤੁਰ ਪਏ ਅਤੇ ਉਸ ਦੇ ਘਰ ਪਹੁੰਚ ਗਏ।

ਅਸਲ ਗੱਲ ਇਹ ਸੀ ਕਿ ਦੂਨੀ ਚੰਦ ਆਪਣੇ ਪਿਤਾ ਦਾ ਸ਼ਰਾਧ ਕਰ ਰਿਹਾ ਸੀ। ਸੌ ਬ੍ਰਾਹਮਣਾਂ ਅਤੇ ਬਹੁਤ ਸਾਰੇ ਸੰਤਾਂ, ਫ਼ਕੀਰਾਂ ਨੂੰ ਭੋਜਨ ਛਕਾਇਆ ਗਿਆ ਸੀ ਅਤੇ ਦੱਛਣਾ ਦਿੱਤੀ ਗਈ ਸੀ। ਬ੍ਰਾਹਮਣਾਂ ਨੇ ਦੂਨੀ ਚੰਦ ਨੂੰ ਯਕੀਨ ਦਿਵਾਇਆ ਸੀ ਕਿ ਸਾਡੇ ਵਸੀਲੇ ਨਾਲ ਤੁਹਾਡੇ ਪਿਤਾ ਅਤੇ ਹੋਰ ਪਿਤਰਾਂ ਕੋਲ ਇੰਨਾ ਅੰਨ ਬਸਤਰ ਪੁੱਜ ਗਿਆ ਹੈ ਜਿੰਨਾ ਇਕ ਸਾਲ ਲਈ ਕਾਫ਼ੀ ਹੋਵੇਗਾ। ਅਜਿਹੇ ਮੌਕੇ ਉਪਰ ਉਸ ਨੇ ਗੁਰੂ ਨਾਨਕ ਜੀ ਨੂੰ ਆਪਣੇ ਘਰ ਸੱਦਿਆ ਸੀ। ਉਸ ਨੂੰ ਖ਼ਿਆਲ ਸੀ ਕਿ ਇਹਨਾਂ ਨੂੰ ਛਕਾ ਕੇ ਪਦਾਰਥ ਅਤੇ ਦਿੱਤੀ ਗਈ ਭੇਟ ਜ਼ਰੂਰ ਹੀ ਮੇਰੇ ਪਿਤਾ ਨੂੰ ਭਲੀ ਪ੍ਰਕਾਰ ਪੁੱਜ ਜਾਵੇਗੀ ਅਤੇ ਉਸ ਦਾ ਉਧਾਰ ਹੋਵੇਗਾ। ਪਰ ਗੁਰੂ ਜੀ ਦਾ ਉਸ ਦੇ ਘਰ ਜਾਣਾ ਉਹਨਾਂ ਬ੍ਰਾਹਮਣਾਂ ਆਦਿਕ ਵਰਗਾ ਨਹੀਂ ਸੀ ਜਿਨ੍ਹਾਂ ਨੇ ਉਸ ਦੇ ਘਰੋਂ ਸੁਆਦਲੇ ਭੋਜਨ ਛਕੇ। ਆਪ ਇਸ ਆਸ਼ੇ ਨਾਲ ਨਹੀਂ ਸਨ ਗਏ ਕਿ ਦੂਨੀ ਚੰਦ ਦੇ ਧਨ ਦੌਲਤ ਵਿੱਚੋਂ ਕੁਝ ਪ੍ਰਾਪਤ ਕੀਤਾ ਜਾਵੇ। ਉਹ ਤਾਂ ਸਗੋਂ ਦੂਨੀ ਚੰਦ ਨੂੰ ਅਜਿਹਾ ਧਨ ਦੇਣ ਦੀ ਖ਼ਾਤਿਰ ਗਏ ਸਨ ਜਿਹੜਾ ਉਸ ਦੇ ਧਨ ਨਾਲੋਂ ਉਚੇਰਾ ਤੇ ਹੋਰਵਾਂ ਸੀ ਅਤੇ ਜਿਸ ਤੋਂ ਉਹ ਬਿਲਕੁਲ ਖ਼ਾਲੀ ਹੱਥੀਂ ਕੰਗਾਲ ਸੀ। ਆਪ ਉਸ ਨੂੰ ਉਹ ਖ਼ਜ਼ਾਨਾ ਦੇਣ ਗਏ ਸਨ ਜਿਹੜਾ ਇਨਸਾਨ ਨੂੰ ਇਥੇ ਅਤੇ ਉਥੇ, ਲੋਕ ਤੇ ਪ੍ਰਲੋਕ ਵਿੱਚ, ਆਸਰਾ-ਆਧਾਰ ਦਿੰਦਾ ਤੇ ਜੀਉਂਦਿਆਂ ਰੱਖਦਾ ਹੈ।

ਜਦ ਗੁਰੂ ਜੀ ਨੇ ਬ੍ਰਾਹਮਣਾਂ ਤੇ ਹੋਰਨਾਂ ਦੀ ਭੀੜ ਵੇਖੀ ਤਾਂ ਉਹਨਾਂ ਨੇ ਦੂਨੀ ਚੰਦ ਤੋਂ ਪੁੱਛਿਆ ਕਿ ਕੀ ਗੱਲ ਹੈ? ਦੂਨੀ ਚੰਦ ਨੇ ਕਿਹਾ ਕਿ ਮੈਂ ਪਿਤਾ ਜੀ ਦਾ ਸ਼ਰਾਧ ਕਰ ਰਿਹਾ ਹਾਂ।

ਗੁਰੂ ਜੀ—ਕਿਸ ਗਰਜ਼ ਨਾਲ?

ਦੂਨੀ ਚੰਦ—ਪ੍ਰਲੋਕ ਜਾ ਚੁੱਕੇ ਪਿਤਾ ਦੀ ਰੂਹ ਨੂੰ ਅਧਾਰ ਦੇਣ ਦੀ ਖ਼ਾਤਿਰ।

ਗੁਰੂ ਜੀ—ਕੀ ਉਸ ਦੀ ਰੂਹ ਤ੍ਰਿਪਤ ਹੋ ਗਈ ਹੈ?

ਦੂਨੀ ਚੰਦ—ਮੇਰਾ ਖ਼ਿਆਲ ਤਾਂ ਹੈ ਕਿ ਉਹ ਤ੍ਰਿਪਤ ਹੋ ਗਈ ਹੈ। ਵੱਡੇ ਪ੍ਰੋਹਿਤ ਨੇ ਮੈਨੂੰ ਨਿਸ਼ਚਾ ਦਿਵਾਇਆ ਹੈ ਕਿ ਮੇਰੇ ਪਿਤਾ ਜੀ ਅਤੇ ਹੋਰ ਵਡੇਰਿਆਂ ਦੀਆਂ ਰੂਹਾਂ ਨੂੰ ਇੰਨਾ ਅੰਨ, ਬਸਤਰ ਪੁੱਜ ਗਿਆ ਹੈ ਜਿੰਨਾ ਉਹਨਾਂ ਸਭ ਲਈ ਇਕ ਸਾਲ ਵਾਸਤੇ ਕਾਫ਼ੀ ਹੋਵੇਗਾ।

ਗੁਰੂ ਜੀ—ਤੇ ਤੂੰ ਉਸ ਦਾ ਇਤਬਾਰ ਕਰ ਲਿਆ? ਤੂੰ ਬੜਾ ਭੋਲਾ ਪੁਰਸ਼ ਹੈਂ। ਭਲਾ ਜਿਹੜੇ ਭੋਜਨ ਪਦਾਰਥ, ਇਹਨਾਂ ਬ੍ਰਾਹਮਣਾਂ ਨੇ ਤੁਹਾਡੇ ਸਾਹਮਣੇ ਆਪੋ ਆਪਣੇ ਢਿੱਡਾਂ ਜਾਂ ਝੋਲਿਆਂ ਵਿੱਚ ਪਾ ਲਏ ਜਾਂ ਘਰੀਂ ਪਹੁੰਚਾ ਦਿੱਤੇ, ਉਹ ਭਲਾ ਰੂਹਾਂ ਦੇ ਮੰਡਲਾਂ ਵਿੱਚ ਤੁਹਾਡੇ ਪਿੱਤਰਾਂ ਦੀਆਂ ਰੂਹਾਂ ਨੂੰ ਕੀਕੁਰ ਜਾ ਪੁੱਜੇ? ਬ੍ਰਾਹਮਣਾਂ ਦੇ ਢਿੱਡਾਂ ਆਦਿ ਅਤੇ ਉਸ ਪਿੱਤਰ-ਲੋਕ ਵਿਚਕਾਹੇ ਆਵਾਜਾਈ, ਢੋਆ-ਢੁਆਈ ਦਾ ਸਾਧਨ ਤਾਂ ਸਾਨੂੰ ਕੋਈ ਦਿੱਸਦਾ ਨਹੀਂ। ਮੈਂ ਤੈਨੂੰ ਦੱਸਦਾ ਹਾਂ ਕਿ ਤੇਰੇ ਪਿਤਾ ਦੀ ਰੂਹ ਦੀ ਇਸ ਜਗਤ ਦੇ ਪਦਾਰਥਾਂ ਲਈ ਤ੍ਰਿਸ਼ਨਾ ਭੁੱਖ ਉਸ ਨੂੰ ਡਾਢਾ ਦੁਖੀ ਕਰ ਰਹੀ ਹੈ। ਉਹ ਥਾਂ-ਥਾਂ ਭੁੱਖੇ ਬਘਿਆੜ ਵਾਕੁਰ ਉਸ ਭੋਗ ਦੀ ਭਾਲ ਵਿੱਚ ਭਟਕਦੀ ਫਿਰਦੀ ਹੈ ਜਿਹੜਾ ਉਸ ਨੂੰ ਕਦੇ

ਮਿਲ ਨਹੀਂ ਸਕਦਾ ਤੇ ਜਿਸ ਬਿਨਾਂ ਉਹ ਸ਼ਾਂਤ ਨਹੀਂ ਹੋ ਸਕਦੀ।

ਦੁਨੀ ਚੰਦ ਇਹ ਸੁਣ ਕੇ ਹੈਰਾਨ ਅਤੇ ਦੁਖੀ ਹੋਇਆ। ਫਿਰ ਉਹ ਕਹਿਣ ਲੱਗਾ, 'ਕੀ ਇਹ ਠੀਕ ਹੈ ਕਿ ਭਾਵੇਂ ਮੈਂ ਇੰਨਾ ਕੁਝ ਬ੍ਰਾਹਮਣਾਂ ਤੇ ਸੰਤਾਂ ਨੂੰ ਖੁਆ ਪਿਆ ਚੁੱਕਿਆ ਹਾਂ, ਫਿਰ ਵੀ ਮੇਰੇ ਪਿਤਾ ਦੀ ਰੂਹ ਭੁੱਖੀ ਭਟਕਦੀ ਫਿਰਦੀ ਹੈ? ਕੀ ਉਹ ਠੀਕ ਹੀ ਭੁੱਖੇ ਬਘਿਆੜ ਵਾਕੁਰ ਭਟਕਦੀ ਫਿਰਦੀ ਹੈ?'

ਗੁਰੂ ਜੀ—ਸੱਚੀ ਪਰ ਦੁਖਦਾਈ ਗੱਲ ਇਹ ਹੈ ਕਿ ਤੇਰੇ ਪਿਤਾ ਦੀ ਆਤਮਾ ਇਕ ਬਘਿਆੜ ਦਾ ਸਰੀਰ ਧਾਰ ਚੁੱਕੀ ਹੈ। ਕਿਉਂ? ਇਸ ਦਾ ਪਤਾ ਤੈਨੂੰ ਛੇਤੀ ਹੀ ਲੱਗ ਜਾਵੇਗਾ। ਉਹ ਬਘਿਆੜ ਇਸ ਵੇਲੇ ਭੁੱਖਾ ਭਾਣਾ ਇਕ ਝਾੜੀ ਹੇਠ ਪਿਆ ਹੈ; ਇਥੋਂ ਡੇਢ ਕੁ ਮੀਲ ਦੀ ਵਿੱਥ 'ਤੇ। ਜੇ ਚਾਹੇਂ ਤਾਂ ਅੱਖੀਂ ਵੇਖ ਸਕਦਾ ਹੈਂ। ਅੱਖੀਂ ਵੇਖ ਲਉ ਫਿਰ ਯਕੀਨ ਕਰਨਾ। ਦਰਿਆ ਦੇ ਕਿਨਾਰੇ ਜੰਗਲ ਵਿੱਚ ਜਾਓ। ਤੁਹਾਨੂੰ ਉਥੇ ਇਕ ਝਾੜੀ ਵਿੱਚ ਲੁਕਿਆ ਹੋਇਆ ਇਕ ਬਘਿਆੜ ਮਿਲੇਗਾ। ਉਸ ਤੋਂ ਡਰਨਾ ਨਾ। ਕੋਲ ਜਾ ਕੇ ਗੱਲ-ਬਾਤ ਕਰ ਲੈਣੀ।

**ਅਨੋਖੀ ਝਾਕੀ**

ਦੁਨੀ ਚੰਦ ਨੇ ਅਜਿਹਾ ਹੀ ਕੀਤਾ। ਜਦ ਉਹ ਜੰਗਲ ਵਿੱਚ ਕੁਝ ਕੁ ਮੀਲ ਗਿਆ ਤਾਂ ਉਸ ਨੂੰ ਇਉਂ ਮਲੂਮ ਹੋਇਆ ਕਿ ਕੋਈ ਜਣਾ ਤਰਸਯੋਗ ਚਾਂਗਰਾਂ ਦੇ ਨਾਲ ਉਸ ਦਾ ਨਾਂ ਲੈ ਲੈ ਕੇ ਆਵਾਜ਼ਾਂ ਮਾਰ ਰਿਹਾ ਹੈ। ਉਹ ਉਸ ਥਾਂ ਵੱਲ ਗਿਆ ਜਿੱਧਰੋਂ ਅਵਾਜ਼ ਆਉਂਦੀ ਜਾਪਦੀ ਸੀ। ਉੱਥੇ ਇਕ ਭੁੱਖ ਦਾ ਮਾਰਿਆ ਹੋਇਆ ਬਘਿਆੜ ਡਾਡਾਂ ਮਾਰ ਰਿਹਾ ਸੀ। ਦੁਨੀ ਚੰਦ ਦੇ ਵੇਖਦਿਆਂ ਬਘਿਆੜ ਉੱਥੋਂ ਕਿਤੇ ਛਪਨ ਹੋ ਗਿਆ। ਉਸ ਦੀ ਥਾਂ ਇਕ ਆਦਮੀ ਖੜੋਤਾ ਦਿੱਸਿਆ। ਦੁਨੀ ਚੰਦ ਨੇ ਵੇਖਿਆ ਕਿ ਉਸ ਦਾ ਪਿਉ ਉਸ ਦੇ ਸਾਹਮਣੇ ਖੜ੍ਹਾ ਹੈ। ਦੁਨੀ ਚੰਦ ਦੇ ਪਿਤਾ ਦੀ ਰੂਹ ਨੇ, ਕਿਵੇਂ ਨਾ ਕਿਵੇਂ ਪੰਜ ਭੂਤੀ ਜਾਮਾ ਧਾਰਨ ਕਰ ਲਿਆ ਸੀ, ਉਸ ਨੂੰ ਦੱਸਿਆ, 'ਤੂੰ ਭਾਵੇਂ ਬਰਾਹਮਣਾਂ ਨੂੰ ਕਿੰਨਾ ਕੁੱਝ ਖੁਆ ਪਿਆ ਚੁਕਿਆ ਹੈਂ, ਮੈਂ ਫੇਰ ਵੀ ਭੁੱਖਾ ਹਾਂ। ਉਹਨਾਂ ਨੇ ਜੋ ਕੁਝ ਖਾਧਾ ਹੈ, ਉਹ ਮੈਨੂੰ ਨਹੀਂ ਅੱਪੜਿਆ।'

ਦੁਨੀ ਚੰਦ ਨੇ ਪੁੱਛਿਆ, 'ਪਰ ਤੁਸੀਂ ਇਸ ਹਾਲਤ ਨੂੰ ਕਿਸ ਤਰ੍ਹਾਂ ਅੱਪੜੇ ?'

ਉਸ ਦੇ ਪਿਤਾ ਦੀ ਰੂਹ—ਮੇਰੀਆਂ ਆਪਣੀਆਂ ਕਰਤੂਤਾਂ, ਖ਼ਾਹਿਸ਼ਾਂ ਤੇ ਤ੍ਰਿਸ਼ਨਾ ਨੇ ਹੀ ਮੈਨੂੰ ਇਸ ਦੁਰਦਸ਼ਾ ਤੀਕ ਪੁਚਾਇਆ ਹੈ। ਸਾਰੀ ਉਮਰ ਆਪਣੇ-ਆਪ ਨੂੰ ਤਕੜਿਆਂ ਤੇ ਵਧੇਰੇ ਧਨਾਢ ਬਣਾਉਣ ਅਤੇ ਹੋਰਨਾਂ ਤੋਂ ਖੋਹ ਖੱਸ ਕੇ ਆਪਣੇ ਕੋਠੇ ਭਰਨ ਵਾਲਾ ਜੀਵਨ ਗੁਜ਼ਾਰਨ ਕਰਕੇ ਮੇਰੀ ਖ਼ਸਲਤ ਤੇ ਬਿਰਤੀ ਬਘਿਆੜ ਜਿਹੀ ਹੋ ਗਈ ਜੋ ਕਿ ਸਦਾ ਢਿੱਡ ਭਰਨ ਦੀ ਖ਼ਾਤਰ ਸ਼ਿਕਾਰ ਮਗਰ ਨਿਤ ਭੱਜਾ ਫਿਰਦਾ ਰਹਿੰਦਾ ਹੈ। ਮੈਂ ਲੋਕਾਂ ਪਾਸੋਂ ਬਥੇਰਾ ਧਨ ਖੋਹਿਆ, ਪਰ ਮੈਂ ਕਦੇ ਤ੍ਰਿਪਤ ਨਾ ਹੋਇਆ। ਜਦ ਮੈਂ ਬਿਸਤਰੇ ਉਪਰ ਮਰਨ ਕਿਨਾਰੇ ਪਿਆ ਸਾਂ, ਓਦੋਂ ਵੀ ਮੈਨੂੰ ਇਹੋ ਪਛੋਤਾਵਾ ਲੱਗਾ ਹੋਇਆ ਸੀ ਕਿ ਧਨ-ਪ੍ਰਾਪਤੀ ਦੇ ਫਲਾਨੇ ਫਲਾਨੇ ਅਵਸਰ ਮੈਂ ਠੀਕ ਨਾ ਵਰਤ ਸਕਿਆ ਅਤੇ ਹੁਣ ਮੈਂ ਮਰ ਚਲਿਆ ਹਾਂ, ਧਨ ਜੋੜਨ ਦੀਆਂ ਸਭ ਵਿਓਂਤਾਂ ਵਿਚੇ ਹੀ ਰਹਿ ਜਾਣਗੀਆਂ। ਇਸ ਕਰਕੇ ਜਦ ਮੈਂ ਮਾਤ-ਲੋਕ ਛੱਡ ਕੇ ਪਰਲੋਕ ਵਿੱਚ ਚਲਿਆ ਗਿਆ, ਮੇਰੀਆਂ ਖ਼ਾਹਿਸ਼ਾਂ ਤ੍ਰਿਸ਼ਨਾਵਾਂ

ਮੇਰੇ ਨਾਲ ਹੀ ਰਹੀਆਂ। ਮੈਂ ਅੱਜ ਤੀਕ ਆਪਣੀਆਂ ਬਘਿਆੜ ਵਰਗੀਆਂ ਬਿਰਤੀਆਂ ਖ਼ਾਹਿਸ਼ਾਂ ਦਾ ਸ਼ਿਕਾਰ ਹਾਂ। ਹੁਣ ਜਿਸ ਦੈਵੀ ਵਿਅਕਤੀ ਨੇ ਤੈਨੂੰ ਇਧਰ ਘੱਲਿਆ ਹੈ, ਉਸ ਦੀ ਮਿਹਰ ਦਾ ਸਦਕਾ ਮੈਨੂੰ ਇਉਂ ਜਾਪਦਾ ਹੈ ਕਿ ਮੇਰੇ ਸਾਹਮਣਿਓਂ ਇਕ ਬੱਦਲ ਜਾਂ ਪੜਦਾ ਦੂਰ ਹੋ ਰਿਹਾ ਹੈ। ਮੈਨੂੰ ਚਾਨਣ ਦੀ ਇਕ ਲਾਸ਼ ਨਜ਼ਰ ਆ ਰਹੀ ਹੈ ਜੋ ਮੈਨੂੰ ਉਚੇਰਿਆਂ ਮੰਡਲਾਂ ਵੱਲ ਸੱਦ ਰਹੀ ਹੈ। ਮੈਂ ਹੁਣ ਉੱਪਰ ਨੂੰ; ਅਸਲੀ ਰੂਹਾਨੀ ਮੰਡਲਾਂ ਵਿਚ ਜਾਣਾ ਹੈ। ਤੂੰ ਮੈਨੂੰ ਮੇਰੀਆਂ ਨੀਵੀਆਂ ਬਿਰਤੀਆਂ ਖ਼ਾਹਿਸ਼ਾਂ ਦੇ ਜਾਲ ਵਿਚੋਂ ਛੁਡਾਇਆ ਹੈ। ਮੈਂ ਤੇਰਾ ਧੰਨਵਾਦ ਕਰਦਾ ਹਾਂ। ਤੇਰੇ ਪਿਆਰ ਦਾ ਖਿੱਚਿਆ ਹੀ ਉਹ ਮਹਾਂਪੁਰਖ ਤੇਰੇ ਘਰ ਆਇਆ ਹੈ ਜਿਸ ਨੇ ਮੈਨੂੰ ਇਸ ਕੈਦ ਵਿਚੋਂ ਕਢਿਆ ਹੈ। ਔਹ ਵੇਖ, ਉਹ ਮੈਨੂੰ ਹੁਕਮ ਦੇ ਰਹੇ ਹਨ ਕਿ ਉੱਪਰ ਜਾਓ, ਏਥੇ ਨਾ ਭਟਕੋ। ਪੁੱਤਰ, ਇਸ ਗੱਲ ਦਾ ਸਦਾ ਚੇਤਾ ਰੱਖਣਾ ਕਿ ਜਿਸ ਮੰਡਲ ਵਿਚ ਹੁਣ ਮੈਂ ਹਾਂ, ਇਸ ਵਿਚ ਇਨਸਾਨ ਦੀ ਉੱਨਤੀ ਦਾ ਨਿਰਭਰ ਉਹਨਾਂ ਖ਼ਿਆਲਾਂ ਤੇ ਭਾਵਾਂ ਉੱਪਰ ਹੁੰਦਾ ਹੈ ਜਿਹੜੇ ਇਨਸਾਨ ਮਾਤ-ਲੋਕ ਵਿਚ ਧਾਰਨ ਕਰਦਾ ਤੇ ਪੱਕਿਆਂ ਕਰਦਾ ਹੈ, ਉਹਨਾਂ ਕੰਮਾਂ ਉਪਰ ਹੁੰਦਾ ਹੈ ਜੋ ਉਹ ਕਰਦਾ ਹੈ; ਅਤੇ ਉਸ ਆਚਰਨ ਉਪਰ ਹੁੰਦਾ ਹੈ ਜੋ ਉਹ ਗ੍ਰਹਿਣ ਕਰਦਾ ਹੈ। ਮੇਰੇ ਲਈ ਅਰਦਾਸ ਕਰਿਆ ਕਰ। ਮੇਰਾ ਭਲਾ ਹੋਵੇਗਾ। ਨੇਕ ਮਿਹਨਤ ਦੀ ਕਮਾਈ ਕਰ ਅਤੇ ਉਸ ਵਿਚੋਂ ਲੋੜਵੰਦਾਂ ਨੂੰ ਦਿਆ ਕਰ। ਤੇਰੇ ਇਸ ਤਰ੍ਹਾਂ ਕਰਨ ਨਾਲ ਤੇਰਾ ਹੀ ਭਲਾ ਹੋਵੇਗਾ ਤੇ ਮੇਰਾ ਵੀ। ਜਾ, ਉਸ ਜੋਤ ਨਿਰੰਜਨੀ ਦੇ ਚਰਨੀਂ ਲੱਗ ਜੋ ਤੇਰੇ ਘਰ ਮਨੁੱਖੀ ਜਾਮੇ ਵਿਚ ਬਿਰਾਜਮਾਨ ਹੈ। ਉਹ ਤੈਨੂੰ ਨਵਾਂ ਤੇ ਅਸਲੀ ਜੀਵਨ ਬਖ਼ਸ਼ੇਗੀ। ਜਿਸ ਤਰ੍ਹਾਂ ਉਹ ਹੁਕਮ ਕਰਨ, ਉਸੇ ਤਰ੍ਹਾਂ ਦਾ ਜੀਵਨ ਜੀਵੀਂ, ਉਸੇ ਤਰ੍ਹਾਂ ਦੇ ਖ਼ਿਆਲਾਂ ਨੂੰ ਮਨ ਵਿਚ ਥਾਂ ਦੇਵੀਂ, ਉਹੋ ਜਿਹੇ ਭਾਵ ਦਿਲ ਵਿਚ ਜਮਾਵੀਂ, ਅਤੇ ਉਹੋ ਜਿਹੀ ਕਾਰ ਕਮਾਵੀਂ। ਫੇਰ ਤੂੰ ਲੋਕ ਪਰਲੋਕ ਦੋਹੀਂ ਥਾਈਂ ਸੁਖੀਆ ਹੋਵੇਂਗਾ। ਲਉ, ਅਸੀਂ ਹੁਣ ਉਪਰਲੇ ਮੰਡਲਾਂ ਨੂੰ ਜਾਂਦੇ ਹਾਂ। ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ!'

**ਸੱਚਾ ਧਨ**

ਦੁਨੀ ਚੰਦ ਦੇ ਪਿਤਾ ਦੀ ਰੂਹ ਗ਼ਾਇਬ ਹੋ ਗਈ। ਉਹ ਸੋਚੀਂ ਪਿਆ ਘਰ ਨੂੰ ਮੁੜ ਪਿਆ। ਉਹ ਨਿਮਾਣਾ ਜਿਹਾ ਹੋ ਕੇ ਗੁਰੂ ਜੀ ਦੇ ਚਰਨਾਂ ਉਪਰ ਢੱਠਾ ਅਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ, ਕਰੋ ਮਿਹਰ, ਹਨੇਰੇ ਵਿਚ ਵਿਖਾਓ ਰਸਤਾ। ਚੋਜੀ ਗੁਰੂ ਜੀ ਨੇ ਉਸ ਨੂੰ ਇਕ ਸੂਈ ਦੇ ਕੇ ਕਿਹਾ, 'ਤੁਹਾਨੂੰ ਇਕ ਖੇਚਲ ਦੇਂਦਾ ਹਾਂ। ਆਹ ਸੂਈ ਲੈ ਲਵੋ; ਇਸ ਨੂੰ ਸੰਭਾਲ ਕੇ ਰੱਖਣਾ। ਅਗਲੇ ਜਹਾਨੇ ਜਦ ਆਪਾਂ ਮਿਲਾਂਗੇ, ਮੈਂ ਉੱਥੇ ਤੁਹਾਥੋਂ ਇਹ ਸੂਈ ਲੈ ਲਵਾਂਗਾ। ਵੇਖਣਾ, ਗੁਆਚ ਨ ਜਾਵੇ।'

ਦੁਨੀ ਚੰਦ ਘਾਬਰਿਆ ਹੋਇਆ ਸੀ। ਆਪਣੇ ਪਿਤਾ ਦੀ ਰੂਹ ਨੂੰ ਮਿਲ ਕੇ ਉਹ ਹੈਰਾਨ ਪਰੇਸ਼ਾਨ ਜਿਹਾ ਹੋ ਗਿਆ ਸੀ। ਇਸ ਵੇਲੇ ਉਸ ਵਿਚ ਡੂੰਘੀ ਸੋਚ ਵਿਚਾਰ ਕਰਨ ਦੀ ਤਾਕਤ ਸਮਰੱਥਾ ਹੈ ਨਹੀਂ ਸੀ। ਉਸ ਨੇ ਸੂਈ ਫੜ ਲਈ। ਘਰ ਅੰਦਰ ਜਾ ਕੇ ਉਸ ਨੇ ਇਹ ਸੂਈ ਆਪਣੀ ਘਰਵਾਲੀ ਵੱਲ ਕੀਤੀ ਅਤੇ ਕਿਹਾ, 'ਜਿਹੜੇ ਸਾਈਂ ਲੋਕ ਆਏ ਹੋਏ ਹਨ, ਉਹਨਾਂ ਨੇ ਇਹ ਸੂਈ ਦਿੱਤੀ ਹੈ ਕਿ ਇਸ ਨੂੰ ਚੰਗੀ ਤਰ੍ਹਾਂ ਸਾਂਭ ਕੇ ਰੱਖ ਲਵੋ, ਅਗਲੇ ਜਹਾਨੇ ਲੈ ਲਵਾਂਗੇ। ਤੂੰ ਇਸ ਨੂੰ ਕਿਤੇ ਸਾਂਭ ਕੇ ਰੱਖ ਲੈ। ਗੁਆਚੇ ਨਾ।'

ਉਸ ਦੀ ਸੁਆਣੀ ਨੇਕ, ਵਿਚਾਰਵਾਨ ਜਨਾਨੀ ਸੀ। ਉਹ ਕਹਿਣ ਲੱਗੀ, ਸੁਆਮੀ ਜੀ, ਉਸ ਰੱਬ ਦੇ ਘੱਲੇ ਸਾਈਂ ਲੋਕ ਨੇ ਸਾਨੂੰ ਡਾਢੀ ਅੜਾਉਣੀ ਪਾਈ ਹੈ। ਅਸੀਂ ਭਲਾ ਇਸ ਸੂਈ ਨੂੰ ਅਗਲੇ ਜਹਾਨੇ ਕੀਕੁਰ ਲੈ ਜਾਵਾਂਗੇ? ਦੁਨੀਆਂ ਦੀਆਂ ਸਭ ਚੀਜ਼ਾਂ ਏਥੇ ਹੀ ਰਹਿ ਜਾਂਦੀਆਂ ਹਨ, ਹੰਸ ਤਾਂ ਇਕੱਲਾ ਹੀ ਅੱਗੇ ਜਾਂਦਾ ਹੈ, ਇਸ ਦੇ ਨਾਲ ਤਾਂ ਕੋਈ ਅਨੋਖੀ ਬੁਝਾਰਤ ਹੈ। ਹੋ ਸਕਦਾ ਹੈ ਕਿ ਇਸ ਅੜਾਉਣੀ ਰਾਹੀਂ ਉਹ ਸਾਡੀ ਜੀਵਨ-ਅੜਾਉਣੀ ਹੱਲ ਕਰ ਦੇਣ। ਚੱਲੋ, ਉਹਨਾਂ ਪਾਸ ਚੱਲੀਏ, ਸੂਈ ਉਹਨਾਂ ਨੂੰ ਮੋੜ ਦੇਈਏ ਅਤੇ ਚਾਨਣ ਦੀ ਬਖਸ਼ਿਸ਼ ਲਈ ਅਰਜ਼ੋਈ ਕਰੀਏ।'

ਦੋਵੇਂ ਜੀਅ ਗੁਰੂ ਜੀ ਪਾਸ ਗਏ ਅਤੇ ਸੂਈ ਉਹਨਾਂ ਅੱਗੇ ਰੱਖ ਕੇ ਕਹਿਣ ਲੱਗੇ, 'ਮਹਾਰਾਜ ਜੀ, ਆਪਣੀ ਸੂਈ ਲੈ ਲਵੋ। ਤੁਹਾਡੀ ਖ਼ਾਤਰ ਅਸੀਂ ਜਿੰਨਾ ਭਾਰ ਕਹੋ ਅਤੇ ਜਿੱਥੇ ਕਹੋ ਚੁੱਕ ਕੇ ਲੈ ਜਾਣ ਨੂੰ ਤਿਆਰ ਹਾਂ, ਪਰ ਉਹ ਤਾਂ ਜੇ ਅਜਿਹਾ ਕਰ ਸਕਦੇ ਹੋਈਏ। ਸਾਥੋਂ ਸੂਈ ਅਗਲੇ ਜਹਾਨੇ ਲਿਜਾਈ ਨਹੀਂ ਜਾਣੀ।' ਗੁਰੂ ਜੀ ਮੁਸਕਰਾਏ ਅਤੇ ਕਹਿਣ ਲੱਗੇ, 'ਤੁਹਾਡੇ ਘਰ ਉਪਰ ਜੋ ਇਹ ਸੱਤ ਝੰਡੇ ਝੂੱਲ ਰਹੇ ਹਨ, ਇਹ ਕੀ ਹਨ, ਕਿਸ ਕਰਕੇ ਹਨ?'

ਦੁਨੀ ਚੰਦ—ਸੱਚੇ ਪਾਤਸ਼ਾਹ, ਪ੍ਰਚੱਲਤ ਰਿਵਾਜ ਅਨੁਸਾਰ ਇਹ ਦੱਸਦੇ ਹਨ ਕਿ ਦਾਸ ਕਿੰਨਾ ਧਨ ਇਕੱਤਰ ਕਰ ਸਕਿਆ ਹੈ। ਇਕ ਝੰਡਾ ਇਕ ਕਰੋੜ ਦੀ ਨਿਸ਼ਾਨੀ ਹੈ। ਮੈਂ ਸੱਤ ਕਰੋੜ ਜੋੜ ਚੁੱਕਿਆ ਹਾਂ। ਇਸ ਲਈ ਇਹ ਸੱਤ ਝੰਡੇ ਲਾਏ ਹੋਏ ਹਨ।

ਗੁਰੂ ਨਾਨਕ—ਹੱਛਾ! ਤੁਹਾਡੇ ਪਾਸ ਇੰਨਾ ਸਾਰਾ ਧਨ ਹੈ। ਤੁਸੀਂ ਧੰਨ ਹੋ, ਪਰ ਮੈਨੂੰ ਇਸ ਦੱਸੋ ਕਿ ਜਦ ਤੁਸੀਂ ਇਹ ਸਾਰਾ ਧਨ, ਸੱਤ ਕਰੋੜ ਰੁਪਇਆ ਦੇ ਗੱਡਿਆਂ ਦੇ ਗੱਡੇ, ਸੰਭਾਲ ਸਕਦੇ ਹੋ ਅਤੇ ਨਾਲ ਲੈ ਜਾਣ ਦੀਆਂ ਆਸਾਂ ਰੱਖਦੇ ਹੋ, ਤਾਂ ਤੁਸਾਂ ਮੇਰੀ ਸੂਈ ਨਾਲ ਲੈ ਜਾਣੋਂ ਕਿਉਂ ਨਾਹ ਕਰ ਦਿੱਤੀ ਹੈ? ਕੀ ਤੁਸਾਂ ਕਦੇ ਸੋਚਿਆ ਵੀ ਹੈ ਕਿ ਇਸ ਸਾਰੇ ਧਨ ਨੂੰ ਤੁਸੀਂ ਅਗਲੇ ਜਹਾਨੇ ਆਪਣੇ ਨਾਲ ਕੀਕੁਰ ਲੈ ਜਾਓਗੇ? ਕਦੇ ਅਗਲੇ ਜੀਵਨ ਬਾਬਤ ਅਤੇ ਉਸ ਵਿਚਲੀਆਂ ਆਪਣੀਆਂ ਲੋੜਾਂ ਬਾਬਤ ਵਿਚਾਰ ਵੀ ਕੀਤੀ ਜੇ?'

ਦੁਨੀ ਚੰਦ ਤੇ ਉਸ ਦੀ ਇਸਤਰੀ ਨੂੰ ਨਵਾਂ ਚਾਨਣ ਦਿੱਸਦਾ ਜਾਪਿਆ। ਉਹਨਾਂ ਨੇ ਹੱਥ ਜੋੜ ਕੇ ਆਪਣੇ ਸਿਰ ਨਿਵਾਏ ਅਤੇ ਕਿਹਾ, 'ਤਾਂ ਫੇਰ ਪਾਤਸ਼ਾਹ, ਹੁਕਮ ਕਰੋ ਕਿ ਅਸੀਂ ਇਸ ਧਨ ਦਾ ਕੀ ਕਰੀਏ? ਤੁਸੀਂ ਹੀ ਦੱਸੋ ਕਿ ਅਗਲੇ ਜਹਾਨੇ ਸਾਨੂੰ ਕਿਸ ਸ਼ੈਅ ਦੀ ਲੋੜ ਪਵੇਗੀ ਅਤੇ ਉਹ ਸ਼ੈਆਂ ਉੱਥੇ ਕੀਕੁਰ ਲਿਜਾਈਆਂ ਜਾ ਸਕਦੀਆਂ ਹਨ।'

ਗੁਰੂ ਨਾਨਕ—ਆਪਣਾ ਵਾਧੂ ਧਨ ਗ਼ਰੀਬਾਂ ਲੋੜਵੰਦਾਂ ਨੂੰ ਵੰਡ ਦਿਓ। ਅੱਗੇ ਨੂੰ ਮਿਹਨਤ ਦੀ, ਈਮਾਨਦਾਰੀ ਦੀ, ਕਿਰਤ ਕਰ ਕੇ ਖਾਓ। ਆਪਣੀ ਕਮਾਈ ਵਿਚੋਂ ਲੋੜਵੰਦਾਂ ਨੂੰ ਰੱਬ ਲੇਖੇ ਦਿਓ। ਸਭ ਇਨਸਾਨਾਂ ਨੂੰ ਪਿਉ-ਜਾਏ ਭੈਣਾਂ ਭਰਾ ਸਮਝ ਕੇ ਉਹਨਾਂ ਦੀ ਟਹਿਲ ਤੇ ਮਦਦ ਕਰੋ। ਕਿਸੇ ਨਾਲ ਧੱਕਾ, ਧੋਖਾ ਜਾਂ ਠੱਗੀ ਨਾ ਕਰੋ। ਹੱਥ ਕਾਰ ਵਿਚ ਰੁੱਝਾ ਰਹੇ, ਪਰ ਚਿਤ ਕਰਤਾਰ ਵਿਚ ਲੱਗਾ ਰਹੇ। ਹਰ ਦਮ ਉਸ ਸਿਰਜਣਹਾਰ ਦਾਤਾਰ ਨੂੰ ਚੇਤੇ ਰਖੋ। ਉਸ ਨੂੰ ਹਾਜ਼ਰ ਨਾਜ਼ਰ, ਅੰਗ ਸੰਗ, ਸਮਝੋ। ਜੋ ਕੰਮ ਕਰੋ, ਜੋ ਵਿਚਾਰ ਵਿਚਾਰੋ ਤੇ ਮਤੇ ਪਕਾਓ, ਉਹ ਸਭ ਉਸ ਅੰਤਰਜਾਮੀ ਸਰਬ-ਵਿਆਪਕ ਪਰਮਾਤਮਾ

ਨੂੰ ਪਾਸ ਖੜੋਤਾ ਤੱਕਦਾ, ਜਾਣਦਾ ਸਮਝ ਕੇ ਕਰੋ। ਫੇਰ ਤੁਹਾਥੋਂ ਕਦੇ ਬੁਰਾ ਨਹੀਂ ਹੋਵੇਗਾ, ਨਿਤ ਭਲਾ ਹੋਵੇਗਾ। ਕਰਤਾਰ ਦਾ ਸੱਚਾ ਨਾਮ, ਪਵਿੱਤਰ ਤੇ ਸਰਬ-ਦਇਆ ਵਾਲੇ ਖ਼ਿਆਲ ਅਤੇ ਨੇਕੀ ਤੇ ਪਰਉਪਕਾਰ ਵਾਲੇ ਕੰਮ ਪਰਲੋਕ ਦੇ ਜੀਵਨ ਲਈ ਤੁਹਾਡੇ ਪਾਸ ਤੋਸਾ ਹੋਣਗੇ, ਤੁਹਾਡਾ ਆਧਾਰ ਬਣਨਗੇ। ਇਹ ਹਰਿ-ਧਨ ਦੇ ਭੰਡਾਰ ਤੁਹਾਡੇ ਨਾਲ ਜਾਣਗੇ। ਇਹ ਸੱਚਾ ਧਨ ਹੈ। ਇਸ ਨੂੰ ਸੰਚੋ, ਇਕੱਠਾ ਕਰੋ। ਚੇਤੇ ਰੱਖੋ ਕਿ ਅੱਗੇ ਉਹ ਕੁਝ ਹੀ ਮਿਲਦਾ ਹੈ, ਜੋ ਇੱਥੇ ਘਾਲ ਕਮਾਈ ਕਰ ਕੇ ਖੱਟਿਆ ਅਤੇ ਰੱਬ ਲੇਖੇ ਦਿੱਤਾ ਜਾਵੇ।'

ਸੁਭਾਗੀ ਜੋੜੀ ਨੇ ਸੀਸ ਨਿਵਾ ਕੇ, ਗੁਰ-ਚਰਨਾਂ 'ਤੇ ਟਿਕਾ ਕੇ, 'ਸਤਿ ਬਚਨ' ਕਿਹਾ। ਗੁਰੂ ਜੀ ਨੇ ਦਿਆਲ ਹੋ ਕੇ ਉਹਨਾਂ ਨੂੰ ਨਾਮ ਦਾਨ ਬਖ਼ਸ਼ਿਆ। ਉਹ ਸਿੱਖ ਬਣੇ। ਉਹਨਾਂ ਨੇ ਆਪਣਾ ਸਾਰਾ ਧਨ ਗ਼ਰੀਬਾਂ ਨੂੰ ਵੰਡ ਦਿੱਤਾ; ਆਪਣੇ ਘਰ ਨੂੰ ਉਹਨਾਂ ਨੇ ਧਰਮਸਾਲ ਬਣਾ ਲਿਆ[1], ਅਰਥਾਤ, ਉਹ ਥਾਂ ਜਿੱਥੇ ਧਰਮ ਕਮਾਇਆ ਜਾਂਦਾ ਸੀ, ਜੋ ਪਿਆਰ, ਦਾਨ, ਭਗਤੀ, ਸੇਵਾ ਤੇ ਪਰਉਪਕਾਰ ਦਾ ਕਾਰ-ਘਰ ਸੀ। ਆਏ ਗਏ ਨੂੰ, ਜੋ ਮਿਲ ਪਵੇ ਉਸ ਨੂੰ ਦਰ 'ਤੇ ਆਏ ਸਵਾਲੀ ਨੂੰ, ਰੂਹਾਨੀ ਅਤੇ ਜਿਸਮਾਨੀ ਖ਼ੁਰਾਕ ਦੇਣ ਨੂੰ ਉਹ ਧੰਨ-ਭਾਗ ਸਮਝਣ ਲੱਗ ਪਏ। ਉਹ ਗੁਰੂ ਨਾਨਕ ਦੇਵ ਜੀ ਦੇ ਮਸਾਲਚੀ ਬਣੇ ਅਤੇ ਇਸ ਹਨੇਰੇ ਭਰੇ ਸੰਸਾਰ-ਸਾਗਰ ਦੀ ਯਾਤਰਾ ਕਰ ਰਹੇ ਕਈ ਭੁੱਲਿਆਂ ਭਟਕਿਆਂ ਪਾਂਧੀਆਂ ਨੂੰ ਚਾਨਣ ਦੇ ਕੇ ਰਾਹ ਵਿਖਾਉਣ ਅਤੇ ਆਸਰਾ ਦੇਣ ਦਾ ਕੰਮ ਪੂਰਨ ਉਤਸ਼ਾਹ, ਪ੍ਰੇਮ ਤੇ ਚਾਉ ਨਾਲ ਕਰਦੇ ਰਹੇ।

ਕੁਝ ਚਿਰ ਲਾਹੌਰ ਠਹਿਰ ਕੇ ਗੁਰੂ ਜੀ ਆਪਣੇ ਜਨਮ-ਨਗਰ ਤਲਵੰਡੀ ਗਏ ਅਤੇ ਨਗਰੋਂ ਕੁਝ ਦੂਰ ਬਾਹਰ ਠਹਿਰ ਗਏ। ਉਹਨਾਂ ਦੇ ਆਉਣ ਦੀ ਖ਼ਬਰ ਸੁਣ ਕੇ ਉਹਨਾਂ ਦੇ ਮਾਤਾ ਪਿਤਾ ਵੀ ਉੱਥੇ ਪਹੁੰਚ ਗਏ। ਗੁਰੂ ਜੀ ਨੇ ਉਹਨਾਂ ਦੇ ਚਰਨੀਂ ਹੱਥ ਲਾਏ ਤੇ ਨਮਸਕਾਰ ਕੀਤਾ। ਮਹਿਤਾ ਕਾਲੂ ਨੇ ਵੀ ਉਹਨਾਂ ਨੂੰ ਘਰ ਚੱਲਣ ਲਈ ਕਿਹਾ, ਪਰ ਗੁਰੂ ਜੀ ਨੇ 'ਧੁਰ ਦੀ ਬਾਣੀ' ਦਾ ਕੀਰਤਨ ਕਰ ਕੇ ਆਪਣੇ ਮਾਤਾ-ਪਿਤਾ ਨੂੰ ਸਮਝਾਇਆ ਕਿ ਅਸਾਂ ਹਾਲਾਂ ਹੋਰ ਸਫ਼ਰ ਕਰਨੇ ਹਨ ਤੇ ਹੋਰਨੀਂ ਥਾਈਂ ਸਤਿਨਾਮ ਦਾ ਛੱਟਾ ਦੇਣਾ ਹੈ। ਆਪ ਦੇ ਉਪਦੇਸ਼ ਨੇ ਉਹਨਾਂ ਦੇ ਕਪਾਟ ਖੋਲ੍ਹ ਦਿੱਤੇ। ਉਹਨਾਂ ਨੂੰ ਆਤਮਿਕ ਜਾਗ੍ਰਿਤ ਆ ਗਈ। ਉਹਨਾਂ ਨੇ ਆਪ ਨੂੰ ਹੁਣ ਗੁਰੂ ਕਰ ਕੇ ਜਾਣਿਆ ਅਤੇ ਨਾਮ ਦਾਨ ਪ੍ਰਾਪਤ ਕੀਤਾ। ਹੁਣ ਉਹਨਾਂ ਨੂੰ ਆਪਣਾ 'ਪੁੱਤਰ' ਜਗਤ-ਗੁਰੂ, ਸੰਸਾਰ ਨੂੰ ਤਾਰਨਹਾਰਾ ਦਿੱਸ ਆਇਆ। ਹੁਣ ਉਹਨਾਂ ਨੇ ਜਗਤ ਦੇ ਜੀਵਾਂ ਦਾ ਉਧਾਰ ਕਰਨ ਵਾਲੇ ਇਸ ਰੱਬ ਦੇ ਢਾਢੀ ਨੂੰ ਆਪਣੀ ਚਾਰ-ਦਿਵਾਰੀ ਵਿਚ ਘੇਰੀ ਰੱਖਣ ਦਾ ਖ਼ਿਆਲ ਛੱਡ ਦਿੱਤਾ। ਰਾਏ ਬੁਲਾਰ ਵੀ, ਜੋ ਆਪਣਾ ਅੰਤ ਸਮਾਂ ਨੇੜੇ ਆਇਆ ਸਮਝਦਾ ਸੀ, ਗੁਰੂ ਜੀ ਦੇ ਦਰਸ਼ਨ ਕਰ ਕੇ ਸ਼ਾਂਤੀ, ਅਮਨ, ਤੇ ਖ਼ੁਸ਼ੀ ਨੂੰ ਪ੍ਰਾਪਤ ਹੋਇਆ।[2]

---

1. ਇਹ ਧਰਮਸ਼ਾਲਾ ਦਿੱਲੀ ਦਰਵਾਜ਼ੇ ਦੇ ਚੌਹੱਟੇ, ਮੁਫ਼ਤੀ ਬਾਕਰ ਵਜ਼ੀਰ ਖ਼ਾਂ ਦੀ ਮਸੀਤ ਦੇ ਪਿੱਛੇ, ਅੱਜੇ ਤੀਕ ਮੌਜੂਦ ਹੈ (ਘੱਟੋ ਘੱਟ 1947 ਦੇ ਵੰਡਾਰੇ ਤਕ ਮੌਜੂਦ ਸੀ।) ਛੋਟੀ ਰਾਵੀ ਤੋਂ ਪਾਰ, ਬਾਦਾਮੀ ਬਾਗ਼ ਦੇ ਪਾਸ। ਬਘਿਆੜ ਵਾਲੇ ਟਿਕਾਣੇ 'ਤੇ ਵੀ ਦੁਨੀ ਚੰਦ ਨੇ ਗੁਰਦੁਆਰਾ ਬਣਾਇਆ ਸੀ।
2. ਰਾਏ ਬੁਲਾਰ ਨੇ ਗੁਰੂ ਜੀ ਦੇ ਨਾਂ ਪੁਰ ਗੁਰਦੁਆਰਾ ਬਾਲ ਲੀਲ੍ਹਾ ਪਾਸ ਇਕ ਤਾਲ ਲਵਾਇਆ। ਉਸ ਦਾ ਨਾਂ ਉਸ ਨੇ ਨਾਨਕਸਰ ਰੱਖਿਆ।

## ਫੇਰ ਰਾਵੀ ਕਿਨਾਰੇ

ਆਪਣਿਆਂ ਮਾਪਿਆਂ ਅਤੇ ਸ਼ਰਧਾਲੂ ਸਿੱਖਾਂ ਤੋਂ ਵਿਦਾ ਹੋ ਕੇ ਗੁਰੂ ਜੀ ਫੇਰ 'ਧਰਤਿ ਲੁਕਾਈ ਸੋਧਣ' ਦੀ ਧੁਰੋਂ ਮਿਲੀ ਕਾਰ ਨਿਬਾਹੁਣ ਲਈ ਤੁਰ ਪਏ। ਆਪਣੀ ਜਨਮ ਭੂਮੀ ਵਿਚ ਇੱਧਰ ਉੱਧਰ ਚੱਕਰ ਲਾ ਕੇ ਆਪ ਰਾਵੀ ਦੇ ਸੱਜੇ ਕਿਨਾਰੇ ਉੱਪਰ ਟਿੱਕ ਗਏ। ਇਕ ਪਾਸੇ ਉਪਜਾਊ ਧਰਤੀ ਸੀ ਜਿੱਥੇ ਹਰੇ ਭਰੇ ਖੇਤ ਲਹਿ ਲਹਿ ਕਰ ਰਹੇ ਸਨ ਅਤੇ ਦੂਜੇ ਪਾਸੇ ਰੁਮਕ ਰੁਮਕੇ ਤੁਰ ਰਹੀ ਰਾਵੀ ਸੀ। ਏਥੇ ਕੁਦਰਤ ਦੀ ਗੋਦ ਵਿਚ ਬਹਿ ਕੇ ਆਪ ਕਾਦਰ ਦੇ ਸੋਹਲੇ ਗਾਉਂਦੇ ਅਤੇ ਅਕਾਲ ਨੂੰ ਧਿਆਉਂਦੇ ਰਿਹਾ ਕਰਨ। ਇਸ ਇਲਾਹੀ ਨਾਦ ਦੇ ਖੰਭਾਂ ਉਪਰ ਸਵਾਰ ਹੋ ਕੇ ਆਪ ਦੀ ਆਤਮਾ ਪ੍ਰੀਤਮ ਦਾਤਾਰ ਦੇ ਚਰਨਾਂ ਤੀਕ ਅੱਪੜਦੀ, ਘੁੱਟ ਕੇ ਜੱਫੀ ਪਾ ਲੈਂਦੀ ਅਤੇ ਕਈ ਦਿਨ ਇਸ ਤਰ੍ਹਾਂ ਚਰਨ-ਕੰਵਲ ਦੀ ਮੌਜ ਵਿਚ ਦਿਨੇ ਰਾਤੀ ਟਿਕੀ ਰਹਿੰਦੀ। ਇਸ ਤ੍ਰਰ੍ਹਾਂ ਕਈ ਦਿਨ ਬੀਤ ਗਏ। ਲੋਕਾਂ ਨੂੰ ਸਹਿਜੇ ਸਹਿਜੇ ਆਪ ਦਾ ਪਤਾ ਲੱਗਾ। ਉਹ ਉਹਨਾਂ ਦੁਆਲੇ ਜੁੜਨ ਲੱਗ ਪਏ। ਆਪ ਉਹਨਾਂ ਨੂੰ 'ਧੁਰ ਕੀ ਬਾਣੀ' ਦੇ ਅਜਿਹੇ ਸ਼ਬਦੇ ਸੁਣਾਉਂਦੇ ਜਿਨ੍ਹਾਂ ਰਾਹੀਂ ਆਪ ਉਹਨਾਂ ਨੂੰ ਉਹਨ੍ਹਾਂ ਦੇ ਦੋਵੱਲੀ ਫ਼ਰਜ਼ਾਂ, ਸਿਰਜਣਹਾਰ ਵੱਲ ਅਤੇ ਗੁਆਂਢੀ ਭੈਣਾਂ ਭਰਾਵਾਂ ਵੱਲ ਦੇ ਫ਼ਰਜ਼ਾਂ, ਤੋਂ ਜਾਣੂ ਕਰਦੇ। ਉਹ ਆਪ ਦੇ ਇਲਾਹੀ ਗੀਤ ਅਤੇ ਰੱਬੀ ਗਿਆਨ ਦੇਣ ਵਾਲੇ ਬਚਨ ਸੁਣਦੇ ਅਤੇ ਨਿਹਾਲ ਹੁੰਦੇ। ਉਹਨਾਂ ਦੇ ਹਿਰਦੇ ਤੇ ਆਤਮਾ ਆਪਣੀ ਪਿਛਲੀ ਅਣਗਹਿਲੀ ਦਾ ਖ਼ਿਆਲ ਕਰ ਕੇ ਪਛਤਾਵੇ ਨਾਲ ਭਰ ਗਏ। ਉਹਨਾਂ ਦੇ ਮਨਾਂ ਵਿਚ ਸੱਚੇ ਸਾਈਂ ਲਈ ਪਿਆਰ ਜਾਗ ਪਿਆ, ਨਾਮ ਅੰਮ੍ਰਿਤ ਲਈ ਤੇਹ ਲੱਗ ਪਈ। ਗੁਰੂ ਜੀ ਦੀ ਧੁਰ ਦੀ ਬਾਣੀ ਅਤੇ ਮਨੋਹਰ ਬਚਨਾਂ ਨੇ ਇਸ ਪਿਆਸ ਨੂੰ ਮੌਠਿਆਂ ਕੀਤਾ। ਉਹ ਤ੍ਰਿਪਤ ਤੇ ਨਿਹਾਲ ਹੋਏ। ਉਹਨਾਂ ਦੇ ਭਟਕਦਿਆਂ ਹਿਰਦਿਆਂ ਵਿਚ ਇਕ ਟਿਕਵੀਂ, ਅਡੋਲ ਖ਼ੁਸ਼ੀ ਨੇ ਡੇਰੇ ਆਣ ਲਾਏ। ਉਹਨਾਂ ਦੇ ਮਨਾਂ ਵਿਚ ਪਿਆਰ, ਸੇਵਾ ਤੇ ਭਗਤੀ ਦਾ ਜੀਵਨ ਗੁਜ਼ਾਰਨ ਲਈ ਉਤਸ਼ਾਹ ਪੈਦਾ ਹੋ ਗਿਆ। ਉਹਨਾਂ ਦੇ ਹਿਰਦਿਆਂ ਵਿਚ ਸੱਚੇ ਨਾਮ ਦਾ ਵਾਸ ਸੀ। ਉਹਨਾਂ ਦੀ ਰਸਨਾ ਉਪਰ ਗੁਰੂ ਜੀ ਦੇ ਦੱਸੇ ਹੋਏ ਗੁਰ-ਸ਼ਬਦ ਹੁੰਦੇ ਸਨ ਅਤੇ ਇਸ ਤਰ੍ਹਾਂ ਸਾਈਂ ਰੱਤੜੇ ਹੋ ਕੇ ਉਹ ਨਿੱਤ ਦੀ ਕਾਰ ਵਿਹਾਰ ਕਰਦੇ ਫਿਰਦੇ ਸਨ।

## ਕਰੋੜੀਆ

ਗੁਰੂ ਜੀ ਦੀ ਸੋਭਾ ਦੂਰ-ਦੂਰ ਤੀਕ ਖਿੱਲਰ ਗਈ। ਹਿੰਦੂ, ਮੁਸਲਮਾਨ, ਸੰਤ, ਫ਼ਕੀਰ, ਤਪੱਸਵੀ, ਜੋਗੀ, ਜਗਿਆਸੂ, ਪੀਰ, ਸਾਧ, ਜ਼ਿਮੀਂਦਾਰ, ਕਿਸਾਨ, ਹਟਵਾਣੀਆ ਅਤੇ ਹੋਰ ਹਰ ਸ਼੍ਰੇਣੀ ਦੇ ਲੋਕ ਉਹਨਾਂ ਪਾਸ ਆਉਣ ਤੇ ਨਾਮ ਦਾਨ ਦੀ ਦਾਤ ਪ੍ਰਾਪਤ ਕਰ ਕੇ ਸੁਖੀ ਹੋਣ ਤੇ ਸਿੱਖ ਬਣਨ ਲੱਗ ਪਏ। ਉਹਨਾਂ ਦੇ ਹਿਰਦੇ ਤੇ ਦਿਮਾਗ ਸਾਫ਼ ਸ਼ੁੱਧ ਹੋ ਜਾਂਦੇ, ਉਹਨਾਂ ਦੀਆਂ ਆਤਮਾਵਾਂ ਸਿਰਜਣਹਾਰ ਨਾਲ ਜੁੜ ਜਾਂਦੀਆਂ, ਉਹ ਆਪੋ ਵਿਚਲੇ ਵੈਰ ਵਿਰੋਧ, ਈਰਖਾ ਦਵੈਤ, ਸਭ ਛੱਡ ਦੇਂਦੇ ਅਤੇ ਸਕੇ ਭਰਾਵਾਂ ਵਾਕੁਰ ਮਿਲ ਜੁਲ ਕੇ ਵਸਣ ਲੱਗ ਪੈਂਦੇ। ਦੁਨੀ ਚੰਦ ਕਰੋੜੀਆ ਨਾਮੇ ਲਾਹੌਰ ਦਾ ਖੱਤਰੀ ਇਸ ਇਲਾਕੇ ਦਾ ਚੌਧਰੀ ਸੀ। ਜਨਤਾ ਵਿਚ ਆ ਰਹੀ ਇਹ ਸੋਚਣੀ, ਚੰਗੇ ਪਾਸੇ ਵੱਲ ਦੀ ਤਬਦੀਲੀ ਉਸ ਨੂੰ ਚੰਗੀ ਨਾ ਲੱਗੀ। ਉਹ ਜਨਤਾ ਦੇ 'ਕੁਦਰਤੀ ਆਗੂਆਂ' ਵਿਚੋਂ ਸੀ ਜਿਹੜੇ ਪਰਦੇਸੀ ਹਾਕਮਾਂ ਦੇ ਜ਼ਾਲਮਾਨਾ ਰਾਜ ਦੇ ਹੱਥਠੋਕੇ ਤੇ ਕਰਿੰਦੇ ਬਣੇ ਹੋਏ ਸਨ। ਉਹ ਜਾਣਦਾ ਸੀ ਕਿ ਜਦ ਤੀਕ

ਲੋਕ ਆਚਰਨ ਦੇ ਨੀਂਵੇ ਤੇ ਕਮੀਨੇ ਹੋਣ, ਆਪੋ ਵਿਚ ਪਾਟੇ ਤੇ ਲੜਦੇ ਭਿੜਦੇ ਰਹਿਣ,
ਤਦ ਤੀਕ ਹਾਕਮਾਂ ਦਾ ਦਬਦਬਾ ਤੇ ਹਕੂਮਤ ਭਲੀ ਪ੍ਰਕਾਰ ਕਾਇਮ ਰਹਿੰਦੀ ਹੈ ਤੇ ਹਾਕਮ
ਬੇਫ਼ਿਕਰ ਹੋ ਕੇ ਅਨੰਦ ਮਾਣ ਸਕਦੇ ਹਨ। ਗੁਰੂ ਜੀ ਇਹਨਾਂ ਲੋਕਾਂ ਨੂੰ ਉਤਾਂਹ ਚੁੱਕ ਰਹੇ
ਲਈ ਇਹਨਾਂ ਦੇ ਆਚਰਨ ਸਾਫ਼ ਤੇ ਉੱਚੇ ਬਣਾ ਰਹੇ ਸਨ ਅਤੇ ਸਭ ਸ਼੍ਰੇਣੀਆਂ ਨੂੰ ਰਲਾ
ਜਾਂਦਾ ਇਕ ਜਾਨ ਕਰ ਰਹੇ ਸਨ। ਉਹਨਾਂ ਦਾ ਇਹ ਸ਼ੁੱਭ ਕੰਮ ਕਰੋੜੀਏ ਵਰਗਿਆਂ ਨੂੰ
ਸਾਦਾ ਗ੍ਰ. ਲੱਗਦਾ? ਉਹ ਸਮਝਦਾ ਸੀ ਕਿ "ਰੱਬ ਦਾ ਭੈ ਰੱਖਣ ਵਾਲੇ ਲੋਕ-ਰਾਜੀਆਂ
ਸਨ, ਜੀਵਨ ਇਮ ਕਰ ਕੇ ਗੁਰੂ ਨਾਨਕ ਦੇਵ ਉਸ ਦੇ ਅਤੇ ਉਸ ਦੇ ਮਾਲਕਾਂ ਦੇ
ਸਫਲ ਸਮਝਿਆ ਲੀ ਕਰ ਰਹੇ ਸਨ। ਉਸ ਨੇ ਇਰਾਦਾ ਕਰ ਲਿਆ ਕਿ ਜਾਂ ਗੁਰੂ ਜੀ ਨੂੰ
ਮੇਲ ਸੀ ਅਤੇ ਆ ਜਾਵੇ ਜਾਂ ਇੱਥੋਂ ਉਠਾ ਦਿੱਤਾ ਜਾਵੇ। ਘੋੜੇ ਉਪਰ ਸਵਾਰ ਹੋ ਕੇ
ਫੈਲਸੂਫੀਆਂ ਲ ਕੁਝ ਪਿਆਦੇ ਲੈ ਕੇ, ਉਹ ਉਧਰ ਨੂੰ ਤੁਰਿਆ ਜਿਥੇ ਗੁਰੂ ਜੀ ਟਿਕੇ
ਕਿਵੇਂ ਦੁਨੀ ਉਹ ਬਹੁਤੀ ਦੂਰ ਨਾ ਜਾ ਸਕਿਆ। ਜਿਨ੍ਹਾਂ ਜਿਨ੍ਹਾਂ ਲੋਕਾਂ ਨੂੰ ਉਸ ਦੀ
ਗ੍ਰਹਿਸਤੀ ਪਤਾ ਲੱਗਾ, ਉਹਨਾਂ ਸਾਰਿਆਂ ਨੇ ਉਸ ਨੂੰ ਲਾਅਨਤਾਂ ਪਾਈਆਂ ਤੇ
ਨਿੱਤ ਨੇਮ ਦੱਤੀਆਂ, ਕਈਆਂ ਨੇ ਖੁੱਲ੍ਹਮ ਖੁੱਲ੍ਹਾ ਤੇ ਕਈਆਂ ਨੇ ਆਪੋ ਆਪਣੇ ਦਿਲਾਂ
ਨਾਆਂ ਨੇ ਏਥੋਂ ਤੀਕ ਹੀਆ ਕੀਤਾ ਕਿ ਉਹਨਾਂ ਨੇ ਉਸ ਨੂੰ ਇਸ ਇਰਾਦਿਓਂ
ਉਹਨਾਂ ਤਨ ਕੀਤੇ। ਕੁੱਝ ਚਿਰ ਤਾਂ ਉਸ ਨੇ ਕਿਸੇ ਦੀ ਨਾ ਮੰਨੀ ਅਤੇ ਹੋਰ ਕੋਈ
ਇਸ਼ਨਾ ਕੀਤੀ, ਪਰ ਛੇਤੀ ਹੀ ਉਸ ਦਾ ਬਦੀ ਭਰਿਆ ਹਿਰਦਾ ਕੰਬਣ ਲੱਗ ਪਿਆ।
ਪਹਿਲ ਦਮਾਗ਼ ਚੱਕਰ ਖਾਣ ਲੱਗ ਪਿਆ। ਉਹ ਅਜਿਹਾ ਘਾਬਰਿਆ ਕਿ ਬੇਸੁੱਧ ਹੋ
ਕੀਰ ਉਸ ਹੇਠਲੇ ਘੋੜੇ ਉੱਪਰ ਵੀ ਗੁਰੂ ਜੀ ਦੇ ਦਿਲ ਤੋਂ ਉਠ ਰਹੀਆਂ ਪਿਆਰ-
ਅਟੇ ਦਾ ਅਜਿਹਾ ਅਸਰ ਹੋਇਆ ਕਿ ਉਸ ਨੇ ਪੈਰ ਪੁੱਟਣੋਂ ਨਾਂਹ ਕਰ ਦਿੱਤੀ। ਕਰੋੜੀਏ
ਸਾਥੀਆਂ ਸੇਵਕਾਂ ਨੇ ਉਸ ਨੂੰ ਸਲਾਹ ਦਿੱਤੀ ਕਿ ਨਿਮਰਤਾ ਨਾਲ ਗੁਰੂ ਜੀ ਦੀ ਸ਼ਰਨੀਂ
ਪਵੋ ਅਤੇ ਉਹਨਾਂ ਤੋਂ ਭੁੱਲ ਬਖ਼ਸ਼ਾਓ। ਅੰਤ ਨੂੰ ਉਹ ਮੰਨ ਗਿਆ। ਉਹ ਘੋੜੇ ਤੋਂ
ਉਤਰਿਆ, ਜਿੱਧਰ ਨੂੰ ਗੁਰੂ ਜੀ ਬੈਠੇ ਸਨ, ਉਧਰ ਨੂੰ ਉਸ ਨੇ ਸਿਰ ਨਵਾਇਆ ਅਤੇ ਨੰਗੇ
ਪੈਰੀਂ ਉਧਰ ਨੂੰ ਤੁਰ ਪਿਆ। ਓਥੇ ਪੁੱਜ ਕੇ ਉਹ ਗੁਰੂ ਜੀ ਦੀ ਚਰਨੀਂ ਢੱਠਾ। ਉਸ ਦਾ ਰੋਮ
ਰੋਮ ਇਕ ਨਵੀਂ ਹੀ ਖ਼ੁਸ਼ੀ ਦੇ ਖੇੜੇ ਨਾਲ ਭਰਪੂਰ ਹੋ ਗਿਆ। ਉਸ ਦੀ ਆਤਮਾ ਨੂੰ ਅਜਿਹੀ
ਡੂੰਘੀ ਸ਼ਾਂਤੀ ਪ੍ਰਾਪਤ ਹੋਈ ਜੇਹੀ ਉਸ ਨੇ ਕਦੇ ਮਾਣੀ ਹੀ ਨਹੀਂ ਸੀ। ਉਸ ਨੂੰ ਆਤਮਿਕ
ਜੀਵਨ ਦਾ ਰਸ ਪ੍ਰਾਪਤ ਹੋਇਆ। ਤਿੰਨ ਦਿਨ ਉਹ ਗੁਰੂ ਜੀ ਦੇ ਰੱਬੀ ਨੂਰ ਭਰੇ ਚਿਹਰੇ ਦੇ
ਦਰਸ਼ਨਾਂ ਨਾਲ ਅੱਖੀਆਂ ਨੂੰ ਤੇ ਗੁਰੂ ਜੀ ਦੇ ਪਵਿੱਤਰ ਗਲੇ ਵਿਚੋਂ ਜੋ ਇਲਾਹੀ ਨਾਦ
ਉਠਦਾ ਸੀ ਉਸ ਨਾਲ ਆਪਣੀ ਆਤਮਾ ਨੂੰ, ਰਜਾਉਂਦਾ ਰਿਹਾ ਅਤੇ ਗੁਰੂ ਜੀ ਤੇ ਉਹਨਾਂ
ਉਦਾਲੇ ਜੁੜੀ ਸਤਿਸੰਗ ਦੀ ਹਜ਼ੂਰੀ ਵਿਚ ਆਪਣੇ ਹਿਰਦੇ ਤੇ ਦਿਮਾਗ਼ ਨੂੰ ਨੀਵੇਂ ਵੇਗਾਂ
ਅਤੇ ਬੁਰੀਆਂ ਖ਼ਾਹਿਸ਼ਾਂ ਤੋਂ ਸਾਫ਼ ਕਰਦਾ ਰਿਹਾ।

## ਕਾਂਡ—32

# ਕਰਤਾਰਪੁਰ

ਗੁਰੂ ਜੀ ਦੇ ਸਤਿਕਾਰ ਵਜੋਂ ਅਤੇ ਪਾਪਾਂ, ਅਗਿਆਨਤਾ ਅਤੇ ਦੁੱਖਾਂ ਤੋਂ ਆਪਣੀ ਬੰਦਖਲਾਸ ਹੋਣ ਦੀ ਯਾਦਗਾਰ ਕਾਇਮ ਕਰਨ ਦੀ ਖ਼ਾਤਰ, ਕਰੋੜੀਏ ਨੇ, ਗੁਰੂ ਜੀ ਦੀ ਸੰਮਤੀ ਤੇ ਆਗਿਆ ਸਹਿਤ, ਉਸ ਥਾਂ, ਜਿੱਥੇ ਗੁਰੂ ਜੀ ਟਿਕੇ ਸਨ, ਇਕ ਪਿੰਡ ਬੱਧਾ। ਗੁਰੂ ਜੀ ਦੀ ਇੱਛਿਆ ਅਨੁਸਾਰ ਇਸ ਨਗਰ ਦਾ ਨਾਂ ਕਰਤਾਰਪੁਰ ਰੱਖਿਆ ਗਿਆ।[1] ਉਸ ਨੇ ਇਥੇ ਇਕ ਧਰਮਸ਼ਾਲਾ ਵੀ ਬਣਵਾਈ। ਇਹ ਪਿੰਡ ਅਤੇ ਇਸ ਵਿਚਲੀ ਧਰਮਸ਼ਾਲਾ ਉਸ ਨੇ ਗੁਰੂ ਜੀ ਨੂੰ ਢੋਏ ਵਜੋਂ ਭੇਟਾ ਕੀਤੀ, ਜੋ ਆਪ ਨੇ ਪਰਵਾਨ ਕਰ ਲਈ। ਆਪ ਦਾ ਮਨਸ਼ਾ ਇਹ ਸੀ ਕਿ ਆਪਣੇ ਟੱਬਰ ਵਾਸਤੇ ਘਰ ਟਿਕਾਣਾ ਬਣਾਇਆ ਅਤੇ ਗੁਰਸਿਖੀ ਦਾ ਕੇਂਦਰ ਕਾਇਮ ਕੀਤਾ ਜਾਵੇ ਅਤੇ ਉਸ ਵਿਚ ਕੁੱਝ ਚਿਰ ਰਹਿ ਕੇ ਗੁਰਸਿੱਖੀ ਦੀ 'ਕਿਰਤ ਕਰਨ, ਵੰਡ ਕੇ ਛੱਕਣ, ਨਾਮ ਜਪਣ ਤੇ ਜਪਾਉਣ' ਦੀ ਰਹਿਤ ਨੂੰ ਕਮਾ ਕੇ ਵਿਖਾਇਆ ਜਾਵੇ।

ਆਪ ਨੇ ਆਪਣੀ ਸੁਪਤਨੀ ਤੇ ਸਪੁੱਤਰਾਂ ਨੂੰ ਪੱਖਿਕੇ ਤੋਂ ਮੰਗਵਾਇਆ। ਆਪ ਦੇ ਮਾਤਾ ਪਿਤਾ ਵੀ ਆ ਗਏ। ਥੋੜ੍ਹੇ ਚਿਰ ਵਿਚ ਹੀ ਇਹ ਨਗਰੀ ਮਹੱਤਤਾ ਤੇ ਪ੍ਰਸਿੱਧੀ ਪ੍ਰਾਪਤ ਕਰ ਗਈ। ਗੁਰੂ ਜੀ ਦੇ ਕਰਤਾਰਪੁਰ ਵਸਾਉਣ ਅਤੇ ਉੱਥੇ ਟਿਕ ਜਾਣ ਦੀ ਖ਼ਬਰ ਸੁਣ ਕੇ ਦੇਸ਼ ਭਰ ਵਿਚੋਂ ਸ਼ਰਧਾਲੂ ਆਪ ਦੇ ਦਰਸ਼ਨਾਂ ਅਤੇ ਸਿੱਖਿਆ ਸੰਗਤ ਦਾ ਅਨੰਦ ਮਾਣਨ ਲਈ ਵਹੀਰਾਂ ਪਾ ਕੇ ਆਉਣ ਲੱਗ ਪਏ ਅਤੇ ਕਈ ਉੱਥੇ ਹੀ ਵਸ ਪਏ। ਘਰ ਉਸਾਰੇ ਗਏ, ਧਰਮਸ਼ਾਲਾ ਬਣਾਈਆਂ ਗਈਆਂ। ਨਗਰੀ ਵਿਚ ਚੰਗੀ ਰੌਣਕ ਲੱਗ ਗਈ।

ਗੁਰੂ ਜੀ ਨੇ ਆਪਣਾ ਉਹ ਅਨੋਖਾ ਬਾਣਾ ਜਿਹੜਾ ਉਹਨਾਂ ਉਦਾਸੀ ਦੇ ਸ਼ੁਰੂ ਵਿਚ ਪਹਿਨਿਆ ਸੀ ਹੁਣ ਲਾਹ ਦਿੱਤਾ ਅਤੇ ਆਮ ਗ੍ਰਹਿਸਤੀਆਂ ਵਾਲੇ ਬਸਤਰ ਪਹਿਨ ਲਏ। 'ਇਕ ਚਾਦਰ ਤੇੜ, ਇਕ ਚਾਦਰ ਉਪਰ, ਇਕ ਪਟਕਾ ਸਿਰ, ਨਿਰੰਜਨ ਨਿਰੰਕਾਰ ਦਾ ਰੂਪ ਧਾਰਿਆ ਜਗਤ ਲਿਸਤਾਰਣ ਦੇ ਤਾਈਂ।'[2]

ਇਥੇ ਟਿਕ ਕੇ ਆਪ ਨੇ ਜਗਿਆਸੂਆਂ ਨੂੰ ਦਿੱਤੇ ਹੋਏ ਆਪਣੇ ਉਪਦੇਸ਼ਾਂ ਨੂੰ ਕਮਾ ਕੇ ਵਿਖਾਇਆ।

### ਵਾਹੀਕਾਰ ਬਾਬਾ

ਵਾਹੀਕਾਰ ਦਾ ਕੰਮ ਅਰੰਭ ਕਰ ਲਿਆ। ਉਹ ਆਪ ਵਾਹੀਕਾਰ ਬਣੇ। ਉਹ ਹਲ ਵਾਹੁੰਦੇ ਅਤੇ ਫ਼ਸਲਾਂ ਦੀ ਬਿਆਈ ਦੀ ਸੰਭਾਲ ਕਰਦੇ ਸਨ। ਆਪ ਦੇ ਸਿੱਖ ਵੀ ਇਹਨਾਂ

---

1. ਹੋਰ ਅਨੇਕਾਂ ਗੁਰਦੁਆਰਿਆਂ ਵਾਂਗੂ ਇਹ ਪਵਿੱਤਰ ਅਸਥਾਨ ਵੀ ਸਿੱਖਾਂ ਪਾਸੋਂ ਖੁੱਸ ਗਿਆ ਹੈ। ਇਹ ਪਾਕਿਸਤਾਨ ਵਿੱਚ ਹੈ।
2. ਪੁਰਾਤਨ ਜਨਮ ਸਾਖੀ।

ਲੋ ਕੰਮਾਂ ਵਿੱਚ ਚਾਅ ਤੇ ਉਤਸ਼ਾਹ ਨਾਲ ਸ਼ਾਮਲ ਹੁੰਦੇ ਸਨ। ਗੁਰੂ ਜ਼ੀ ਦਾ ਇਹ ਵਿਚਾਰ ਤੇ ਤਦ ਸੂਲ ਸੀ ਕਿ ਬੰਦੇ ਨੂੰ ਦਸਾਂ ਨਹੁੰਆਂ ਦੀ ਕਮਾਈ ਕਰ ਕੇ ਗੁਜ਼ਰਾਨ ਕਰਨੀ ਚਾਹੀਦੀ ਹੈ। ਬੇਨਿ ਗੁਰੂ ਜੀ ਇੰਨਾ ਅੰਨ ਦਾਣਾ ਪੈਦਾ ਕਰ ਲੈਂਦੇ ਸਨ ਜੋ ਨਾ ਕੇਵਲ ਉਹਨਾਂ ਦੇ ਪਰਿਵਾਰ ਲਈ ਹੀ ਕਾਫ਼ੀ ਹੁੰਦਾ ਸਗੋਂ ਚੋਖਾ ਸਾਰਾ ਵੱਧ ਵੀ ਰਹਿੰਦਾ ਤੇ ਲੰਗਰ ਵਿਚ ਵਰਤਿਆ ਜਾਂਦਾ। ਆਪ ਆਪਣੇ ਉਪਦੇਸ਼ਾਂ ਅਸੂਲਾਂ ਨੂੰ ਕਮਾ ਕੇ, ਵਰਤੋਂ ਲਿਆ ਕੇ ਵਿਖਾ ਰਹੇ ਸਨ। ਸਾਦਾ ਗ੍ਰਿਹਸਤੀ ਜੀਵਨ ਗੁਜ਼ਾਰਦੇ ਹੋਏ, ਸੱਚੇ ਧਰਮੀ ਜੀਵਨ ਦਾ ਨਮੂਨਾ ਪੇਸ਼ ਕਰਦੇ ਸਨ, ਜੀਵਨ ਜੋ ਪਰਮਾਤਮਾ ਦੀ ਭਗਤੀ ਅਤੇ ਜਨਤਾ ਦੀ ਸੇਵਾ ਵਿਚ ਗੁਜ਼ਰਦਾ ਸੀ ਤੇ ਸਫਲ ਸਮਝਿਆ ਜਾ ਸਕਦਾ ਸੀ। ਆਪ ਦੇ ਜੀਵਨ ਵਿਚ ਸਾਦਗੀ ਤੇ ਉਚ-ਵਿਚਾਰਾਂ ਦਾ ਮੇਲ ਸੀ ਅਤੇ ਝੂਠੇ ਵਿਖਾਵਿਆਂ ਤੇ ਪਖੰਡਾਂ ਅਤੇ ਫੋਕੀਆਂ ਦਲੀਲ-ਬਾਜ਼ੀਆਂ ਤੇ ਖ਼ੁਸ਼ਕ ਫੈਲਸੂਫੀਆਂ ਤੋਂ ਰਹਿਤ ਸੀ। ਆਪ ਨੇ ਆਪਣੇ ਅਮਲੀ ਜੀਵਨ ਰਾਹੀਂ ਦੱਸ ਦਿੱਤਾ ਕਿ ਕਿਵੇਂ ਦੁਨੀਆਂ ਵਿੱਚ ਰਹਿੰਦਿਆਂ, ਹੱਸਦਿਆਂ, ਖੇਡਦਿਆਂ, ਖਾਂਦਿਆਂ, ਹੰਢਾਉਂਦਿਆਂ ਤੇ ਗ੍ਰਿਹਸਤੀ ਜੀਵਨ ਦੇ ਹੋਰ ਸੁੱਖ ਮਾਣਦਿਆਂ ਵੀ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ।

### ਨਿੱਤ ਨੇਮ

ਨਾਲ-ਨਾਲ ਹੀ ਆਪ ਨੇ ਗੁਰਸਿੱਖੀ ਦੇ ਪ੍ਰਚਾਰ ਦਾ ਕੰਮ ਵੀ ਜਾਰੀ ਰਖਿਆ। ਉਹਨਾਂ ਨੇ ਬਕਾਇਦਾ ਸਤਸੰਗ ਸ਼ੁਰੂ ਕਰ ਦਿੱਤਾ। ਉਹ ਸਵਾ ਪਹਿਰ ਦੇ ਤੜਕੇ ਉਠਦੇ ਤੇ ਇਸ਼ਨਾਨ ਕਰਦੇ ਸਨ। ਉਹਨਾਂ ਦੇ ਸ਼ਰਧਾਲੂ ਵੀ ਇੰਜ ਹੀ ਕਰਦੇ। ਪਹੁ-ਫੁਟਾਲੇ ਤੋਂ ਪਹਿਲਾਂ ਜਪੁਜੀ ਤੇ ਆਸਾ ਦੀ ਵਾਰ ਦਾ ਪਾਠ ਕੀਰਤਨ ਹੁੰਦਾ; ਮਗਰੋਂ ਸ਼ਬਦਾਂ ਦਾ ਕੀਰਤਨ ਤੇ ਵਿਆਖਿਆ ਹੁੰਦੀ। ਇਸ ਤਰ੍ਹਾਂ ਦਿਲਾਂ ਨੂੰ ਪਰਮਾਤਮਾ ਨਾਲ ਭਰ ਕੇ ਦਿਨ ਅਰੰਭਿਆ ਜਾਂਦਾ। ਦਿਨ ਦੇ ਤੀਜੇ ਪਹਿਰ ਤਰਕਾਲਾਂ (ਸੰਧਿਆ) ਦਾ ਦੀਵਾਨ (ਸਤਸੰਗ) ਸਜਦਾ। ਪਹਿਲਾਂ ਸ਼ਬਦ ਪੜ੍ਹੇ ਜਾਂਦੇ। ਸ਼ਾਮ ਨੂੰ ਰਹਿਰਾਸ ਦਾ ਪਾਠ ਹੋ ਕੇ ਆਰਤੀ ਗਾਈ ਜਾਂਦੀ ਅਤੇ ਸੌਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਕੀਤਾ ਜਾਂਦਾ। ਇਸ ਤਰ੍ਹਾਂ ਸਵੇਰੇ, ਦਿਨੇ ਤੇ ਸ਼ਾਮੀਂ ਸਿੱਖਾਂ ਸੇਵਕਾਂ ਨੂੰ ਗੁਰੂ ਜੀ ਦੇ ਉੱਤਮ ਉਪਦੇਸ਼ਾਂ ਦੇ ਸੰਚੇ ਵਿਚ ਜੀਵਨ ਢਾਲਣ ਦਾ ਅਭਿਆਸ ਤੇ ਮੌਕਾ ਮਿਲਦਾ ਰਹਿੰਦਾ।

ਸਵੇਰ ਅਤੇ ਸ਼ਾਮ ਦੇ ਸਤਸੰਗਾਂ ਦੇ ਵਿਚਕਾਰਲਾ ਸਮਾਂ ਖੇਤਾਂ ਤੇ ਧਰਮਸ਼ਾਲਾ ਵਿਚ ਦੁਨਿਆਵੀ ਕਾਰ ਕਰਨ ਵਿਚ ਖ਼ਰਚ ਹੁੰਦਾ। ਗੁਰੂ ਦੇ ਲੰਗਰ ਵਿਚ ਸਵੇਰੇ ਤੇ ਸ਼ਾਮ ਦੇ ਸਤਸੰਗਾਂ ਮਗਰੋਂ, ਸਭ ਨੂੰ ਪਰਸ਼ਾਦਾ ਮਿਲਦਾ ਸੀ। ਹਰ ਕਿਸੇ ਦੀ, ਭਾਵੇਂ ਉਹ ਕਿਸੇ ਜਾਤ, ਗੋਤ, ਦੇਸ, ਧਰਮ ਜਾਂ ਪਦਵੀ ਦਾ ਹੁੰਦਾ, ਇਕੋ ਜਿਹੀ ਸੇਵਾ ਹੁੰਦੀ। ਸਭ ਸ਼੍ਰੇਣੀਆਂ ਦੇ ਲੋਕ ਇਕੱਠੇ ਪੰਗਤ ਵਿਚ ਬੈਠਦੇ ਸਨ; ਊਚ ਨੀਚ ਦਾ ਕੋਈ ਖਿਆਲ ਨਹੀਂ ਸੀ ਕੀਤਾ ਜਾਂਦਾ।

### ਬ੍ਰਾਹਮਣ ਦੀ ਪਾਕ ਰਸੋਈ

ਇਕ ਦਿਨ ਇਕ ਬ੍ਰਾਹਮਣ ਗੁਰੂ ਜੀ ਪਾਸ ਆਇਆ। ਉਸ ਨੇ ਭਿੱਛਿਆ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਸਾਂਝੇ ਲੰਗਰ ਵਿਚ ਜਾ ਕੇ ਹੋਰਨਾਂ ਦੇ ਨਾਲ ਪਰਸ਼ਾਦੇ ਛੱਕ ਲਵੋ, ਪਰ ਉਸ ਨੇ ਅਜਿਹਾ ਕਰਨੋਂ ਨਾਹ ਕਰ ਦਿੱਤੀ। ਉਸ ਨੇ ਕਿਹਾ, 'ਜੇ ਮੈਂ ਇਸ ਤਰ੍ਹਾਂ ਕਰਾਂ ਤਾਂ ਮੈਂ ਭਿੱਟਿਆ ਜਾਵਾਂਗਾ। ਮੈਂ ਤਾਂ ਆਪਣੀ ਹੱਥੀਂ ਆਪਣੇ ਢੰਗ ਨਾਲ ਤਿਆਰ ਕੀਤਾ ਭੋਜਨ ਹੀ ਪਾ ਸਕਦਾ ਹਾਂ। ਮੈਂ ਇਕ ਹੱਥ ਦੀ ਡੂੰਘਿਆਈ ਤੀਕ ਜ਼ਮੀਨ ਪੁੱਟਾਂਗਾ ਤਾਂ ਜੁ ਇਸ ਦੀ ਉਪਰਲੀ ਤਹਿ ਵਾਲੀ ਭਿੱਟ ਦੂਰ ਹੋ ਜਾਵੇ; ਫੇਰ ਮੈਂ ਪੋਚਾ

ਫੇਰ ਕੇ ਪੂਰੀ ਰਸਮ ਅਨੁਸਾਰ ਚੌਂਕਾ ਤੇ ਚੁੱਲ੍ਹਾ ਤਿਆਰ ਕਰਾਂਗਾ। ਇਸ ਚੌਂਕੇ ਵਿਚ ਹੋਰ ਕਿਸੇ ਨੂੰ ਵੜਨ ਨਹੀਂ ਦਿਆਂਗਾ। ਅੱਗ ਬਾਲਣ ਤੋਂ ਪਹਿਲਾਂ ਮੈਂ ਲਕੜੀਆਂ ਨੂੰ ਧੋ ਲਵਾਂਗਾ ਕਿ ਮਤਾਂ ਕੋਈ ਕੀੜਾ ਨਾਲ ਸੜ ਜਾਵੇ; ਨਾਲੇ ਉਹਨਾਂ ਦੀ ਭਿੱਟ ਦੂਰ ਹੋ ਜਾਵੇਗੀ। ਇਸ ਤਰ੍ਹਾਂ ਤਿਆਰ ਕੀਤਾ ਭੋਜਨ ਹੀ ਮੈਂ ਵਰਤ ਸਕਦਾ ਹਾਂ।' ਗੁਰੂ ਜੀ ਨੇ ਕਿਹਾ ਅਸੀਂ ਤੈਨੂੰ ਸੁੱਕੀ ਕੱਚੀ ਰਸਦ ਆਦਿ ਦੇ ਦਿਆਂਗੇ, ਪਰ ਤੂੰ ਪਹਿਲਾਂ ਚੌਂਕੇ ਦੀ ਥਾਂ ਚੁਣ ਕੇ ਚੌਂਕਾ ਤਿਆਰ ਕਰ ਆ। ਬ੍ਰਾਹਮਣ ਬਾਹਰ ਚਲਿਆ ਗਿਆ ਅਤੇ ਧਰਤੀ ਪੁੱਟਣ ਲੱਗ ਪਿਆ। ਪਰ ਜਿੱਥੋਂ ਵੀ ਉਹ ਪੁੱਟੇ, ਹੇਠੋਂ ਹੱਡੀਆਂ ਨਿਕਲ ਆਉਣ। ਹੱਡੀਆਂ ਵਾਲੀ ਥਾਂ 'ਤੇ ਉਹ ਚੌਂਕਾ ਕੀਕੁਰ ਬਣਾਉਂਦਾ? ਉਸ ਨੇ ਕਈ ਥਾਂਵਾਂ ਤੋਂ ਧਰਤੀ ਪੁੱਟੀ, ਪਰ ਕੋਈ ਵੀ ਥਾਂ ਉਸ ਦੇ ਮਤਲਬ ਦੀ ਨਾ ਲੱਭੀ। ਅੰਤ ਨੂੰ ਭੁੱਖ ਤੇ ਥਕਾਵਟ ਦਾ ਮਾਰਿਆ ਉਹ ਗੁਰੂ ਜੀ ਪਾਸ ਗਿਆ ਅਤੇ ਉਸੇ ਭੋਜਨ ਲਈ ਬੇਨਤੀ ਕੀਤੀ ਜਿਹੜਾ ਪਹਿਲਾਂ ਉਸ ਨੇ ਲੈਣੋਂ ਨਾਂਹ ਕੀਤੀ ਸੀ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਇਨਸਾਨ ਨੂੰ ਖ਼ੁਰਾਕ ਨਹੀਂ ਭਿੱਟਦੀ, ਸਗੋਂ ਉਸ ਦਾ ਭ੍ਰਿਸ਼ਟਿਆ ਹੋਇਆ ਮਨ ਉਸ ਨੂੰ ਭਿੱਟਦਾ ਹੈ।

**ਭਗਤੀ ਦੇ ਠੀਕ ਅਭਿਆਸ**

ਇਕ ਦਿਨ ਦੋ ਸਿੱਖ, ਮਾਲੋ ਤੇ ਭਾਗੋ, ਗੁਰੂ ਜੀ ਤੋਂ ਪੁੱਛਣ ਲੱਗੇ ਕਿ ਕੀ ਹਿੰਦੂ ਮੱਤ ਵਾਲੇ ਤਪ ਇਨਸਾਨ ਦੀ ਆਤਮਿਕ ਤਰੱਕੀ ਵਿਚ ਸਹਾਈ ਹੋ ਸਕਦੇ ਹਨ? ਗੁਰੂ ਜੀ ਨੇ ਉੱਤਰ ਦਿੱਤਾ, 'ਇਹੋ ਜਿਹੇ ਸਾਰੇ ਤਪ, ਜਿਵੇਂ ਅੱਗਾਂ ਸੇਕ ਸੇਕ ਕੇ ਸਰੀਰ ਨੂੰ ਸਾੜਨਾ, ਬਹੁਤ ਚਿਰ ਪਾਣੀ ਵਿਚ ਰਹਿਣਾ, ਵਰਤ ਰੱਖ ਰੱਖ ਕੇ ਭੁੱਖੇ ਮਰਨਾ, ਇਕ ਬਾਂਹ ਸਦਾ ਹੀ ਉਤਾਂਹ ਪਸਾਰ ਛੱਡਣੀ, ਸਿਰ ਪਰਨੇ ਹੋ ਕੇ ਤਪ ਸਾਧਣਾ, ਇਕ ਟੰਗ 'ਤੇ ਖੜ੍ਹੇ ਰਹਿਣਾ, ਜੰਗਲ ਦੇ ਕੰਦ ਮੂਲ ਖਾ ਕੇ ਗੁਜ਼ਾਰਾ ਕਰਨਾ—ਇਹ ਸਾਰੇ ਕੰਮ ਅਗਿਆਨਤਾ ਦੇ ਕੰਮ ਹਨ। ਪਰਮਾਤਮਾ ਨੇ ਇਹ ਸਰੀਰ ਇਸ ਵਾਸਤੇ ਦਿੱਤਾ ਹੈ ਕਿ ਅਸੀਂ ਇਸ ਨੂੰ ਉਸ ਦੀ ਤੇ ਉਸ ਦੇ ਜਾਇਆਂ ਦੀ ਸੇਵਾ ਕਰਨ ਲਈ ਵਰਤੀਏ; ਇਸ ਵਾਸਤੇ ਨਹੀਂ ਦਿੱਤਾ ਕਿ ਅਸੀਂ ਇਸ ਨੂੰ ਭੁੱਖਾ ਰੱਖ ਕੇ, ਕਸ਼ਟਾਂ ਵਿਚ ਪਾ ਕੇ, ਸ਼ਕਲੋਂ ਬੇਸ਼ਕਲ ਤੇ ਲੰਙਾ ਲੂਲਾ ਬਣਾ ਕੇ, ਕਿਸੇ ਕੰਮ ਜੋਗਾ ਨਾ ਰਹਿਣ ਦੇਈਏ। ਇਉਂ ਕਰਨਾ ਤਾਂ ਪਾਪ ਹੋਵੇਗਾ। ਭਗਤੀ ਦੇ ਠੀਕ ਅਭਿਆਸ ਇਹ ਹਨ : 'ਭਟਕਦੇ ਫਿਰਦੇ ਮਨ ਨੂੰ ਇੰਦਰੀਆਂ ਦੇ ਜਾਲ ਖਿਲਾਰ ਵਿਚੋਂ ਮੋੜਿਆ ਜਾਵੇ ਤੇ ਇਸ ਤਰ੍ਹਾਂ ਇਕਾਗਰ ਕਰ ਕੇ ਇਸ ਨੂੰ ਸ਼ੁੱਭ ਵਿਚਾਰਾਂ ਤੇ ਬਚਨਾਂ ਵਿਚ ਅਤੇ ਪਰਮਾਤਮਾ ਦੇ ਜਸ ਦੇ ਸ਼ਬਦਾਂ ਨੂੰ ਪੜ੍ਹਨ, ਗਾਉਣ, ਸਮਝਣ ਅਤੇ ਸੁਣਨ ਵਿਚ ਲਾਇਆ ਜਾਵੇ। ਇਹ ਗੁਣਕਾਰੀ ਕਰਮ ਹਨ, ਸੌਖੇ ਹਨ ਅਤੇ ਇਹਨਾਂ ਤੋਂ ਫਲ ਬਹੁਤ ਪ੍ਰਾਪਤ ਹੁੰਦਾ ਹੈ। ਇਸ ਦੇ ਉਲਟ ਹਿੰਦੂ ਮੱਤ ਵਾਲੇ ਤੱਪ ਕਠਨ ਤੇ ਕਸ਼ਟਾਂ-ਭਰੇ ਹਨ ਤੇ ਉਹਨਾਂ ਤੋਂ ਫਲ ਬਹੁਤ ਥੋੜ੍ਹਾ ਪ੍ਰਾਪਤ ਹੁੰਦਾ ਹੈ।'

**ਗੁਰਮੁਖ ਤੇ ਮਨਮੁਖ**

ਇਕ ਹੋਰ ਸਿੱਖ, ਕਾਲੂ ਨੇ ਗੁਰੂ ਜੀ ਤੋਂ ਪੁੱਛਿਆ, 'ਆਪ ਦੱਸਦੇ ਰਹੇ ਹੋ ਕਿ ਗੁਰਮੁਖ ਉਭਰਦੇ ਤੇ ਨਿਵਾਜੀਦੇ ਹਨ ਅਤੇ ਮਨਮੁੱਖ ਪਤ ਗਵਾ ਲੈਂਦੇ ਹਨ ਅਤੇ ਦੀਵਾਲੀਏ ਹੋ ਕੇ ਜਾਂਦੇ ਹਨ। ਮਨਮੁੱਖ ਤੇ ਗੁਰਮੁਖ ਦੀ ਪਛਾਣ ਕਿਵੇਂ ਹੋਵੇ? ਇਹ ਸਮਝਾਓ।'

ਗੁਰੂ ਜੀ, 'ਗੁਰਮੁਖ ਉਹ ਹੈ ਜਿਸ ਦਾ ਦਿਲ ਸਭ ਲਈ ਮਿੱਤਰਤਾ ਅਤੇ ਹਮਦਰਦੀ

ਨਾਲ ਭਰਿਆ ਹੋਵੇ; ਹੋਰਨਾਂ ਨੂੰ ਖ਼ੁਸ਼ ਤੇ ਸੁਖੀ ਵੇਖ ਕੇ ਉਹ ਖ਼ੁਸ਼ ਹੁੰਦਾ ਹੈ। ਮਨੁੱਖ ਦਾ ਵਤੀਰਾ ਸੁਭਾਅ ਇਸ ਦੇ ਉਲਟ ਹੁੰਦਾ ਹੈ।'

ਕਾਲੂ, 'ਮਹਾਰਾਜ ਜੀ, ਗੁਰਮੁਖਾਂ ਦੇ ਲੱਛਣ ਕੀ ਹੁੰਦੇ ਹਨ? ਉਹ ਪਛਾਣੇ ਕਿਵੇਂ ਜਾਂਦੇ ਹਨ?'

ਗੁਰੂ ਜੀ, 'ਗੁਰਮੁਖ ਆਪਣੀ ਕਰਨੀ ਤੋਂ ਪਛਾਣੇ ਜਾਂਦੇ ਹਨ। ਹੋਰਨਾਂ ਦੀ ਸਫਲਤਾ ਤੇ ਖ਼ੁਸ਼ਹਾਲੀ ਵੇਖ ਕੇ, ਹੋਰਨਾਂ ਦੀ ਸੋਭਾ ਹੁੰਦੀ ਸੁਣ ਕੇ, ਗੁਰਮੁਖ ਸਦਾ ਖ਼ੁਸ਼ ਹੁੰਦਾ ਹੈ। ਉਹ ਗੁਣਵਾਨਾਂ, ਵਿਦਵਾਨਾਂ ਅਤੇ ਸੱਚੇ ਰਾਹੇ ਚੱਲਣ ਵਾਲਿਆਂ ਸਭ ਦਾ ਆਦਰ ਸਤਿਕਾਰ ਕਰਦਾ ਹੈ। ਉਹ ਧਰਮ ਦੀ, ਈਮਾਨਦਾਰੀ ਦੀ ਕਿਰਤ ਕਰ ਕੇ ਗੁਜ਼ਰਾਨ ਕਰਦਾ ਹੈ ਅਤੇ ਆਪਣੀ ਕਮਾਈ ਗ਼ਰੀਬਾਂ ਲੋੜਵੰਦਾਂ ਨਾਲ ਵੰਡ ਕੇ ਖਾਂਦਾ ਹੈ। ਜਿਹੜੇ ਉਸ ਨੂੰ ਸਿੱਖਿਆ, ਉਪਦੇਸ਼ ਤੇ ਸਲਾਹ ਦੇਣ, ਉਹ ਉਹਨਾਂ ਦੀ ਇਜ਼ਤ ਕਰਦਾ ਹੈ। ਉਹ ਅਜਿਹੀ ਚਰਚਾ ਤੋਂ ਬਚ ਕੇ ਰਹਿੰਦਾ ਹੈ ਜੋ ਝਗੜੇ ਪੈਦਾ ਕਰਨ ਵਾਲੀ ਹੋਵੇ। ਜਿਹੜੇ ਬੰਦੇ ਉਸ ਤੋਂ ਇਲਮ, ਬੁੱਧੀ ਤੇ ਭਗਤੀ-ਭਾਵ ਵਿਚ ਉਚੇਰੇ ਚੰਗੇਰੇ ਹੋਣ, ਉਹ ਉਹਨਾਂ ਦੀ ਇੱਜ਼ਤ ਤੇ ਸੇਵਾ ਕਰਦਾ ਹੈ। ਉਹ ਆਪਣੀ ਤਾਕਤ ਨੂੰ ਹੈਂਕੜ ਨਾਲ ਹੋਰਨਾਂ ਦੇ ਹੱਕ ਲਿਤਾੜਨ ਮਾਰਨ ਲਈ ਨਹੀਂ, ਸਗੋਂ ਉਹਨਾਂ ਦੇ ਹੱਕਾਂ ਦੀ ਰੱਖਿਆ ਲਈ ਵਰਤਦਾ ਹੈ। ਉਸ ਦੀ ਨੀਤ ਸਾਫ਼ ਹੁੰਦੀ ਹੈ ਅਤੇ ਉਹ ਨਿੱਤ ਦੇ ਕੰਮਾਂ ਵਿਚ ਪ੍ਰਗਟ ਹੁੰਦੀ ਹੈ, ਜਿਵੇਂ ਆਪਣੀ ਵਿਆਹੁਤ ਇਸਤਰੀ ਨਾਲ ਵਫ਼ਾਦਾਰੀ, ਸਭ ਔਰਤਾਂ ਦਾ ਸਤਿਕਾਰ, ਕੁਸੰਗਤ ਤੋਂ ਬਚ ਕੇ ਰਹਿਣਾ ਅਤੇ ਨੇਕ ਪਵਿੱਤਰ ਬੰਦਿਆਂ ਦੀ ਸੰਗਤ ਕਰਨੀ। ਚੰਗੇ ਜੀਵਨ ਦੇ ਫਲ ਵਜੋਂ ਉਸ ਦੇ ਮਨ ਵਿਚ ਪਰਮਾਤਮਾ ਦੇ ਨਾਮ ਲਈ ਤੀਬਰ ਤਾਂਘ ਪੈਦਾ ਹੁੰਦੀ ਹੈ ਅਤੇ ਨਾਮ ਦੀ ਪ੍ਰਾਪਤੀ ਤੋਂ ਬਿਨਾਂ ਉਹ ਸੁਖ ਸ਼ਾਂਤੀ ਪ੍ਰਤੀਤ ਨਹੀਂ ਕਰਦਾ।'

### ਆਵਾਗਵਨ ਤੋਂ ਛੁਟਕਾਰਾ

ਭਗਤਾ ਤੇ ਓਹਰੀ ਨਾਮੇ ਦੋ ਸਿੱਖਾਂ ਨੇ ਪੁੱਛਿਆ ਕਿ ਆਵਗਵਣ (ਜਨਮ ਮਰਨ ਦੇ ਗੇੜ) ਤੋਂ ਛੁਟਕਾਰਾ ਅਤੇ ਸਦੀਵੀ ਸੁਖ ਚੈਨ ਕਿਵੇਂ ਮਿਲ ਸਕਦਾ ਹੈ ?

ਗੁਰੂ ਜੀ, 'ਮਨਮੁਖਾਂ ਵਾਲੇ ਕਰਮਾਂ ਤੋਂ ਬਚ ਕੇ ਰਹਿਣ ਨਾਲ।'

ਉਹਨਾਂ ਨੇ ਕਿਹਾ, 'ਮਹਾਰਾਜ ਜੀ; ਮਨਮੁਖ ਕਰਮਾਂ ਦੀ ਖੋਲ੍ਹ ਕੇ ਵਿਆਖਿਆ ਕਰ ਦਿਓ।' ਗੁਰੂ ਜੀ ਨੇ ਉੱਤਰ ਦਿੱਤਾ, 'ਉਸ ਨੂੰ ਮਨਮੁਖ ਸਮਝੋ ਜੋ ਦਿਲੋਂ ਹੋਰਨਾਂ ਨਾਲ ਈਰਖਾ ਰੱਖਦਾ ਹੈ, ਜੋ ਸਾਰੇ ਇਨਸਾਨਾਂ ਨੂੰ ਆਪਣਾ ਵੈਰੀ ਸਮਝਦਾ ਤੇ ਉਹਨਾਂ ਨਾਲ ਨਫ਼ਰਤ ਕਰਦਾ ਹੈ; ਜੋ ਇਹ ਚਾਹੁੰਦਾ ਹੈ ਕਿ ਦੁਨੀਆਂ ਦਾ ਧਨ ਪਦਾਰਥ ਅਤੇ ਸੁੱਖ ਹੋਰਨਾਂ ਨੂੰ ਛੱਡ ਕੇ ਉਹਦੇ ਪਾਸ ਆ ਜਾਣ। ਜਦ ਉਹ ਹੋਰਨਾਂ ਦੇ ਘਰ ਤੇ ਧਨ ਦੌਲਤ ਅਤੇ ਹੋਰ ਜਾਇਦਾਦ ਵੇਖਦਾ ਹੈ, ਤਾਂ ਉਹ ਬੜਾ ਦੁੱਖੀ ਹੁੰਦਾ ਹੈ।'

'ਜਿਹੜਾ ਗੁਰੂ ਕੇ ਉਪਦੇਸ਼ਾਂ ਅਨੁਸਾਰ ਚੱਲਦਾ ਹੈ ਉਹ ਗੁਰਮੁਖ ਹੈ, ਜਿਹੜਾ ਉਹਨਾਂ ਵੱਲੋਂ ਮੂੰਹ ਮੋੜ ਕੇ ਆਪਣੀ ਹੀ ਮੱਤ ਤੇ ਮਰਜ਼ੀ ਅਨੁਸਾਰ ਚੱਲਦਾ ਹੈ, ਉਹ ਮਨਮੁਖ ਹੈ। ਮਨਮੁਖ ਹੰਕਾਰੀ ਅਤੇ ਤਰਸਹੀਣ ਹੁੰਦਾ ਹੈ। ਜਦ ਉਹ ਕਿਸੇ ਆਪਣੇ ਤੋਂ ਮਾੜੇ ਨੂੰ ਵੇਖਦਾ ਹੈ, ਤਾਂ ਉਹ ਉਸ ਨੂੰ ਸਲਾਹ ਸਹਾਇਤਾ ਨਹੀਂ ਦੇਂਦਾ, ਸਗੋਂ ਉਸ ਤੋਂ ਨਫ਼ਰਤ ਕਰਦਾ ਹੈ ਅਤੇ ਆਪਣੀ ਅਕਲ ਵਡਿਆਈ ਦਾ ਮਾਣ ਕਰਦਾ ਹੈ। ਉਹ ਹਰੇਕ ਦੀ ਨਿੰਦਾ ਕਰਦਾ

ਹੈ। ਜੇ ਕੋਈ ਕਿਸੇ ਦੀ ਸਲਾਹੁਤ ਕਰਦਾ ਹੈ ਅਤੇ ਉਸ ਨੂੰ ਇਸ ਨਾਲੋਂ ਵਡੇਰਾ ਚੰਗੇਰਾ ਦੱਸਦਾ ਹੈ ਤਾਂ ਇਹ ਕ੍ਰੋਧ ਵਿਚ ਆ ਜਾਂਦਾ ਹੈ, 'ਆਹੋ, ਮੈਂ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਉਹ ਕੁਝ ਨਹੀਂ ਜੋ ਕੁਝ ਉਹ ਦੀਹਦਾ ਹੈ।' ਜੇ ਕੋਈ ਉਸ ਨੂੰ ਸਲਾਹ ਨਸੀਹਤ ਦੇਵੇ, ਭਾਵੇਂ ਉਹ ਕਿੰਨੀ ਵੀ ਚੰਗੀ ਤੇ ਸਿਆਣੀ ਹੋਵੇ, ਉਹ ਉਸ ਉਪਰ ਅਮਲ ਨਹੀਂ ਕਰਦਾ, ਸਗੋਂ ਆਪਣੀ ਹੀ ਮੱਤ ਅਨੁਸਾਰ ਚੱਲਣ ਦਾ ਹਠ ਕਰਦਾ ਹੈ। ਉਸ ਦੇ ਸਾਰੇ ਕੰਮ ਈਰਖਾ, ਹੰਕਾਰ, ਨਿੰਦਾ ਤੇ ਹਠ ਪ੍ਰਗਟ ਕਰਦੇ ਹਨ। ਹੰਕਾਰੀ, ਹਠੀ ਤੇ ਈਰਖਾਲੂ ਹੋਣ ਕਰਕੇ ਮਨਮੁਖ ਗੁਰੂ ਦੇ ਦੱਸੇ ਰਾਹੇ ਨਹੀਂ ਚੱਲ ਸਕਦਾ। ਗੁਰਮੁਖ, ਜੋ ਸਿੱਖਿਆ ਸਲਾਹ ਵਾਸਤੇ ਗੁਰੂ ਜੀ ਦੀ ਸ਼ਰਨ ਆਉਂਦਾ ਹੈ, ਇਹਨਾਂ ਭੈੜੀਆਂ ਰੁਚੀਆਂ ਨੂੰ ਇਵੇਂ ਸੁੱਟ ਦੇਂਦਾ ਹੈ ਜਿਵੇਂ ਰੁੱਖ ਪੱਤਝੜ ਦੇ ਦਿਨੀਂ ਪੁਰਾਣੇ ਪੱਤੇ ਝਾੜ ਦੇਂਦੇ ਹਨ ਅਤੇ ਬਸੰਤ ਵਿਚ ਨਵੇਂ ਜਾਮੇ ਪਹਿਨ ਲੈਂਦੇ ਹਨ।'

**ਭਾਈ ਭਗੀਰਥ ਤੇ ਮਨਮੁਖ**

ਇਕ ਦਿਨ ਇਕ ਗ਼ਰੀਬ ਸਿੱਖ ਨੇ ਹਾਜ਼ਰ ਹੋ ਕੇ ਬੇਨਤੀ ਕੀਤੀ, 'ਜੀ ਮੇਰੀ ਲੜਕੀ ਜਵਾਨ ਹੈ, ਪਰ ਮੇਰੇ ਵਿਚ ਉਸ ਦਾ ਵਿਆਹ ਕਰਨ ਦੀ ਸਮਰਥਾ ਨਹੀਂ। ਮੇਰੀ ਸਹਾਇਤਾ ਕਰੋ।' ਗੁਰੂ ਜੀ ਨੇ ਕਿਹਾ ਕਿ ਜੋ ਜੋ ਸ਼ੈਅ ਚਾਹੀਦੀ ਹੈ ਸਭ ਉਹ ਲਿਖਾ ਲਿਆ। ਉਹ ਫ਼ਹਿਰਸਤ ਬਣਾ ਲਿਆਇਆ। ਗੁਰੂ ਜੀ ਨੇ ਆਪਣੇ ਇਕ ਸਿੱਖ ਭਾਈ ਭਗੀਰਥ ਨੂੰ ਆਗਿਆ ਕੀਤੀ ਕਿ ਲਾਹੌਰ ਜਾ ਕੇ ਇਹ ਸਮੱਗਰੀ ਖਰੀਦ ਲਿਆਓ, ਪਰ ਰਾਤ ਉੱਥੇ ਨਾ ਰਹਿਣਾ। ਭਗੀਰਥ ਨੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਬੜੀ ਦ੍ਰਿੜ੍ਹਤਾ ਤੇ ਸ਼ਰਧਾ ਨਾਲ ਕੀਤੀ। ਜਿਸ ਬਾਣੀਏ ਤੋਂ ਇਹ ਵਸਤਾਂ ਲਈਆਂ ਗਈਆਂ, ਉਸ ਨੇ ਬੜਾ ਜ਼ੋਰ ਲਾਇਆ ਕਿ ਭਾਈ ਭਗੀਰਥ ਰਾਤ ਉੱਥੇ ਰਹੇ ਪਰ ਭਾਈ ਭਗੀਰਥ ਨੇ ਕਿਹਾ ਕਿ ਜੇ ਮੈਂ ਆਪਣੇ ਸਾਈਂ ਦੇ ਹੁਕਮ ਦੀ ਪਾਲਣਾ ਨਾ ਕੀਤੀ, ਰਾਤ ਇੱਥੇ ਰਹਿ ਪਿਆ, ਤਾਂ ਜਨਮ ਵਿਗੜੇਗਾ। ਇਹ ਸੁਣ ਕੇ ਉਹ ਬਾਣੀਆ ਵੀ ਭਗੀਰਥ ਦੇ ਨਾਲ ਗੁਰੂ ਜੀ ਪਾਸ ਪਹੁੰਚਿਆ। ਗੁਰੂ ਜੀ ਦੇ ਦਰਸ਼ਨ ਕਰ ਕੇ ਤੇ ਬਚਨ ਸੁਣ ਕੇ ਉਹ ਪੱਕਾ ਸ਼ਰਧਾਲੂ ਬਣ ਗਿਆ। ਉਹ ਤਿੰਨ ਵਰ੍ਹੇ ਗੁਰੂ ਜੀ ਕੋਲ ਰਿਹਾ। ਇਸ ਸਮੇਂ ਵਿਚ ਉਸ ਨੇ ਬਹੁਤ ਸਾਰੀ ਗੁਰਬਾਣੀ ਕੰਠ ਕਰ ਲਈ।

ਗੁਰੂ ਜੀ ਦੀ ਆਗਿਆ ਅਨੁਸਾਰ ਵਿਦਾ ਹੋ ਕੇ ਉਹ ਆਪਣੇ ਘਰ ਲਾਹੌਰ ਪੁੱਜਾ। ਉਸ ਨੇ ਆਪਣੇ ਹੱਟ ਦੀ ਸਭ ਵਸਤ ਵੇਚ ਦਿੱਤੀ ਅਤੇ ਆਪਣੀ ਚੋਖੀ ਦੌਲਤ ਗ਼ਰੀਬਾਂ ਵਿਚ ਵੰਡ ਦਿੱਤੀ। ਫੇਰ ਉਹ ਸੇਲੂਨ ਚਲਿਆ ਗਿਆ। ਉੱਥੇ ਉਹ ਸਿੱਖੀ ਰਹਿਤ ਦੀ ਪਾਲਨਾ ਬੜੀ ਸ਼ਰਧਾ ਤੇ ਪੱਕਿਆਈ ਨਾਲ ਕਰਦਾ ਰਿਹਾ ਅਤੇ ਨਾਲ ਹੀ ਗੁਰਸਿੱਖੀ ਦਾ ਪ੍ਰਚਾਰ ਵੀ ਕਰਦਾ ਰਿਹਾ, ਉੱਥੇ ਉਸ ਨੇ ਕਈਆਂ ਨੂੰ ਗੁਰੂ ਨਾਨਕ ਦੇ ਸ਼ਰਧਾਲੂ ਬਣਾਇਆ, ਉਹਨਾਂ ਵਿੱਚੋਂ ਇਕ ਸੀ ਰਾਜਾ ਸ਼ਿਵਨਾਭ, ਜਿਸ ਦਾ ਹਾਲ ਅਗਾਂਹ ਆਵੇਗਾ।

## ਕਾਂਡ—33

# ਦੂਜੀ ਉਦਾਸੀ ਦੱਖਣ ਦੀ—1
# (ਸਰਸੇ ਦੇ ਪੀਰ, ਮਖ਼ਦੂਮ)

### ਗੁਰਸਿੱਖੀ ਦਾ ਕੇਂਦਰ

ਅਸਾਂ ਵੇਖਿਆ ਹੈ ਕਿ ਪਹਿਲੀ ਉਦਾਸੀ ਤੋਂ ਵਾਪਸ ਆ ਕੇ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਸਾਇਆ ਸੀ ਅਤੇ ਉਸ ਥਾਂ ਆਪ ਦੇ ਮਾਪੇ, ਮਹਿਲ ਅਤੇ ਸਾਹਿਬਜ਼ਾਦੇ ਆ ਕੇ ਰਹਿਣ ਲੱਗ ਪਏ ਸਨ। ਕੁਝ ਸਮਾਂ ਆਪ ਆਪਣੇ ਪਰਿਵਾਰ ਅਤੇ ਆਪਣੀ ਸਾਜੀ ਨਿਵਾਜੀ ਸਿੱਖ ਸੰਗਤ ਦੇ ਵਿਚਕਾਰ ਵਾਹੀਕਾਰਾਂ ਵਾਲਾ ਘਰ-ਬਾਰੀ ਜੀਵਨ ਗੁਜ਼ਾਰਦੇ ਅਤੇ ਗੁਰਿਆਈ ਵਾਲੀ ਕਾਰ ਨਿਬਾਹੁੰਦੇ ਰਹੇ। ਇਸ ਤਰ੍ਹਾਂ ਪੰਜਾਬੀਆਂ ਦੇ ਜੀਵਨਾਂ ਨੂੰ ਗੁਰਸਿੱਖੀ ਦੀ ਪਾਹ ਲਾ ਕੇ, ਇਕ ਉੱਤਮ ਭਾਈਚਾਰਾ ਤੇ ਰੱਬ ਦੇ ਭੈਅ ਵਾਲੇ ਲੋਕਰਾਜੀਆਂ ਦੀ ਜਮਾਤ ਕਾਇਮ ਕਰ ਕੇ ਅਤੇ ਇਕ ਅਜਿਹੇ ਕੇਂਦਰ ਦੀ ਰਚਨਾ ਕਰ ਕੇ ਜਿੱਥੇ ਆਪ ਦੀ ਉਚਾਰੀ ਹੋਈ 'ਧੁਰ ਕੀ ਬਾਣੀ' ਦਾ ਪਾਠ ਤੇ ਕੀਰਤਨ ਹੁੰਦਾ ਰਹੇ ਅਤੇ ਜਿੱਥੇ ਜੋ ਵੀ ਆਵੇ ਉਸ ਦੀ ਕਾਇਆ ਪਲਟ ਸਕੇ ਅਤੇ ਉਹ ਗੁਰਸਿੱਖੀ ਜਗਤ ਦਾ ਅਨਿੱਖੜ ਅੰਗ ਬਣ ਜਾਵੇ, ਗੁਰੂ ਜੀ ਨੇ ਫੇਰ ਦੂਰ ਦੁਰਾਡੇ ਸਫ਼ਰਾਂ ਦੀ, 'ਧਰਤਿ ਲੁਕਾਈ ਸੋਧਣ' ਅਤੇ ਜਲ ਰਹੀ ਪ੍ਰਿਥਵੀ ਨੂੰ ਠੰਡ ਪਾਉਣ ਲਈ ਮੁੜ ਉਦਾਸੀ ਧਾਰਨ ਕਰਨ ਦੀ ਦਲੀਲ ਕਰ ਲਈ। ਆਪ ਦੇ ਹਿਰਦੇ ਵਿਚ ਰੱਬੀ ਸੱਦਾ ਅਜੇ ਗੂੰਜ ਰਿਹਾ ਸੀ, ਜਗਤ ਜਲੰਦੇ ਦੀ ਪੁਕਾਰ ਅਜੇ ਆਪ ਦੇ ਰਿਦੇ ਤੀਕ ਪੁੱਜਦੀ ਤੇ ਉਸ ਨੂੰ ਪਘਰਾਉਂਦੀ ਤੇ ਉਤਸਾਹਿਤ ਕਰਦੀ ਰਹਿੰਦੀ ਸੀ। ਇਸ ਰੱਬੀ ਸੱਦੇ ਅਤੇ ਮਨੁੱਖ-ਜਾਤੀ ਦੀ ਪੁਕਾਰ ਦੀ ਜ਼ਬਰਦਸਤ ਪ੍ਰੇਰਨਾ ਦਾ ਸਦਕਾ ਹੀ ਆਪ ਨੇ ਫ਼ੈਸਲਾ ਕੀਤਾ ਕਿ ਮੁੜ ਦੇਸ਼ ਦੇਸ਼ਾਂਤਰਾਂ ਦਾ ਦੌਰਾ ਕੀਤਾ ਜਾਵੇ। ਸੰਗਤ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਤੇ ਉਹਨਾਂ ਦੀ ਬੇਨਤੀ ਮੰਨ ਕੇ, ਆਪ ਨੇ ਭਾਈ ਮਰਦਾਨੇ ਨੂੰ ਆਗਿਆ ਕੀਤੀ ਕਿ ਤੂੰ ਕਰਤਾਰਪੁਰ ਹੀ ਰਹੀਂ ਤੇ ਸੰਗਤਾਂ ਨੂੰ ਗੁਰਸ਼ਬਦ ਦਾ ਹਰੀ ਕੀਰਤਨ ਕਰ ਕੇ ਸੁਣਾਇਆ ਕਰੀਂ। ਭਾਈ ਭਗੀਰਥ ਤੇ ਹੋਰ ਬਹੁਤ ਸਾਰੇ ਪੁੱਜੇ ਹੋਏ ਸਿੱਖ ਵੀ ਪਿੱਛੇ ਕਰਤਾਰਪੁਰ ਹੀ ਰਹੇ ਤਾਂ ਜੋ ਉਹ ਲੋਕਾਂ ਦੀ ਸੇਵਾ ਕਰਨ ਅਤੇ ਆਪਣੀ ਕਥਨੀ ਤੇ ਕਰਨੀ ਰਾਹੀਂ ਉਹਨਾਂ ਆਦਰਸ਼ਾਂ ਤੇ ਅਸੂਲਾਂ ਦਾ ਪ੍ਰਚਾਰ ਕਰਨ ਜਿਹੜੇ ਗੁਰੂ ਜੀ ਨੇ ਨਾ ਕੇਵਲ ਉਹਨਾਂ ਸਾਹਮਣੇ ਜ਼ਬਾਨੀ ਹੀ ਰੱਖੇ ਸਨ, ਸਗੋਂ ਅਮਲੀ ਜੀਵਨ ਵਿਚ ਵਰਤ ਕੇ ਵੀ ਵਿਖਾਏ ਸਨ।

### ਸਰਸੇ ਦੇ ਪੀਰ

ਸੰਮਤ 1567 (ਸੰਨ 1510) ਵਿਚ ਗੁਰੂ ਜੀ ਨੇ ਦੂਜੀ ਉਦਾਸੀ ਦੱਖਣ ਦੀ ਅਰੰਭੀ। ਦੋ ਘੀਹੋ ਜੱਟ ਸਿੱਖ, ਭਾਈ ਸੈਦੋ ਤੇ ਭਾਈ ਸੀਹੋ, ਆਪ ਦੇ ਨਾਲ ਸਨ। ਇਸ ਵੇਰ ਵੀ

ਆਪ ਦਾ ਬਾਣਾ ਅਨੋਖਾ ਰਿਹਾ ਸੀ—'ਪੈਰੀਂ ਖੜਾਵਾਂ ਕਾਠ ਕੀਆਂ, ਹਥਿ ਆਸਾ, ਸਿਰ ਰੱਸੇ ਲਪੇਟੇ, ਬਾਹਾਂ ਜੰਘਾਂ ਰੱਸੇ ਲਪੇਟੇ, ਮੱਥੇ ਟਿੱਕਾ ਬਿੰਦੁਲੀ ਕਾ।'[1] ਇਸ ਤਰ੍ਹਾਂ ਦਾ ਅਨੋਖਾ ਬਾਣਾ ਧਾਰ ਕੇ ਆਪ ਦੱਖਣ ਨੂੰ ਤੁਰ ਪਏ। ਬਠਿੰਡੇ, ਭਟਨੇਰ ਆਦਿਕ ਥਾਂਵਾਂ ਤੋਂ ਹੁੰਦੇ ਹੋਏ ਉਹ ਸਰਸੇ ਅੱਪੜੇ ਜੋ ਹਿਸਾਰ ਜ਼ਿਲ੍ਹੇ ਵਿੱਚ ਹੈ। ਉੱਥੇ ਬਹੁਤ ਸਾਰੇ ਫ਼ਕੀਰ ਵਸਦੇ ਸਨ। ਇਹਨਾਂ ਨੂੰ ਕਰਾਮਾਤੀ ਅਤੇ ਜੋਗ ਸਿਧੀਆਂ ਦੇ ਮਾਲਕ ਮੰਨਿਆ ਜਾਂਦਾ ਸੀ। ਇਸ ਕਰਕੇ ਆਲੇ ਦੁਆਲੇ ਦੇ ਲੋਕਾਂ ਉੱਪਰ ਇਹਨਾਂ ਦਾ ਬੜਾ ਦਬਦਬਾ ਸੀ। ਸਿੱਧੀਆਂ ਤੇ ਕਰਾਮਾਤਾਂ ਦੇ ਵਿਖਾਵੇ ਕਰ ਕੇ, ਜਾਦੂ ਟੂਣਿਆਂ ਤੇ ਧਾਗੇ ਤਵੀਤਾਂ ਰਾਹੀਂ ਲੋਕਾਂ ਦੇ ਮਨਾਂ ਦੀਆਂ ਮੁਰਾਦਾਂ ਪੂਰੀਆਂ ਕਰਨ ਦੇ ਦਾਅਵੇ ਕਰਕੇ ਇਹਨਾਂ ਲੋਕਾਂ ਨੂੰ ਕੁਰਾਹੇ ਪਾਇਆ ਹੋਇਆ ਸੀ। ਇਸ ਤਰ੍ਹਾਂ ਇਨਸਾਨੀ ਲੋੜਾਂ ਦੇ ਸਹਾਇਕ ਬਣ ਕੇ ਅਤੇ ਦਬਦਬਾ ਪਾ ਕੇ, ਇਹ ਫ਼ਕੀਰ ਸਹਿਜੇ-ਸਹਿਜੇ ਹਿੰਦੂਆਂ ਨੂੰ ਮੁਸਲਮਾਨ ਬਣਾਈ ਜਾਂਦੇ ਸਨ।

ਉਹਨਾਂ ਪੀਰਾਂ ਨੇ ਗੁਰੂ ਨਾਨਕ ਦੇਵ ਜੀ ਦੀ ਸੋਭਾ ਚੋਖੀ ਸੁਣੀ ਹੋਈ ਸੀ ਕਿ ਕਿਵੇਂ ਉਹਨਾਂ ਨੇ ਵੱਡੇ-ਵੱਡੇ ਪੀਰਾਂ, ਫ਼ਕੀਰਾਂ, ਪੰਡਤਾਂ, ਜੋਗੀਆਂ ਨੂੰ ਮਾਤ ਕੀਤਾ ਸੀ। ਜਦ ਉਹਨਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਉਹਨਾਂ ਦੇ ਸ਼ਹਿਰ ਆ ਟਿਕੇ ਹਨ, ਤਾਂ ਉਹਨਾਂ ਨੇ ਰਲ ਕੇ ਸਲਾਹ ਕੀਤੀ ਕਿ ਗੁਰੂ ਜੀ ਨੂੰ ਮਿਲੀਏ ਅਤੇ ਉਹਨਾਂ ਨੂੰ ਬਹਿਸ, ਤਪ ਤੇ ਕਰਾਮਾਤੀ ਸ਼ਕਤੀਆਂ ਵਿਚ ਹਰਾਈਏ। ਇਹ ਸੋਚ ਕੇ ਉਹ ਸਾਰੇ ਗੁਰੂ ਜੀ ਉਦਾਲੇ ਆ ਜੁੜੇ। ਉਹਨਾਂ ਵਿੱਚੋਂ ਮੁਖੀਏ ਇਹ ਸਨ :—ਖ੍ਵਾਜਾ ਅਬਦੁਲ ਸ਼ਕੂਰ, ਪੀਰ ਬਹਾਵਲ ਹੱਕ, ਸ਼ਾਹ ਨਵਾਜ਼, ਫ਼ਰੀਦੁੱਦੀਨ, ਜਤੀ ਲਾਲ, ਜਲਾਲ ਦੀਨ ਤੇ ਲਾਲ ਮਤੀ। ਪੀਰ ਬਹਾਵਲ ਹੱਕ ਉਹਨਾਂ ਸਭ ਦਾ ਮੁੱਖੀ ਸੀ। ਉਹ ਸਾਰੇ ਸਲਾਹ ਕਰਕੇ ਗੁਰੂ ਜੀ ਪਾਸ ਆਏ ਕਿ ਬਹਿਸ, ਤਪ ਤੇ ਕਰਾਮਾਤ ਵਿੱਚ ਗੁਰੂ ਜੀ ਨੂੰ ਹਰਾਈਏ ਅਤੇ ਇਸ ਤਰ੍ਹਾਂ ਅਜੇ ਤੀਕ ਕਦੇ ਨਾ ਹਾਰੇ ਨੂੰ ਹਰਾ ਕੇ ਲੋਕਾਂ ਵਿਚ ਆਪਣਾ ਦਬਦਬਾ ਵਧਾਈਏ। ਉਹਨਾਂ ਨੇ ਸੋਚਿਆ ਕਿ ਅਜਿਹਾ ਕਰਨਾ ਨਾ ਕੇਵਲ ਸਾਡੀ ਆਪਣੀ ਵਡਿਆਈ ਦਾ ਵਸੀਲਾ ਹੀ ਹੋਵੇਗਾ, ਸਗੋਂ ਇਸ ਵਿਚ ਇਸਲਾਮ ਦੀ ਵੀ ਨਿੱਗਰ ਸੇਵਾ ਹੋਵੇਗੀ, ਕਿਉਂਕਿ ਗੁਰੂ ਜੀ ਦੇ ਉਪਦੇਸ਼ ਇਸਲਾਮ ਦੇ ਵਾਧੇ ਵਿਚ ਰੁਕਾਵਟ ਪਾ ਰਹੇ ਹਨ। ਇਸ ਲਈ ਲੋਕਾਂ ਦੀਆਂ ਨਜ਼ਰਾਂ ਵਿਚ ਆਪ ਨੂੰ ਨੀਵਿਆਂ ਕਰਨ ਦਾ ਮਸਾਲਾ ਲੱਭਣ ਦੇ ਖ਼ਿਆਲ ਨਾਲ ਉਹਨਾਂ ਨੇ ਆਪ ਤੋਂ ਪੁੱਛਿਆ ਕਿ ਕੀ ਤੁਸੀਂ ਕੋਈ ਤਪ ਸਾਧਿਆ ਹੈ?

### ਸਰੀਰਕ ਤਪ ਤੇ ਤਿਆਗ

ਗੁਰੂ ਜੀ ਨੇ ਕਿਹਾ, 'ਸਾਨੂੰ ਤਪਾਂ ਦੀ ਲੋੜ ਨਹੀਂ। ਜਦ ਸਰੀਰਕ ਭੋਗਾਂ ਨਾਲ ਸਰੀਰ ਫਿੱਟ ਜਾਵੇ, ਵਸ ਤੋਂ ਬਾਹਰ ਹੋ ਜਾਵੇ ਅਤੇ ਮਨ ਮੈਲਾ ਤੇ ਵਿਕਾਰੀ ਹੋ ਜਾਵੇ ਤਾਂ ਸਾਦੇ ਤੇ ਸਹਿਲ ਤਪ ਮਨ ਤੇ ਦਿਲ ਦੀ ਮੈਲ ਕੱਟਣ ਲਈ ਅਤੇ ਸਰੀਰ ਵਿਚੋਂ ਮਾੜੀਆਂ ਵਹਿਬਤਾਂ, ਰੋਗ ਉਪਜਾਊ ਅਨਸਰ ਦੂਰ ਕਰਨ ਲਈ ਲਾਭਦਾਇਕ ਹੋ ਸਕਦੇ ਹਨ। ਪਰ ਤਪ ਨੂੰ ਸਦਾ ਇਕ ਵਸੀਲਾ ਜਾਂ ਸਾਧਨ ਗਿਣਨਾ ਚਾਹੀਦਾ ਹੈ, ਇਸ ਨੂੰ ਜੀਵਨ ਦਾ ਵੱਡਾ ਨਿਸ਼ਾਨਾ ਤੇ ਮਨੋਰਥ ਨਹੀਂ ਬਣਾਉਣਾ ਚਾਹੀਦਾ। ਧਾਰਮਿਕ ਜ਼ਿੰਦਗੀ ਦਾ ਵੱਡਾ ਕੰਮ ਤੇ

---

1. ਪੁਰਾਤਨ ਜਨਮ ਸਾਖੀ।

ਉਦੇਸ਼ ਤਪਾਂ ਨੂੰ ਹੀ ਸਮਝ ਬੈਠਣਾ ਭੁੱਲ ਹੈ। ਸਰੀਰ ਨੂੰ ਤਪਾਂ ਰਾਹੀਂ ਨਿਰਬਲ ਬਣਾਉਣਾ ਅਤੇ ਮਨ ਨੂੰ ਮੁਰਦਾ ਤੇ ਮਰੀਅਲ ਕਰ ਦੇਣਾ, ਪਾਪ ਹੈ। ਜਦ ਸਰੀਰ ਤੇ ਮਨ ਕਮਜ਼ੋਰ ਹੋ ਜਾਣ, ਤਾਂ ਇਹਨਾਂ ਰਾਹੀਂ ਕੰਮ ਕਰਨ ਵਾਲੀ ਆਤਮਾ ਕੀਕੁਰ ਆਪਣਾ ਕੰਮ ਕਰਨ ਜੋਗੀ ਰਹਿ ਸਕਦੀ ਹੈ? ਠੀਕ ਹੈ ਕਿ ਆਤਮਾ ਨੂੰ ਭੁੱਖਿਆਂ ਮਾਰਨਾ ਤੇ ਸਰੀਰ ਨੂੰ ਪਲੋਸੀ ਜਾਣਾ ਵੀ ਉੱਨਾ ਹੀ ਮਾੜਾ ਹੈ। ਇਨਸਾਨ ਦਾ ਮਨ ਉਸ ਜੰਗਲੀ ਹਰਨ ਵਾਕੁਰ ਚੰਚਲ ਹੈ ਜਿਹੜਾ ਹਰ ਵੇਲੇ ਕੂਲੇ ਤੇ ਹਰੇ ਘਾਹ ਦੀ ਅੰਗੂਰੀ ਦੀ ਖ਼ਾਤਰ ਭੱਜਾ ਫਿਰਦਾ ਹੈ। ਇਹ ਮਨ ਹਰ ਵੇਲੇ ਕਿਸੇ ਨਾ ਕਿਸੇ ਚੀਜ਼ ਦੀ ਇੱਛਿਆ ਜਾਂ ਚਿੰਤਾ ਵਿਚ ਫਸਿਆ ਨੱਸਿਆ ਫਿਰਦਾ ਹੈ। ਚੰਚਲ ਹੈ, ਤ੍ਰਿਸ਼ਨਾ ਦੇ ਅਧੀਨ ਹੋ ਕੇ ਭਟਕਦਾ ਫਿਰਦਾ ਹੈ, ਟਿਕਦਾ ਨਹੀਂ। ਠੀਕ ਹੀ ਇਸ ਨੂੰ ਵਸ ਕਰਨਾ, ਜਿੱਤਣਾ, ਮਾੜੇ ਤੇ ਕਮਜ਼ੋਰ ਕਰਨ ਵਾਲੇ ਪਾਸਿਆਂ ਤੋਂ ਰੋਕਣਾ ਜ਼ਰੂਰੀ ਹੈ, ਪਰ ਹਠ ਤੇ ਤਪ ਦਾ ਰਾਹ ਜੋ ਤੁਸਾਂ ਇਸ ਮਨੋਰਥ ਲਈ ਚੁਣਿਆ ਹੈ, ਬਹੁਤ ਕਰੜਾ ਹੈ। ਇਸ ਰਾਹੇ ਸਾਰੇ ਇਨਸਾਨ ਨਹੀਂ ਤੁਰ ਸਕਦੇ। ਨਾਲੇ ਇਹ ਹੀ ਯਕੀਨੀ ਗੱਲ ਨਹੀਂ ਕਿ ਇਹ ਤਰੀਕਾ ਇਸ ਮਨੋਰਥ ਦੀ ਸਿੱਧੀ ਵਿਚ ਜ਼ਰੂਰ ਸਫਲ ਹੋ ਸਕੇਗਾ, ਕਿਉਂਕਿ ਵੇਖਿਆ ਜਾਂਦਾ ਹੈ ਕਿ ਬਹੁਤ ਸਾਰੇ ਲੋਕ, ਜਿਹੜੇ ਤਪ ਤੇ ਤਿਆਗ ਧਾਰਨ ਕਰ ਲੈਂਦੇ ਹਨ, ਹੰਕਾਰ ਵਿਚ ਆ ਜਾਂਦੇ ਹਨ ਅਤੇ ਉਹਨਾਂ ਲੋਕਾਂ ਨੂੰ ਮਾੜਾ ਗਿਣਨ ਤੇ ਉਹਨਾਂ ਤੋਂ ਨਫ਼ਰਤ ਕਰਨ ਲੱਗ ਪੈਂਦੇ ਹਨ ਜਿਹੜੇ ਉਹਨਾਂ ਜਿਹੇ ਤਪ ਤੇ ਤਿਆਗ ਨਹੀਂ ਕਮਾਉਂਦੇ ਜਾਂ ਨਹੀਂ ਕਮਾ ਸਕਦੇ। ਜਿਸ ਦਿਲ ਵਿਚ ਹੰਕਾਰ ਤੇ ਨਫ਼ਰਤ ਹੋਵੇ, ਉਸ ਵਿਚ ਪ੍ਰੀਤਮ ਪ੍ਰਭੂ ਦਾ ਵਾਸ ਕੀਕੁਰ ਹੋ ਸਕਦਾ ਹੈ। ਮਨ ਨੂੰ ਸਾਧਣ ਦੀ ਸਾਰੇ ਜਗਤ ਨੂੰ ਲੋੜ ਹੈ। ਇਸ ਕੰਮ ਲਈ ਕੋਈ ਅਜਿਹਾ ਰਾਹ ਹੋਣਾ ਚਾਹੀਦਾ ਹੈ ਜਿਸ ਉੱਪਰ ਸਾਰੇ ਤੁਰ ਸਕਣ। ਮੇਰਾ ਰਾਹ ਤੁਹਾਡੇ ਰਾਹ ਨਾਲੋਂ ਕਿਤੇ ਸੌਖਾ ਤੇ ਵਧੇਰੇ ਗੁਣਕਾਰੀ ਹੈ। ਮੇਰਾ ਯਕੀਨ ਹੈ ਕਿ ਜਦ ਇਨਸਾਨ ਦੇ ਮਨ ਵਿਚ ਸਿਰਜਣਹਾਰ ਦਾ ਭੈਅ ਤੇ ਪਿਆਰ ਪੈਦਾ ਹੋ ਜਾਵੇ ਤਾਂ ਉਹ ਮਾਇਆ ਦੀਆਂ ਖਿੱਚਾਂ ਦੇ ਜਾਲ ਵਿਚ ਨਹੀਂ ਫਸਦਾ। ਅਜਿਹੇ ਇਨਸਾਨ ਦੇ ਦਿਲ ਤੇ ਦਿਮਾਗ਼ ਨਹੀਂ ਸਗੋਂ ਉਸ ਦੀਆਂ ਸਭ ਰੁਚੀਆਂ ਤੇ ਤਾਕਤਾਂ ਦਾ ਰੁਖ਼ ਤੇ ਝੁਕਾਉ ਇਕ ਪਾਸੇ ਹੁੰਦਾ ਹੈ, ਅਰਥਾਤ, ਉਸ ਰਾਹ ਵੱਲ ਜੋ ਕਰਤਾਰ ਦੇ ਦਰਬਾਰ ਵੱਲ ਨੂੰ ਜਾਂਦਾ ਹੈ। ਜਿਸ ਇਨਸਾਨ ਦੇ ਅੰਦਰ ਪ੍ਰਭੂ-ਪ੍ਰੇਮ ਜਾਗ ਪਵੇ, ਉਹ ਫੇਰ ਇੱਧਰ ਉੱਧਰ ਕੁਰਾਹੇ ਨਹੀਂ ਪੈ ਸਕਦਾ। ਉਸ ਦੀਆਂ ਬਿਰਤੀਆਂ, ਰੁਚੀਆਂ ਤੇ ਵਾਸ਼ਨਾਵਾਂ ਸਭ ਉਸ ਦੇ ਵਸ ਵਿੱਚ ਰਹਿੰਦੀਆਂ ਹਨ। ਅਜਿਹੇ ਇਨਸਾਨਾਂ ਨੂੰ ਆਮ ਲੋਕਾਂ ਵਾਲੀ ਭੁੱਖ ਨਹੀਂ ਵਿਆਪਦੀ; ਉਹ ਨਾਮ ਦੇ ਆਸਰੇ ਜੀਉਂਦਾ ਹੈ ਅਤੇ ਨਾਮ ਤੋਂ ਅਹਾਰ ਪ੍ਰਾਪਤ ਕਰਦਾ ਹੈ।[1]

ਅਜਿਹਾ ਇਨਸਾਨ ਹਵਾ ਨਾਲੋਂ ਵੀ ਸੂਖਮ ਚੀਜ਼ਾਂ ਉਪਰ ਗੁਜ਼ਾਰਾ ਕਰ ਸਕਦਾ ਹੈ ਅਤੇ ਕਿੰਨਾ ਕਿੰਨਾ ਚਿਰ ਖਾਣ ਪੀਣ ਤੋਂ ਬਿਨਾਂ ਜੀਊਂਦਾ ਤੇ ਤਕੜਾ ਰਹਿ ਸਕਦਾ ਹੈ। ਉਹ ਜਿੰਨਾ ਚਿਰ ਚਾਹੇ, ਖ਼ੁਰਾਕ ਤੇ ਨੀਂਦ ਤੋਂ ਬਿਨਾਂ ਰਹਿ ਸਕਦਾ ਹੈ, ਪਰ ਉਸ ਨੂੰ ਦੁੱਖ

---

1. ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ॥ (ਸੂਹੀ ਮ: ੧)
   ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥ (ਵਾਰ ਆਸਾ)
   ਮੈ ਤਾਂ ਨਾਮੁ ਤੇਰਾ ਆਧਾਰੁ। ਤੂੰ ਦਾਤਾ ਕਰਣਹਾਰੁ ਕਰਤਾਰੁ॥ (ਆਸਾ ਮ: ੧)

ਜਾਂ ਔਖ ਕੋਈ ਨਹੀਂ ਹੁੰਦੀ। ਇਸ ਕਰਕੇ ਉਹ ਹਠਾਂ ਤਪਾਂ ਨੂੰ ਮਾੜਾ ਸਮਝਦਾ ਹੈ ਤੇ ਉਸ ਰਾਹੇ ਨਹੀਂ ਪੈਂਦਾ। ਹਠਾਂ ਤਪਾਂ ਨਾਲ ਸਰੀਰ ਨੂੰ ਨਿਕੰਮਾ ਤੇ ਨਿਕਾਰਾ ਬਣਾਉਣ ਦੀ ਥਾਂ ਉਹ ਇਸ ਨੂੰ ਨਰੋਆ ਤੇ ਬਲਵਾਨ ਬਣਾਈ ਰੱਖਦਾ ਹੈ, ਤਾਂ ਜੁ ਇਸ ਨੂੰ ਭਲੇ ਕੰਮਾਂ ਤੇ ਰੱਬ-ਜਾਏ ਭਰਾਵਾਂ ਦੀ ਸੇਵਾ ਵਿਚ ਵਰਤਿਆ ਜਾ ਸਕੇ।

**ਫ਼ਕੀਰਾਂ ਨੂੰ ਜੀਅ-ਦਾਨ**

ਫ਼ਕੀਰਾਂ ਨੂੰ ਦਿੱਸ ਪਿਆ ਕਿ ਗੁਰੂ ਜੀ ਨੂੰ ਦਲੀਲ ਨਾਲ ਹਰਾਉਣਾ ਸੰਭਵ ਨਹੀਂ। ਇਸ ਲਈ ਉਹਨਾਂ ਨੇ ਕਿਹਾ ਕਿ ਤੁਸੀਂ ਤਾਂ ਕੇਵਲ ਗੱਲਾਂ ਨਾਲ ਘਰ ਪੂਰਾ ਕਰਨਾ ਜਾਣਦੇ ਹੋ, ਕੁਝ ਕਰਕੇ ਅਮਲੀ ਤੌਰ 'ਤੇ ਕਮਾ ਕੇ ਵਿਖਾਓ ਤਾਂ ਮੰਨੀਏ।

ਆਓ ਖਾਂ ਸਾਰੇ ਜਣੇ ਚਿਲ੍ਹੇ ਬੈਠੀਏ—40 ਦਿਨ ਹਰ ਰੋਜ਼ ਜੌਂਆਂ ਦੇ ਇਕ ਦਾਣੇ ਤੋਂ ਵੱਧ ਕੁਝ ਨਾ ਖਾਈਏ ਪੀਏ। ਗੱਲਾਂ ਫਿਰ ਕਰਾਂਗੇ ਕਿ ਤੁਹਾਡਾ ਰਾਹ ਚੰਗਾ ਹੈ ਕਿ ਸਾਡਾ। ਉਹਨਾਂ ਦਾ ਖ਼ਿਆਲ ਸੀ ਕਿ ਗੁਰੂ ਜੀ ਪਾਸੋਂ ਇੰਨੀ ਭੁੱਖ ਨਹੀਂ ਕੱਟੀ ਜਾਣੀ, ਸੋ ਉਹ ਆਪੇ ਹਾਰ ਮੰਨ ਲੈਣਗੇ।

ਗੁਰੂ ਜੀ ਚਾਹੁੰਦੇ ਸਨ ਕਿ ਫ਼ਕੀਰਾਂ ਦੇ ਮਨਾਂ ਵਿਚੋਂ ਹੰਕਾਰ ਕੱਢਿਆ ਜਾਵੇ ਤਾਂ ਜੁ ਉਹ ਰੱਬੀ ਬਾਣੀ ਦਾ ਉਪਦੇਸ਼ ਸੁਣਨ ਤੇ ਗ੍ਰਹਿਣ ਕਰਨ ਜੋਗੇ ਹੋ ਜਾਣ। ਸੋ ਉਹਨਾਂ ਨੇ ਕਿਹਾ ਕਿ ਚੰਗਾ ਭਈ, ਜਿਵੇਂ ਤੁਹਾਡੀ ਇੱਛਿਆ। ਸਾਰੇ ਪੀਰ ਚਾਲੀ ਚਾਲੀ ਜੌਂ ਤੇ ਪਾਣੀ ਲੈ ਕੇ ਕੋਠਿਆਂ ਵਿਚ ਬੈਠ ਗਏ। ਗੁਰੂ ਜੀ ਨੇ ਇਹ ਸ਼ੈਆਂ ਵੀ ਨਾ ਲਈਆਂ ਤੇ ਕੋਠੇ ਵਿਚ ਜਾ ਬੈਠੇ। ਫ਼ਕੀਰਾਂ ਨੇ ਗੁਰੂ ਜੀ ਦੀ ਕੋਠੜੀ ਉਦਾਲੇ ਆਪਣੇ ਇਤਬਾਰੀ ਬੰਦਿਆਂ ਦੇ ਪਹਿਰੇ ਲਾ ਦਿੱਤੇ ਕਿ ਮਤਾਂ ਉਹਨਾਂ ਨੂੰ ਕੋਈ ਜਣਾ ਖ਼ੁਰਾਕ ਪਹੁੰਚਾ ਦੇਵੇ। ਚਾਲੀ ਦਿਨਾਂ ਮਗਰੋਂ ਸਾਰੇ ਫੇਰ ਇਕੱਠੇ ਹੋਏ। ਫ਼ਕੀਰ ਤਾਂ ਭੁੱਖ ਦੇ ਕਾਰਨ ਬਹੁਤ ਮਰੀਅਲ ਜਿਹੇ, ਲਿੱਸੇ ਤੇ ਪੀਲੇ ਭੂਕ, ਹੋਏ ਹੋਏ ਸਨ, ਪਰ ਗੁਰੂ ਜੀ ਪਹਿਲਾਂ ਵਾਕੁਰ ਹੀ ਤਕੜੇ ਤੇ ਨਰੋਏ ਸਨ ਤੇ ਆਪ ਦਾ ਚਿਹਰਾ ਅੱਗੇ ਵਾਕੁਰ ਹੀ ਦਗ-ਦਗ ਕਰਦਾ ਸੀ, ਸਗੋਂ ਚਾਲੀ ਦਿਨ ਲਗਾਤਾਰ ਪਾਲਣਹਾਰ ਪ੍ਰਭੂ ਦੀ ਗੋਦ ਤੇ ਜੱਫੀ ਵਿਚ ਰਹਿਣ ਕਰਕੇ, ਉਹਨਾਂ ਦਾ ਜਲਾਲ ਅੱਗੇ ਨਾਲੋਂ ਵੀ ਵਧੇਰੇ ਸੀ। ਜਦ ਫ਼ਕੀਰਾਂ ਨੇ ਇਹ ਕੁੱਝ ਡਿੱਠਾ, ਉਹਨਾਂ ਨੂੰ ਯਕੀਨ ਆ ਗਿਆ ਕਿ ਗੁਰੂ ਜੀ ਨੇ ਠੀਕ ਹੀ ਕਿਹਾ ਸੀ ਕਿ ਇਨਸਾਨ ਕੇਵਲ ਅੰਨ ਪਾਣੀ ਦੇ ਆਸਰੇ ਹੀ ਨਹੀਂ ਜੀਉਂਦਾ; ਕਿ ਨਾਮ ਨਾਲ ਰੱਤਾ ਹੋਇਆ ਇਨਸਾਨ ਹਵਾ ਨਾਲੋਂ ਹੀ ਸੂਖਮ ਵਸਤਾਂ ਉੱਪਰ ਗੁਜ਼ਾਰਾ ਕਰ ਸਕਦਾ ਹੈ। ਉਹਨਾਂ ਨੇ ਹਾਰ ਮੰਨ ਲਈ। ਉਹ ਮੰਨ ਗਏ ਕਿ ਗੁਰੂ ਜੀ ਦਾ ਰਾਹ ਤੇ ਢੰਗ ਉਹਨਾਂ ਦੇ ਤਪਾਂ ਵਾਲੇ ਰਾਹ ਤੇ ਢੰਗ ਨਾਲੋਂ ਹਰ ਤਰ੍ਹਾਂ ਚੰਗੇਰਾ ਸੀ। ਉਹ ਸਾਰੇ ਗੁਰੂ ਜੀ ਦੇ ਚਰਨੀਂ ਪਏ ਅਤੇ ਸਭ ਨੇ ਕਿਹਾ ਕਿ ਸਾਨੂੰ ਚਾਨਣ ਤੇ ਆਤਮਿਕ ਗਿਆਨ ਬਖ਼ਸ਼ੋ। ਗੁਰੂ ਜੀ ਨੇ ਉਹਨਾਂ ਨੂੰ ਨਾਮ-ਦਾਨ ਦਿੱਤਾ, ਜੀਅ ਦਾਨ ਦੇ ਕੇ ਭਗਤੀ ਵਿਚ ਲਾਇਆ। ਆਪ ਨੇ ਉਹਨਾਂ ਨੂੰ ਦੱਸਿਆ ਕਿ ਧਰਮੀ ਬੰਦੇ ਨੂੰ ਦੁਨੀਆਂ ਦੇ ਵਿਚ ਰਹਿ ਕੇ ਤੇ ਇਸ ਤੋਂ ਸਰੀਰਕ ਆਧਾਰ ਪ੍ਰਾਪਤ ਕਰਕੇ, ਇਸ ਤੋਂ ਉੱਪਰ ਰਹਿਣਾ ਚਾਹੀਦਾ ਹੈ; ਮਾਇਆ ਵਿਚ ਵਸਦਿਆਂ ਤੇ ਇਸ ਨੂੰ ਵਰਤਦਿਆਂ ਇਸ ਤੋਂ ਨਿਰਲੇਪ ਰਹਿਣਾ ਚਾਹੀਦਾ ਹੈ, ਜਿਵੇਂ ਕੰਵਲ ਫੁੱਲ ਪਾਣੀ ਵਿਚ ਰਹਿੰਦਾ ਹੈ।

ਜਿਹਾ ਕਿ ਅਸੀਂ ਵੇਖ ਚੁੱਕੇ ਹਾਂ, ਗੁਰੂ ਨਾਨਕ ਦੇਵ ਜੀ ਦਾ ਇਹ ਦਸਤੂਰ ਸੀ ਕਿ ਉਹ ਅਜਿਹੇ ਬੰਦਿਆਂ ਨੂੰ ਲੱਭ-ਲੱਭ ਕੇ ਟਕਰਦੇ ਸਨ ਜਿਨ੍ਹਾਂ ਨੂੰ ਕਿਸੇ ਨਾ ਕਿਸੇ ਖੇਤਰ

ਵਿਚ ਮਹੱਤਤਾ ਤੇ ਮੁੱਖ ਪਦਵੀ ਪ੍ਰਾਪਤ ਹੁੰਦੀ ਸੀ, ਪਰ ਜਿਹੜੇ ਆਪ ਵੀ ਕੁਰਾਹੇ ਪਏ ਹੋਏ ਹੁੰਦੇ ਸਨ ਤੇ ਹੋਰਨਾਂ, ਆਪਣੇ ਅਨੁਸਾਰੀਆਂ ਤੇ ਤਾਬੇਦਾਰਾਂ ਨੂੰ, ਗ਼ਲਤ ਰਾਹੇ ਪਾਉਂਦੇ ਸਨ, ਗੁਰੂ ਜੀ ਅਜਿਹੇ ਬੰਦਿਆਂ ਨੂੰ ਵੀ ਮਿਲਦੇ ਸਨ ਤੇ ਉਹਨਾਂ ਨੂੰ ਸੱਚਾ ਸੁੱਚਾ ਜੀਵਨ ਗੁਜ਼ਾਰਨ ਦੀ ਲੋੜ ਦੱਸ ਕੇ ਤੇ ਜਾਚ ਸਿਖਾ ਕੇ ਠੀਕ ਰਾਹੇ ਪਾਉਂਦੇ ਸਨ। ਉਹਨਾਂ ਦੇ ਇਸ ਸੁਧਰ ਜਾਣ ਦਾ ਕੁਦਰਤੀ ਅਸਰ ਇਹ ਹੁੰਦਾ ਸੀ ਕਿ ਉਹਨਾਂ ਦੇ ਅਨੁਸਾਰੀ ਤੇ ਤਾਬੇਦਾਰ ਵੀ ਸਿੱਧੇ ਰਾਹੇ ਪੈ ਜਾਂਦੇ ਸਨ ਅਤੇ ਰੱਬ ਦੀ ਭਗਤੀ ਤੇ ਜੱਗ ਦੀ ਸੇਵਾ ਵਾਲਾ ਜੀਵਨ ਧਾਰ ਲੈਂਦੇ ਸਨ। ਸਰਸੇ ਦੇ ਫ਼ਕੀਰਾਂ ਨੂੰ ਸੁਧਾਰ ਕੇ ਤੇ ਠੀਕ ਰਾਹੇ ਪਾ ਕੇ, ਗੁਰੂ ਜੀ ਨੇ ਉਹਨਾਂ ਦੀ ਮਜ਼ਹਬੀ ਈਰਖਾ ਦੀ ਅਤੇ ਲੋਕਾਂ ਵਿਚ ਆਪਣਾ ਰੁਹਬ ਤੇ ਦਬਦਬਾ ਕਾਇਮ ਕਰਨ ਦੇ, ਖਬਤ ਦੀ ਬਿਮਾਰੀ ਦੂਰ ਕੀਤੀ। ਆਮ ਲੋਕਾਂ ਸੰਬੰਧੀ ਉਹਨਾਂ ਦਾ ਵਤੀਰਾ ਵਿਹਾਰ ਤਬਦੀਲ ਹੋ ਗਿਆ। ਲੋਕਾਂ ਨੇ ਸੁਖ ਦਾ ਸਾਹ ਲਿਆ। ਗੁਰੂ ਜੀ ਨੇ ਨਾਮ-ਦਾਨ ਤੇ ਜੀਅ-ਦਾਨ ਦੇ ਕੇ ਨਵਾਂ ਜੀਵਨ ਬਖ਼ਸ਼ਿਆ।

ਉਹਨਾਂ ਫ਼ਕੀਰਾਂ ਵਿਚੋਂ ਇਕ ਜਿਸ ਦਾ ਨਾਂ ਲਾਲ ਮਤੀ ਸੀ, ਗੁਰੂ ਦਾ ਸਿੱਖ ਬਣ ਗਿਆ ਅਤੇ ਉਸ ਨੇ ਲਾਗੇ ਤਾਗੇ ਦੇ ਲੋਕਾਂ ਵਿਚ ਸਿੱਖੀ ਦਾ ਪ੍ਰਚਾਰ ਚੰਗੀ ਸਰਗਰਮੀ ਨਾਲ ਕੀਤਾ।

ਗੁਰੂ ਜੀ ਉੱਥੇ ਚਾਰ ਮਹੀਨੇ ਤੇ 11 ਦਿਨ ਠਹਿਰੇ ਅਤੇ ਸੱਚੇ ਧਰਮ ਦਾ ਪ੍ਰਚਾਰ ਕਰਦੇ ਰਹੇ। ਜਿਸ ਥਾਂ ਆਪ ਬਿਰਾਜੇ ਸਨ, ਉੱਥੇ, ਪੰਜਾਂ ਪੀਰਾਂ ਦੇ ਮਕਾਨ ਦੇ ਪਾਸ, ਗੁਰੂ ਜੀ ਦਾ ਗੁਰਦੁਆਰਾ ਹੈ। ਕੋਲ ਹੀ ਪੀਰਾਂ ਫ਼ਕੀਰਾਂ ਦੀਆਂ ਕੋਠੜੀਆਂ ਹਨ।

# ਕਾਂਡ—34
# *ਜੈਨੀ ਸਾਧੂ; ਪੀਰ ਮਖ਼ਦੂਮ*

**ਜੈਨੀ-ਸਾਧੂ**

ਸਰਸਾ ਤੋਂ ਵਿਦਾ ਹੋ ਕੇ ਗੁਰੂ ਜੀ ਬੀਕਾਨੇਰ ਵੱਲ ਨੂੰ ਗਏ ਅਤੇ ਉਸ ਇਲਾਕੇ ਦੇ ਉੱਘੇ ਅਸਥਾਨਾਂ 'ਤੇ ਪਹੁੰਚ ਕੇ ਅਗਿਆਨਤਾ ਦਾ ਹਨੇਰਾ ਮਿਟਾਉਂਦੇ ਅਤੇ ਜਨਤਾ ਨੂੰ ਸੱਚੇ ਧਰਮ ਦੇ ਗਿਆਨ ਦਾ ਚਾਨਣ ਬਖ਼ਸ਼ਦੇ ਫਿਰੇ। ਉਹਨੀਂ ਦਿਨੀਂ ਬੀਕਾਨੇਰ ਜੈਨੀਆਂ ਦਾ ਗੜ੍ਹ ਸੀ। ਆਪਣੇਂ ਨਿੱਤ ਦੇ ਨੇਮ ਮੂਜਬ ਗੁਰੂ ਜੀ ਜੈਨੀਆਂ ਦੇ ਪ੍ਰਸਿੱਧ ਧਰਮ-ਅਸਥਾਨਾਂ 'ਤੇ ਜਾ ਕੇ ਜੈਨ ਸਾਧੂਆਂ ਨੂੰ ਮਿਲੇ ਅਤੇ ਉਹਨਾਂ ਨਾਲ ਚਰਚਾ ਕਰਕੇ ਉਹਨਾਂ ਨੂੰ ਸੋਧਿਆ ਤੇ ਉਹਨਾਂ ਦਾ 'ਅਗਿਆਨ ਹਨੇਰਾ' ਕੱਟਿਆ।

ਜੈਨੀ ਲੋਕ ਅਹਿੰਸਾ ਨੂੰ ਪਰਮ ਧਰਮ ਜਾਂ ਧਰਮ ਦਾ ਮੁੱਖ ਅੰਗ ਸਮਝਦੇ ਹਨ। ਜੈਨੀ ਸਾਧੂ ਤਾਂ ਅਹਿੰਸਾ ਦਾ ਇੰਨਾ ਖ਼ਿਆਲ ਰੱਖਦੇ ਹਨ ਕਿ ਉਹ ਭੈੜੇ ਤੋਂ ਭੈੜੇ, ਨਿੱਕੇ ਤੋਂ ਨਿੱਕੇ ਕਿਰਮ ਕੀੜੇ ਨੂੰ ਵੀ ਮਾਰਨਾ ਪਾਪ ਸਮਝਦੇ ਹਨ। ਇਸ ਨੇਮ ਦੀ ਪਾਲਨਾ ਵਿਚ ਉਹ ਇਸ ਹੱਦ ਤੀਕ ਪਹੁੰਚ ਜਾਂਦੇ ਹਨ ਕਿ ਉਹ ਕਈ ਹਾਸੋਹੀਣੇ ਅਤੇ ਗੰਦਪੁਣੇ ਦੇ ਕੰਮ ਕਰਦੇ ਹਨ। ਜੈਨ-ਸਾਧੂ ਨਿਰਮਲ ਜਲ ਨਾਲ ਇਸ਼ਨਾਨ ਨਹੀਂ ਕਰਦੇ ਕਿਉਂਕਿ ਅਜਿਹਾ ਕਰਨ ਨਾਲ ਜੀਵ ਮਰਦੇ ਹਨ। ਇਸ ਕਰਕੇ ਉਹ ਕਈ ਕਈ ਦਿਨ ਇਸ਼ਨਾਨ ਨਹੀਂ ਕਰਦੇ ਅਤੇ ਮੈਲੇ ਕੁਚੈਲੇ ਰਹਿੰਦੇ ਹਨ। ਉਹ ਪਾਣੀ ਪੁਣ ਕੇ ਤੇ ਉਬਾਲ ਕੇ ਪੀਂਦੇ ਹਨ ਕਿ ਕਿੱਤੇ ਕੋਈ ਜੀਵ ਅੰਦਰ ਨਾ ਚਲਿਆ ਜਾਵੇ। ਉਹਨਾਂ ਨੂੰ ਇਹ ਗਿਆਨ ਹੀ ਨਹੀਂ ਕਿ ਪੁਣੇ ਹੋਏ ਪਾਣੀ ਵਿਚ ਵੀ ਬੇਅੰਤ ਜੀਵ ਹੁੰਦੇ ਹਨ ਜੋ ਪਾਣੀ ਦੇ ਨਾਲ ਹੀ ਪੀਤੇ ਜਾਂਦੇ ਹਨ। ਉਹ ਜੂੰਆਂ ਵੀ ਨਹੀਂ ਮਾਰਦੇ। ਉਹ ਆਪਣੇ ਝਾੜੇ (ਗੂੰਹ) ਨੂੰ ਉਸੇ ਵੇਲੇ ਲੱਕੜੀ ਨਾਲ ਫੋਲ ਕੇ ਖਿਲਾਰ ਦੇਂਦੇ ਹਨ ਤਾਂ ਜੁ ਉਸ ਵਿਚ ਕੀੜੇ ਪੈਦਾ ਨਾ ਹੋਣ ਕਿਉਂਕਿ ਉਹ ਮਗਰੋਂ ਮਰ ਜਾਣੇ ਹੁੰਦੇ ਹਨ। ਜੀਵ-ਹੱਤਿਆ ਦੇ ਹਊਏ ਨੇ ਉਹਨਾਂ ਦਾ ਜੀਵਨ ਬਹੁਤ ਕੁਚੀਲ ਬਣਾ ਛੱਡਿਆ ਹੈ। ਉਹ ਬੇਹਾ ਅਤੇ ਬਚਿਆ ਖੁਚਿਆ ਜੂਠਾ ਭੋਜਨ ਮੰਗ ਮੰਗ ਕੇ ਖਾਂਦੇ ਹਨ। ਉਹ ਨੰਗੇ ਪੈਰੀਂ ਰਹਿੰਦੇ ਹਨ ਕਿਉਂਕਿ ਜੁੱਤੀ ਹੇਠ ਆ ਕੇ ਕੀੜੇ, ਕੀੜੀਆਂ ਮਰ ਜਾਂਦੇ ਹਨ। ਉਹ ਹਰ ਵੇਲੇ ਮੂੰਹ ਅੱਗੇ ਕੱਪੜਾ ਬੰਨ੍ਹ ਰੱਖਦੇ ਹਨ ਕਿ ਮਤਾਂ ਕੋਈ ਜੀਵ ਕਿਰਮ ਹਵਾ ਨਾਲ ਅੰਦਰ ਚਲਿਆ ਜਾਵੇ ਤੇ ਉਸ ਦੀ ਹੱਤਿਆ ਹੋ ਜਾਵੇ। ਹਰੇਕ ਜੈਨੀ ਸਾਧੂ ਪਾਸ ਸੂਤ ਦਾ ਝਾੜੂ ਹੁੰਦਾ ਹੈ। ਬਹਿਣ ਲੱਗੇ ਉਹ ਉਸ ਨਾਲ ਭੋਂ ਸਾਫ਼ ਕਰ ਲੈਂਦੇ ਹਨ ਤਾਂ ਕਿ ਕੋਈ ਜੀਵ ਹੇਠ ਆ ਕੇ ਮਰ ਨਾ ਜਾਵੇ। ਉਹ ਇਕ ਪਲ ਵਿਚ—ਅੱਗੇ-ਪਿੱਛੇ ਤੁਰਦੇ ਹਨ। ਅਗਲਾ ਸਾਧੂ ਇਸ ਗੱਲ ਦਾ ਖ਼ਿਆਲ ਰੱਖਦਾ ਹੈ ਕਿ ਰਾਹ ਵਿਚ ਕੋਈ ਕੀੜਾ ਆਦਿਕ ਜੀਵ ਨਾ ਹੋਵੇ।

ਸਫ਼ਰ ਕਰਦੇ ਕਰਦੇ ਗੁਰੂ ਜੀ ਜੈਨੀਆਂ ਦੇ ਇਕ ਪ੍ਰਸਿੱਧ ਮੰਦਰ 'ਚ ਪਹੁੰਚੇ। ਉਸ ਮੰਦਰ ਦਾ ਵੱਡਾ ਜੈਨੀ ਸਾਧੂ, ਜਿਸ ਦਾ ਨਾਂ ਸਿੱਖ ਇਤਿਹਾਸ ਵਿਚ ਅਨਭੀ ਜਾਂ ਨਾਰਭੀ ਲਿਖਿਆ ਹੈ, ਆਪਣੇ ਇਕ ਚੇਲੇ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਮਿਲਿਆ। ਉਸ ਨੂੰ ਪਤਾ

ਲੱਗਾ ਕਿ ਗੁਰੂ ਜੀ ਜੀਵ-ਹੱਤਿਆ (ਜੀਵ-ਹਿੰਸਾ) ਸਬੰਧੀ ਇੰਨੀ ਪਰਵਾਹ ਨਹੀਂ ਕਰਦੇ ਜਿੰਨੀ ਜੈਨ-ਮਤ ਵਾਲੇ ਕਰਦੇ ਹਨ। ਇਸ ਲਈ ਉਸ ਨੇ ਗੁਰੂ ਜੀ ਉੱਪਰ ਪ੍ਰਸ਼ਨਾਂ ਦੀ ਵਰਖਾ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਪੁੱਛਿਆ, 'ਤੂੰ ਅੰਨ ਨਵਾਂ ਜਾਂ ਪੁਰਾਣਾ ਖਾਵਤਾ ਹੈਂ ਅਤੇ ਪਾਣੀ ਠੰਢਾ ਪੀਵਤਾ ਹੈਂ, ਬਿਨ ਛਾਣਿਆਂ ਬਿਨ ਝੂਣਿ ਝੂਣਿ ਖਾਂਦਾ ਹੈਂ ਅਤੇ ਗੁਰੂ ਕਹਾਉਂਦਾ ਹੈਂ, ਸੋ ਤੈਂ ਕਿਆ ਗੁਣੁ ਪਾਇਆ ਹੈ ਜੋ ਨਿਤਾਪ੍ਰਤਿ ਜੀਆ ਮਾਰਦਾ ਹੈਂ?'[1]

ਇਹਨਾਂ ਸਵਾਲਾਂ ਦਾ ਮਨੋਰਥ ਇਹ ਸੀ ਕਿ ਗੁਰੂ ਜੀ ਦਾ ਮਖ਼ੌਲ ਉਡਾਇਆ ਜਾਵੇ ਕਿ ਉਹ ਅਹਿੰਸਾ ਨੂੰ ਜੀਵਨ ਤੇ ਰਹਿਣੀ ਬਹਿਣੀ ਦਾ ਮੂਲ ਅਸੂਲ ਨਹੀਂ ਸਨ ਮੰਨਦੇ ਅਤੇ ਫਿਰ ਵੀ ਆਪਣੇ-ਆਪ ਨੂੰ ਧਰਮੀ ਤੇ ਧਾਰਮਿਕ ਪੁਰਸ਼ ਮੰਨਦੇ ਹਨ। ਉਹ ਇਹ ਚਾਹੁੰਦਾ ਸੀ ਕਿ ਗੁਰੂ ਜੀ ਇਹ ਖ਼ਿਆਲ ਕਰਕੇ ਘਾਬਰ ਜਾਣ ਕਿ ਅਸੀਂ ਜੈਨੀਆਂ ਵਾਲੇ ਨੇਮਾਂ ਦੀ ਪਰਵਾਹ ਨਹੀਂ ਕਰਦੇ, ਇਸ ਲਈ ਅਸੀਂ ਨਿੰਦਣ-ਯੋਗ ਹਾਂ, ਸਾਡੀ ਗਤੀ ਕਿਵੇਂ ਹੋਵੇਗੀ। ਗੁਰੂ ਜੀ ਨੇ ਸ਼ਾਂਤੀ ਸਹਿਤ ਉੱਤਰ ਦਿੱਤਾ ਕਿ ਅਸੀਂ ਵੀ ਅਹਿੰਸਾ ਦੇ ਅਸੂਲ ਨੂੰ ਮੰਨਦੇ ਤੇ ਪਾਲਦੇ ਹਾਂ; ਪਰ ਅਹਿੰਸਾ ਤੋਂ ਭਾਵ ਅਸੀਂ ਇਹ ਲੈਂਦੇ ਹਾਂ ਕਿ ਸਾਨੂੰ ਸਭ ਜੀਵਾਂ ਨਾਲ ਦਇਆ ਭਰਿਆ ਵਰਤਾਉ ਕਰਨਾ ਚਾਹੀਦਾ ਹੈ, ਕਿਸੇ ਨੂੰ ਦੁੱਖ ਨਹੀਂ ਦੇਣਾ ਚਾਹੀਦਾ ਤੇ ਹੱਤਿਆ ਨਹੀਂ ਕਰਨੀ ਚਾਹੀਦੀ। ਪਰ ਤੁਸੀਂ ਲੋਕ ਤਾਂ ਅਸੰਭਵ ਕੰਮ ਕਰਨ ਦੇ ਜਤਨ ਕਰਦੇ ਹੋ; ਕਿਉਂਕਿ ਜੇ ਅਸੀਂ ਜੀਉਂਦੇ ਰਹਿਣਾ ਚਾਹੁੰਦੇ ਹਾਂ ਤਾਂ ਜੀਵ-ਹੱਤਿਆ ਤੋਂ ਉੱਕਾ ਹੀ ਬਚ ਕੇ ਰਹਿਣਾ ਅਸੰਭਵ ਹੈ। ਸਾਡੇ ਖਾਣ, ਪੀਣ ਤੇ ਸਾਹ ਲੈਣ ਨਾਲ ਅਣਗਿਣਤ ਜੀਵਾਂ ਦੀ ਹੱਤਿਆ ਹੁੰਦੀ ਹੈ।'

ਇਹ ਬਚਨ ਸੁਣ ਕੇ ਅਨਭੀ ਸਰੇਵੜੇ ਨੇ ਕਿਹਾ, 'ਤਾਂ ਤੇ ਤੁਸੀਂ ਪਰਲੇ ਦਰਜੇ ਦੇ ਪਾਪੀ ਹੋ। ਤੁਹਾਡੀ ਕਦੇ ਗਤੀ ਨਹੀਂ ਹੋ ਸਕਦੀ।'

ਗੁਰੂ ਜੀ ਨੇ ਅੱਗੋਂ ਕਿਹਾ, 'ਮੈਨੂੰ ਇਸ ਸਬੰਧੀ ਕੋਈ ਚਿੰਤਾ ਨਹੀਂ। ਜੇ ਮੈਂ ਦਿਆਲੂ ਕ੍ਰਿਪਾਲੂ ਪਿਤਾ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਸਕਾਂ ਤਾਂ ਮੈਨੂੰ ਕਿਸੇ ਪ੍ਰਕਾਰ ਦਾ ਵੀ ਡਰ ਨਹੀਂ।' ਆਪ ਨੇ ਇਹ ਸ਼ਬਦ ਉਚਾਰਨ ਕੀਤਾ :—

ਸਤਿਗੁਰੁ ਹੋਇ ਦਇਆਲੁ ਤਾ ਸਰਧਾ ਪੂਰੀਐ॥
ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥
ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥
ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥
ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥
ਸਤਿਗੁਰੁ ਹੋਇ ਦਇਆਲੁ ਤਾ ਸਚਿ ਸਮਾਈਐ॥[2]

ਫੇਰ ਗੁਰੂ ਜੀ ਨੇ ਮੁਸਕਰਾ ਕੇ ਕਿਹਾ, 'ਤੁਸੀਂ ਆਪਣੀ ਵਰਤੋਂ ਤੇ ਰਹਿਣੀ ਬਹਿਣੀ

---

1. ਪੁਰਾਤਨ ਜਨਮ ਸਾਖੀ।
2. ਵਾਰ ਮਾਝ।

ਤਾਂ ਵੇਖੋ, ਇਹ ਕਿੰਨੀ ਮੂਰਖਤਾ ਭਰੀ ਤੇ ਹਾਸੋ-ਹੀਣੀ ਹੈ। ਮੇਰੇ ਵਿਚਾਰ ਤੁਹਾਡੇ ਬਾਬਤ ਇਹ ਹਨ :

> 'ਸਿਰ ਖੋਹਾਇ ਪੀਅਹਿ ਮਲਵਾਣੀ[1] ਜੂਠਾ ਮੰਗਿ ਮੰਗਿ ਖਾਹੀ॥
> ਫੋਲਿ ਫਦੀਹਤਿ[2] ਮੁਹਿ ਲੈਨਿ ਭੜਾਸਾ[3] ਪਾਣੀ ਦੇਖਿ ਸਗਾਹੀ॥[4]
> ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥[5]
> [6]ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥
> ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥
> ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨਾ ਖਾਹੀ॥
> ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥
> [7]ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥
> [8]ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥
> ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥
> ਦਯਿ ਵਿਗੋਏ ਫਿਰਹਿ ਵਿਗੁਤੇ [9]ਫਿਟਾ ਵਤੈ ਗਲਾ॥
> ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥
> ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥
> [10]ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ॥
> [11]ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥
> [12]ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥

---

1. ਮੈਲਾ ਪਾਣੀ, ਧੋਣ ਧਾਣ।
2. ਵਿਸ਼ਟਾ, ਟੱਟੀ।
3. ਹਵਾੜਾਂ।
4. ਸੰਗਦੇ ਹਨ।
5. ਸੁਆਹ ਨਾਲ। ਜੈਨੀ ਲੋਕ ਸਿਰ ਦੇ ਵਾਲ ਹੱਥਾਂ ਨਾਲ ਇਕ-ਇਕ ਕਰਕੇ ਪੁੱਟਦੇ ਹਨ ਤਾਂ ਜੋ ਹੱਥ ਵਾਲਾਂ ਨੂੰ ਸੌਖ ਨਾਲ ਪੈ ਸਕਣ, ਹੱਥਾਂ ਨਾਲ ਸੁਆਹ ਮਲ ਲੈਂਦੇ ਹਨ।
6. ਮਾਂ ਪਿਉ ਵਾਲਾ ਕੰਮ ਕਾਜ ਵਿਸਾਰ ਬੈਠੇ ਹਨ ਅਤੇ ਉਹਨਾਂ ਦੇ ਵਿਹਲੇ ਹੋਣ ਕਰਕੇ ਉਹਨਾਂ ਦੇ ਟੱਬਰ ਧਾਹਾਂ ਮਾਰ-ਮਾਰ ਕੇ ਰੋਂਦੇ ਹਨ।
7. ਝੁੰਬ ਮਾਰ ਕੇ, ਝੁੰਗਲ ਮਾਟਾ ਕਰ ਕੇ, ਨਿਤ ਇਉਂ ਬਹਿੰਦੇ ਹਨ ਜਿਵੇਂ ਕਿਸੇ ਦੇ ਨੜੋਏ 'ਤੇ ਬੈਠੇ ਹੁੰਦੇ ਹਨ। ਦੜੇ ਦੀਵਾਨ ਵਿਚ ਨਹੀਂ ਜਾਂਦੇ।
8. ਲਕ ਨਾਲ ਪਿਆਲਾ ਤੇ ਹੱਥੀਂ ਸੂਤ ਦਾ ਫੁੰਮਣ ਪਾ ਕੇ ਅਗੜ ਪਿਛੜ ਚੱਲਦੇ ਹਨ।
9. ਸਾਰਾ ਟੋਲਾ ਹੀ ਵਿਗੜਿਆ ਹੋਇਆ ਹੈ।
10. ਦੇਵਤਿਆਂ ਤੇ ਦੈਂਤਾਂ ਨੇ ਸਮੁੰਦਰ ਰਿੜਕ ਕੇ 14 ਰਤਨ ਕੱਢੇ ਸਨ। ਸੁਮੇਰ ਪਰਬਤ ਨੂੰ ਮਧਾਣੀ ਬਣਾਇਆ ਸੀ।
11. ਦੇਵਤਿਆਂ ਨੇ 68 ਤੀਰਥ ਬਣਾਏ ਹਨ ਜਿੱਥੇ ਪੁਰਬ ਲੱਗਦੇ ਹਨ ਤੇ ਕਥਾ ਵਾਰਤਾ ਹੁੰਦੀ ਹੈ।
12. ਨਹਾਉਣ ਨਾਲ ਨਮਾਜ਼ਾਂ।

ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥
ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥
[1]ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ॥
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ[2] ਸਾ ਧਨ[3] ਦਹੀ ਵਿਲੋਵੈ॥
ਤਿਤੁ ਘਿਇ[4] ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ॥
[5]ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ[6] ਚਟੇ ਸਿਰਿ ਛਾਈ॥

ਇਹ ਸ਼ਬਦ ਉਚਾਰ ਕੇ ਗੁਰੂ ਜੀ ਨੇ ਇਸ ਦੀ ਵਿਆਖਿਆ ਕੀਤੀ ਅਤੇ ਜੈਨੀ ਸਾਧੂਆਂ ਦੀ ਰਹਿਤ ਬਹਿਤ ਦੀਆਂ ਊਣਤਾਈਆਂ ਦੱਸੀਆਂ। ਗੁਰੂ ਜੀ ਦੇ ਬਚਨ ਸੁਣ ਕੇ ਅਨਭੀ ਸਰੇਵੜਾ ਉਹਨਾਂ ਦੇ ਚਰਨੀਂ ਪਿਆ ਅਤੇ 'ਨਾਉ ਧਾਰੀਕ ਸਿੱਖ ਹੋਆ। ਗੁਰੂ ਗੁਰੂ ਲੱਗਾ ਜਪਣ।' ਇਥੇ ਹੀ ਗੁਰੂ ਜੀ ਨੇ ਮਾਝ ਕੀ ਵਾਰ ਸੰਪੂਰਨ ਕੀਤੀ ਅਤੇ ਸੈਦੋ ਤੇ ਸੀਹੋ ਨੇ ਇਸ ਨੂੰ ਲਿਖ ਲਿਆ। ਉੱਥੇ ਹੋਰ ਬਹੁਤ ਸਾਰੇ ਸਿੱਖ ਬਣੇ ਤੇ ਮੰਜੀ ਕਾਇਮ ਹੋਈ।

**ਪੀਰ ਮਖ਼ਦੂਮ**

ਸਫ਼ਰ ਕਰਦੇ-ਕਰਦੇ ਅਤੇ ਥਾਂ-ਥਾਂ ਲੋਕਾਂ ਨੂੰ ਸੱਚੇ ਧਰਮ ਦੇ ਰਾਹੇ ਪਾਉਂਦੇ ਗੁਰੂ ਜੀ ਤੇ ਉਹਨਾਂ ਦੇ ਦੋਵੇਂ ਸਾਥੀ ਇਕ ਥਾਂ ਪੁੱਜੇ ਜਿੱਥੇ ਇਕ ਮੁਲਤਾਨੀ ਮੁਸਲਮਾਨ ਫ਼ਕੀਰ, ਮਖ਼ਦੂਮ ਬਹਾਉੱਦੀਨ ਰਹਿੰਦਾ ਸੀ। ਇਸ ਪੀਰ ਨੇ ਤਪਾਂ, ਅਭਿਆਸਾਂ ਆਦਿ ਰਾਹੀਂ ਰਿੱਧੀਆਂ ਸਿੱਧੀਆਂ ਪ੍ਰਾਪਤ ਕੀਤੀਆਂ ਹੋਈਆਂ ਸਨ। ਇਹਨਾਂ ਸ਼ਕਤੀਆਂ ਦਾ ਅਤੇ ਆਪਣੀ ਪੀਰੀ ਪਦਵੀ ਦਾ ਉਸ ਨੂੰ ਬੜਾ ਮਾਣ ਹੰਕਾਰ ਸੀ। ਉਸ ਨੇ ਬੜੇ ਮਾਣ ਨਾਲ ਇਹਨਾਂ ਕਰਾਮਾਤੀ ਸ਼ਕਤੀਆਂ ਦਾ ਵਿਖਾਵਾ ਕਰ ਕੇ ਗੁਰੂ ਜੀ ਨੂੰ ਵਿਖਾਇਆ। ਇਸ ਪੀਰ ਦੀਆਂ ਹੋਛੀਆਂ, ਰੱਬ ਤੋਂ ਹੋਰ ਪਾਸੇ ਦੀਆਂ ਖੇਡਾਂ ਵੇਖ ਕੇ ਗੁਰੂ ਜੀ ਨੂੰ ਉਸ 'ਤੇ ਤਰਸ ਆਇਆ। ਤਰਸ ਭਰੀ-ਨਜ਼ਰ ਨਾਲ ਉਸ ਵੱਲ ਤੱਕ ਕੇ ਉਹਨਾਂ ਨੇ ਇਹ ਵਾਕ ਉਚਾਰਿਆ—

ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ੍ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸ॥

---

1. ਮੀਂਹ ਵਰ੍ਹਨ ਨਾਲ ਖ਼ੁਸ਼ੀ ਹੁੰਦੀ ਹੈ। ਜੀਵਾਂ ਦੇ ਜੀਵਨ ਦੀ ਜੁਗਤੀ ਪਾਣੀ ਵਿੱਚ ਸਮਾਈ ਹੋਈ ਹੈ।
2. ਗਊਆਂ।
3. ਇਸਤਰੀ।
4. ਘਿਉ ਨਾਲ।
5. ਗੁਰੂ ਸਮੁੰਦਰ ਹੈ ਤੇ ਉਸ ਦੀ ਸਿੱਖੀ (ਭਾਵ ਸਿੱਖ ਸੰਗਤ) ਨਦੀਆਂ ਹਨ ਜਿਨ੍ਹਾਂ ਵਿੱਚ ਨ੍ਹਾਤਿਆਂ ਵਡਿਆਈ ਮਿਲਦੀ ਹੈ। ਭਾਵ, ਇਹ ਲੋਕ ਭਰਮਾਂ ਵਿੱਚ ਪਏ ਹੋਏ ਗੰਦੇ ਹੋ ਚੁੱਕੇ ਹਨ। ਪਰ ਜੇ ਇਹ ਗੁਰੂ ਦੀ ਜਾਂ ਸਿੱਖਾਂ ਦੀ ਸੰਗਤ ਤੋਂ ਲਾਭ ਪ੍ਰਾਪਤ ਕਰਦੇ, ਤਾਂ ਸ਼ੁੱਧ ਹੋ ਕੇ ਇਹ ਵਹਿਮ ਛੱਡ ਦੇਂਦੇ।
6. ਸੱਤ ਬੁੱਕ ਸੁਆਹ ਉਹਨਾਂ ਦੇ ਸਿਰ ਵਿੱਚ।

ਫੇਰ ਆਪ ਨੇ ਕਿਹਾ, 'ਸਾਈਂ ਲੋਕਾ, ਤੂੰ ਜੱਗ ਵਿਚ ਆਇਆ ਕਿਹੜੇ ਕੰਮ ਸੈਂ ਤੇ ਲੱਗ ਕਿਹੜੀ ਕੰਮੀਂ ਪਿਆ ਹੈਂ? ਤੂੰ ਜੁੜਨਾ ਤਾਂ ਸੀ ਰੱਬ ਨਾਲ, ਪਰ ਤੂੰ ਜੁੜ ਗਿਆ ਮਾਇਆ ਨਾਲ। ਇਹ ਮਿਹਨਤਾਂ ਕਰਕੇ, ਤਪ ਸਾਧ ਕੇ, ਜਫਰ ਜਾਲ ਕੇ, ਮਨ ਨੂੰ ਇਕਾਗਰ ਕਰ ਕੇ ਤੂੰ ਰਿੱਧੀਆਂ ਸਿੱਧੀਆਂ ਪ੍ਰਾਪਤ ਕਰ ਲਈਆਂ। ਹਉਮੈ ਹੰਕਾਰ ਵਧਾ ਲਿਆ ਅਤੇ ਰੱਬ ਤੋਂ ਹੋਰਵਾਂ ਪਾਸਾ ਅਪਣਾ ਲਿਆ। ਰੱਬ ਦੀ ਸਿਫ਼ਤ ਵਡਿਆਈ ਕਰਨ, ਉਸ ਦੇ ਗੁਣ ਗਾਉਣ ਦੇ ਥਾਂ ਤੂੰ ਆਪਣੀ ਵਡਿਆਈ ਲੋਚਣ ਤੇ ਲੋਕਾਂ ਵਿਚ ਸ਼ੁਹਰਤ ਮਾਣ ਪ੍ਰਾਪਤ ਕਰਨ ਦੇ ਆਹਰਾਂ ਵਿਚ ਜੁੱਟ ਪਿਆ। ਜਗਤ ਵਿਚ ਵਾਹ-ਵਾਹ ਹੋ ਗਈ, ਤੂੰ ਸਿੱਧ ਗਿਣਿਆ ਮੰਨਿਆ ਜਾਣ ਲੱਗ ਪਿਆ। ਠੀਕ! ਪਰ ਇਸ ਦਾ ਲਾਭ ਕੀ, ਤੇਰਾ ਹੰਕਾਰ ਵਧ ਗਿਆ। ਤੂੰ ਕਹਿਣ ਲੱਗ ਪਿਓਂ ਕਿ ਵੱਡੀਆਂ ਵੱਡੀਆਂ ਕਰਾਮਾਤਾਂ ਕਰ ਸਕਦਾ ਹਾਂ। ਇਸ ਤਰ੍ਹਾਂ ਤੂੰ ਰੱਬ ਤੋਂ ਦੂਰ ਹੀ ਦੂਰ ਹੁੰਦਾ ਗਿਆ। ਰੱਬ ਦਾ ਰਾਹ ਨੀਵਾਂ ਹੈ, ਹਉਂ ਇਸ ਰਾਹੇ ਨਹੀਂ ਪੁਗਦੀ। ਤੂੰ ਜਗਤ ਨੂੰ, ਇਸ ਜੀਵਨ ਨੂੰ, ਥਿਰ ਸਮਝੀ ਬੈਠਾ ਹੈਂ। ਤੈਨੂੰ ਇਹ ਚੇਤੇ ਹੀ ਨਹੀਂ ਕਿ ਇਹ ਜਗ ਚੱਲਦੀ ਸਰਾਂ ਹੈ। ਇਥੋਂ ਸਭ ਨੇ ਜਾਣਾ ਹੈ।'

ਫੇਰ ਗੁਰੂ ਜੀ ਨੇ ਸੁਰੀਲੀ ਵੈਰਾਗਮਈ ਸੁਰ ਵਿਚ ਸਿਰੀ ਰਾਗ ਵਿਚ ਇਸ ਸ਼ਬਦ ਦਾ ਗਾਇਨ ਕੀਤਾ :—

> [1]ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਦੀ ਧੋਖ॥
> [2]ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ॥੧॥
> ਦੁਨੀਆ ਕੈਸਿ ਮੁਕਾਮੇ॥
> ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥੧॥ ਰਹਾਉ॥
> ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ[3]॥
> ਪੰਡਿਤ ਵਖਾਣਹਿ ਪੋਥੀਆਂ ਸਿਧ ਬਹਹਿ ਦੇਵ ਸਥਾਨਿ[4]॥੨॥
> ਸੁਰ[5] ਸਿਧ ਗਣ[6] ਗੰਧਰਬ[7] ਮੁਨਿ ਜਨ[8] ਸੇਖ ਪੀਰ ਸਲਾਰ[9]॥
> [10]ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ॥੩॥

---

1. ਅਸੀਂ ਏਥੇ ਘਰ ਬਣਾਈ ਬੈਠੇ ਹਾਂ, ਪਰ ਨਿੱਤ ਏਥੋਂ ਤੁਰ ਜਾਣ ਦੀ ਧੁਖ-ਧੁਖੀ ਲੱਗੀ ਰਹਿੰਦੀ ਹੈ।
2. ਇਸ ਲੋਕ ਨੂੰ ਪੱਕਾ ਮੁਕਾਮ ਕਰ ਕੇ ਤਦ ਹੀ ਮੰਨ ਸਕਦੇ ਹਾਂ ਜੇਕਰ ਇਹ ਸਦਾ ਕਾਇਮ ਰਹੇ।
3. ਤਕੀਏ ਵਿਚ।
4. ਦੇਵਤਿਆਂ ਦੇ ਮੰਦਰ ਵਿਚ।
5. ਦੇਵਤੇ।
6. ਸ਼ਿਵ ਆਦਿਕ ਦੇ ਸੇਵਕ।
7. ਦੇਵ ਲੋਕ ਦੇ ਗਵੱਈਏ।
8. ਮੋਨੀ ਜਨ, ਮੋਨ ਧਾਰਨ ਵਾਲੇ।
9. ਸਰਦਾਰ।
10. ਕੂਚ ਦਰ ਕੂਚ ਕਰ ਗਏ। ਵਾਰੋ ਵਾਰੀ ਚਲੇ ਗਏ।

ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ[1] ਤੂੰ ਭਿ ਪਹੂਚੁ ॥੪॥
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥
ਅਲਾਹੁ ਅਲਖੁ ਅੰਗਮੁ ਕਾਦਰੁ ਕਰਣਹਾਰੁ ਕਰੀਮੁ ॥
ਸਭ ਦੁਨੀ ਆਵਣ ਜਾਵਣੀ ਮੁਕਾਮ ਏਕੁ ਰਹੀਮੁ ॥੬॥
ਮੁਕਾਮੁ[2] ਤਿਸ ਨੋ ਆਖੀਐ ਜਿਸੁ ਸਿਸ[3] ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥
[4]ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ ਨਾਨਕ ਸਚੁ ਬਗੋਇ ॥੮॥੧੭॥

ਇਹ ਸ਼ਬਦ ਸੁਣ ਕੇ ਪੀਰ ਮਖ਼ਦੂਮ ਗੁਰੂ ਜੀ ਦੀ ਚਰਨੀਂ ਪਿਆ ਅਤੇ ਕਹਿਣ ਲੱਗਾ, 'ਮੈਨੂੰ ਸੋਝੀ ਆ ਗਈ ਹੈ। ਪਰ ਮੈਂ ਕੀ ਕਰਾਂ ਕਿ ਉੱਚਾ ਜੀਵਨ ਜੀਵਾਂ ਤੇ ਰੱਬ ਦੇ ਦਰ 'ਤੇ ਕਬੂਲ ਥੀਵਾਂ ?' ਗੁਰੂ ਜੀ ਨੇ ਮੁਸਕਰਾ ਕੇ ਕਿਹਾ, 'ਪੀਰ ਕਰ।'

ਅੱਗੋਂ ਪੀਰ ਮਖ਼ਦੂਮ ਨੇ ਪੁੱਛਿਆ, 'ਜੀ ਮੈਂ ਕਿਸ ਨੂੰ ਪੀਰ ਕਰਾਂ?' ਗੁਰੂ ਜੀ ਨੇ ਉੱਤਰ ਦਿੱਤਾ, 'ਜਾ ਸ਼ੇਖ਼ ਬ੍ਰਾਹਮ (ਫ਼ਰੀਦ ਦੂੱਜੇ) ਨੂੰ ਪੁੱਛ। ਉਸ ਨੇ ਜਿਸ ਨੂੰ ਕੀਤਾ ਹੈ, ਤੂੰ ਵੀ ਉਸ ਨੂੰ ਕਰ।'

ਪੀਰ ਸਿਰ ਨਿਵਾ ਕੇ ਚਲਿਆ ਗਿਆ ਅਤੇ ਸ਼ੇਖ ਬ੍ਰਾਹਮ ਪਾਸ ਪੁੱਜਾ ਜਿਸ ਨੂੰ ਲੋਕੀਂ ਫ਼ਰੀਦ ਜੀ ਕਰਕੇ ਆਖਿਆ ਕਰਦੇ ਸਨ। ਉਸ ਨੇ ਆਪਣੀ ਹੱਡ-ਬੀਤੀ ਉਸ ਨੂੰ ਦੱਸੀ ਅਤੇ ਪੁੱਛਿਆ, 'ਦਸੋ ਮੈਂ ਕੀ ਕਰਾਂ?' ਸ਼ੇਖ਼ ਬ੍ਰਾਹਮ ਨੇ ਉਸ ਨੂੰ ਗੁਰੂ ਨਾਨਕ ਦੇਵ ਦੀ ਸਿੱਖਿਆ ਉਪਦੇਸ਼ ਦੀ ਸੂਝ ਕਰਾਈ। ਇਸ ਤਰ੍ਹਾਂ ਗੁਰੂ ਨਾਨਕ ਦੇ ਸੋਧੇ ਸੁਆਰੇ ਸ਼ੇਖ਼ ਦੀ ਸਿੱਖਿਆ ਤੇ ਅਸੀਸ ਲੈ ਕੇ ਪੀਰ ਆਪਣੇ ਡੇਰੇ ਚਲਿਆ ਗਿਆ ਅਤੇ ਉੱਚੇ ਧਿਆਨ ਤੋਂ ਉੱਚੇ ਸਿਮਰਨ ਵਿੱਚ ਜੀਵਨ ਗੁਜ਼ਾਰਨ ਲੱਗ ਪਿਆ।

---

1. ਤੂੰ ਵੀ ਚੱਲਣ ਵਾਲਾ ਹੈਂ।
2. ਟਿਕਣ ਵਾਲਾ, ਕਾਇਮ।
3. ਸਿਰ 'ਤੇ।
4. ਦਿਨ ਤੇ ਸੂਰਜ ਚਲੇ ਜਾਣਗੇ, ਰਾਤ ਤੇ ਚੰਦ ਚਲੇ ਜਾਣਗੇ। ਲੱਖਾਂ ਤਾਰੇ ਲੋਪ ਹੋ ਜਾਣਗੇ। ਬਸ ਰਹਿਣਾ ਕੇਵਲ ਉਸੇ ਇਕ ਨੇ ਹੈ।

## ਕਾਂਡ—35
# *ਆਦਮ-ਖਾਣਾ ਕੌਡਾ*

**ਅਜਮੇਰ ਤੇ ਨਰਸਿੰਘ ਪੁਰ**

ਬੀਕਾਨੇਰ ਵਿਚ ਫਿਰ ਫਿਰਾ ਕੇ ਤੇ ਨਾਮ-ਦਾਨ ਦਾ ਸਦਾ ਵਰਤ ਲਾ ਕੇ ਗੁਰੂ ਜੀ ਅਜਮੇਰ ਪਹੁੰਚੇ। ਅਜਮੇਰ ਉਸ ਵੇਲੇ ਜੋਗੀਆਂ ਅਤੇ ਸੂਫ਼ੀ ਫ਼ਕੀਰਾਂ ਦਾ ਵੱਡਾ ਗੜ੍ਹ ਸੀ। ਆਪ ਨੇ ਦੋਹਾਂ ਸ਼੍ਰੇਣੀਆਂ ਦੇ ਮੁੱਖੀਆਂ ਨਾਲ ਧਰਮ-ਵਿਚਾਰ ਕੀਤੀ। ਜੋਗੀਆਂ ਨੂੰ ਆਪ ਨੇ ਸਮਝਾਇਆ ਕਿ ਅਸਲੀ ਜੋਗ ਕਿਸ ਨੂੰ ਆਖਦੇ ਹਨ ਅਤੇ ਉਹ ਕਿਵੇਂ ਕਮਾਇਆ ਜਾ ਸਕਦਾ ਹੈ। ਸੂਫ਼ੀ ਫ਼ਕੀਰਾਂ ਨੂੰ ਆਪ ਨੇ ਉਪਦੇਸ਼ ਦਿੱਤਾ ਕਿ ਇਸਲਾਮ ਦੇ ਕੇਂਦਰੀ ਅਸੂਲਾਂ ਦੇ ਅਨੁਸਾਰ ਜੀਵਨ ਕੀਕਰ ਵਿਓਂਤਣਾ ਢਾਲਣਾ ਚਾਹੀਦਾ ਹੈ। ਆਪ ਨੇ ਉਹਨਾਂ ਨੂੰ ਨਿਸ਼ਚਾ ਕਰਾਇਆ ਕਿ ਸੱਚੇ ਧਰਮ ਦਾ ਨਚੋੜ ਜਾਂ ਤੱਤ ਇਹ ਹੈ—ਪਰਮਾਤਮਾ ਸਭਨਾਂ ਦਾ ਸਾਂਝਾ ਪਿਤਾ ਹੈ; ਸਾਰੇ ਇਨਸਾਨ ਉਸ ਦੇ ਜਾਏ ਹਨ ਤੇ ਭਰਾ ਭਰਾ ਹਨ, ਇਸ ਕਰਕੇ ਹਰੇਕ ਮਨੁੱਖ ਮਾਤਰ ਨੂੰ ਮਾਂ-ਪਿਓ ਜਾਇਆ ਭਰਾ ਸਮਝਣਾ ਚਾਹੀਦਾ ਹੈ। ਧਰਮ, ਮੱਤ, ਜਾਤ ਜਾਂ ਜਨਮ ਦੇ ਭੇਦ ਫ਼ਰਕ ਦੇ ਕਾਰਨ ਕਿਸੇ ਤੋਂ ਨਫ਼ਰਤ ਨਹੀਂ ਕਰਨੀ ਚਾਹੀਦੀ ਅਤੇ ਨਾ ਹੀ ਮਨੁੱਖੀ ਬਰਾਦਰੀ ਵਿਚ ਵੰਡੀਆਂ ਪਾਉਣੀਆਂ ਚਾਹੀਦੀਆਂ ਹਨ। ਈਮਾਨਦਾਰੀ ਵਾਲੀ, ਦਸਾਂ ਨਹੁੰਆਂ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਨਾਮ ਜਪਣਾ ਤੇ ਜਪਾਉਣਾ, ਪਰਮਾਤਮਾ ਨੂੰ ਹਰ ਵੇਲੇ ਤੇ ਹਰ ਥਾਂ ਹਾਜ਼ਰ ਨਾਜ਼ਰ ਸਮਝਣਾ ਅਤੇ ਕੋਈ ਅਜਿਹਾ ਕੰਮ ਨਾ ਕਰਨਾ ਜੋ ਉਸ ਨੂੰ ਚੰਗਾ ਨਾ ਲੱਗਦਾ ਹੋਵੇ। ਹਰ ਵੇਲੇ ਸੱਚ ਨੂੰ ਅਪਣਾਇਆ ਕਮਾਇਆ ਜਾਵੇ। 'ਸਚਹੁ ਓਰੈ ਸਭੁ ਕੋ ਉਪਰਿ ਸਚ ਆਚਾਰੁ' ਦਾ ਨੇਮ ਸਾਡੀ ਰਹਿਤ ਦਾ ਮੂਲ ਆਧਾਰ ਹੋਵੇ।

ਅਜਮੇਰ ਤੋਂ ਤੁਰ ਕੇ ਜੈਸਲਮੀਰ, ਜੈਪੁਰ, ਜੋਧਪੁਰ, ਉਧੇਪੁਰ, ਇੰਦੌਰ, ਹੋਸ਼ੰਗਾਬਾਦ ਆਦਿ ਥਾਂਵਾਂ ਤੋਂ ਹੁੰਦੇ ਹੋਏ ਆਪ ਨਰਬਦਾ ਪਾਰ ਗਏ ਅਤੇ ਮਹਾਰਾਸ਼ਟਰ ਵਿੱਚ ਜਾ ਨਿਕਲੇ। ਕੁਝ ਸਮਾਂ ਇਸ ਦੇਸ਼ ਦਾ ਚੱਕਰ ਲਾ ਕੇ ਉਹ ਨਰਸਿੰਘ ਪੁਰ ਅੱਪੜੇ। ਇੱਥੇ ਜੋ ਲੋਕ ਵੱਸਦੇ ਸਨ ਉਹਨਾਂ ਨੂੰ ਵਣਜਾਰੇ ਕਹਿੰਦੇ ਸਨ। ਉਹਨਾਂ ਦੇ ਮੁੱਖੀ ਦਾ ਇਕਲੌਤਾ ਪੁੱਤਰ ਹੁਣੇ ਹੀ ਮਰਿਆ ਸੀ, ਜਿਸ ਕਰਕੇ ਸਾਰੇ ਵਿਰਲਾਪ ਕਰ ਰਹੇ ਸਨ। ਗੁਰੂ ਜੀ ਨੇ ਉਹਨਾਂ ਨੂੰ ਸ਼ਾਂਤ ਤੇ ਸੁਖੀ ਕਰਨ ਵਾਲੀ, ਮਨ ਤੇ ਆਤਮਾ ਨੂੰ ਉਪਰਲੇ ਮੰਡਲਾਂ ਵਿਚ ਲੈ ਜਾਣ ਵਾਲੀ, ਤੇ 'ਸਗਲੀ ਚਿੰਤ' ਮਿਟਾਉਣ ਵਾਲੀ ਧੁਰ ਕੀ ਬਾਣੀ ਦਾ ਕੀਰਤਨ ਸੁਣਾਇਆ ਤਾਂ ਉਹਨਾਂ ਦਾ ਸੋਗ ਕਲੇਸ਼ ਮੱਠਾ ਹੋਇਆ। ਉਹਨਾਂ ਨੂੰ ਧੀਰਜ ਆ ਗਈ। ਉਹਨਾਂ ਨੇ ਜ਼ਿੰਦਗੀ ਤੇ ਹੋਰ ਸਭ ਵਸਤੂਆਂ ਦੇ ਦਾਤੇ, ਵਾਹਿਗੁਰੂ ਦੀ ਰਜ਼ਾ ਵਿਚ ਰਹਿਣਾ ਸਿਖ ਲਿਆ। ਸਾਰੇ ਵਣਜਾਰੇ ਸ਼ਰਧਾਲੂ ਸਿੱਖ ਬਣੇ। ਉਹਨਾਂ ਦੀ ਉਲਾਦ ਹੁਣ ਤੀਕ ਗੁਰੂ ਜੀ ਨੂੰ ਮੰਨਦੀ ਹੈ।

## ਆਦਮ ਖਾਣਾ ਕੌਡਾ

ਗੁਰੂ ਜੀ ਅਗਾਂਹ ਦੱਖਣ ਵੱਲ ਨੂੰ ਤੁਰ ਗਏ ਅਤੇ ਸਭ ਥਾਈਂ ਸਤਿਨਾਮ ਦਾ ਛੱਟਾ ਦੇਂਦੇ ਗਏ। ਜਿੱਥੋਂ ਵੀ ਆਪ ਨੂੰ ਅਜਿਹੇ ਭੁੱਲੜ ਲੋਕਾਂ ਦਾ ਪਤਾ ਲੱਗਾ ਜੋ ਆਪਣੀ ਧਾਰਮਿਕ ਜਾਂ ਦੁਨਿਆਵੀ ਪਦਵੀ ਦੀ ਤਾਕਤ ਨਾਲ ਲੋਕਾਂ ਨੂੰ ਕੁਰਾਹੇ ਪਾ ਰਹੇ ਸਨ ਜਾਂ ਦੁੱਖ ਦੇ ਰਹੇ ਸਨ, ਆਪ ਨੇ ਉੱਥੇ ਪੁੱਜ ਕੇ ਅਜਿਹੇ ਜਾਬਰਾਂ ਦੇ ਝੂਠੇ ਅੰਨ੍ਹੇ ਆਗੂਆਂ ਨੂੰ ਸੁਧਾਰਿਆ। ਗੁਰੂ ਜੀ ਨੂੰ ਪਤਾ ਲੱਗਾ ਕਿ ਨੇੜੇ ਹੀ ਇਕ ਉਜਾੜ ਵਿਚ ਆਦਮ-ਖਾਣੇ ਲੋਕ ਵਸਦੇ ਹਨ। ਉਹਨਾਂ ਦਾ ਮੁੱਖੀ ਕੌਡਾ ਸੀ। ਇਹ ਰਾਖਸ਼ ਨੇੜੇ-ਤੇੜੇ ਦੇ ਆਬਾਦ ਇਲਾਕਿਆਂ ਵਿਚੋਂ ਬੰਦੇ ਚੁੱਕ ਲਿਆਇਆ ਕਰਦੇ ਸਨ, ਜਿਸ ਕਰਕੇ ਸਭ ਪਾਸੇ ਹਾ-ਹਾ ਕਾਰ ਮੱਚੀ ਰਹਿੰਦੀ ਸੀ। ਇਹ ਸੁਣਕੇ ਗੁਰੂ ਜੀ ਦਾ ਦੈਵੀ ਹਿਰਦਾ ਤਰਸ ਨਾਲ ਪੱਘਰ ਗਿਆ। ਜਿਹੜਾ ਰੱਬੀ ਸੱਦਾ ਆਪ ਦੇ ਦਿਲ ਵਿੱਚ ਨਿੱਤ ਉਤਰਦਾ ਰਹਿੰਦਾ ਸੀ, ਉਹ ਆਪ ਨੂੰ ਵੰਗਾਰ ਰਿਹਾ ਸੀ ਕਿ ਆਦਮ-ਖਾਣਿਆਂ ਦੀਆਂ ਖੁੰਦਰਾਂ ਵਿੱਚ ਜਾਓ। ਜਦ ਆਪ ਦੇ ਨਵੇਂ ਬਣੇ ਸਿੱਖਾਂ ਨੇ ਬੇਨਤੀ ਕੀਤੀ ਕਿ ਉਸ ਭਿਆਨਕ ਦੇਸ਼ ਵਿੱਚ ਨ ਜਾਓ, ਤਾਂ ਆਪ ਨੇ ਉਹਨਾਂ ਨੂੰ ਸਮਝਾਇਆ, 'ਨਾ ਮਿੱਤਰੋ, ਉੱਥੇ ਕਈ ਅੰਮ੍ਰਿਤ ਦੀਆਂ ਤਿਹਾਈਆਂ ਆਤਮਾਵਾਂ ਹਨ, ਉਹਨਾਂ ਨੂੰ ਤ੍ਰਿਪਤ ਕੀਤੇ ਬਗ਼ੈਰ ਮੈਂ ਕੋਲੋਂ ਹੀ ਕੀਕੁਰ ਲੰਘ ਸਕਦਾ ਹਾਂ? ਮੈਂ ਉਹਨਾਂ ਲੋਕਾਂ ਪਾਸ ਜਾਵਾਂਗਾ ਕਿਉਂਕਿ ਉਹਨਾਂ ਨੂੰ ਮੇਰੀ ਲੋੜ ਹੈ' ਜਦ ਉਹਨਾਂ ਨੇ ਕਿਹਾ, 'ਜੀ, ਉਹ ਤੁਹਾਨੂੰ ਮਾਰ ਕੇ ਖਾ ਜਾਣਗੇ', ਤਾਂ ਗੁਰੂ ਜੀ ਨੇ ਸ਼ਾਂਤੀ ਨਾਲ ਉੱਤਰ ਦਿੱਤਾ, ਚੰਗਾ ਭਾਈ ਜੇ ਖਾ ਲੈਣਗੇ ਤਾਂ ਉਹਨਾਂ ਦੀ ਸਰੀਰਕ ਭੁੱਖ ਤਾਂ ਦੂਰ ਹੋ ਜਾਵੇਗੀ, ਪਰ ਮੇਰੀ ਇੱਛਿਆ ਤਾਂ ਉਹਨਾਂ ਦੀ ਆਤਮਿਕ ਭੁੱਖ ਦੂਰ ਕਰਨ ਦੀ ਹੈ। ਤੁਸੀਂ ਚਿੰਤਾ ਨਾ ਕਰੋ। ਮੈਂ ਸਿਰਜਣਹਾਰ ਦਾ ਸੇਵਕ ਹਾਂ; ਉਹ ਰੱਖਣਹਾਰ ਹੈ, ਮੇਰੀ ਰੱਖਿਆ ਕਰੇਗਾ। ਉਹਨਾਂ ਲੋਕਾਂ ਸੰਬੰਧੀ ਜੋ ਮੇਰਾ ਫ਼ਰਜ਼ ਹੈ ਮੈਂ ਉਸ ਨੂੰ ਜ਼ਰੂਰ ਨਿਭਾਹਾਂਗਾ, ਅੱਗੇ ਜਿਵੇਂ ਕਰਤਾਰ ਨੂੰ ਭਾਵੇ।'

ਉੱਥੋਂ ਵਿਦਾ ਹੋ ਕੇ ਗੁਰੂ ਜੀ ਉਸ ਪਾਸੇ ਵੱਲ ਹੋ ਗਏ ਜਿੱਥੇ ਕੌਡਾ ਰਾਖਸ਼, ਸਭ ਰਾਖਸ਼ਾਂ ਦਾ ਮੁੱਖੀ, ਰਿਹਾ ਕਰਦਾ ਸੀ। ਕੌਡੇ ਨੇ ਜਦ ਚੰਗੇ ਮੋਟੇ ਤਾਜੇ ਸਰੀਰਾਂ ਵਾਲੇ ਤਿੰਨ ਜਣੇ ਆਉਂਦੇ ਡਿੱਠੇ; ਤਾਂ ਉਹ ਖ਼ੁਸ਼ ਹੋਇਆ ਕਿ ਚੰਗਾ ਸ਼ਿਕਾਰ ਆਪੇ ਹੀ ਕਾਬੂ ਆ ਰਿਹਾ ਹੈ। ਉਹ ਇਹਨਾਂ ਆ ਰਹੇ ਬੰਦਿਆਂ ਦੇ 'ਸੁਆਗਤ' ਦੀਆਂ ਤਿਆਰੀਆਂ ਕਰਨ ਲੱਗ ਪਿਆ। ਕੋਲ ਤੇਲ ਦਾ ਇਕ ਵੱਡਾ ਕੜਾਹਾ ਧੁਖ ਰਹੀ ਅੱਗ ਉੱਤੇ ਧਰਿਆ ਹੋਇਆ ਸੀ। ਕੌਡੇ ਨੇ ਅੱਗ ਤੇਜ਼ ਕ਼ੀਤੀ ਅਤੇ ਸ਼ਿਕਾਰ ਦੀ ਉਡੀਕ ਵਿਚ ਬੈਠ ਗਿਆ। ਉਹ ਆ ਗਏ ਅਤੇ ਖੜ੍ਹੇ ਹੋਏ ਉਸ ਵੱਲ ਤੱਕਣ ਲੱਗ ਪਏ। ਉਸ ਨੇ ਦਲੀਲ ਤਾਂ ਇਹ ਧਾਰੀ ਹੋਈ ਸੀ ਕਿ ਉਹਨਾਂ ਆਉਂਦਿਆਂ ਨੂੰ ਹੀ ਝੱਟ ਨਾਲ ਫੜ ਕੇ ਬੰਨ੍ਹ ਲੈਣਾ ਹੈ, ਪਰ ਹੁਣ ਤਾਂ ਅਜਿਹਾ ਕਰਨ ਦੀ ਲੋੜ ਨਹੀਂ ਸੀ। ਉਹਨਾਂ ਦਾ ਭੱਜ ਜਾਣ ਦਾ ਇਰਾਦਾ ਹੀ ਨਹੀਂ ਸੀ ਜਾਪਦਾ। ਉਹ ਤਾਂ ਮਸਤ ਹੋਏ ਖੜੋਤੇ ਸਨ। ਕੌਡੇ ਨੇ ਤੇਲ ਦੀ ਗਰਮਾਈ ਜਾਚੀ। ਇਉਂ ਜਾਪਿਆ ਕਿ ਅੱਗ ਵਿੱਚ ਸੇਕ ਨਹੀਂ ਰਿਹਾ। ਤੇਲ ਅੱਗੇ ਨਾਲੋਂ ਵੀ ਠੰਡਾ ਹੋ ਗਿਆ ਸੀ। ਉਸ ਨੇ ਅੱਗ ਹੋਰ ਤੇਜ਼ ਕੀਤੀ, ਪਰ ਕੁੱਝ ਨਾ ਬਣੇ। ਅਖ਼ੀਰ ਨੂੰ, ਤੇਲ ਕੜ੍ਹਦਾ ਨਾ ਵੇਖ ਕੇ, ਹੈਰਾਨ ਹੋਏ ਹੋਏ ਨੇ ਫ਼ੈਸਲਾ ਕੀਤਾ ਕਿ ਇਹਨਾਂ ਤਿੰਨਾਂ ਵਿੱਚੋਂ ਇਕ ਨੂੰ ਅੱਗ 'ਤੇ ਭੁੰਨ ਲਿਆ

ਜਾਵੇ। ਗੁਰੂ ਜੀ ਸਭ ਤੋਂ ਅੱਗੇ ਸਨ। ਉਸ ਨੇ ਉਹਨਾਂ ਨੂੰ ਜੱਫੇ ਵਿਚ ਲੈ ਲਿਆ। ਗੁਰੂ ਜੀ ਨੇ ਮੁਸਕਰਾ ਕੇ ਕਿਹਾ, 'ਸਤਿ ਕਰਤਾਰ'। ਕੌਡਾ ਹੱਕਾ-ਬੱਕਾ ਹੋ ਗਿਆ। ਅੱਗੇ ਕਿਸੇ 'ਸ਼ਿਕਾਰ' ਨੇ ਅਜਿਹਾ ਵਤੀਰਾ ਨਹੀਂ ਸੀ ਧਾਰਿਆ। ਉਸ ਨੇ ਉਹਨਾਂ ਨੂੰ ਅੱਗ ਵਿੱਚ ਸੁੱਟ ਦਿੱਤਾ। ਅੱਗ ਦਾ ਉਹਨਾਂ ਨੂੰ ਕੋਈ ਸੇਕ ਨਾ ਲੱਗਾ। ਉਹ ਵਿੱਚ ਖੜ੍ਹੇ ਕੌਡੇ ਵੱਲ ਦੇਖ ਰਹੇ ਸਨ। ਰਾਖਸ਼ਾਂ ਦੇ ਸਰਦਾਰ, ਕੌਡੇ ਵਿੱਚ ਇਹ ਸਤਿਆ ਨਾ ਰਹੀ ਕਿ ਇਸ ਮੁਸਕਰਾਹਟ ਅੱਗੇ ਅੜ ਸਕੇ। ਉਸ ਦੇ ਸਰੀਰ ਨੂੰ ਇਕ ਕੰਬਣੀ ਜਿਹੀ ਆਈ। ਗੁਰੂ ਜੀ ਅੱਗ ਵਿਚੋਂ ਬਾਹਰ ਨਿਕਲੇ।[1] ਕੌਡੇ ਨੇ ਉਹਨਾਂ ਨੂੰ ਮੁੜ ਅੱਗ ਵਿਚ ਧੱਕਣ ਦੀ ਕੋਸ਼ਿਸ਼ ਨਾ ਕੀਤੀ। ਇਓਂ ਜਾਪਦਾ ਸੀ ਜੀਕੁਰ ਅੱਗ ਵਿਚ ਸਾੜਨ ਦੀ ਤਾਕਤ ਹੀ ਨਹੀਂ ਰਹੀ ਸੀ। ਇਸੇ ਤਰ੍ਹਾਂ ਹੀ ਉਸ ਦੇ ਦਿਮਾਗ਼ ਵਿਚ ਸੋਚਣ ਤੇ ਕਿਸੇ ਕਾਰਵਾਈ ਦੀ ਵਿਚਾਰ ਵਿਓਂਤ ਕਰਨ ਦੀ ਸੱਤਿਆ ਨਹੀਂ ਸੀ ਰਹੀ। ਉਹ ਹੱਕਾ-ਬੱਕਾ ਹੋਇਆ ਬਿਟਰ ਬਿਟਰ ਵੇਖਣ ਲੱਗ ਪਿਆ। ਫਿਰ ਉਸ ਨੇ ਇਸ ਅਨੋਖੇ 'ਸ਼ਿਕਾਰ' ਵੱਲ ਅੱਖ ਚੁੱਕ ਕੇ ਵੇਖਿਆ। ਉਸ ਨੇ ਵੇਖਿਆ ਕਿ ਇਸ ਅਨੋਖੇ ਇਨਸਾਨ ਦਾ ਚਿਹਰਾ ਕਿਸੇ ਅਜਿਹੇ ਜਲਾਲ ਨਾਲ ਦਗ-ਦਗ ਕਰ ਰਿਹਾ ਸੀ ਜਿਹਾ ਉਸ ਨੇ ਅੱਗੇ ਕਦੇ ਡਿੱਠਾ ਸੁਣਿਆ ਨਹੀਂ ਸੀ ਤੇ ਉਹ ਅੱਖਾਂ ਮੀਟੀ ਉੱਪਰ ਨੂੰ ਮੂੰਹ ਕਰੀ ਖੜ੍ਹਾ ਸੀ। ਇਸ ਤਰ੍ਹਾਂ ਖੜੋਤੇ ਗੁਰੂ ਜੀ ਉਸ ਨੂੰ ਸ਼ਾਂਤੀ ਤੇ ਅਨੰਦ ਦੀ ਮੂਰਤ ਜਾਪੇ। ਫੇਰ ਉਹਨਾਂ ਦੇ ਬੁੱਲ ਹਿਲੇ ਅਤੇ ਮਿੱਠੀ ਸੁਰੀਲੀ ਅਵਾਜ਼ ਵਿੱਚ ਕੋਈ ਰੱਬੀ ਨਾਦ ਹੋਣ ਲੱਗ ਪਿਆ। ਕੌਡਾ ਹੱਥ ਜੋੜ ਕੇ ਬਹਿ ਗਿਆ। ਇਕ ਵੱਡਾ ਸਾਰਾ, ਕਾਲਾ ਬੋਲਾ ਤੇ ਡਰਾਉਣਾ ਭਾਰ ਉਸ ਦੀ ਛਾਤੀ ਤੋਂ ਲੱਥਦਾ ਜਾਪਦਾ ਸੀ ਅਤੇ ਉਸ ਦੇ ਹਨੇਰੇ ਭਰੇ ਬੇਕਿਰਕ ਹਿਰਦੇ ਵਿਚ ਨਵੀਂ ਜਿੰਦ ਪਾਉਣ ਵਾਲਾ ਚਾਨਣ ਭਰ ਰਿਹਾ ਸੀ। ਕੋਈ ਸ਼ੈਅ ਜੋ ਉਸ ਦੇ ਅੰਦਰ ਕਦੇ ਦੀ ਮਰ ਮਿਟ ਚੁੱਕੀ ਸੀ, ਸੁਰਜੀਤ ਹੋ ਰਹੀ ਜਾਪਦੀ ਸੀ। ਉਸ ਨੂੰ ਆਪਣੇ ਅੰਦਰ ਇਕ ਪਵਿੱਤਰ ਜੋਤ ਜਗ ਪਈ ਜਾਪੀ। ਕੌਡੇ ਨੂੰ ਆਪਣੀ ਗੁਆਚੀ ਹੋਈ ਆਤਮਾ ਮਿਲ ਗਈ ਅਤੇ ਗੁਰੂ ਜੀ ਨੂੰ ਇਕ ਗੁਆਚਾ ਹੋਇਆ ਸਿੱਖ ਲੱਭ ਪਿਆ। ਕੌਡਾ ਗੁਰੂ ਜੀ ਦੇ ਚਰਨੀਂ ਢੱਠਾ। ਪੈਰਾਂ ਨਾਲ ਸਿਰ ਦਾ ਛੁਹਣਾ ਸੀ ਕਿ ਉਸ ਦੇ ਅੰਦਰ ਇਕ ਤੇਜ਼ ਝਰਨਾਹਟ ਜਿਹੀ ਫਿਰ ਗਈ ਅਤੇ ਉਸ ਦੇ ਹਿਰਦੇ ਵਿਚ ਪਰਕਾਸ਼ ਹੋ ਗਿਆ, ਜੋਤ ਜਗ ਪਈ। ਉਸ ਦੀ ਆਤਮਾ ਸ਼ਾਂਤ ਹੋ ਗਈ, ਉਸ ਦਾ ਲੂੰ-ਲੂੰ ਖਿੜ ਗਿਆ। ਕੌਡਾ ਰਾਖਸ਼ ਗੁਰੂ ਨਾਨਕ ਦੇਵ ਜੀ ਦਾ ਸਿੱਖ ਬਣਿਆ; ਨਾਮ-ਦਾਨ ਪ੍ਰਾਪਤ ਕਰਕੇ ਉਹ ਰਾਖਸ਼ ਤੋਂ ਇਨਸਾਨ ਬਣ ਗਿਆ ਅਤੇ ਇਨਸਾਨ ਤੋਂ ਦੇਵਤਾ ਬਣਨ ਦੇ ਰਾਹੇ ਪੈ ਗਿਆ। ਗੁਰੂ ਜੀ ਨੇ ਉਸ ਨੂੰ ਸਿੱਖੀ ਦੇ ਵੱਡੇ-ਵੱਡੇ ਨੇਮ ਅਸੂਲ ਸਮਝਾਏ ਅਤੇ ਗੁਰਸਿੱਖੀ ਦੇ ਜੀਵਨ ਦੀ ਜਾਚ ਦੱਸੀ। ਆਪ ਨੇ ਉਸ ਦੇ ਜ਼ਿੰਮੇ ਇਹ ਕੰਮ ਲਾਇਆ ਕਿ ਉਹ ਆਪਣੇ ਕਬੀਲੇ ਦੇ ਇਰਦ-ਗਿਰਦ ਦੇ ਆਦਮੀਆਂ ਨੂੰ ਠੀਕ ਰਾਹੇ ਲਿਆਵੇ। ਇਸ ਤਰ੍ਹਾਂ ਸਿੱਖੀ ਦਾ ਇਕ ਹੋਰ ਕੇਂਦਰ ਥਾਪ ਕੇ ਗੁਰੂ ਜੀ ਅਗਾਂਹ ਦੱਖਣ ਵੱਲ ਨੂੰ ਤੁਰ ਪਏ।

---

1. ਅੱਜ ਕਲ ਦੀ ਖੋਜ ਇਹ ਸਿੱਧ ਕਰਦੀ ਹੈ ਕਿ ਅਜਿਹੀਆਂ ਗੱਲਾਂ ਸੰਭਵ ਹਨ, ਅੱਗ 'ਬੰਨ੍ਹੀ' ਤੇ ਵੱਸ ਵਿਚ ਕੀਤੀ ਜਾ ਸਕਦੀ ਹੈ। ਪੜ੍ਹੋ ਅੰਤਕਾ (2) 'ਕਰਾਮਾਤਾਂ ਬਾਰੇ'।

ਕਾਂਡ—36

# ਦੂਜੀ ਉਦਾਸੀ ਦੱਖਣ ਦੀ—2
# ਸੰਗਲਾਦੀਪ ਜਾਂ ਲੰਕਾ ਫੇਰੀ

**ਸ਼ਿਵਨਾਭ ਦਾ ਪਿਆਰ**

ਦੱਖਣ ਇਲਾਕੇ ਦੇ ਵੱਡੇ-ਵੱਡੇ ਸ਼ਹਿਰਾਂ ਦਾ ਚੱਕਰ ਲਾ ਕੇ ਗੁਰੂ ਜੀ ਰਾਸ ਕੁਮਾਰੀ ਜਾ ਨਿਕਲੇ। ਓਥੋਂ ਉਹ ਸਮੁੰਦਰ ਲੰਘ ਕੇ ਲੰਕਾ (ਸੰਗਲਾਦੀਪ) ਪੁੱਜੇ। ਉਥੋਂ ਦੇ ਇਕ ਰਾਜੇ, ਸ਼ਿਵਨਾਭ, ਨੇ ਗੁਰੂ ਜੀ ਦੇ ਇਕ ਸਿੱਖ, ਭਾਈ ਮਨਸੁੱਖ ਪਾਸੋਂ ਗੁਰੂ ਜੀ ਦਾ ਹਾਲ ਸੁਣਿਆ ਸੀ ਅਤੇ ਉਹਨਾਂ ਦਾ ਸ਼ਰਧਾਲੂ ਸਿੱਖ ਬਣ ਗਿਆ ਹੋਇਆ ਸੀ। ਭਾਈ ਮਨਸੁਖ ਨੇ ਉਸ ਨੂੰ ਗੁਰੂ ਦੇ ਸ਼ਬਦਾਂ ਦਾ ਕੀਰਤਨ ਸੁਣਾਇਆ ਸੀ। ਇਸ ਰੱਬੀ ਕੀਰਤਨ ਨੇ ਉਸ ਦੇ ਹਿਰਦੇ ਨੂੰ ਠੰਢ ਪਾਈ ਸੀ, ਪਰ ਨਾਲ ਹੀ ਉਸ ਦੀ ਆਤਮਾ ਵਿਚ ਜ਼ਬਰਦਸਤ ਧੂਹ ਪਈ ਤੇ ਵਲਵਲਾ ਉਠਿਆ ਸੀ ਕਿ ਉਸ ਇਲਾਹੀ ਨਾਦ ਕਰਨ ਵਾਲੇ ਦੇ ਦਰਸ਼ਨ ਕੀਤੇ ਜਾਣ ਜਿਸ ਨੇ ਸਿਰਜਣਹਾਰ ਕਰਤਾਰ ਦੀ ਉਪਮਾ ਵਿਚ ਅਜਿਹੀ ਉੱਤਮ ਬਾਣੀ ਰਚੀ ਸੀ। ਭਾਈ ਮਨਸੁਖ ਤੋਂ ਜੋ ਉਪਮਾ ਉਸ ਨੇ ਗੁਰੂ ਜੀ ਦੀ ਸੁਣੀ ਸੀ, ਉਸਨੇ ਉਸ ਦੀ ਗੁਰ-ਦਰਸ਼ਨ ਦੀ ਪਿਆਸ ਨੂੰ ਹੋਰ ਵੀ ਵਧੇਰੇ ਭੜਕਾ ਦਿੱਤਾ ਸੀ। ਉਸ ਨੇ ਤਾਂ ਇਰਾਦਾ ਕੀਤਾ ਸੀ ਕਿ ਭਾਈ ਮਨਸੁਖ ਦੇ ਨਾਲ ਹੀ ਪੰਜਾਬ ਵਿਚ ਜਾ ਕੇ ਗੁਰੂ ਜੀ ਦੇ ਚਰਨੀਂ ਢਹਿ ਪਵਾਂ ਅਤੇ ਨਾਮਦਾਨ ਪ੍ਰਾਪਤ ਕਰ ਕੇ ਨਿਹਾਲ ਹੋਵਾਂ, ਪਰ ਮਨਸੁਖ ਨੇ ਉਸ ਨੂੰ ਸਲਾਹ ਦਿੱਤੀ ਸੀ, 'ਤੁਸੀ ਇੱਥੇ ਹੀ ਪਿਆਰ ਸਹਿਤ ਉਹਨਾਂ ਨੂੰ ਹਿਰਦੇ ਵਿਚ ਵਸਾਓ ਤੇ ਭਰੋਸਾ ਕਰ ਕੇ ਉਡੀਕੋ। ਪਿਆਰੇ ਸਿੱਖਾਂ ਦੇ ਹਿਰਦਿਆਂ ਵਿਚੋਂ ਨਾ ਦਿੱਸਣ ਵਾਲੀਆਂ ਤਾਰਾਂ ਹਿਲਦੀਆਂ ਹਨ, ਜਿਹੜੀਆਂ ਗੁਰੂ ਜੀ ਨੂੰ ਖਿੱਚ ਲੈਂਦੀਆਂ ਹਨ। ਬੱਸ ਲੋੜ ਇਹ ਹੈ ਕਿ ਤੁਹਾਡਾ ਪਿਆਰ ਡੂੰਘਾ, ਇਕ-ਰੱਸ ਤੇ ਸੱਚਾ ਹੋਵੇ। ਉਹ ਤੁਹਾਨੂੰ ਜ਼ਰੂਰ ਦਰਸ਼ਨ ਦੇਣਗੇ। ਉਹ ਇਹ ਨਹੀਂ ਚਾਹੁੰਦੇ ਕਿ ਆਤਮਾ ਤੇ ਜੀਵਨ ਦੇ ਆਪ ਮੁਹਾਰੇ ਜੋਸ਼ ਵਿਚ ਇਨਸਾਨ ਆਪਣੇ ਨਿੱਤ ਦੇ ਫ਼ਰਜ਼ ਤਿਆਗ ਦੇਵੇ। ਉਹ ਇਹ ਚਾਹੁੰਦੇ ਹਨ ਕਿ ਤੁਸੀਂ ਪਿਆਰ ਤੇ ਸੇਵਾ ਭਾਵ ਨਾਲ ਆਪਣੇ ਰਾਜ ਦੇ ਫ਼ਰਜ਼ ਨਿਬਾਹੀ ਚੱਲੋ। ਨਾਲੇ ਕੀ ਪਤਾ ਕਿ ਉਹ ਇਸ ਵੇਲੇ ਕਿਸ ਦੇਸ ਵਿਚ ਗਏ ਹੋਣ? ਆਪ ਸਦਾ ਹੀ ਇਨਸਾਨਾਂ ਨੂੰ ਮਾੜੀਆਂ ਰੁਚੀਆਂ ਤੋਂ ਛੁਡਾ ਕੇ ਰੱਬ ਦੇ, ਨੇਕੀ ਦੇ ਰਾਹੇ ਤੋਰਨ ਦੇ ਆਪੋਂ ਚੁਣੇ ਹੋਏ, ਆਪਣੇ ਸਿਰ ਆਪੇ ਲਏ ਹੋਏ, ਕੰਮ ਨੂੰ ਪੂਰਾ ਕਰਨ ਲਈ ਪਏ ਹੀ ਫਿਰਦੇ ਹਨ। ਇਸ ਲਈ ਤੁਸੀਂ ਉਹਨਾਂ ਨੂੰ ਪਿਆਰ ਸਹਿਤ ਯਾਦ ਕਰੋ ਅਤੇ ਉਡੀਕੋ। ਤੁਹਾਡਾ ਪਿਆਰ ਉਹਨਾਂ ਨੂੰ ਲੱਭ ਕੇ ਇੱਧਰ ਖਿੱਚ ਲਿਆਵੇਗਾ।'

ਰਾਜੇ ਸ਼ਿਵਨਾਭ ਨੇ ਇਹ ਸਿਖਿਆ ਸਲਾਹ ਕਬੂਲ ਕਰ ਲਈ। ਉਹ ਪਿਆਰ ਤੇ ਭਰੋਸੇ ਸਹਿਤ ਅਰਦਾਸਾਂ ਤੇ ਉਡੀਕਾਂ ਕਰਨ ਲੱਗ ਪਿਆ। ਹਰ ਰੋਜ਼, ਸਵੇਰੇ ਤੇ ਸ਼ਾਮ, ਉਹ

ਅਰਦਾਸ ਕਰਨ ਲੱਗ ਪਿਆ ਸੀ, 'ਦਿਓ ਦਰਸ਼ਨ, ਗੁਰੂ ਨਾਨਕ ਜੀ, ਦਿਓ ਦਰਸ਼ਨ'। ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਵਸੋਂ ਦੇ ਸ਼ੋਰ ਸ਼ਰਾਬੇ ਤੋਂ ਦੂਰ, ਰੁੱਖਾਂ ਤੇ ਤਾਰਿਆਂ ਹੇਠ ਰਹਿਣਾ ਪਸੰਦ ਕਰਦੇ ਹਨ। ਉਸ ਨੇ ਗੁਰੂ ਜੀ ਦੇ ਟਿਕਣ ਵਾਸਤੇ ਸ਼ਹਿਰੋਂ ਬਾਹਰ ਇਕ ਬਾਗ਼ ਲਵਾਇਆ।

ਇਸ ਗੱਲ ਦਾ ਆਮ ਪਤਾ ਲੱਗ ਚੁਕਿਆ ਸੀ। ਇਸ ਕਰਕੇ ਕਈ ਪਾਖੰਡੀ ਆ ਕੇ ਸ਼ਿਵਨਾਭ ਨੂੰ ਕਿਹਾ ਕਰਨ ਕਿ ਅਸੀਂ ਗੁਰੂ ਹਾਂ। ਪਰ ਇਹ ਉਸ ਦੇ ਮਨ ਦੀਆਂ ਤਾਂਘਾਂ ਨੂੰ ਤ੍ਰਿਪਤ ਤੇ ਸੰਤੁਸ਼ਟ ਨਹੀਂ ਸਨ ਕਰ ਸਕੇ। ਰਾਜਾ ਨਿਰਾਸ਼ ਹੋ ਰਿਹਾ ਸੀ। ਇਹਨਾਂ ਪਾਖੰਡੀਆਂ ਨੇ ਉਸ ਨੂੰ ਸ਼ੱਕ ਵਿਚ ਪਾ ਦਿੱਤਾ ਸੀ। ਉਸ ਨੇ ਹੁਕਮ ਕੱਢ ਦਿੱਤਾ ਸੀ ਕਿ ਜਿਹੜਾ ਵੀ ਆਦਮੀ ਸ਼ਹਿਰ ਵਿਚ ਆ ਕੇ ਇਹ ਕਹੇ ਕਿ ਮੈਂ ਗੁਰੂ ਨਾਨਕ ਹਾਂ, ਉਸ ਦੀ ਚੰਗੀ ਤਰ੍ਹਾਂ ਪ੍ਰੀਖਿਆ ਕੀਤੀ ਜਾਵੇ। ਕਈ ਪ੍ਰਕਾਰ ਦੇ ਸੁਆਦਲੇ ਭੋਜਨ ਖਾਣ ਲਈ ਤੇ ਕਈ ਤਰ੍ਹਾਂ ਦੀਆਂ ਨਸ਼ੇ ਵਾਲੀਆਂ ਸ਼ੈਆਂ ਉਸ ਨੂੰ ਦਿੱਤੀਆਂ ਜਾਂਦੀਆਂ ਸਨ। ਸੁੰਦਰ ਨਾਰੀਆਂ ਉਸ ਦੇ ਸਾਹਮਣੇ ਨਾਚ ਕਰਨ, ਉਸ ਦੀ ਸੇਵਾ ਕਰਨ ਅਤੇ ਉਸ ਨੂੰ ਭਰਮਾਉਣ ਲਈ ਘਲੀਆਂ ਜਾਂਦੀਆਂ ਸਨ। ਇਹਨਾਂ ਪਰਤਾਵਿਆਂ ਵਿਚ ਕੋਈ ਪੂਰਾ ਨਾ ਨਿਕਲਿਆ, ਸਭ ਦਾ ਪਾਜ ਉਘੜ ਗਿਆ। ਜਿਉਂ-ਜਿਉਂ ਸਮਾਂ ਲੰਘਦਾ ਗਿਆ, ਸ਼ਿਵਨਾਭ ਦੀ ਨਿਰਾਸਤਾ ਵਧਦੀ ਗਈ ਤੇ ਮਨ ਢੱਠਦਾ ਗਿਆ।

**ਪਰਤਾਵਾ**

ਇਹਨਾਂ ਸ਼ੱਕਾਂ ਅਤੇ ਅਜਿਹੀ ਨਿਰਾਸਤਾ ਦੇ ਦਿਨਾਂ ਵਿਚ ਗੁਰੂ ਨਾਨਕ ਦੇਵ ਜੀ ਉੱਥੇ ਪੁੱਜ ਗਏ ਅਤੇ ਰਾਜੇ ਦੇ ਬਾਗ਼ ਵਿਚ ਡੇਰੇ ਲਾ ਬੈਠੇ। ਗੁਰੂ ਜੀ ਦੇ ਸੁਰੀਲੇ ਇਲਾਹੀ ਨਾਦ ਅਤੇ ਖਿੱਚਾਂ-ਭਰੀ ਸ਼ਖ਼ਸੀਅਤ ਨੇ ਲੋਕਾਂ ਨੂੰ ਖਿੱਚ ਪਾਈ। ਬਹੁਤ ਸਾਰੇ ਲੋਕ ਹਰ ਰੋਜ਼ ਆਪ ਦਾ ਰੱਬੀ ਕੀਰਤਨ ਤੇ ਉਪਦੇਸ਼ ਸੁਣਨ ਵਾਸਤੇ ਆ ਜੁੜਿਆ ਕਰਨ। ਰਾਜੇ ਸ਼ਿਵਨਾਭ ਨੇ ਵੀ ਸੁਣਿਆ ਕਿ ਇਕ ਅਨੋਖੇ ਬਾਣੇ ਵਾਲਾ ਤੇ ਇਲਾਹੀ ਜੋਤ ਵਾਲਾ ਮਹਾਤਮਾ ਸ਼ਾਹੀ ਬਾਗ਼ ਵਿਚ ਉਤਰਿਆ ਹੋਇਆ ਹੈ; ਉਸ ਨਾਲ ਦੋ ਸਾਥੀ ਹਨ। ਉਹ ਮਨੋਹਰ ਹਰੀ-ਕੀਰਤਨ ਅਤੇ ਦਿਲਾਂ ਨੂੰ ਠੰਡ ਪਾਉਣ ਵਾਲੇ ਬਚਨਾਂ ਨਾਲ ਲੋਕਾਂ ਨੂੰ ਆਪਣੇ ਕੋਲ ਖਿੱਚ ਲੈਂਦਾ ਅਤੇ ਸ਼ਰਧਾਲੂ ਬਣਾ ਲੈਂਦਾ ਹੈ। ਰਾਜੇ ਦੇ ਦਿਲ ਵਿੱਚ ਚਾਅ ਉਠਿਆ ਤੇ ਦਰਸ਼ਨਾਂ ਲਈ ਧੂਹ ਪਈ, ਪਰ ਉਹ ਅੱਗੇ ਕਈ ਵੇਰ ਧੋਖਾ ਖਾ ਚੁਕਿਆ ਸੀ। 'ਦੁੱਧ ਦਾ ਸੜਿਆ ਲੱਸੀ ਨੂੰ ਵੀ ਫੂਕਾਂ ਮਾਰ-ਮਾਰ ਪੀਂਦਾ ਹੈ' ਵਾਲੀ ਗੱਲ ਸੀ। ਇਸ ਕਰਕੇ ਉਸ ਨੇ ਇਰਾਦਾ ਕੀਤਾ ਕਿ ਜਦ ਤੀਕ ਮੈਂ ਇਸ ਮਹਾਤਮਾ ਨੂੰ ਚੰਗੀ ਤਰ੍ਹਾਂ ਪਰਖ ਪਰਤਾ ਨਹੀਂ ਲੈਂਦਾ, ਮੈਂ ਇਸ ਨੂੰ, ਭਾਵੇਂ ਇਹ ਕਿੰਨਾ ਚੰਗਾ ਤੇ ਉੱਚਾ ਪ੍ਰਤੀਤ ਹੋਵੇ, ਸ੍ਰੀ ਗੁਰੂ ਨਾਨਕ ਦੇਵ ਨਹੀਂ ਮੰਨਣਾ ਅਤੇ ਉਸ ਪਾਸ ਨਹੀਂ ਜਾਣਾ। ਇਹ ਸੋਚ ਕੇ ਉਸ ਨੇ ਇਕ ਦਿਨ ਤਰਕਾਲਾਂ ਵੇਲੇ ਮਨਾਂ ਨੂੰ ਮੋਹਿਤ ਕਰ ਲੈਣ ਵਾਲੀਆਂ ਸੁੰਦਰ ਜਵਾਨ ਔਰਤਾਂ ਗੁਰੂ ਜੀ ਪਾਸ ਭੇਜੀਆਂ। ਹੋਰ ਜਿੰਨੇ ਲੋਕ ਉਹਨਾਂ ਪਾਸ ਜੁੜੇ ਬੈਠੇ ਸਨ, ਉਹਨਾਂ ਨੂੰ ਉੱਥੋਂ ਚੱਲੇ ਜਾਣ ਦਾ ਹੁਕਮ ਦਿੱਤਾ ਗਿਆ। ਗੁਰੂ ਜੀ ਤੇ ਉਹਨਾਂ ਦੇ ਦੋਂਹ ਸਾਥੀਆਂ ਉਦਾਲੇ ਹੁਣ ਕੇਵਲ ਇਹਨਾਂ ਸੁੰਦਰ, ਜਵਾਨ ਮਨਮੋਹਣੀਆਂ ਦੀ ਟੋਲੀ ਹੀ ਰਹਿ ਗਈ ਸੀ। ਗੁਰੂ ਜੀ ਦੇ ਦਰਸ਼ਨਾਂ ਨੇ ਉਹਨਾਂ ਦੇ ਦਿਲਾਂ ਵਿੱਚ ਤਰਥੱਲੀ ਜਿਹੀ ਮਚਾ ਦਿੱਤੀ ਸੀ; ਪਰ ਉਹਨਾਂ ਨੇ

ਰਾਜੇ ਦੇ ਹੁਕਮ ਦੀ ਪਾਲਨਾ ਵੀ ਕਰਨੀ ਸੀ। ਉਹ ਲੱਗ ਪਈਆਂ ਨਾਚ ਕਰਨ ਤੇ ਮਰਦਾਂ ਨੂੰ ਮੋਹਿਤ ਕਰਨ ਦੇ ਹੋਰ ਢੰਗ ਵਰਤਣ, ਪਰ ਗੁਰੂ ਜੀ ਇਸ ਤਰ੍ਹਾਂ ਛਲੇ ਜਾਣ ਵਾਲੇ ਨਹੀਂ ਸਨ। ਉਹਨਾਂ ਦੇ ਹਿਮਾਲੀਆ ਪਰਬਤ ਜਿਹੇ ਪੱਕੇ ਆਚਰਨ ਨੂੰ ਕੌਣ ਡੁਲਾ ਸਕਦਾ ਸੀ? ਉਹ ਕੁਝ ਚਿਰ ਸਮਾਧੀ ਲਾਈ ਬੈਠੇ ਰਹੇ; ਫੇਰ ਉਹਨਾਂ ਨੇ ਉਹਨਾਂ ਸੁੰਦਰੀਆਂ ਵੱਲ ਮਿਹਰ ਤੇ ਪਿਆਰ ਭਰੀ ਘੂਰੀ ਵੱਟ ਕੇ ਵੇਖਿਆ, ਜੀਕੁਰ ਨੱਚ ਟੱਪ ਰਹੇ ਭੁੱਲੜ ਬੱਚੇ ਵੱਲ ਦੀਰਘ ਪਿਆਰ ਵਾਲਾ ਪਿਤਾ ਵੇਖਦਾ ਹੈ ਅਤੇ ਕਿਹਾ—

'ਗਾਛਹੁ ਪੁੱਤਰੀ ਰਾਜ ਕੁਆਰਿ।
ਨਾਮੁ ਭਣਹੁ ਸਚੁ ਦੋਤੁ ਸਵਾਰਿ।

'ਜਾਓ, ਪੁੱਤਰੀਓ! ਕਰਤਾਰ ਚਿੱਤ ਆਵੇ! ਰੱਬ ਦਾ ਧਿਆਨ ਕਰੋ, ਪਰਮਾਤਮਾ ਦਾ ਨਾਮ ਜਪੋ ਅਤੇ ਸਚੇ ਸ਼ਿੰਗਾਰ ਵਾਲੀਆਂ ਬਣੋ।'

ਗੁਰੂ ਸਾਹਿਬ ਦਾ ਜਲਵਾ ਵੇਖ ਕੇ, ਉਹਨਾਂ ਦੀ ਮਿਹਰ-ਭਰੀ ਘੂਰੀ ਤੋਂ ਪ੍ਰਭਾਵਿਤ ਹੋ ਕੇ, ਇਹ ਸੁੰਦਰ ਮਨਮੋਹਣੀਆਂ, ਜੋ ਜਿੱਤਣ ਆਈਆਂ ਸਨ, ਆਪ ਜਿੱਤੀਆਂ ਗਈਆਂ। ਗੁਰੂ ਜੀ ਦੀ ਨਜ਼ਰ ਉਹਨਾਂ ਦੇ ਦਿਲਾਂ ਦੀਆਂ ਧੁਰ ਡੂੰਘਿਆਈਆਂ ਤੀਕ ਧਸ ਗਈ, ਉੱਥੋਂ ਸਭ ਪ੍ਰਕਾਰ ਦੀ ਮੈਲ ਅਤੇ ਨੀਵੇਂ ਭਾਵ ਦੂਰ ਹੋ ਗਏ ਅਤੇ ਉਹ ਕਾਮ ਵਾਸਨਾ ਦੇ ਥਾਂ ਭਗਤੀ ਭਾਵ ਨਾਲ ਭਰਪੂਰ ਹੋ ਗਏ। ਉਹਨਾਂ ਨੇ ਗੁਰੂ ਜੀ ਅੱਗੇ ਸਿਰ ਨਿਵਾਏ ਤੇ ਮੱਥਾ ਟੇਕਿਆ। ਇਸ ਤੋਂ ਉਹਨਾਂ ਨੂੰ ਅਜਿਹਾ ਸੁੱਖ ਤੇ ਅਨੰਦ ਪ੍ਰਾਪਤ ਹੋਇਆ ਜਿਹੋ ਜਿਹਾ ਉਹਨਾਂ ਨੇ ਕਦੇ ਵੀ ਚੌਖਿਆ ਨਹੀਂ ਸੀ। ਉਹ ਹੋਰ ਦੀਆਂ ਹੋਰ ਹੋ ਕੇ ਸਤਿਨਾਮ ਦਾ ਜਾਪ ਕਰਦੀਆਂ, ਰਾਜੇ ਪਾਸ ਮੁੜ ਗਈਆਂ।

### ਰਾਜੇ ਦੀ ਮੁਰਾਦ ਪੂਰੀ ਹੋਈ

ਉਹਨਾਂ ਦੇ ਚਿਹਰਿਆਂ ਨੂੰ ਦੇਖਦਿਆਂ ਹੀ ਸ਼ਿਵਨਾਭ ਦੇ ਸਭ ਸ਼ੰਕੇ ਦੂਰ ਹੋ ਗਏ। ਉਹਨਾਂ ਦੀਆਂ ਅੱਖੀਆਂ ਇਕ ਅਨੋਖੇ ਸਰੂਰ ਨਾਲ ਚਮਕ ਰਹੀਆਂ ਸਨ। ਉਹਨਾਂ ਦੇ ਚਿਹਰਿਆਂ ਉੱਪਰ ਉਸ ਰੱਬੀ ਜੋਤ ਦੀ ਲਿਸ਼ਕੋਰ ਸੀ, ਜਿਹੜੀ ਹੁਣ ਤੀਕ ਉਹਨਾਂ ਦੇ ਅੰਦਰ ਮਿੱਧੀ ਦੱਬੀ ਰਹੀ ਸੀ ਪਰ ਜਿਸ ਨੂੰ ਗੁਰੂ ਨਾਨਕ ਜੀ ਦੇ ਨੇਤਰਾਂ ਤੇ ਬਚਨਾਂ ਨੇ ਸੁਰਜੀਤ ਕਰਕੇ ਚਮਕਾ ਦਿੱਤਾ ਸੀ। ਸ਼ਿਵਨਾਭ ਨੂੰ ਹੋਰ ਪਰਤਾਵਿਆਂ ਦੀ ਲੋੜ ਨਾ ਰਹੀ। 'ਅੰਤ ਨੂੰ ਉਹ ਆ ਗਏ।' ਇਹ ਕਹਿ ਕੇ ਉਹ ਖ਼ੁਸ਼ੀ ਵਿਚ ਨੱਚਣ ਲੱਗ ਪਿਆ। ਆਪਣੀ ਰਾਣੀ ਤੇ ਰਾਜ-ਕੁਮਾਰ ਨੂੰ ਨਾਲ ਲੈ ਕੇ ਉਹ ਉਸ ਸੁਭਾਗੇ ਬਾਗ਼ ਵਿਚ ਗਿਆ। ਨਾਰੀਆਂ ਨੇ ਸੱਚ ਕਿਹਾ ਸੀ। ਗੁਰੂ ਜੀ ਦੇ ਪਿਆਰ ਤੇ ਸ਼ਾਂਤੀ ਭਰੇ, ਚਮਕ ਰਹੇ ਅਤੇ ਕੋਈ ਅਨੋਖੀ ਖਿੱਚ ਪਾਉਣ ਵਾਲੇ ਚਿਹਰੇ ਨੂੰ ਵੇਖਦਿਆਂ ਹੀ ਸ਼ਿਵਨਾਭ ਦੇ ਸਭੇ ਸ਼ੱਕ ਉਡ ਗਏ ਅਤੇ ਨਿਰਾਸਤਾ ਦੂਰ ਹੋ ਗਈ। ਇਹ ਉਹੋ ਹੀ ਸਨ ਜਿਨ੍ਹਾਂ ਦੀ ਉਸ ਨੂੰ ਚਿਰਾਂ ਤੋਂ ਤਾਂਘ ਸੀ। ਉਸ ਨੇ ਗੁਰੂ ਜੀ ਦੇ ਚਰਨਾਂ ਉੱਪਰ ਸੀਸ ਧਰਿਆ। ਇਕ ਨਵੀਂ ਤੇ ਹੋਰਵੀਂ ਜ਼ਿੰਦਗੀ ਤੇ ਅਨੰਦ ਦੀ ਝਰਨਾਹਟ ਉਸ ਦੇ ਤਨ ਵਿੱਚ ਲੰਘ ਗਈ। ਦਿਲ ਦੀ ਸਭੋ ਚੰਚਲ ਭਟਕਣ ਤੇ ਤ੍ਰਿਸ਼ਨਾ ਦੂਰ ਹੋ ਗਈ। ਉਸ ਦੇ ਭਰੋਸੇ ਅਤੇ ਉਸ ਦੀਆਂ ਉਡੀਕਾਂ ਤਾਂਘਾਂ ਦਾ ਫਲ ਉਸ ਨੂੰ ਮਿਲ ਗਿਆ। ਆਪਣੇ ਸਿੱਖ ਦੀ ਪਿਆਰ ਭਰੀ ਸਿਕ ਮੁਰਾਦ ਪੂਰੀ ਕਰਨ ਲਈ ਗੁਰੂ ਜੀ ਆਪ ਜੰਗਲਾਂ, ਦਰਿਆਵਾਂ ਤੇ ਉਜਾੜਾਂ ਨੂੰ ਪਾਰ ਕਰਕੇ ਹਜ਼ਾਰਾਂ ਮੀਲਾਂ ਦੇ ਜਫਰ ਜਾਲ ਕੇ ਲੰਕਾ ਆ ਪੁੱਜੇ ਸਨ। ਇਹ ਖ਼ਿਆਲ ਆਉਣ ਪੁਰ ਉਸ ਨੇ ਗੁਰੂ ਜੀ ਦੇ ਚਰਨਾਂ ਨੂੰ ਹੋਰ

ਘੁਟਿਆ ਅਤੇ ਉਹਨਾਂ ਨੂੰ ਖ਼ੁਸ਼ੀ ਤੇ ਧੰਨਵਾਦ ਦੇ ਅਥਰੂਆਂ ਨਾਲ ਧੋਤਾ।

### ਨਾਮ-ਦਾਨ ਦੀ ਪ੍ਰਾਪਤੀ

ਰਾਜਕੁਮਾਰ ਤੇ ਰਾਣੀ ਨੇ ਵੀ ਗੁਰੂ ਜੀ ਦੇ ਚਰਨਾਂ ਉੱਪਰ ਸੀਸ ਨਿਵਾਏ ਅਤੇ ਉਹਨਾਂ ਤੋਂ ਅਸੀਸ ਪ੍ਰਾਪਤ ਕੀਤੀ। ਫੇਰ ਗੁਰੂ ਜੀ ਦੇ ਕਹਿਣ ਪਰ ਉਹਨਾਂ ਤਿੰਨਾਂ ਨੇ ਸੀਸ ਉਤਾਂਹ ਚੁੱਕੇ। ਕਿੰਨਾ ਹੀ ਚਿਰ ਉਹ ਚੁੱਪ ਕੀਤੇ ਬੈਠੇ ਰਹੇ। ਆਪਣੇ ਨੇਤਰਾਂ, ਦਿਲਾਂ ਤੇ ਆਤਮਾ ਨੂੰ ਉਹ ਉਸ ਨਿਰੰਕਾਰੀ ਜੋਤ ਦੇ ਦਰਸ਼ਨਾਂ ਤੋਂ ਪ੍ਰਾਪਤ ਹੋ ਰਹੇ ਅਨੰਦ ਨਾਲ ਭਰ ਰਹੇ ਸਨ। ਸਰੀਰ ਦੇ ਰੋਮ ਰੋਮ ਰਾਹੀਂ ਹਜ਼ੂਰੀ ਦੀ ਮੌਜ ਮਾਣ ਰਹੇ ਸਨ, ਹਰ ਸਵਾਸ ਨਾਲ ਅਜਿਹਾ ਅਨੰਦ ਅੰਦਰ ਖਿੱਚ ਰਹੇ ਸਨ ਜਿਸ ਦਾ ਬਿਆਨ ਕਰਨਾ ਅਸੰਭਵ ਸੀ। ਅਖ਼ੀਰ ਨੂੰ ਰਾਜੇ ਨੇ ਇਸ ਅਨੰਦ-ਮਈ ਚੁੱਪ ਨੂੰ ਤੋੜਨ ਦਾ ਹੀਆ ਕੀਤਾ। ਉਸ ਨੇ ਹੱਥ ਜੋੜ ਕੇ ਅਰਦਾਸ ਕੀਤੀ, 'ਮਹਾਰਾਜ! ਮੈਨੂੰ ਚਾਨਣ ਬਖ਼ਸ਼ੋ, ਮੇਰਾ ਨਿਸਤਾਰਾ ਕਰੋ। ਮੈਂ ਵਰ੍ਹਿਆਂ ਬੱਧੀ ਤੁਹਾਡੀ ਉਡੀਕ ਕਰਦਾ ਰਿਹਾ ਹਾਂ।'

ਗੁਰੂ ਜੀ, 'ਰਾਜਾ, ਤੇਰੀ ਭਗਤੀ ਭਾਵਨਾ ਤੇ ਪ੍ਰੇਮ ਭਰੋਸੇ ਦਾ ਖਿੱਚਿਆ ਹੀ ਮੈਂ ਇੰਨੇ ਪੈਂਡੇ ਕਰਕੇ ਇੱਥੇ ਪੁੱਜਾ ਹਾਂ। ਮੈਨੂੰ ਪਤਾ ਲੱਗ ਗਿਆ ਸੀ ਕਿ ਤੂੰ ਮੇਰੀ ਉਡੀਕ ਕਰ ਰਿਹਾ ਸੈਂ।'

ਫੇਰ ਰਾਜੇ ਨੇ ਪੁੱਛਿਆ, 'ਮਹਾਰਾਜ, ਤੁਹਾਡੇ ਪਹਿਰਾਵੇ ਤੋਂ ਇਹ ਪਤਾ ਲੱਗਣਾ ਔਖਾ ਹੈ ਕਿ ਤੁਸੀਂ ਜੋਗੀ ਹੋ, ਬ੍ਰਾਹਮਣ ਹੋ ਜਾਂ ਗ੍ਰਹਿਸਤੀ, ਤੁਹਾਡੀ ਕੀ ਜਾਤ ਹੈ, ਤੁਹਾਡਾ ਕੀ ਧਰਮ ਹੈ। ਕਿਰਪਾ ਕਰਕੇ ਚਾਨਣ ਪਾਓ।'

ਤਾਂ ਗੁਰੂ ਜੀ ਨੇ ਮਾਰੂ ਰਾਗ ਵਿਚ ਇਹ ਸ਼ਬਦ ਉਚਾਰਿਆ—

> [1]ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥
> [2]ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ॥੧॥
> ਗੁਸਾਈ[3] ਤੇਰਾ ਕਹਾ ਨਾਮੁ ਕੈਸੇ ਜਾਤੀ॥
> ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ[4]॥੧॥ ਰਹਾਉ॥
> [5]ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ॥
> ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ॥੨॥
> ਜਿਹਵਾ ਡੰਡੀ ਇਹੁ ਘਟੁ[6] ਛਾਬਾ ਤੋਲਉ ਨਾਮੁ ਅਜਾਚੀ[7]॥
> [8]ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥੩॥

---

1. ਉਹ ਜੋਗੀ ਜਿਸ ਦੀ ਜਗੁਤੀ ਨਿਰਮਲ ਨਾਮ ਹੈ, ਉਸ ਨੂੰ ਰਤੀ ਮੈਲ ਨਹੀਂ।
2. ਜਿਸ ਦੇ ਨਾਲ ਸੱਚਾ ਪ੍ਰੀਤਮ ਹੈ ਉਸ ਦੀ ਜਨਮ ਮਰਨ ਵਾਲੀ ਅਵਸਥਾ ਮੁੱਕ ਜਾਂਦੀ ਹੈ।
3. ਤੇਰਾ ਨਾਮ ਕੈਸਾ ਹੈ ਤੇ ਕਿਵੇਂ ਜਾਣਿਆ ਜਾਂਦਾ ਹੈ।
4. ਅਭੇਦਤਾ ਦੀ।
5. ਬ੍ਰਾਹਮਣ ਉਹ ਹੈ ਜਿਸ ਦਾ ਇਸ਼ਨਾਨ ਬ੍ਰਹਮ ਨੂੰ ਜਾਣਨਾ ਹੈ ਅਤੇ ਜਿਸਦੀ ਪਾਤਰਾਂ ਨਾਲ ਪੂਜਾ ਕਰਨੀ ਹਰੀ ਗੁਣ ਗਾਵਣੇ ਹਨ।
6. ਦਿਲ, ਹਿਰਦਾ।
7. ਜੋ ਤੋਲਿਆ ਜਾਚਿਆ ਨਹੀਂ ਜਾ ਸਕਦਾ।
8. ਵਾਹਿਗੁਰੂ ਦਾ ਦਰ ਹੱਟੀ ਹੈ ਜਿਸ ਦਾ ਮਾਲਕ ਉਹ ਆਪ ਹੈ। ਗੁਰਮੁਖ ਵਣਜਾਰੇ ਇਕੋ ਭਾਂਤ ਦੇ ਉੱਥੇ ਇਕੱਠੇ ਹੁੰਦੇ ਹਨ।

[1]ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ
ਜੀਅਹੁ ਰਹੈ ਨਿਭਰਾਤੀ[2]॥
ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ॥੪॥
[3]ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥
[4]ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥੫॥੧੧॥

ਇਸ ਸ਼ਬਦ ਰਾਹੀਂ ਗੁਰੂ ਜੀ ਨੇ ਰਾਜੇ ਨੂੰ ਇਹ ਉਪਦੇਸ਼ ਦਿੱਤਾ ਅਤੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਧਰਮੀ ਬੰਦੇ, ਭਾਵੇਂ ਉਹ ਕੋਈ ਵੀ ਨਾਂ ਆਪਣਾ ਰੱਖ ਲੈਣ, ਕੁਝ ਵੀ ਪਏ ਅਖਵਾਉਣ, ਸਭ ਇਕੋ ਪਰਮਾਤਮਾ ਦੇ ਉਪਾਸ਼ਕ ਹੁੰਦੇ ਹਨ ਅਤੇ ਇਕੋ ਵਸਤੂ, ਕਰਤਾਰ ਦੇ ਨਾਮ ਦੇ ਵਪਾਰੀ ਹੁੰਦੇ ਹਨ।

ਰਾਜੇ ਨੇ ਹੱਥ ਜੋੜ ਕੇ ਸਿਰ ਝੁਕਾਇਆ ਤੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ! ਖਿਮਾ ਕਰਨੀ, ਮੈਨੂੰ ਆਪ ਤੋਂ ਅਜਿਹੇ ਪ੍ਰਸ਼ਨ ਪੁੱਛਣ ਦੀ ਲੋਚਾ ਹੈ ਜਿਹੇ ਜਿਹੇ ਆਪਣੇ ਸ਼ੰਕੇ ਭਰਮ ਨਵਿਰਤ ਕਰਨ ਲਈ ਪੁੱਛਿਆ ਕਰਦੇ ਹਨ। ਆਪ ਦੇ ਬਚਨ ਚਾਨਣ ਦੇ ਬਾਣ ਹਨ ਜਿਹੜੇ ਹਨੇਰੇ ਨੂੰ ਵਿੰਨ੍ਹਦੇ ਤੇ ਦੂਰ ਕਰਦੇ ਹਨ।'

ਗੁਰੂ ਜੀ, 'ਜੋ ਪ੍ਰਸ਼ਨ ਪੁੱਛਣੇ ਜੇ ਪੁੱਛੋ। ਮੈਂ ਇੱਥੇ ਆਇਆ ਹੀ ਤੁਹਾਡੇ ਸਭ ਸ਼ੰਕੇ ਭਰਮ ਦੂਰ ਕਰਨ ਤੇ ਤੁਹਾਨੂੰ ਸੱਚੇ ਰਾਹੇ ਪਾਉਣ ਲਈ ਹਾਂ।'

ਰਾਜਾ, 'ਜੀ, ਮੈਂ ਇਹਨਾਂ ਪ੍ਰਸ਼ਨਾਂ ਦੇ ਉੱਤਰ ਜਾਣਨਾ ਚਾਹੁੰਦਾ ਹਾਂ : ਆਦਮੀ ਦੀ ਆਤਮਾ ਕਿੱਥੋਂ ਆਉਂਦੀ ਤੇ ਕਿੱਥੇ ਚਲੀ ਜਾਂਦੀ ਹੈ? ਇਸ ਦਾ ਅਸਲੀ ਮੁੱਢ ਕੀ ਹੈ? ਇਹ ਕਿਸ ਤੋਂ ਪੈਦਾ ਹੁੰਦੀ ਹੈ ਅਤੇ ਮੌਤ ਪਿੱਛੋਂ ਕਿਸ ਵਿੱਚ ਜਾ ਸਮਾਉਂਦੀ ਹੈ? ਇਹ ਕਿਸ ਤਰ੍ਹਾਂ ਬੱਝਦੀ ਹੈ ਤੇ ਕਿਸ ਤਰ੍ਹਾਂ ਆਜ਼ਾਦ ਹੁੰਦੀ ਹੈ? ਇਹ ਪਰਮਾਤਮਾ ਨਾਲ ਅਭੇਦ ਕਿਵੇਂ ਹੁੰਦੀ ਹੈ?'

ਗੁਰੂ ਜੀ ਨੇ ਇਹਨਾਂ ਪ੍ਰਸ਼ਨਾਂ ਦਾ ਉੱਤਰ ਗਉੜੀ ਰਾਗ ਦੇ ਇਸ ਸ਼ਬਦ ਵਿਚ ਦਿੱਤਾ, ਜਿਸ ਵਿਚ ਪਹਿਲਾਂ ਇਹ ਸਭ ਪ੍ਰਸ਼ਨ ਦੱਸੇ ਤੇ ਫੇਰ ਉਹਨਾਂ ਦੇ ਉੱਤਰ ਦਿੱਤੇ—

[5]ਜਾਤੋ ਜਾਇ ਕਹਾ ਤੇ ਆਵੈ॥
ਕਹ ਉਪਜੈ ਕਹ ਜਾਇ ਸਮਾਵੈ॥
ਕਿਉ ਬਾਧਿਓ ਕਿਉ ਮੁਕਤੀ ਪਾਵੈ॥
ਕਿਉ ਅਬਿਨਾਸੀ[6] ਸਹਜਿ ਸਮਾਵੈ॥੧॥

---

1. ਲੋਕ ਪਰਲੋਕ।
2. ਭਰਾਂਤੀ ਰਹਿਤ, ਭਰਮ ਰਹਿਤ; ਜੋ ਅੰਦਰੋਂ ਭਟਕਨਾ ਰਹਿਤ ਹੁੰਦਾ ਹੈ।
3. ਸਭ ਤੋਂ ਉਪਰ (ਸ੍ਰੇਸ਼ਟ) ਗਗਨ (ਦਸਮ ਦੁਆਰ) ਹੈ, ਉੱਥੇ ਆਤਮ ਗੋਰਖ ਦਾ ਵਾਸਾ ਹੈ, ਫਿਰ ਪਰਮਾਤਮਾ ਅਗਮ ਗੁਰੂ ਉੱਥੇ ਆਤਮਾ ਦਾ ਮੇਲੀ ਹੈ।
4. ਗੁਰੂ ਦੇ ਉਪਦੇਸ਼ ਦੁਆਰਾ ਘਰ ਤੇ ਬਾਹਰ ਇਕੋ ਹਾਲਤ ਵਿਚ ਦਿਸ ਪਏ ਹਨ, ਜਿਸ ਕਰਕੇ ਮੈਂ ਹੁਣ ਅਸਲ ਉਦਾਸੀ (ਤਿਆਗੀ) ਹੋ ਗਿਆ ਹਾਂ।
5. ਜੰਮਦਾ ਮਰਦਾ ਹੈ ਜੀਵ; ਇਹ ਕਿੱਥੋਂ ਆਉਂਦਾ ਹੈ।
6. ਨਾਸ-ਰਹਿਤ ਪਰਮਾਤਮਾ ਵਿਚ।

ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ॥
[1]ਨਰਹਰ ਨਾਮੁ ਨਰਹਰ ਨਿਹਕਾਮੁ॥੧॥ ਰਹਾਉ॥
ਸਹਜੈ[2] ਆਵੈ ਸਹਜੇ ਜਾਇ॥
[3]ਮਨ ਤੇ ਉਪਜੈ ਮਨ ਮਾਹਿ ਸਮਾਇ॥
ਗੁਰਮੁਖਿ[4] ਮੁਕਤੋ ਬੰਧੁ ਨ ਪਾਇ।
ਸਬਦੁ ਬੀਚਾਰਿ ਛੁਟੈ ਹਰਿ ਨਾਇ॥੨॥
[5]ਤਰਵਰ ਪੰਖੀ ਬਹੁ ਨਿਸਿ ਬਾਸੁ॥
ਸੁਖ ਦੁਖੀਆ ਮਨਿ ਮੋਹਿ ਵਿਣਾਸੁ॥
ਸਾਝ[6] ਬਿਹਾਗ[7] ਤਕਹਿ ਆਗਾਸੁ॥
[8]ਦਹ ਦਿਸਿ ਧਾਵਹਿ ਕਰਮਿ ਲਿਖਿਆਸੁ॥੩॥
[9]ਨਾਮ ਸੰਜੋਗੀ ਗੋਇਲਿ ਥਾਟੁ॥
ਕਾਮ ਕ੍ਰੋਧ ਫੂਟੈ ਬਿਖੁ ਮਾਟੁ[10]॥
[11]ਬਿਨੁ ਵਖਰ ਸੂਨੋ ਘਰੁ ਹਾਟੁ॥
ਗੁਰ ਮਿਲਿ ਖੋਲੇ [12]ਬਜਰ ਕਪਾਟ॥੪॥
[13]ਸਾਧੁ ਮਿਲੈ ਪੂਰਬ ਸੰਜੋਗ॥
ਸਚਿ ਰਹਸੇ[14] ਪੂਰੇ ਹਰਿ ਲੋਗ॥

---

1. ਜੋ ਨਰਸਿੰਘ (ਵਾਹਿਗੁਰੂ) ਦਾ ਨਾਮ ਜਪਦਾ ਹੈ ਉਹ ਵਾਹਿਗੁਰੂ ਰੂਪ ਹੋ ਕੇ ਨਿਸ਼ਕਾਮ ਹੁੰਦਾ ਹੈ।
2. ਕੁਦਰਤੀ ਪ੍ਰਬੰਧ ਅਨੁਸਾਰ।
3. ਮਨ ਦੇ ਸੰਕਲਪਾਂ ਵਿਕਲਪਾਂ ਅਨੁਸਾਰ ਮਨੁੱਖ ਜਨਮ ਲੈਂਦਾ ਹੈ ਤੇ ਇਸ ਤਰ੍ਹਾਂ ਸਮਾਉਂਦਾ ਹੈ।
4. ਗੁਰੂ ਦੀ ਸਿੱਖਿਆ ਦੁਆਰਾ।
5. ਸੰਸਾਰ ਰੂਪੀ ਰੁੱਖ ਉੱਪਰ ਬਹੁਤ ਜੀਵ ਪੰਛੀ ਰਾਤ ਵੇਲੇ ਆ ਵਾਸਾ ਕਰਦੇ ਹਨ। ਕੋਈ ਸੁਖੀ ਤੇ ਕੋਈ ਦੁਖੀ, ਮਨ ਵਿਚ ਮੋਹ ਹੋਣ ਕਰਕੇ ਨਾਸ ਹੁੰਦੇ ਹਨ।
6. ਰਾਤ।
7. ਸਵੇਰ। ਰਾਤ ਪਿੱਛੋਂ ਦਿਨ ਚੜ੍ਹੇ ਫੇਰ ਆਕਾਸ਼ ਨੂੰ ਤੱਕਦੇ ਹਨ, ਭਾਵ ਮੁੜ ਉਹੋ ਭਟਕਣਾ ਸ਼ੁਰੂ ਹੋ ਜਾਂਦੀ ਹੈ।
8. ਲਿਖੇ ਕਰਮਾਂ ਅਨੁਸਾਰ ਸਾਰੇ ਪਾਸੇ ਭੱਜਦੇ ਹਨ।
9. ਜੋ ਨਾਮ ਸੰਜੋਗੀ ਹਨ ਉਹ ਸੰਸਾਰ ਨੂੰ ਗੋਇਲ ਵਿੱਚ ਦੀ ਕੱਚੀ ਝੁੱਗੀ ਵਾਂਙ ਸਮਝਦੇ ਹਨ ਜੋ ਥੋੜ੍ਹੇ ਦਿਨਾਂ ਦੇ ਰਹਿਣ ਲਈ ਕਾਨਿਆਂ ਆਦਿ ਦੀ ਬਣਾਈ ਜਾਂਦੀ ਹੈ।
10. (ਮੱਟ, ਘੜਾ ਜ਼ਹਿਰ ਦਾ)
11. ਨਾਮ ਦੇ ਸੌਦੇ ਬਿਨਾਂ ਘਰ ਤੇ ਹੱਟੀ ਸਖਣੇ ਹਨ।
12. ਕਰੜੇ ਤਖਤੇ (ਦਰਵਾਜ਼ੇ) ਅਗਿਆਨਤਾ ਦੇ।
13. ਪਿਛਲੇ ਭਾਗਾਂ ਕਰਕੇ ਗੁਰੂ ਮਿਲਦਾ ਹੈ।
14. ਖਿੜੇ।

ਮਨੁ ਤਨੁ ਦੇ ਲੈ [1]ਸਹਜਿ ਸੁਭਾਇ॥
ਨਾਨਕ ਤਿਨ ਕੈ ਲਾਗਉ ਪਾਇ॥੫॥੬॥

ਰਾਜੇ ਦੇ ਸਭ ਸਵਾਲਾਂ ਦੇ ਉੱਤਰ ਮਿਲ ਗਏ, ਉਸ ਦੀ ਨਿਸ਼ਾ ਹੋ ਗਈ, ਸਾਰੇ ਸ਼ੰਕੇ ਭਰਮ ਨਵਿਰਤ ਹੋ ਗਏ। ਉਹ ਪੂਰਨ ਸ਼ਰਧਾਲੂ ਹੋ ਗਿਆ ਅਤੇ ਸਿੱਖ ਬਣਿਆ। ਫੇਰ ਉਸ ਨੇ ਗੁਰੂ ਜੀ ਨੂੰ ਕਿਹਾ, 'ਮਹਾਰਾਜ, ਜਿੱਥੇ ਇਹਨਾਂ ਨਿਮਾਣੇ ਪਰ ਸੁਭਾਗੇ ਕੀਟਾਂ ਨੂੰ ਤਾਰਨ ਲਈ ਇੰਨੀ ਦੂਰ ਆਉਣ ਦੀ ਕ੍ਰਿਪਾ ਕੀਤੀ ਜੇ, ਉੱਥੇ ਥੋੜ੍ਹੀ ਜਿਹੀ ਖੇਚਲ ਹੋਰ ਕਰੋ। ਸ਼ਹਿਰ ਚਰਨ ਪਾਓ ਅਤੇ ਮੇਰੇ ਘਰ ਨੂੰ ਪਵਿੱਤਰ ਕਰੋ, ਭਾਗ ਲਾਓ।'

ਗੁਰੂ ਜੀ ਨੇ ਕਿਹਾ, 'ਨਹੀਂ, ਪਿਆਰਿਆ! ਅਸੀਂ ਏਥੇ ਹੀ ਚੰਗੇ ਹਾਂ।' ਪਰ ਰਾਜਾ ਖਹਿੜੇ ਪੈ ਗਿਆ ਕਿ ਜ਼ਰੂਰ ਚਲੋ। ਕੌਤਕਹਾਰ ਗੁਰੂ ਜੀ ਕਹਿਣ ਲੱਗੇ, 'ਚੰਗਾ, ਅਸੀਂ ਚੱਲਦੇ ਹਾਂ, ਪਰ ਅਸਾਂ ਪੈਦਲ ਤੁਰ ਕੇ ਨਹੀਂ ਜਾਣਾ।'

ਰਾਜਾ—'ਤੁਸਾਂ ਪੈਦਲ ਕਿਉਂ ਤੁਰਨਾ ਹੈ ? ਘੋੜਾ, ਛੇ ਘੋੜਿਆਂ ਵਾਲੀ ਬੱਘੀ, ਹਾਥੀ ਜਾਂ ਹੋਰ ਜੋ ਸਵਾਰੀ ਹੁਕਮ ਕਰੋ, ਹਾਜ਼ਰ ਹੋ ਜਾਵੇਗੀ।'

ਗੁਰੂ ਜੀ—'ਨਹੀਂ ਭਈ ਮੈਂ ਤਾਂ ਕਿਸੇ ਰਾਜੇ ਦੇ ਕੰਧਾੜੇ ਚੜ੍ਹ ਕੇ ਜਾਣਾ ਹੈ।'

ਸ਼ਿਵਨਾਭ—'ਮਹਾਰਾਜ, ਮੇਰੇ ਲਈ ਇਸ ਨਾਲੋਂ ਹੋਰ ਖ਼ੁਸ਼ੀ ਵਾਲੀ ਗੱਲ ਕਿਹੜੀ ਹੋ ਸਕਦੀ ਹੈ? ਆਓ, ਮੇਰੇ ਕੰਧਾੜੇ ਚੜ੍ਹੋ। ਮੈਂ ਤੁਹਾਨੂੰ ਬੜੀ ਖ਼ੁਸ਼ੀ ਨਾਲ ਸ਼ਹਿਰ ਵਿੱਚ ਦੀ ਚੁੱਕ ਕੇ ਲੈ ਚੱਲਾਂਗਾ ਤਾਂ ਜੁ ਲੋਕ ਵੇਖ ਲੈਣ ਕਿ ਮੈਨੂੰ ਕਿੰਨਾ ਚਾਉ ਹੈ।'

ਇਹ ਕਹਿ ਕੇ ਸ਼ਿਵਨਾਭ ਪੈਰਾਂ ਭਾਰ ਬਹਿ ਗਿਆ, ਤਾਂ ਜੋ ਗੁਰੂ ਜੀ ਕੰਧਾੜੇ ਚੜ੍ਹ ਸਕਣ ਅਤੇ ਕਹਿਣ ਲੱਗਾ, 'ਮਹਾਰਾਜ, ਹੁਣ ਬਚਨ ਪੂਰਾ ਕਰੋ।' ਰਾਜੇ ਦੀ ਪ੍ਰੇਮ-ਭਗਤੀ ਵੇਖ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ। ਉਹਨਾਂ ਨੇ ਰਾਜੇ ਨੂੰ ਕਿਹਾ, 'ਤੁਸੀਂ ਜਾਓ ਅਤੇ ਆਪਣੇ ਮਹੱਲਾਂ ਲਾਗੇ ਧਰਮਸ਼ਾਲਾ ਬਣਾਓ। ਮੈਂ ਮਹੱਲਾਂ ਵਿਚ ਨਹੀਂ ਜਾਵਾਂਗਾ; ਜਦੋਂ ਧਰਮਸ਼ਾਲਾ ਤਿਆਰ ਹੋ ਜਾਵੇਗੀ ਉਦੋਂ ਚੱਲਾਂਗੇ।' ਰਾਜੇ ਨੇ ਜਾ ਕੇ ਬਹੁਤ ਥੋੜ੍ਹੇ ਸਮੇਂ ਵਿਚ ਧਰਮਸ਼ਾਲਾ ਬਣਵਾ ਦਿੱਤੀ। ਗੁਰੂ ਜੀ ਉੱਥੇ ਚਲੇ ਗਏ। ਹੁਣ ਉੱਥੇ ਸਤਿਸੰਗ ਜੁੜਨ ਲੱਗ ਪਿਆ। ਗੁਰੂ ਜੀ ਦੇ ਇਲਾਹੀ ਨਾਦ ਨੇ ਸਭ ਨੂੰ ਮੋਹ ਲਿਆ। ਸ਼ਹਿਰ ਦੇ ਅਤੇ ਰਾਜ ਦੇ ਸਾਰੇ ਲੋਕ ਗੁਰੂ ਜੀ ਦੇ ਚਰਨੀਂ ਲੱਗੇ ਅਤੇ ਸਿੱਖ ਬਣ ਗਏ। ਉੱਥੇ ਬੜੀ ਸੰਗਤ ਬਣ ਗਈ ਅਤੇ ਨਿਤ ਸਤਿਸੰਗ ਹੋਣ ਲੱਗ ਪਿਆ। ਸਵੇਰੇ ਤੇ ਸੰਝ ਨੂੰ ਦੀਵਾਨ ਲਗਿਆ ਕਰੇ। ਦਿਨੇ ਲੋਕੀਂ ਨਾਲੇ ਕਾਰ ਵਿਹਾਰ ਕਰਨ ਤੇ ਨਾਲੇ ਦਿਲ ਕਰਤਾਰ ਵਿਚ ਲਾਈ ਰੱਖਣ।

ਕੁਝ ਸਮਾਂ ਗੁਰੂ ਜੀ ਉੱਥੇ ਠਹਿਰੇ। ਸੰਗਤ ਵਿਚ ਰਾਜੇ ਸ਼ਿਵਨਾਭ ਦਾ ਭਗਤੀ ਭਾਉ ਤੇ ਪ੍ਰੇਮ ਹੋਰ ਸਭ ਨਾਲੋਂ ਵਧੇਰੇ ਸੀ। ਇਸ ਕਰਕੇ ਗੁਰੂ ਜੀ ਨੇ ਸੰਗਤ ਦਾ ਮੁਖੀ ਉਸ ਨੂੰ ਥਾਪਿਆ, ਉਸ ਨੂੰ ਮੰਜੀ ਬਖ਼ਸ਼ੀ ਅਤੇ ਆਗਿਆ ਕੀਤੀ ਕਿ ਤੂੰ ਅੱਜ ਤੋਂ ਮਨੁੱਖ ਮਾਤਰ ਦੇ ਉਧਾਰ ਵਾਸਤੇ ਨੀਅਤ ਕੀਤਾ ਸਾਧੂ ਹੈਂ। ਤੂੰ ਇਕ ਪਾਸੇ ਰਾਜ ਕਮਾਵੇਂਗਾ, ਦੂਜੇ ਪਾਸੇ ਤੂੰ ਸਹਿਜ ਪਦ ਨੂੰ ਮਾਣੇਂਗਾ ਅਤੇ ਤੀਜੇ ਪਾਸੇ ਸਿਰਜਣਹਾਰ ਦੀ ਸ੍ਰਿਸ਼ਟੀ ਦਾ ਉਧਾਰ ਤੇਰੇ ਹੱਥ ਹੋਵੇਗਾ।' ਇਸ ਤਰ੍ਹਾਂ ਗੁਰੂ ਜੀ ਨੇ ਰੱਬ ਦੇ ਪਿਆਰੇ ਦਾ, ਜਗਤ ਦੇ ਉਧਾਰ ਦਾ, ਸੱਚੇ ਧਰਮ

---

1. ਸੁਭਾਵਕ ਹੀ ਹਰੀ ਨੂੰ ਲੈਂਦੇ ਹਨ ਆਪਣਾ ਤਨ ਮਨ ਹਵਾਲੇ ਕਰਕੇ।

ਦੇ ਪ੍ਰਚਾਰ ਦਾ ਇਕ ਮੰਡਲ ਕਾਇਮ ਕੀਤਾ ਤੇ ਸ਼ਿਵਨਾਭ ਨੂੰ ਲੰਕਾ ਵਿਚ ਸਿੱਖੀ-ਪ੍ਰਚਾਰ ਦਾ ਕੰਮ ਸੌਂਪਿਆ।

ਕੁਝ ਸਮਾਂ ਉੱਥੇ ਠਹਿਰ ਕੇ ਗੁਰੂ ਜੀ ਉੱਥੋਂ ਵਿਦਾ ਹੋਏ ਅਤੇ ਆਪ ਨੇ ਸਾਰੇ ਲੰਕਾ ਦੀਪ ਦਾ ਚੱਕਰ ਲਾਇਆ। ਸਭ ਥਾਈਂ ਆਪ ਜੀ ਦਾ ਬੜੇ ਪ੍ਰੇਮ ਤੇ ਆਦਰ ਨਾਲ ਸੁਆਗਤ ਕੀਤਾ ਗਿਆ ਅਤੇ ਆਪ ਦੇ ਬਚਨ ਧਿਆਨ ਨਾਲ ਸੁਣੇ ਗਏ। ਜਿਸ-ਜਿਸ ਥਾਂ ਆਪ ਗਏ, ਉਥੋਂ ਉਥੋਂ ਦੇ ਸਾਰੇ ਵਸਨੀਕ ਆਪ ਦੀ ਸ਼ਰਨ ਆਏ, ਸਿੱਖ ਸਜ ਗਏ ਅਤੇ ਗੁਰਬਾਣੀ ਦਾ ਪਾਠ ਤੇ ਕੀਰਤਨ ਕਰਨ ਲੱਗ ਪਏ।

**ਸੂਚਨਾ**

ਰਾਜੇ ਸ਼ਿਵਨਾਭ ਪਾਸ ਰਹਿਣ ਸਮੇਂ ਗੁਰੂ ਜੀ ਨੇ 'ਪ੍ਰਾਣ-ਸੰਗਲੀ' ਨਾਮੇ ਬਾਣੀ ਉਚਾਰੀ ਦੱਸੀਦੀ ਹੈ, ਜਿਸ ਨੂੰ ਸੈਦੋ ਤੇ ਸੀਹੋ ਨੇ ਲਿਖਤ ਵਿਚ ਲਿਆਂਦਾ। ਜਦੋਂ ਗੁਰੂ ਜੀ ਉੱਥੋਂ ਵਿਦਾ ਹੋਏ, ਪ੍ਰਾਣ-ਸੰਗਲੀ ਉੱਥੇ ਹੀ ਛੱਡ ਆਏ ਕਿ ਜਦੋਂ ਕੋਈ ਪੰਜਾਬੋਂ ਇਸ ਨੂੰ ਲੈਣ ਆਵੇ, ਉਸ ਨੂੰ ਦੇ ਦੇਣੀ। ਜਦ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਲੱਗੇ, ਤਦੋਂ ਉਹਨਾਂ ਨੇ ਭਾਈ ਪੈੜੇ ਨੂੰ ਸੰਗਲਾ-ਦੀਪ (ਲੰਕਾ) ਭੇਜਿਆ ਤਾਂ ਜੁ ਪ੍ਰਾਣ-ਸੰਗਲੀ ਲਿਆਵੇ; ਪਰ ਉਹਨਾਂ ਨੇ ਉਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਕੀਤਾ। ਸ਼ਾਇਦ ਜਿਹੜਾ ਉਤਾਰਾ ਭਾਈ ਪੈੜਾ ਲਿਆਇਆ, ਉਸ ਵਿਚ ਕੋਈ ਮਿਲਾਵਟ ਹੋਵੇ ਜਾਂ ਉਹ ਨਾ ਮੁਕੰਮਲ ਹੋਵੇ ਤੇ ਗੁਰੂ ਜੀ ਨੇ ਇਸ ਕਰਕੇ ਉਸ ਨੂੰ ਦਰਜ ਨਾ ਕੀਤਾ ਹੋਵੇ।

ਭਾਈ ਪੈੜੇ ਨੇ ਵਾਪਸ ਆ ਕੇ ਰਾਹ ਦੇ ਹਾਲ ਦੱਸੇ। ਇਹ ਹਾਲ ਭਾਈ ਬੰਨੋ ਨੇ ਗੁਰੂ ਗ੍ਰੰਥ ਸਾਹਿਬ ਦੇ ਆਪਣੇ ਉਤਾਰੇ ਵਾਲੀ ਬੀੜ ਵਿਚ ਲਿਖ ਲਏ। ਇਹ 'ਹਕੀਕਤ ਰਾਹ ਮੁਕਾਮ' ਇਸ ਤਰ੍ਹਾਂ ਹੁਣ ਤੀਕ ਮੌਜੂਦ ਹੈ। ਇਹ ਲਿਖਤ ਇਤਿਹਾਸਿਕ ਨੁਕਤੇ ਤੋਂ ਬੜੀ ਕੀਮਤੀ ਹੈ। ਇਸ ਤੋਂ ਕਈ ਗੱਲਾਂ ਪੱਕੀ ਤਰ੍ਹਾਂ ਸਿੱਧ ਹੋ ਜਾਂਦੀਆਂ ਹਨ; ਜਿਵੇਂ—ਗੁਰੂ ਜੀ ਨੇ ਦੱਖਣ ਤੇ ਸੰਗਲਾਦੀਪ ਦਾ ਚੱਕਰ ਲਾਇਆ, ਜਿੱਥੇ-ਜਿੱਥੇ ਉਹ ਗਏ, ਉੱਥੇ-ਉੱਥੇ ਗੁਰਸਿੱਖੀ ਦੇ ਟਿਕਾਣੇ ਕਾਇਮ ਹੋਏ ਜੋ ਪੰਚਮ ਪਾਤਸ਼ਾਹ ਦੇ ਸਮੇਂ ਤੀਕ ਮੌਜੂਦ ਸਨ ਅਤੇ ਤੀਜੇ ਇਹ ਕਿ ਰਾਜਾ ਸ਼ਿਵਨਾਭ ਸਿੱਖ ਹੋ ਗਿਆ ਜਿਸ ਦਾ ਰਾਜ ਸੰਗਲਾਦੀਪ ਦੇ ਉੱਤਰ ਜਾਪਾ ਪਟਨ ਦੇ ਨੇੜੇ ਸੀ। ਉਸ ਵੇਲੇ ਰਾਜੇ ਸ਼ਿਵਨਾਭ ਦਾ ਪੋਤਾ ਉਥੋਂ ਦਾ ਰਾਜਾ ਸੀ। ਜਿਹੜੀ ਧਰਮਸ਼ਾਲਾ ਰਾਜੇ ਸ਼ਿਵਨਾਭ ਨੇ ਬਣਾਈ ਸੀ, ਉਸ ਵਿਚ ਦੋਵੇਂ ਵੇਲੇ ਗੁਰੂ ਕਾ ਲੰਗਰ ਵਰਤਦਾ ਸੀ, ਜਿਸ ਵਿਚੋਂ ਹਜ਼ਾਰਾਂ ਪਰਸ਼ਾਦ ਛਕਦੇ ਸਨ। ਦੱਖਣ ਵਿਚ ਵੀ ਭਾਈ ਪੈੜੇ ਨੇ ਬਹੁਤ ਸਾਰੇ ਟਿਕਾਣੇ ਗੁਰਸਿੱਖੀ ਦੇ ਵੇਖੇ ਜਿੱਥੇ ਲੋਕ ਗੁਰੂ ਨਾਨਕ ਦੇਵ ਜੀ ਨੂੰ ਮੰਨਦੇ, ਉਹਨਾਂ ਦੀ ਬਾਣੀ ਦਾ ਪਾਠ ਕੀਰਤਨ ਕਰਦੇ ਅਤੇ ਸਿੱਖੀ ਜੀਵਨ ਬਤੀਤ ਕਰਦੇ ਸਨ।

'ਹਕੀਕਤ ਰਾਹ ਮੁਕਾਮ' ਦਾ ਉਤਾਰਾ ਇਸ ਪ੍ਰਕਾਰ ਹੈ—

ਨਾਗਾ ਪਟਣੁ ਬਿਦਰ ਤਜਾਵਰ ਸਹਰ ਗਾਹ ਤਕ ਦਾ ਰਾਜਾ ਅਇਰਾਪਤਿ ਨਾਇਕ ਹੈ। ਤਹਾਂ ਵਲਾਇਤ ਰਾਮ ਰਾਜੇ ਕੀ ਹੈ। ਤਹਾਂ ਤੇ ਲੋਕ ਜਹਾਜਿ ਚੜ੍ਹਤਾ ਹੈ। ਤਿਨਿ ਦਿਨਿ ਤਿਨਿ ਰਾਤਿ ਜਾਪਾ ਪਟਣ ਪਾਰਿ ਕਾ ਬੰਦੁਰੁ ਹੈ। ਤਹਾਂ ਜਾਇ ਉਤਰਤਾ ਹੈ। ਸੋ ਸਿੰਗਲਾਦੀਪ ਹੈ। ਚਉਦਹਿ ਸੈ ਗਾਉਂ ਵਿਚ ਵਸਦਾ ਹੈ। ਤਹਾਂ ਸੱਤ ਰਾਜੇ ਸੇ ਗੁਰੂ ਬਾਬੇ ਕੇ ਬਚਨਿ ਇਕ

ਰਾਜ ਹੋਇਆ ਹੈ। ਸਿਵਨਾਭ ਰਾਜੇ ਕੀ ਸੰਗਤ ਸਤਾਵਦਿ ਸਹਰ ਹੈ। ਤਖਤ ਗਾਹ ਤਹਾਂ ਅਬ ਰਾਜਾ ਮਇਆਦ ਉਨੀ। ਰਾਜੇ ਰਾਇ ਸਿੰਘ ਕਾ ਬੇਟਾ ਰਾਜੇ ਸ਼ਿਵਨਾਭ ਕਾ ਪੋਤਾ ਹੈ। ਤਹਿ ਗੁਰੂ ਜੀ ਕੀ ਧਰਮਸਾਲ ਹੈ। ਸੰਗਤ ਜੁੜਤੀ ਹੈ। ਕੀਰਤਨ ਹੋਤਾ ਹੈ। ਰਸੋਈ ਬੀਸ ਮਣ[1] ਲੂਣ ਹਰ ਰੋਜ਼ ਲਗਤਾ ਹੈ। ਨੇਕਾ ਪਟਣ ਬੀਜ ਨਗਰ ਤੇ ਇਕੜ੍ਹੀ ਕੋਸ਼ ਹੈ। ਘਰ ਭਾਟੜਿਆਂ ਕੇ ਬੇਗਾ ਪੁਰ ਤੇ ਬੀਜਾ ਪੁਰ ਕੋਸ ਅੱਸੀ ਹੈ ਅਰੋਗਾ ਪੇਠ ਹੈ। ਤਹਾਂ ਸੰਗਤ ਚੰਗੇ ਭਾਠੜੇ ਕੀ ਹੈ। ਤਿਸਕੀ ਗਿਰਦ ਨਿਵਾਹੀ ਸਿੱਖ ਸੰਗਤ ਬਹੁਤੁ ਹੈ। ਅਰ ਭਾਟੜਿਆਂ ਦੇ ਘਰ ਤੇ ਕਜਲ ਬਣ ਕੋਸ ਅੱਸੀ ਹੈ। ਤਿਰੀਆ ਰਾਜ ਹੈ। ਤਹਾਂ ਭੀ ਗੁਰੂ ਬਾਬੇ ਕਾ ਦੇਹੁਰਾ ਹੈ। ਸੰਗਤ ਭਾਟੜਿਆਂ ਕੇ ਜੁੜਤੀ ਹੈ। ਉੱਥੇ ਗੁਰੂ ਸਿੱਧਾਂ ਨਾਲ ਗੋਸਟਿ ਕਰਿਕੈ ਪੂਜਾ ਖਿੰਚ ਲੀਤੀ ਹੈਸੁ। ਤਬ ਸਿੱਧ ਗੁਰੂ ਕਾ ਜ਼ੋਰ ਅਜਮਾਇ ਕੈ ਪੈਰੀ ਆਏ ਪਏ ਹੈਨ। ਇਸ ਥਾਉਂ ਕਾ ਨਾਉਂ ਕਜਲੀ ਬਨੁ ਤ੍ਰਿਆ ਰਾਜ ਹੈ, ਤਹਾ ਸੰਗਤ ਹੈ।[2]

---

1. ਵਿਦਵਾਨਾਂ ਦੀ ਵਿਚਾਰ ਅਨੁਸਾਰ ਮਣ ਤੋਂ ਭਾਵ ਸੇਰ ਹੈ।
2. ਗੁਰੂ ਨਾਨਕ ਚਮਤਕਾਰ, ਪੰਨਾ 577

## ਕਾਂਡ—37

# ਦੱਖਣ ਤੋਂ ਵਾਪਸੀ

# ਕਜਲੀ-ਬਨ, ਭਰਥਰੀ ਜੋਗੀ

### ਨਾਮ-ਦਾਨ ਦੇ ਗੱਫੇ

ਸੰਗਲਾਦੀਪ ਤੋਂ ਵਾਪਸ ਮੁੜਦਿਆਂ ਜਾਪਾ ਪਟਨ ਤੋਂ ਜਹਾਜ਼ੇ ਚੜ੍ਹ ਕੇ ਗੁਰੂ ਜੀ ਦੇਸ ਵਿਚ ਆਏ ਅਤੇ ਰਾਮੇਸ਼ਵਰਮ, ਨਾਗਾਪਟਮ, ਤੰਜੌਰ, ਬੇਗਮਪੁਰਾ ਆਦਿ ਥਾਂਵਾਂ ਤੋਂ ਹੁੰਦੇ ਹੋਏ ਉਹਨਾਂ ਦੇ ਆਲੇ-ਦੁਆਲੇ ਦੇ ਇਲਾਕੇ ਦਾ ਚੱਕਰ ਲਾਇਆ। ਮੋਟੇ ਮੋਟੇ ਥਾਂ ਸਭ ਗਾਹੇ। ਸਭ ਥਾਈਂ ਲੋਕਾਂ ਦੀ ਭੀੜ ਉਹਨਾਂ ਉਦਾਲੇ ਆ ਜੁੜਦੀ। ਉਹ ਲੋਕ ਗੁਰੂ ਜੀ ਦੇ ਚਿਹਰੇ ਦਾ ਜਲਵਾ ਜਲਾਲ ਤੱਕਦੇ, ਉਹਨਾਂ ਦਾ ਰੱਬੀ ਕੀਰਤਨ ਸੁਣਦੇ ਅਤੇ ਉਹਨਾਂ ਦੇ ਤਨ, ਮਨ ਤੇ ਆਤਮਾ ਹੋਰ ਹੀ ਹੋ ਜਾਂਦੇ। ਜਿਸ ਰੱਬੀ ਨੂਰ ਜਾਂ ਹਰੀ ਦੀ ਜੋਤ ਦੀ ਭਾਲ ਵਿਚ ਉਹ ਜੋਗੀਆਂ, ਪੀਰਾਂ ਤੇ ਫ਼ਕੀਰਾਂ ਮਗਰ ਭਟਕਦੇ ਫਿਰਦੇ ਰਹੇ ਸਨ, ਉਹ ਜੋਤ ਗੁਰੂ ਜੀ ਦੀ ਕਿਰਪਾ ਨਾਲ ਉਹਨਾਂ ਦੇ ਆਪਣੇ ਅੰਦਰ ਦਿਸ ਪੈਂਦੀ। ਗੁਰੂ ਜੀ ਦੀ ਮਿਹਰਾਂ ਭਰੀ ਇਕ ਨਜ਼ਰ ਨੇ, ਉਹਨਾਂ ਦੇ ਇਕ ਦੋ ਸ਼ਬਦਾਂ ਤੇ ਬਚਨਾਂ ਨੇ, ਉਹਨਾਂ ਲੋਕਾਂ ਨੂੰ ਨਿਸ਼ਚੇ ਕਰਾ ਦਿੱਤਾ ਕਿ ਅੰਜਨ ਵਿਚ ਨਿਰੰਜਨ ਕਿਵੇਂ ਰਹੀਦਾ ਹੈ, ਦੁਨੀਆਂ ਦੇ ਪਦਾਰਥਾਂ ਤੇ ਮਾਇਆ ਦੇ ਪਸਾਰੇ ਵਿੱਚ ਰਹਿੰਦੇ ਵਰਤਦੇ ਹੋਏ ਕੀਕੁਰ ਨਿਰਲੇਪ ਰਹੀਦਾ ਹੈ। ਹਰ ਥਾਂ ਗੁਰੂ ਜੀ ਨੇ 'ਧਰਮਸਾਲ' ਕਾਇਮ ਕੀਤੀ ਅਤੇ ਸੰਗਤ ਵਿੱਚੋਂ ਸਭ ਤੋਂ ਵਧੇਰੇ ਭਗਤੀ ਭਾਉ ਵਾਲੇ ਸ਼ਰਧਾਲੂ ਸਿੱਖ ਨੂੰ ਸੰਗਤ ਦਾ ਆਗੂ ਤੇ ਸਿੱਖ ਧਰਮ ਦਾ ਪ੍ਰਚਾਰਕ ਥਾਪਿਆ। ਉਹਨਾਂ ਵਿੱਚੋਂ ਕਈ ਟਿਕਾਣੇ ਅੱਜ ਤੀਕ ਮੌਜੂਦ ਹਨ।

### ਕਜਲੀ ਬਨ ਦੇ ਸਿੱਧ

ਬੀਜਾਪੁਰ ਤੋਂ ਸੌ ਕੁ ਮੀਲ ਦੀ ਵਿੱਥ ਉੱਪਰ ਇਕ ਸੰਘਣਾ ਜੰਗਲ ਸੀ ਜਿਸ ਨੂੰ ਕਜਲੀ ਬਨ ਕਹਿੰਦੇ ਸਨ। ਗੁਰੂ ਜੀ ਨੂੰ ਪਤਾ ਲੱਗਾ ਕਿ ਇਸ ਬਨ ਵਿਚ ਸਿੱਧਾਂ (ਜੋਗੀਆਂ) ਦਾ ਬੜਾ ਤਕੜਾ ਆਸ਼ਰਮ ਹੈ। ਹੋਰਨਾਂ ਥਾਵਾਂ ਦੇ ਜੋਗੀਆਂ ਵਾਕੁਰ ਇਹ ਜੋਗੀ ਵੀ ਕਰਾਮਾਤਾਂ ਵਿਖਾ ਕੇ, ਕਠਨ ਤਪ ਸਾਧ ਕੇ ਅਤੇ ਲੋਕਾਂ ਦੇ ਭਰਮਾਂ ਵਹਿਮਾਂ ਦਾ ਫ਼ਾਇਦਾ ਉਠਾ ਕੇ, ਆਪਣੀ ਮਾਨਤਾ ਕਰਾਉਂਦੇ ਸਨ। ਇਹਨਾਂ ਦੇ ਕ੍ਰੋਧ ਤੇ ਸਰਾਪਾਂ ਤੋਂ ਡਰ ਕੇ ਅਤੇ ਇਹਨਾਂ ਦੇ ਵਰਾਂ ਦਾ ਸਦਕਾ ਮਨਾਂ ਦੀਆਂ ਮੁਰਾਦਾਂ ਪੂਰੀਆਂ ਕਰ ਸਕਣ ਦੀ ਆਸ ਕਰਦੇ ਹੋਏ, ਆਲੇ ਪੁਦਾਲੇ ਦੇ ਲੋਕ ਇਹਨਾਂ ਨੂੰ ਤਕੜੇ ਚੜ੍ਹਾਵੇ ਭੇਟ ਚਾੜ੍ਹਿਆ ਕਰਦੇ ਸਨ। ਜੋ ਲੋਕੀਂ ਇਹਨਾਂ ਦੀਆਂ ਲੋੜਾਂ ਪੂਰੀਆਂ ਨਾ ਕਰਦੇ, ਤਾਂ ਇਹ ਜਾਣਦੇ ਸਨ ਕਿ ਲੋਕਾਂ ਪਾਸੋਂ ਲੋੜੀਂਦੀਆਂ ਚੀਜ਼ਾਂ ਕੀਕੁਰ ਲਈਦੀਆਂ ਹਨ। ਇਸ ਕਰਕੇ ਉਹ ਇਕ ਤਰ੍ਹਾਂ ਦੇ ਲਹੂ-ਚੂਸ ਜਾਬਰ ਸਨ ਜੋ ਹੋਰਨਾਂ ਦੀ ਕਮਾਈ ਉੱਪਰ ਪਲਦੇ ਸਨ।

ਗੁਰੂ ਨਾਨਕ ਜੀ ਦੀ ਖ਼ਾਹਿਸ਼ ਤੇ ਕੋਸ਼ਿਸ਼ ਹੁੰਦੀ ਸੀ ਕਿ ਲੋਕਾਂ ਨੂੰ ਅਜਿਹੇ ਪਾਖੰਡ-ਧਰਮੀਆਂ ਦੇ ਜਾਲ ਵਿਚੋਂ ਕੱਢਿਆ ਜਾਵੇ, ਅਜਿਹੇ ਕੁਰਾਹੇ ਪਏ ਹੋਏ ਤੇ ਕੁਰਾਹੇ ਪਾ ਰਹੇ ਜਾਬਰਾਂ ਨੂੰ ਉਹਨਾਂ ਦੇ ਆਤਮਾ-ਮਾਰੂ ਕਸਬਾਂ ਤਰੀਕਿਆਂ ਦੀ ਕੈਦ ਤੋਂ ਛੁਡਾਇਆ ਜਾਵੇ ਅਤੇ ਉਹਨਾਂ ਦੀ ਆਤਮਾ ਨੂੰ ਸੁਰਜੀਤ ਕਰ ਕੇ ਪਰਮਾਤਮਾ ਨਾਲ ਜੋੜਿਆ ਜਾਵੇ। ਇਸ ਕਰਕੇ ਗੁਰੂ ਜੀ ਜੋਗੀ-ਆਸ਼ਰਮ ਪੁੱਜੇ ਅਤੇ ਵੱਡੇ ਦਰਵਾਜ਼ੇ ਤੋਂ ਥੋੜ੍ਹੀ ਦੂਰ ਬਾਹਰ ਭੁੰਜੇ ਘਾਹ ਉੱਪਰ ਬਿਰਾਜ ਗਏ। ਇਹ ਟਿਕਾਣਾ ਕੁਦਰਤ ਦੀ ਗੋਦ ਵਿਚ ਇਕਾਂਤ ਵਾਲਾ ਟਿਕਾਣਾ ਸੀ। ਕੁਦਰਤ ਦੇ ਲੱਖਾਂ ਗਲਿਆਂ ਤੋਂ ਉੱਠ ਰਹੀ ਰਾਗਣੀ ਸੁਣਦਿਆਂ, ਰੰਗਾਂ ਰੰਗਾਂ ਦੇ ਸੁਹਾਵਣੇ ਕੁਦਰਤੀ ਨਜ਼ਾਰੇ ਨੂੰ ਤੱਕਦਿਆਂ, ਗੁਰੂ ਜੀ ਨੇ ਆਪਣੀ ਇਕਾਗਰ ਹੋਈ ਆਤਮਾ ਨੂੰ ਪਰਮਾਤਮਾ ਦੇ ਚਰਨਾਂ ਤੀਕ ਉਡਾਰੀਆਂ ਲਾਉਣ ਲਈ ਆਜ਼ਾਦ ਛੱਡ ਦਿੱਤਾ। ਘੰਟਿਆਂ ਬੱਧੀ ਆਪ ਇਕਾਂਤ ਦੇ ਅਨੰਦ ਦੀ ਮੌਜ ਵਿਚ ਅਤੇ ਪ੍ਰਭੂ-ਚਰਨਾਂ ਦੀ ਲੀਨਤਾ ਵਿਚ ਜੁੜੇ ਬੈਠੇ ਰਹੇ। ਦਿਨ ਦੇ ਚੜ੍ਹਾਅ ਨਾਲ ਗੁਆਂਢ ਦੀਆਂ ਬਸਤੀਆਂ ਵਿੱਚੋਂ ਲੋਕ ਸਿੱਧਾਂ ਲਈ ਭੇਟਾ ਲੈ ਕੇ ਆਏ ਤਾਂ ਜੁ ਉਹਨਾਂ ਤੋਂ ਵਰ ਪ੍ਰਾਪਤ ਕੀਤੇ ਜਾਣ। ਗੁਰੂ ਜੀ ਤੇ ਉਹਨਾਂ ਦੇ ਦੋਹ ਸਾਥੀਆਂ ਦੇ ਪਾਸ ਦੀ ਲੰਘਣ ਲੱਗਿਆਂ ਇਹਨਾਂ ਯਾਤਰੂਆਂ ਦੇ ਮਨਾਂ ਵਿਚ ਇਕ ਕੋਮਲ ਪਰ ਬਲਵਾਨ ਖਿੱਚ ਪਈ। ਅੱਗੇ ਵਧਣ ਤੇ ਨੇੜੇ ਹੋਣ ਨੂੰ ਜੀਅ ਕੀਤਾ ਤਾਂ ਜੁ ਇਹਨਾਂ ਅਨੋਖੇ ਵਿਅਕਤੀਆਂ ਦੇ ਦਰਸ਼ਨ ਕੀਤੇ ਜਾਣ। ਇਸ ਖਿੱਚ ਦੇ ਕਾਰਨ ਕਈ ਜਣੇ ਇਹਨਾਂ ਤਿੰਨਾਂ ਦੇ ਗਿਰਦ ਬੈਠ ਗਏ। ਉੱਥੇ ਬੈਠ ਕੇ ਗੁਰੂ ਜੀ ਦੇ ਦਰਸ਼ਨਾਂ ਤੋਂ ਉਹਨਾਂ ਨੂੰ ਅਜਿਹੇ ਸੁਆਦ, ਰਸ ਤੇ ਅਨੰਦ ਪ੍ਰਾਪਤ ਹੋਇਆ ਕਿ ਉਹਨਾਂ ਨੂੰ ਰੋਜ਼ ਦੇ ਨੇਮ ਅਨੁਸਾਰ ਜੋਗੀ ਆਸ਼ਰਮ ਵਿੱਚ ਜਾਣ ਦਾ ਚੇਤਾ ਹੀ ਭੁੱਲ ਗਿਆ ਤੇ ਉੱਥੋਂ ਉਠਣ ਨੂੰ ਉਹਨਾਂ ਦਾ ਜੀਅ ਹੀ ਨਾ ਕੀਤਾ। ਕਈ ਹੋਰ, ਜੋਗੀ-ਆਸ਼ਰਮ ਤੋਂ ਵਾਪਸ ਆਉਂਦੇ, ਗੁਰੂ ਜੀ ਦੇ ਪਾਸ ਬੈਠੇ ਗਏ।

**ਭਰਥਰੀ ਜੋਗੀ**

ਥੋੜ੍ਹੇ ਚਿਰ ਮਗਰੋਂ ਜੋਗੀਆਂ ਨੂੰ ਪਤਾ ਲੱਗਾ ਕਿ ਆਸ਼ਰਮ ਦੇ ਬਾਹਰ ਇਕ ਅਨੋਖੇ ਜਿਹੇ ਬਾਣੇ ਵਾਲਾ ਸਾਧੂ ਆਇਆ ਹੈ ਜਿਸ ਨੇ ਕੋਈ ਗੱਲ ਕਹਿਣ ਤੋਂ ਬਿਨਾਂ ਹੀ ਬਹੁਤ ਸਾਰੇ ਯਾਤਰੂਆਂ ਨੂੰ ਇਉਂ ਕੀਲ ਕੇ ਬਿਠਾ ਲਿਆ ਹੈ ਜੀਕੁਰ ਕਿਤੇ ਉਸ ਪਾਸ ਕੋਈ ਸਿਹਰ ਜਾਦੂ ਹੁੰਦਾ ਹੈ। ਜੋਗੀਆਂ ਦਾ ਮੁਖੀ, ਜਿਸ ਦਾ ਨਾਂ ਭਰਥਰੀ ਜੋਗੀ ਸੀ, ਆਸ਼ਰਮ ਤੋਂ ਬਾਹਰ ਆਇਆ ਤਾਂ ਜੁ ਇਸ ਅਨੋਖੇ ਓਪਰੇ ਬੰਦੇ ਨੂੰ ਵੇਖੇ ਕਿ ਉਹ ਕੌਣ ਤੇ ਕਿਹੋ ਜਿਹਾ ਹੈ। ਵੇਖਦਿਆਂ ਸਾਰ ਹੀ ਉਸ ਨੂੰ ਯਕੀਨ ਆ ਗਿਆ ਕਿ ਉਹ ਓਪਰਾ ਬੰਦਾ ਓਪਰਾ ਨਹੀਂ ਸੀ, ਸਗੋਂ ਉਹੋ ਮਹਾਂ-ਪੁਰਸ਼ ਸੀ ਜਿਸ ਦੀ ਉਹ ਚਿਰਾਂ ਤੋਂ ਉਡੀਕ ਤੇ ਭਾਲ ਕਰ ਰਿਹਾ ਸੀ। ਇਕ ਸਮਾਧੀ ਸਮੇਂ ਭਰਥਰੀ ਜੋਗੀ ਨੂੰ ਪਤਾ ਲੱਗਾ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਹੈ, ਉਹ ਜੋਗੀ ਆਸ਼ਰਮ ਵਿਚ ਆਉਣਗੇ ਅਤੇ ਮੇਰੇ ਸਭ ਸ਼ੰਕੇ ਦੂਰ ਕਰ ਕੇ ਮੇਰੀ ਬਿਰਤੀ ਨੂੰ ਸਾਫ਼ ਟਿਕਵੀਂ ਕਰਨਗੇ। ਭਰਥਰੀ ਗੁਰੂ ਜੀ ਦੇ ਪਾਸ ਗਿਆ, ਮੱਥਾ ਟੇਕਿਆ, ਕੋਲ ਬਹਿ ਗਿਆ ਅਤੇ ਕਹਿਣ ਲੱਗਾ, 'ਮਹਾਰਾਜ ਜੀ, ਆਪ ਦਾ ਨਾਮ ਕੀ ਹੈ? ਕਿਸ ਦੇਸ ਦੇ ਰਹਿਣ ਵਾਲੇ ਹੋ? ਏਥੇ ਕਿਸ ਤਰ੍ਹਾਂ ਆਉਣੇ ਹੋਏ ਜੇ?' ਗੁਰੂ ਜੀ ਦੇ ਇਕ

ਸਾਥੀ ਨੇ ਕਿਹਾ, 'ਜੋਗੀ ਜੀ, ਇਹ ਜਗਤ-ਗੁਰੂ ਸ੍ਰੀ ਨਾਨਕ ਨਿਰੰਕਾਰੀ ਜੀ ਹਨ। ਸਭ ਸੰਸਾਰ ਇਹਨਾਂ ਦਾ ਦੇਸ ਹੈ। ਇਹਨਾਂ ਦਾ ਕਿੱਤਾ ਕੰਮ ਇਹ ਹੈ ਕਿ ਦੇਸੀਂ ਪਰਦੇਸੀਂ ਚੱਕਰ ਲਾ ਕੇ ਲੋਕਾਂ ਨੂੰ ਨਿਰੰਕਾਰ ਦਾ ਸੁਨੇਹਾ ਦਿੱਤਾ ਜਾਵੇ ਅਤੇ ਉਹਨਾਂ ਨੂੰ ਜੀਅ-ਦਾਨ ਦੇ ਕੇ ਹਰੀ ਦੀ ਭਗਤੀ ਵਿਚ ਲਾਇਆ ਜਾਵੇ। ਇਸੇ ਕੰਮ ਦੀ ਖ਼ਾਤਰ ਹੀ ਆਪ ਇੱਥੇ ਆਏ ਹਨ।' ਭਰਥਰੀ ਦੀਆਂ ਅੱਖੀਆਂ ਖ਼ੁਸ਼ੀ ਨਾਲ ਚਮਕ ਉਠੀਆਂ ਕਿਉਂਕਿ ਉਸ ਨੂੰ ਪਤਾ ਲੱਗ ਗਿਆ ਕਿ ਜੋ ਕੁੱਝ ਉਸ ਦੇ ਦਿਲ ਨੇ ਕਿਹਾ ਸੀ ਉਹ ਠੀਕ ਹੀ ਨਿਕਲਿਆ ਸੀ। ਉਸ ਨੇ ਫਿਰ ਮੱਥਾ ਟੇਕਿਆ ਅਤੇ ਕਿਹਾ, 'ਸ਼ੁਕਰ ਹੈ ਕਰਤਾਰ ਦਾ ਕਿ ਆਪ ਦੇ ਦਰਸ਼ਨ ਹੋ ਗਏ। ਆਪ ਦੀ ਚਿਰਾਂ ਤੋਂ ਤਾਂਘ ਕਰ ਰਿਹਾ ਸਾਂ।

**ਭਰਥਰੀ ਦੀ ਸਮੱਸਿਆ**

ਗੁਰੂ ਜੀ ਨੇ ਮੁਸਕਰਾ ਕੇ ਜੋਗੀ ਨੂੰ 'ਜੀ ਆਇਆਂ' ਕਿਹਾ। ਫੇਰ ਜੋਗੀ ਨੇ ਕਿਹਾ, 'ਦੁਨਿਆਵੀ ਤ੍ਰਿਸ਼ਨਾ ਤੋਂ ਆਪਣੇ ਦਿਲ ਤੇ ਮਨ ਨੂੰ ਸਾਫ਼ ਕਰਨ ਦੀ ਖ਼ਾਤਰ ਮੈਂ ਕਠਨ ਤਪ ਸਾਧੇ ਹਨ ਕਿਉਂਕਿ ਅਜਿਹੀ ਸਫ਼ਾਈ ਕੀਤੇ ਬਿਨਾਂ ਮਨ ਭਗਤੀ ਬੰਦਗੀ ਵਿਚ ਟਿਕਦਾ ਜੁੜਦਾ ਨਹੀਂ, ਪਰ ਮੇਰੇ ਸਾਰੇ ਜਤਨਾਂ ਦੇ ਬਾਵਜੂਦ ਮੈਨੂੰ ਉਹ ਰਸ ਤੇ ਅਨੰਦ ਪ੍ਰਾਪਤ ਨਹੀਂ ਹੋਇਆ ਜਿਹੜਾ 'ਪੁਜਾਰੀ' ਦੇ ਆਪਣੇ ਇਸ਼ਟ ਨਾਲ ਮੇਲ ਤੋਂ ਪੈਦਾ ਹੁੰਦਾ ਹੈ। ਉਹ ਸੁਆਦ ਵੀ ਨਹੀਂ ਆਇਆ ਜਿਹੜਾ ਇਸ ਨਿਸ਼ਚੇ ਤੋਂ ਉਪਜਦਾ ਹੈ ਕਿ ਮੈਂ ਠੀਕ ਹੀ ਅਜਿਹੇ ਰਾਹੇ ਜਾ ਰਿਹਾ ਹਾਂ ਜਿਸ ਤੋਂ ਇਹ ਮੇਲ ਨਸੀਬ ਹੋ ਜਾਵੇਗਾ। ਜੇ ਜੋਗ ਵਿਅਰਥ ਹੈ, ਤਾਂ ਆਤਮਾ ਦੀ ਪਰਮਾਤਮਾ ਵਾਸਤੇ ਭੁੱਖ ਨੂੰ ਦੂਰ ਕਰਨ ਲਈ ਕੀ ਕੀਤਾ ਜਾਵੇ? ਅਸੀਂ ਜੋਗੀ ਲੋਕ ਸੰਸਾਰ ਦੀਆਂ ਖਿੱਚਾਂ ਨੂੰ ਭੁੱਲਣ ਦੀ ਖ਼ਾਤਰ ਮਦ (ਸ਼ਰਾਬ) ਪੀਂਦੇ ਹਾਂ। ਇਸ ਤਰ੍ਹਾਂ ਆਪਣੇ ਖ਼ਿਆਲਾਂ ਤੇ ਫੁਰਨਿਆਂ ਨੂੰ ਪਰਮ ਤੱਤ ਪਰਮਾਤਮਾ ਨਾਲ ਜੋੜਨ ਦਾ ਜਤਨ ਕਰਦੇ ਹਾਂ। ਪਰ ਇਹ ਵੀ ਤਰੀਕਾ ਪੂਰਾ-ਪੂਰਾ ਗੁਣਕਾਰੀ ਨਹੀਂ, ਕਿਉਂਕਿ ਜਦੋਂ ਨਸ਼ਾ ਲੱਥ ਜਾਂਦਾ ਹੈ, ਤਦ ਅਸੀਂ ਇਸ ਖ਼ੁਸ਼ੀ ਤੇ ਖੇੜੇ ਤੋਂ ਬਿਲਕੁਲ ਸੱਖਣੇ ਹੁੰਦੇ ਹਾਂ ਜੋ ਇਕਾਂਤ; ਸ਼ਾਂਤੀ ਤੇ ਇਕਾਗਰਤਾ ਤੋਂ ਪ੍ਰਾਪਤ ਹੋਣੇ ਚਾਹੀਦੇ ਹਨ। ਕੀ ਇਹ ਸੰਭਵ ਹੈ ਕਿ ਸੰਸਾਰ ਦੀ ਮਾਇਆ ਤੋਂ ਇਕ-ਸਾਰ ਤੇ ਲਗਾਤਾਰ ਉਪਰਾਮਤਾ ਤੋਂ ਬਿਨਾਂ ਹਿਰਦੇ ਵਿਚ ਪਰਮਾਤਮਾ ਲਈ ਰੀਝ ਚਾਅ ਪੈਦਾ ਹੋ ਕੇ ਵਧ ਫੁਲ ਨਹੀਂ ਸਕਦਾ? ਮੈਨੂੰ ਸਮਝ ਨਹੀਂ ਆਉਂਦੀ ਕਿ ਕੀ ਕਰਾਂ? ਜੋਗ ਅਭਿਆਸ ਨਿਸਫਲ ਰਿਹਾ ਹੈ। ਇਸ ਦੇ ਵਸੀਲੇ ਮੈਂ ਆਪਣੇ ਨਿਸ਼ਾਨੇ ਤੀਕ ਨਹੀਂ ਪੁੱਜ ਸਕਿਆ। ਇਹ ਛੱਡ ਦਿਆਂ? ਪਰ ਇਹ ਛੱਡ ਕੇ ਕਰਾਂ ਕੀ? ਕਿਹੜਾ ਢੰਗ, ਕਿਹੜਾ ਅਭਿਆਸ, ਧਾਰਨ ਕਰਾਂ? ਮੇਰਾ ਦਿਲ ਸ਼ਾਹਦੀ ਭਰਦਾ ਹੈ ਕਿ ਤੁਸੀਂ ਮੈਨੂੰ ਇਹਨਾਂ ਸ਼ੰਕਿਆਂ ਤੋਂ ਆਜ਼ਾਦ ਕਰੋਗੇ ਅਤੇ ਠੀਕ ਰਾਹੇ ਪਾਓਗੇ। ਕੀ ਮੇਰੇ ਉੱਪਰ ਤਰਸ ਕਰੋਗੇ?'

**4. ਗੁਰੂ ਜੀ ਦਾ ਜੋਗ**

ਗੁਰੂ ਨਾਨਕ ਜੀ ਨੇ ਭਰਥਰੀ ਦੇ ਸਵਾਲਾਂ ਦਾ ਉੱਤਰ ਆਸਾ ਰਾਗ ਦੇ ਹੇਠਾਂ ਲਿਖੇ ਦੋਂਹ ਸ਼ਬਦਾਂ ਵਿੱਚ ਦਿੱਤਾ—

**ਆਸਾ ਮਹਲਾ ੧**

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ॥
ਅੰਮ੍ਰਿਤ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ॥੧॥ ਰਹਾਉ॥
ਸ਼ਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ॥੨॥
ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ॥
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖੀ ਪੰਥੁ ਅਤੀਤੰ॥੩॥
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥
ਕਹੁ ਨਾਨਕ ਸੁਣ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥੪॥੩॥੩੭॥

ਇਸ ਸ਼ਬਦ ਦੇ ਅਰਥ ਇਹ ਹਨ :—ਹੇ ਜੁੜਨ ਵਾਲੇ ਬਾਬਾ, ਜੋਗੀ ਜੀ, ਪਰਮ ਤੱਤ ਵਿਚ ਜੋਗ ਕਰਨਾ, ਅਰਥਾਤ ਜੁੜਨਾ, ਜੁਗੋ ਜੁਗ ਦਾ ਜੋਗੀ ਹੋਣਾ ਹੈ। ਭਾਵ ਇਹ ਹੈ ਕਿ ਪਰਮ ਤੱਤ ਵਾਹਿਗੁਰੂ ਵਿਚ ਜੁੜਨ ਨਾਲ ਅਜਿਹਾ ਜੋਗ (ਜੋੜ, ਮੇਲ) ਪ੍ਰਾਪਤ ਹੁੰਦਾ ਹੈ ਜੋ ਨਿਤ-ਰਹਿਣਾ, ਇਕ-ਰਸ ਤੇ ਇਕ ਸਾਰ ਹੁੰਦਾ ਹੈ। ਇਸ ਜੋਗ ਦੀ ਅਵਸਥਾ ਦੀ ਪ੍ਰਾਪਤੀ ਦਾ ਸਾਧਨ ਹਠ-ਜੋਗ ਨਹੀਂ; ਸਗੋਂ (ਅਕਾਲ ਪੁਰਖ) ਦਾ ਅੰਮ੍ਰਿਤ ਨਾਮ ਹੈ। ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਨਾਲ ਮਨ ਸੁਭਾਵਕ ਹੀ ਟਿਕਿਆ ਜੁੜਿਆ ਰਹਿੰਦਾ ਹੈ। ਤੁਹਾਡੇ ਹਠ ਜੋਗ ਦਾ ਫਲ ਸਰੀਰ ਦਾ ਚਿਰੰਜੀਵੀ ਹੋਣਾ ਹੈ, ਪਰ ਹਰੀ ਨਾਮ ਦੇ ਸਿਮਰਨ ਦਾ ਫਲ ਗਿਆਨ ਦਾ ਰਸ ਭੋਗਣਾ ਹੈ। ਇਸ ਨਾਮ ਅੰਮ੍ਰਿਤ ਦੀ ਪ੍ਰਾਪਤੀ ਇਉਂ ਹੁੰਦੀ ਹੈ! ਗੁਰੂ ਨਾਨਕ ਦੇ ਸ਼ਬਦਾਂ (ਉਪਦੇਸ਼) ਨੂੰ ਮਨ ਵਿਚ ਇਉਂ ਵਰਤੋਂ ਵਿਹਾਰ ਕਰਨਾ ਹੈ। ਉਹ ਇਓਂ ਹੋਵੇ ਕਿ ਆਤਮਾ ਵਿਚ ਗੁਰੂ ਦੇ ਸ਼ਬਦਾਂ ਨੂੰ ਨਿਵਾਸ ਦੇ ਕੇ ਖਿਮਾ ਰੂਪੀ ਗੋਦੜੀ ਹੰਢਾਈ ਜਾਵੇ। ਸਾਡੇ ਨਾਲ ਜਾਂ ਸਾਡੇ ਇਰਦ ਗਿਰਦ ਜੋ ਕੁੱਝ ਵਾਪਰਦਾ ਹੈ, ਉਸ ਨੂੰ ਅਕਾਲ ਪੁਰਖ ਦਾ ਵਰਤਾਇਆ ਹੋਇਆ ਸਮਝਣਾ ਅਤੇ ਉਸ ਨੂੰ ਭਲਾ ਕਰ ਕੇ ਮੰਨਣਾ, ਇਹ ਸਾਡਾ ਜੋਗ ਹੈ ਜਿਸ ਨੂੰ ਅਸੀਂ ਸਹਿਜ-ਜੋਗ ਕਹਿੰਦੇ ਹਾਂ। ਵਾਹਿਗੁਰੂ ਦੇ ਭਾਣੇ ਵਿਚ ਟਿਕੇ ਰਹਿਣਾ ਸਾਡੀ ਨਿਧੀ ਹੈ। ਇਹ ਜੋਗ ਸਿਰਜਣਹਾਰ ਨਾਲ ਜੁੜੇ ਰਹਿਣ ਦਾ ਨਿਰਜਤਨ, ਸੁਖਾਲਾ ਤੇ ਇਕ ਸਾਰ ਤਰੀਕਾ ਹੈ। ਜੋਗੀ ਤਾਂ ਕਈ ਤਰ੍ਹਾਂ ਦੇ ਆਸਣ ਕਰਦੇ ਹਨ, ਉਸ ਦੀ ਥਾਂ ਅਸੀਂ ਫ਼ਜ਼ੂਲ (ਬਿਰਥਾ) ਕਲਪਨਾ ਤੇ ਭਟਕਣਾਂ ਦਾ ਤਿਆਗ ਕਰਦੇ ਹਾਂ, ਸੰਕਲਪ ਵਿਕਲਪ ਨੂੰ ਰੋਕਦੇ ਹਾਂ ਅਤੇ ਤੁਰੀਆ ਪਦ ਵਿਚ ਟਿਕੇ ਰਹਿੰਦੇ ਹਾਂ। ਤੁਸੀਂ ਰਾਤ ਨੂੰ ਤੇ ਦਿਨ ਨੂੰ ਸਿੰਙੀ ਵਜਾ ਕੇ ਸੋਹਣੀ ਧੁਨੀ ਕੱਢਦੇ ਹੋ, ਉਸ ਦੀ ਥਾਂ ਅਸੀਂ ਸਦਾ ਹਰੀ-ਨਾਮ ਦੀ ਲਿਵ ਵਿਚ ਰਹਿੰਦੇ ਹਾਂ। ਨਾਦ ਸਾਡਾ ਇਹ ਹੈ ਕਿ ਅਸੀਂ ਹਰ ਦਮ (ਦਿਨ ਰਾਤ) ਪਰਮਾਤਮਾ ਨੂੰ ਪੂਰਨ ਜਾਣਦੇ ਹਾਂ। ਸੁੱਧ ਨਰੋਆ ਵਿਚਾਰ ਸਾਡਾ ਤੂੰਬਾ ਹੈ ਅਤੇ ਸਾਡਾ ਡੰਡਾ ਇਹ ਹੈ ਕਿ ਅਸੀਂ ਮਨ ਨੂੰ ਉੱਤਮ ਮੱਤ ਦੇ ਕਾਬੂ ਵਿਚ ਅਤੇ ਮੱਤ ਨੂੰ ਪਰਮਾਤਮਾ ਦੇ ਬਖ਼ਸ਼ੇ ਹੋਏ ਗਿਆਨ ਦੇ ਅਧੀਨ ਰੱਖਦੇ ਹਾਂ। ਸੰਸਾਰ ਦੇ ਮੋਹ ਤੇ ਖਿੱਚਾਂ ਭਰੇ

ਪਸਾਰੇ ਨੂੰ ਸੁਆਹ ਵਾਕੁਰ ਮੁੱਲ ਹੀਣ ਤੇ ਨਿਕੰਮਾ ਗਿਣਨਾ, ਇਹ ਹੈ ਸਾਡੀ ਵਿਭੂਤੀ। ਸਾਡੀ ਰਹੁਰੀਤ ਹੈ ਨਿਰੰਕਾਰ ਕਰਤਾਰ ਦੀ ਉਸਤਤ ਕਰਨੀ। ਤੁਹਾਡਾ ਪੰਥ ਹੈ ਅਤੀਤ ਪੰਥ, ਅਰਥਾਤ, ਤੁਸੀਂ ਗਰਿਸਤ ਤਿਆਗ ਕੇ ਅਤੀਤ ਹੁੰਦੇ ਹੋ। ਸਾਡਾ ਪੰਥ ਹੈ ਗੁਰਮੁਖ-ਪੰਥ, ਅਰਥਾਤ, ਅਸੀਂ ਮਨਮਤ ਤੋਂ ਅਤੀਤ ਅਤੇ ਗੁਰੂ ਦੀ ਮੱਤ ਦੇ ਧਾਰਨੀ ਹੁੰਦੇ ਹਾਂ। ਅਨੇਕ ਰੰਗਾਂ ਵਿਚ, ਨਾਨਾ ਰੂਪਾਂ ਵਿਚ, ਇਕ ਸਿਰਜਣਹਾਰ ਦੀ ਜੋਤ ਬਾਰੇ ਸਮਾਈ ਹੋਈ ਸਮਝਣੀ ਇਹ ਸਾਡੀ ਜੋਤ ਜਾਂ ਸੰਮਤਾ ਹੈ। ਹੇ ਭਰਥਰੀ ਜੋਗੀ! ਸਾਡਾ ਸਹਿਜ ਜੋਗ ਇਹ ਹੈ ਕਿ ਇਕ ਵਾਹਿਗੁਰੂ ਨਾਲ ਸਾਡੀ ਲਿਵ ਲੱਗ ਰਹੀ ਹੈ।'

ਦੂਜਾ ਸ਼ਬਦ ਜੋ ਗੁਰੂ ਨੇ ਭਰਥਰੀ ਜੋਗੀ ਨੂੰ ਉਪਦੇਸ਼ ਹਿੱਤ ਉਚਾਰਿਆ, ਉਹ ਇਹ ਸੀ :—

(੨)

ਆਸਾ ਮਹਲਾ ੧

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰੀ ਕਰਣੀ ਕਸੁ ਪਾਈਐ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥੧॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥੧॥ ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥੩॥
ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥੪॥੪॥੩੮॥

ਇਸ ਦੇ ਅਰਥ ਇਹ ਹਨ :—

"ਹੇ ਬਾਬਾ, ਅਰਥਾਤ, ਭਰਥਰੀ ਜੋਗੀ, ਇਉ ਕੰਮ ਕਰੋ ਕਿ ਮਨ ਨਾਮ ਦਾ ਰਸ ਪੀਵੇ ਅਤੇ ਇਸ ਤਰ੍ਹਾਂ ਮਤਵਾਲਾ (ਮਸਤ) ਹੋ ਜਾਵੇ ਕਿ ਸਹਿਜ ਦੇ ਰੰਗ ਵਿਚ ਰਚਿਆ ਰਹੇ। ਭਾਵ, ਅਜਿਹਾ ਮਦ (ਨਸ਼ਾ) ਨਾ ਪੀਓ ਜਿਸ ਕਰਕੇ ਮਨ ਬੇਹੋਸ਼ੀ ਦੀ ਹਾਲਤ ਵਿਚ ਚਲਿਆ ਜਾਵੇ। ਪ੍ਰੇਮ ਤੋਂ ਉਪਜੀ ਹੋਈ ਲਿਵ ਦਿਨ ਰਾਤ ਅਤੇ ਰਾਮ-ਨਾਮ ਦਾ ਸਿਮਰਨ ਹੁੰਦਾ ਰਹੇ—ਇਹ ਸਾਡਾ ਅਨਹਾਦ ਸੰਗੀਤ ਹੈ। ਸਹਿਜ ਜੋਗ ਦੀ ਪ੍ਰਾਪਤੀ ਦਾ ਤਰੀਕਾ ਇਹ ਹੈ :—ਗਿਆਨ ਨੂੰ ਗੁੜ ਬਨਾਓ, ਧਿਆਨ ਨੂੰ ਧਾਵੇ ਦੇ ਫੁੱਲ ਬਣਾਓ, ਅਤੇ ਸ਼ੁੱਭ ਕਰਨੀ ਨੂੰ ਕਿੱਕਰ ਦਾ ਸੱਕ ਸਮਝੋ। ਸਰੀਰ ਤੇ ਸਰੀਰ ਦੀਆਂ ਭਾਵਨਾਵਾਂ ਨੂੰ ਭੱਠੀ ਬਣਾਓ, ਪ੍ਰੇਮ ਦਾ ਪੋਚਾ ਦਿਓ। ਇਸ ਤਰ੍ਹਾਂ ਅੰਮ੍ਰਿਤ-ਰਸ ਤਿਆਰ ਕਰੋ। ਅਰਥਾਤ ਗੁੜ, ਧਾਵੇ ਦੇ ਫੁੱਲਾਂ ਤੇ ਕਿੱਕਰ ਦੇ ਸੱਕ ਤੋਂ ਬਣਾਈ ਹੋਈ ਸ਼ਰਾਬ ਦੀ ਥਾਂ ਹਰੀ ਦੇ ਗਿਆਨ, ਉਸ ਦੇ ਚਰਨਾਂ ਦੇ ਧਿਆਨ, ਸਰੀਰ ਰਾਹੀਂ ਕਮਾਈ ਹੋਈ ਸ਼ੁੱਭ ਕਰਨੀ ਅਤੇ ਸਭ ਜੀਵਾਂ ਨਾਲ ਪ੍ਰੇਮ ਪਿਆਰ ਦੇ ਭਾਵ ਤੋਂ ਬਣਿਆ ਅੰਮ੍ਰਿਤ ਰਸ ਪੀਓ। ਅਜਿਹੇ ਅੰਮ੍ਰਿਤ ਦਾ ਭਰਿਆ ਹੋਇਆ ਪਿਆਲਾ ਜ਼ੋਰ, ਹਠ ਜਾਂ ਕਸ਼ਟ ਨਾਲ ਨਹੀਂ ਮਿਲਦਾ, ਸਗੋਂ ਸਹਿਜ ਨਾਲ ਵਾਹਿਗੁਰੂ ਦੀ

ਮਿਹਰ ਨਾਲ ਮਿਲਦਾ ਹੈ। ਜਿਹੜਾ ਪ੍ਰੇਮੀ ਇਸ ਅੰਮ੍ਰਿਤ ਦਾ ਗਾਹਕ ਹੋਵੇ, ਉਹ ਛੂਛੇ ਨਸ਼ੇ ਨਾਲ ਕੀਕੁਰ ਪ੍ਰੇਮ ਕਰ ਸਕਦਾ ਹੈ ? ਜਿਹੜਾ ਗੁਰੂ ਦੀ ਬਾਣੀ ਨੂੰ ਮਨ ਵਿਚ ਵਸਾਉਂਦਾ ਹੈ, ਨਾਮ ਰੂਪੀ ਅੰਮ੍ਰਿਤ ਜਿਸ ਨੇ ਪੀਤਾ ਹੈ, ਉਹ ਪੀਂਦਿਆਂ ਹੀ ਨਿਰੰਕਾਰੀ ਦੇ ਦਰ 'ਤੇ ਪਰਵਾਨ ਹੋ ਜਾਂਦਾ ਹੈ। ਜਿਹੜਾ ਇਨਸਾਨ ਅਕਾਲ ਪੁਰਖ ਦੇ ਦਰ ਦਾ ਅਤੇ ਉਸ ਪ੍ਰੀਤਮ ਦੇ ਦਰਸ਼ਨ ਦਾ ਪ੍ਰੇਮੀ ਹੋਵੇ, ਉਸ ਨੇ ਮੁਕਤੀ ਤੇ ਬੈਕੁੰਠ ਦਾ ਕੀ ਕਰਨਾ ਹੈ ? ਉਸ ਨੂੰ ਇਹਨਾਂ ਦੀ ਲੋੜ ਨਹੀਂ। ਵਾਹਿਗੁਰੂ ਦੀ ਉਸਤਤ ਵਿਚ ਰਚ ਗਿਆ ਹੈ, ਉਹ ਸਦਾ ਵੈਰਾਗੀ ਹੈ, ਉਸ ਨੂੰ ਹੋਛੇ ਮਦ ਦੇ ਸੁਖ ਦੀ ਲੋੜ ਨਹੀਂ ਰਹਿੰਦੀ। ਉਹ ਸਦਾ ਵੈਰਾਗੀ ਹੁੰਦਾ ਹੈ, ਨਾਮ ਦੇ ਆਸਰੇ ਉਸ ਦਾ ਵੈਰਾਗ ਸੁਤੇ-ਸਿੱਧ ਲਗਾਤਾਰ ਕਾਇਮ ਰਹਿੰਦਾ ਹੈ। ਐਸਾ ਵੈਰਾਗੀ ਹੋਛੇ ਮਦਾਂ ਨਾਲ ਪ੍ਰਾਪਤ ਹੋਣ ਵਾਲੀ ਬੇਹੋਸ਼ੀ ਆਦਿ ਦੀ ਜੂਏ ਵਰਗੀਆਂ ਬਿਰਥਾ ਖੇਡਾਂ ਵਿਚ ਆਪਣਾ ਜਨਮ ਨਹੀਂ ਗੁਆਉਂਦਾ। ਸੋ, ਹੇ ਭਰਥਰੀ ਜੋਗੀ ! ਜੋ 'ਦਰ ਦਰਸ਼ਨ ਕਾ ਪ੍ਰੀਤਮ' ਹੁੰਦਾ ਹੈ, ਉਹ ਸਦਾ ਹੀ ਨਾਮ ਅੰਮ੍ਰਿਤ ਪੀ ਕੇ ਨਾਮ ਰੰਗ ਵਿਚ ਖੀਵਾ ਹੋਇਆ ਰਹਿੰਦਾ ਹੈ। ਉਹ ਛੂਛੇ ਨਸ਼ੇ ਨਹੀਂ ਵਰਤਦਾ। ਹੇ ਜੋਗੀ ਤੁਸੀਂ ਵੀ ਅਜਿਹੇ ਜੋਗੀ ਬਣੋ।'

**ਜੋਗੀ ਸਿੱਖ ਬਣੇ :**

ਭਰਥਰੀ ਨੂੰ ਯਕੀਨ ਆ ਗਿਆ ਕਿ ਜਿਸ ਸਹਿਜ-ਜੋਗ ਦੀ ਵਿਆਖਿਆ ਗੁਰੂ ਜੀ ਨੇ ਕੀਤੀ ਹੈ, ਉਹ ਜੋਗੀਆਂ ਦੇ ਹੱਠ-ਜੋਗ ਨਾਲੋਂ ਬਹੁਤ ਉੱਚਾ ਤੇ ਵਧੇਰੇ ਗੁਣਕਾਰੀ ਹੈ। ਉਸ ਨੇ ਪ੍ਰੱਣ ਕਰ ਲਿਆ ਕਿ ਜਿਹੜਾ ਰਾਹ ਗੁਰੂ ਜੀ ਨੇ ਦੱਸਿਆ ਹੈ, ਮੈਂ ਉਸ ਨੂੰ ਧਾਰਨ ਕਰਾਂਗਾ। ਅਸੀਂ ਅੱਗੇ ਚੱਲ ਕੇ ਵੇਖਾਂਗੇ ਕਿ ਉਹ ਇਸ ਇਰਾਦੇ ਵਿਚ ਕਾਮਯਾਬ ਹੋਇਆ। ਪਰ ਭਰਥਰੀ ਦੇ ਚੇਲੇ ਬਾਲਕੇ ਅਤੇ ਸਾਥੀ ਇੰਨੀ ਛੇਤੀ ਮੰਨਣ ਵਾਲੇ ਨਹੀਂ ਸਨ। ਉਹਨਾਂ ਨੂੰ ਇਹ ਵੇਖ ਕੇ ਕ੍ਰੋਧ ਆ ਰਿਹਾ ਸੀ ਕਿ ਜਿਹੜੀ ਭੇਟਾ ਸਾਡੇ ਵਾਸਤੇ ਆਈ ਸੀ, ਉਹ ਗੁਰੂ ਜੀ ਅੱਗੇ ਧਰੀ ਗਈ ਅਤੇ ਸਭ ਸ਼ਰਧਾਲੂ ਵੀ ਸਾਡੇ ਪਾਸ ਆਉਣ ਦੀ ਥਾਂ ਗੁਰੂ ਜੀ ਪਾਸ ਹੀ ਬਹਿ ਗਏ ਹਨ। ਇਸ ਕਰਕੇ ਉਹ ਢਾਣੀ ਬਣਾ ਕੇ ਗੁਰੂ ਜੀ ਨਾਲ ਚਰਚਾ ਬਹਿਸ ਕਰਨ ਦੀ ਖ਼ਾਤਰ ਆਏ, ਪਰ ਉਹਨਾਂ ਨੂੰ ਹਾਰ ਮੰਨਣੀ ਪਈ। ਉਹਨਾਂ ਨੇ ਵੀ ਗੁਰੂ ਜੀ ਅੱਗੇ ਸੀਸ ਨਿਵਾਏ ਅਤੇ ਸਿੱਖ ਬਣੇ।

ਉਸ ਥਾਂ ਬਹੁਤ ਸਾਰੇ ਲੋਕ ਸਿੱਖ ਪੰਥ ਵਿਚ ਦਾਖ਼ਲ ਹੋਏ। ਗੁਰੂ ਜੀ ਦੀ ਯਾਦਗਾਰ ਵਜੋਂ ਅਤੇ ਸ਼ਬਦ ਕੀਰਤਨ ਤੇ ਗੁਰਬਾਣੀ ਦਾ ਪਰਵਾਹ ਜਾਰੀ ਰੱਖਣ ਦੀ ਖ਼ਾਤਰ, ਉਸ ਥਾਂ ਇਕ ਗੁਰਦੁਆਰਾ ਬਣਾਇਆ ਗਿਆ। ਇਸ ਟਿਕਾਣੇ ਬਾਬਤ ਭਾਈ ਪੈੜਾ ਜੀ ਦੇ ਦੱਸੇ ਹੋਏ ਪਤਿਆਂ ਦੇ ਆਧਾਰ ਉੱਪਰ ਭਾਈ ਬੰਨੋ ਦੀ ਲਿਖੀ ਹੋਈ 'ਹਕੀਕਤ ਰਾਹ ਮੁਕਾਮ' ਵਿਚ ਇਉਂ ਦਰਜ ਹੈ :—

'ਅਰ ਭਾਟੜਿਆਂ ਦੇ ਘਰ ਤੇ ਕਜਲੀਬਣੁ ਕੋਸ ਅੱਸੀ ਹੈ। ਤਿਰਿਆ ਰਾਜ ਹੈ। ਤਹਾਂ ਭੀ ਗੁਰੂ ਬਾਬੇ ਦਾ ਦੇਹੁਰਾ ਹੈ। ਸੰਗਤ ਭਾਟੜਿਆਂ ਦੀ ਜੁੜਦੀ ਹੈ। ਉੱਥੇ ਗੁਰੂ ਨੇ ਸਿੱਧਾਂ ਨਾਲ ਗੋਸਟਿ ਕਰਿ ਕੇ ਪੂਜ ਖਿੰਚ ਲੀਤੀ ਹੈਸੁ। ਤਬ ਸਿਧੁ ਗੁਰੂ ਕਾ ਜੋਰ ਅਜਮਾਇ ਕੈ ਪੈਰੀਂ ਆਇ ਪਏ ਹੈਨ। ਇਸ ਥਾਉਂ ਕਾ ਨਾਉਂ ਕਜਲੀ ਬਨੁ ਤ੍ਰਿਆ ਰਾਜ ਹੈ, ਤਹਾਂ ਭੀ ਸੰਗਤਿ ਹੈ।"

ਕਜਲੀਬਨ ਤੋਂ ਵਿਦਾ ਹੋ ਕੇ ਗੁਰੂ ਜੀ ਦੱਖਣ ਦੇ ਪੱਛੋਂ ਵੱਲ ਦੇ ਸਮੁੰਦਰੀ ਕਿਨਾਰੇ ਦੇ ਨਾਲ ਨਾਲ ਉੱਤਰ ਵੱਲ ਨੂੰ ਹੋ ਤੁਰੇ। ਆਪ ਨੇ ਨਾਸਿਕ, ਬੰਬਈ, ਸੂਰਤ, ਕਾਠੀਆਵਾੜ, ਜੂਨਾਗੜ, ਦਵਾਰਕਾ, ਸੋਮਨਾਥ ਅਤੇ ਹੋਰ ਅਨੇਕਾਂ ਥਾਵਾਂ ਦਾ ਚੱਕਰ ਲਾਇਆ।[1] ਇਹਨੀਂ ਥਾਈਂ ਆਪ ਪ੍ਰਸਿੱਧ ਪੰਡਤਾਂ, ਪੀਰਾਂ, ਫ਼ਕੀਰਾਂ, ਜੋਗੀਆਂ ਤੇ ਸੰਨਿਆਸੀਆਂ ਨੂੰ ਮਿਲੇ ਅਤੇ ਉਹਨਾਂ ਨੂੰ ਸੱਚ ਮਾਰਗ ਉੱਪਰ ਲਿਆਂਦਾ। ਇਹਨਾਂ ਲੋਕਾਂ ਦੀ ਮਾਨਤਾ ਬਹੁਤ ਸੀ। ਇਹਨਾਂ ਦੇ ਗੁਰੂ ਜੀ ਦੀ ਸ਼ਰਨ ਆਉਣ ਨਾਲ ਇਹਨਾਂ ਦੇ ਚੇਲੇ ਬਾਲਕੇ ਤੇ ਸ਼ਰਧਾਲੂ ਲੋਕ ਆਪਣੇ-ਆਪ ਹੀ ਗੁਰੂ ਜੀ ਦੇ ਸ਼ਰਧਾਲੂ ਬਣ ਗਏ। ਫੇਰ ਸਿੰਧ ਤੇ ਬਹਾਵਲਪੁਰ ਵਿਚ ਦੀ ਹੋ ਕੇ ਸਤਲੁਜੋਂ ਪਾਰ ਸ਼ੁਜਾਆਬਾਦ ਪੁੱਜੇ। ਉੱਥੋਂ ਆਪ ਉੱਚ ਪਹੁੰਚੇ ਜਿੱਥੇ ਆਪ ਨੇ ਉੱਚ ਦੇ ਪੀਰ ਅਹਿਮਦ ਹੁਸੈਨ ਜਲਾਲ ਦੀਨ ਨਾਲ ਗੋਸ਼ਟ ਕੀਤੀ। ਪੀਰ ਜੀ ਨੇ ਗੁਰੂ ਜੀ ਨੂੰ ਆਪਣਾ ਮੁਰਸ਼ਦ ਮੰਨਿਆ। ਪੀਰ ਦੇ ਮੁਰੀਦ ਵੀ ਗੁਰੂ ਜੀ ਦੇ ਸ਼ਰਧਾਲੂ ਬਣ ਗਏ। ਸੰਨ 1515 ਦੇ ਕਰੀਬ ਗੁਰੂ ਜੀ ਵਾਪਸ ਤਲਵੰਡੀ ਪੁੱਜ ਗਏ। ਥੋੜ੍ਹਾ ਚਿਰ ਉੱਥੇ ਠਹਿਰ ਕੇ ਅਤੇ ਸੁਲਤਾਨਪੁਰ ਆਪਣੀ ਭੈਣ ਬੇਬੇ ਨਾਨਕੀ ਜੀ ਨੂੰ ਮਿਲਣ ਗਏ। ਉੱਥੋਂ ਆਪ ਕਰਤਾਰਪੁਰ ਪਹੁੰਚੇ, ਜਿੱਥੇ ਉਹ ਅੱਗੇ ਆਪਣੇ ਪਰਿਵਾਰ ਨੂੰ ਛੱਡ ਗਏ ਸਨ। ਆਪ ਲਗਪਗ ਚਾਰ ਸਾਲ ਦੀ ਉਦਾਸੀ ਮਗਰੋਂ ਕਰਤਾਰਪੁਰ ਵਾਪਸ ਆਏ।

ਕਰਤਾਰਪੁਰ ਵਿਚ ਫੇਰ ਆਪ ਨੇ ਪਰਿਵਾਰ ਵਿਚ ਰਹਿ ਕੇ ਆਪਣੇ ਨਿਯਮਾਂ ਦੀ ਪਾਲਨਾ ਕਰਦੇ ਹੋਏ ਗ੍ਰਿਹਸਤੀਆਂ ਲਈ ਪੂਰਨੇ ਪਾਏ। ਆਪ ਵਾਹੀ ਕਰਦੇ ਕਰਾਉਂਦੇ ਸਨ; ਇਸ ਤਰ੍ਹਾਂ ਦੀ ਕਿਰਤ ਕਮਾਈ ਨੂੰ ਸਭ ਵਿਚ ਵੰਡ ਕੇ ਵਰਤਦੇ ਸਨ, ਨਾਮ ਜਪਦੇ ਸਨ, ਨਾਮ ਜਪਾਉਂਦੇ ਸਨ, ਅਤੇ ਵਾਹਿਗੁਰੂ ਤੋਂ ਵਿਛੜਿਆ ਨੂੰ ਉਸ ਨਾਲ ਜੋੜਦੇ ਸਨ।

---

1. ਜਿਹਾ ਕਿ ਅੱਗੇ ਦੱਸਿਆ ਗਿਆ ਹੈ, ਗੁਰੂ ਜੀ ਜਿੱਥੇ-ਜਿੱਥੇ ਜਾਂਦੇ ਅਤੇ ਸੰਗਤ ਕਾਇਮ ਕਰਦੇ, ਉੱਥੇ-ਉੱਥੇ ਉਹ ਸਿੱਖ ਧਰਮ ਦਾ ਪ੍ਰਚਾਰ ਕੇਂਦਰ (ਮੰਜੀ) ਵੀ ਕਾਇਮ ਕਰਦੇ। ਹਰੇਕ ਅਜਿਹੇ ਕੇਂਦਰ ਵਿਚ ਸਿੱਖ ਧਰਮਸਾਲਾ ਹੁੰਦੀ ਸੀ। ਦੱਖਣ ਦੇਸ਼ ਵਿੱਚ ਬਹੁਤ ਥਾਈਂ ਇਹ ਧਰਮਸਾਲਾਂ ਜਾਂ ਸਿੱਖੀ ਦੇ ਪ੍ਰਚਾਰ-ਕੇਂਦਰ ਅਜੇ ਵੀ ਮੌਜੂਦ ਹਨ, ਜਿਵੇਂ ਮਦਰਾਸ ਵਿੱਚ ਰਾਮੇਸ਼ਵਰਮ, ਸਲੂਰ, ਭਾਕੇੜ, ਸ਼ਿਵਕੰਜੀ ਵਿੱਚ ਅਤੇ ਲੰਕਾ ਜਾਂ ਸਿਲੋਨ ਦੇ ਕੋਲੰਬੂ ਵਿਚ। ਪੁਰਾਣੀਆਂ ਧਰਮਸਾਲਾਂ ਜਿਨ੍ਹਾਂ ਵਿੱਚੋਂ ਕਈਆਂ ਵਿੱਚ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਹਨ, ਅਜੇ ਵੀ ਬੁਰਹਾਨਪੁਰ, ਸੂਰਤ, ਬੰਬਈ (ਮਹਾਂ-ਲਕਸ਼ਮੀ, ਗਰਾਂਟ ਰੋਡ) ਅਮਰਾਉਤੀ ਅਤੇ ਨਿਰਮਲ ਆਦਿ ਥਾਈਂ ਮੌਜੂਦ ਹਨ।

## ਕਾਂਡ—38

# *ਤੀਜੀ ਉਦਾਸੀ ਉੱਤਰ ਦੀ—1*

# *ਗੋਰਖਮਤਾ : ਨਾਨਕਮਤਾ*

### ਜੀਅਦਾਨ ਦੇ ਗੱਫੇ

ਥੋੜ੍ਹਾ ਚਿਰ ਕਰਤਾਰਪੁਰ ਠਹਿਰ ਕੇ ਗੁਰੂ ਜੀ ਫੇਰ ਜਗਤ ਜਲੰਦੇ ਨੂੰ ਰੱਖਣ, 'ਧਰਤਿ ਲੁਕਾਈ ਨੂੰ ਸੋਧਣ' ਦੀ ਖ਼ਾਤਰ ਸੰਨ 1516 ਈਸਵੀ ਦੇ ਕਰੀਬ ਘਰੋਂ ਨਿਕਲ ਤੁਰੇ। ਇਸ ਵੇਰਾਂ ਉਹਨਾਂ ਉੱਤਰ ਦਿਸ਼ਾ ਦਾ ਰੁਖ਼ ਕੀਤਾ। ਪੈਰੀਂ ਚਮੜੇ ਦੀ ਜੁੱਤੀ ਸੀ; ਸਿਰ ਉੱਤੇ ਅਤੇ ਸਾਰੀ ਦੇਹ ਉੱਪਰ ਵੀ ਚਮੜਾ ਲਪੇਟਿਆ ਹੋਇਆ ਸੀ, ਮੱਥੇ 'ਤੇ ਕੇਸਰ ਦਾ ਟਿੱਕਾ ਸੀ। ਉਹਨਾਂ ਦੇ ਨਾਲ ਹੱਸੂ ਲੁਹਾਰ ਅਤੇ ਸੀਹਾਂ ਛੀਂਬਾ ਸਨ। ਮਰਦਾਨੇ ਨੂੰ ਅੱਗੇ ਵਾਕੁਰ ਛੱਡ ਗਏ ਤਾਂ ਜੁ ਉਹ ਸੰਗਤਾਂ ਨੂੰ ਗੁਰਬਾਣੀ ਦਾ ਕੀਰਤਨ ਕਰ ਕੇ ਸੁਣਾਇਆ ਕਰੇ। ਸਦਾ ਤੇ ਨੇਮ ਵਾਕੁਰ ਆਪ ਇੱਧਰ ਉੱਧਰ ਚੱਕਰ ਲਗਾਉਂਦੇ ਤੁਰੇ ਗਏ ਅਤੇ ਅਜਿਹੇ ਸਭ ਨਗਰ ਟਿਕਾਣੇ ਗਾਹੁੰਦੇ ਗਏ ਜਿੱਥੇ ਜੀਵਾਂ ਨੂੰ ਆਪ ਦੇ ਕਿਰਤ ਕਮਾਈ, ਸੇਵਾ, ਪ੍ਰੇਮ, ਭਗਤੀ, ਅਰਦਾਸ, ਸੱਚ ਤੇ ਸੱਚ-ਆਚਾਰ ਦੇ ਸੰਦੇਸ਼ ਦੀ ਲੋੜ ਸੀ। ਇਕ ਪਾਸੇ ਆਪ ਵਿਦਵਾਨ ਪੰਡਤਾਂ, ਤਪੀਆਂ, ਜੋਗੀਆਂ, ਪੀਰਾਂ ਤੇ ਫ਼ਕੀਰਾਂ ਨੂੰ ਮਿਲੇ ਜੋ ਆਪਣੀ ਅਸਲੀ ਬਣਾਉਟੀ ਵਿਦਵਤਾ ਤੇ ਕਰਾਮਾਤੀ ਤਾਕਤਾਂ ਦੇ ਆਧਾਰ 'ਤੇ ਵਿਹਲੜ-ਪੁਣੇ ਦੀਆਂ ਜ਼ਿੰਦਗੀਆਂ ਗੁਜ਼ਾਰ ਰਹੇ ਸਨ ਅਤੇ ਕਈ ਪਰਲੇ ਦਰਜੇ ਦੇ ਮਾਇਕ ਭੋਗਾਂ ਵਿੱਚ ਫਸੇ ਪਏ ਸਨ। ਬੜੇ ਮਿੱਠੇ; ਅਨੋਖੇ ਤੇ ਪਿਆਰ ਭਰੇ ਢੰਗ ਨਾਲ ਗੁਰੂ ਨਾਨਕ ਦੇਵ ਜੀ ਉਹਨਾਂ ਨੂੰ ਨਿਸ਼ਚਾ ਕਰਾ ਦੇਂਦੇ ਕਿ ਅਜਿਹੀ ਵੇਹਲੜਪੁਣੇ ਦੀ, ਹੋਰਨਾਂ ਦੀ ਕਮਾਈ ਉੱਪਰ ਗੁਜ਼ਾਰੇ ਵਾਲੀ ਜ਼ਿੰਦਗੀ ਇਕ ਪਾਪ ਹੈ ਅਤੇ ਉਹਨਾਂ ਨੂੰ ਸਿਖਾ ਦੇਂਦੇ ਕਿ ਅਮਲੀ ਭਗਤੀ ਜੋਗ ਤੇ ਤਪ ਕੀਕੁਰ ਕਰਨੇ ਚਾਹੀਦੇ ਹਨ ਤਾਂ ਜੁ ਇੱਥੇ ਉੱਥੇ ਪਤ ਰਹਿ ਸਕੇ ਤੇ ਇਨਸਾਨ ਸਚਿਆਰਾ ਬਣ ਸਕੇ। ਦੂਜੇ ਪਾਸੇ ਗੁਰੂ ਜੀ ਦੁਨਿਆਵੀਂ ਠਾਠ-ਬਾਠ ਤੇ ਤਾਕਤ ਪਰਤਾਪ ਵਾਲੇ ਬੰਦਿਆਂ, ਰਾਜਿਆਂ ਨਵਾਬਾਂ ਨੂੰ ਵੀ ਮਿਲਦੇ ਜੋ ਪਰਮਾਤਮਾ, ਇਨਸਾਨ ਤੇ ਆਪਣੀ ਆਤਮਾ ਬਾਰੇ ਆਪਣੇ ਫ਼ਰਜ਼ ਭੁੱਲ ਭੁਲਾ ਕੇ ਵਹਿਮਾਂ-ਭਰਮਾਂ ਵਿੱਚ, ਮਾਇਆ ਦੇ ਭੋਗਾਂ ਦੇ ਵਿਸ਼ੇ ਵਿਕਾਰਾਂ ਵਿੱਚ ਪਏ ਅਮੋਲਕ ਹੀਰੇ ਜੈਸੇ ਮਨੁੱਖੀ ਜਨਮ ਨੂੰ ਕੌਡੀ ਬਦਲੇ ਗੁਆ ਰਹੇ ਸਨ ਅਤੇ ਆਪਣੀ ਤਾਕਤ ਪਦਵੀ ਦੀ ਗ਼ਲਤ ਵਰਤੋਂ ਕਰਕੇ ਲੋਕਾਂ ਉੱਪਰ ਜਬਰ ਤੇ ਜ਼ੁਲਮ ਕਮਾ ਰਹੇ ਸਨ। ਨਿਰਭੈਤਾ, ਪਰ ਨਾਲ ਹੀ ਪਿਆਰ ਭਰੇ ਤਰੀਕੇ ਨਾਲ ਗੁਰੂ ਜੀ ਅਜਿਹੇ ਪਰਤਾਪੀਆਂ ਨੂੰ ਸਮਝਾਉਂਦੇ ਤੇ ਗਿਆਨ ਕਰਾਉਂਦੇ ਕਿ ਉਹ ਕੀਕੁਰ ਲੋਕਾਂ ਵਿਰੁੱਧ ਹੀ ਨਹੀਂ, ਸਗੋਂ ਆਪਣੇ ਆਪ ਵਿਰੁੱਧ ਵੀ ਪਾਪ ਕਮਾ ਰਹੇ ਸਨ। ਆਪ ਉਹਨਾਂ ਵਿਚ ਆਤਮਿਕ ਜਾਗ੍ਰਿਤ ਪੈਦਾ ਕਰਦੇ ਤੇ ਉਹਨਾਂ ਨੂੰ ਜੀਅ-ਦਾਨ ਦੇ ਕੇ ਅਸਲੀ ਮਨੁੱਖਤਾਈ ਵਾਲਾ ਜੀਵਨ ਗੁਜ਼ਰਨ ਦੇ ਰਾਹੇ ਤੋਰ ਦੇਂਦੇ। ਇਹਨਾਂ ਧਾਰਮਿਕ ਜਾਂ ਦੁਨਿਆਵੀ

ਤਾਕਤ ਪਰਤਾਪ ਵਾਲਿਆਂ ਦੇ ਸੁਧਰ ਜਾਣ ਨਾਲ, ਸਿੱਖੀ ਮਾਰਗ 'ਤੇ ਆ ਜਾਣ ਨਾਲ, ਇਹਨਾਂ ਦੇ ਚੇਲੇ, ਮੁਰੀਦ ਤੇ ਪਰਜਾ ਦੇ ਲੋਕ ਆਪੇ ਹੀ ਸਹਿਜੇ-ਸਹਿਜੇ ਠੀਕ ਰਾਹੇ ਆ ਜਾਂਦੇ। ਪਰ ਜਿਥੇ ਆਪ ਅਜਿਹੇ ਪਰਤਾਪੀ ਪੁਰਸ਼ਾਂ ਨੂੰ ਲੱਭ ਲੱਭ ਕੇ ਮਿਲਦੇ, ਉੱਥੇ ਸਾਧਾਰਨ ਲੋਕਾਂ ਅਤੇ ਨੀਚਾਂ ਤੋਂ ਨੀਚਾਂ ਨੂੰ ਵੀ ਪ੍ਰੇਮ ਤੇ ਖ਼ੁਸ਼ੀ ਨਾਲ ਮਿਲਦੇ, ਉਹਨਾਂ ਨੂੰ ਰੱਬੀ ਸੰਦੇਸ਼ ਸੁਣਾਉਂਦੇ ਅਤੇ ਭਗਤੀ ਭਾਵ ਵਿਚ ਲਾ ਕੇ, ਰੱਬ ਦੇ ਦਰ ਵੱਲ ਨੂੰ ਲੈ ਜਾਣ ਵਾਲੀ ਕਿਰਤ ਕਰਨ, ਵੰਡ ਕੇ ਛਕਣ ਤੇ ਨਾਮ ਜਪਣ ਜਪਾਉਣ ਦੇ ਗੁਰਮੁੱਖ ਗਾਡੀ ਰਾਹ ਉੱਪਰ ਤੋਰ ਦੇਂਦੇ।

**ਗੋਰਖਮਤਾ : ਨਾਨਕਮਤਾ**

ਆਪਣੇ ਸਾਥੀਆਂ ਨੂੰ ਨਾਲ ਲੈ ਕੇ ਗੁਰੂ ਜੀ ਉੱਤਰ ਦੇ ਪਾਸੇ ਵੱਲ ਤੁਰ ਪਏ ਅਤੇ ਸੱਚੇ ਧਰਮ ਦਾ ਪ੍ਰਚਾਰ ਕਰਦੇ ਗਏ। ਕਈ ਥਾਵਾਂ ਦੇ ਲੋਕਾਂ ਦਾ ਉਧਾਰ ਕਰਦੇ ਆਪ ਉਸ ਥਾਂ ਪੁੱਜੇ ਜਿਸ ਨੂੰ ਗੋਰਖਮਤਾ ਕਹਿੰਦੇ ਸਨ। ਇਹ ਥਾਂ ਅਜੋਕੇ ਉੱਤਰ-ਪ੍ਰਦੇਸ਼ ਵਿਚ ਪੀਲੀਭੀਤ ਤੋਂ ਪੰਦਰਾਂ ਕੁ ਮੀਲ ਦੀ ਵਿੱਥ 'ਤੇ ਹੈ। ਇਹ ਗੋਰਖ ਦਾ ਟਿਕਾਣਾ ਸੀ ਤੇ ਉਸ ਮੱਤ ਦੇ ਜੋਗੀਆਂ ਦਾ ਤਕੜਾ ਗੜ੍ਹ ਸੀ। ਅਸਾਂ ਵੇਖਿਆ ਹੈ ਕਿ ਗੁਰੂ ਜੀ ਦਾ ਸਦਾ ਇਹ ਤਰੀਕਾ ਸੀ ਕਿ ਆਪ ਸਭ ਮੱਤਾਂ ਦੇ ਪ੍ਰਸਿੱਧ ਬੰਦਿਆਂ ਨੂੰ ਮਿਲਦੇ ਅਤੇ ਉਹਨਾਂ ਨਾਲ ਇਸ ਵਿਸ਼ੇ 'ਤੇ ਗਿਆਨ ਗੋਸ਼ਟ ਕਰਦੇ ਸਨ ਕਿ ਇਨਸਾਨੀ ਜੀਵਨ ਦਾ ਆਦਰਸ਼ ਤੇ ਨਿਸ਼ਾਨਾ ਕੀ ਹੈ ਅਤੇ ਇਸ ਆਦਰਸ਼ ਦੀ ਪੂਰਤੀ ਲਈ ਕਿਸ ਕਿਸਮ ਦਾ ਜੀਵਨ ਧਾਰਨਾ ਗੁਜ਼ਾਰਨਾ ਚਾਹੀਦਾ ਹੈ। ਗੋਰਖਮਤੇ ਜਾਣ ਤੋਂ ਵੀ ਆਪ ਦਾ ਭਾਵ ਇਹੋ ਹੀ ਸੀ। ਆਪ ਜੋਗੀਆਂ ਨੂੰ 'ਤਿਆਗ' ਤੇ ਵਿਹਲੜ-ਪੁਣੇ ਦੀ ਜ਼ਿੰਦਗੀ ਤੋਂ ਹਟਾ ਕੇ 'ਦੁਨੀਆਂ ਵਿਚ ਸੇਵ ਕਮਾਉਣ' ਦੇ, ਪਰਉਪਕਾਰ, ਭਗਤੀ ਅਤੇ ਪਿਆਰ ਦੇ, ਰਾਹ ਉੱਪਰ ਲਿਆਉਣਾ ਚਾਹੁੰਦੇ ਸਨ। ਗੋਰਖਮਤੇ ਬਹੁਤ ਸਾਰੇ ਜੋਗੀ ਰਹਿੰਦੇ ਸਨ। ਆਪ ਦਾ ਅਨੋਖਾ ਲਿਬਾਸ ਵੇਖ ਕੇ ਭੰਗਰਨਾਥ ਆਦਿ ਬਹੁਤ ਸਾਰੇ ਜੋਗੀ ਆਪ ਦੇ ਗਿਰਦ ਇਕੱਠੇ ਹੋ ਗਏ ਅਤੇ ਚਰਚਾ ਛਿੜ ਪਈ।

ਜੋਗੀਆਂ ਨੇ ਪੁੱਛਿਆ, 'ਤੁਹਾਡਾ ਮਤ ਕੀ ਹੈ? ਤੁਸਾਂ ਦੀਖਿਆ ਕਿਸ ਤੋਂ ਲਈ ਹੈ? ਤੁਹਾਡਾ ਗੁਰੂ ਕੌਣ ਹੈ?' ਸਤਿਗੁਰੂ ਜੀ ਨੇ ਹੇਠ ਦਿੱਤਾ ਸ਼ਬਦ ਸੂਹੀ ਰਾਗ ਵਿਚ ਕੀਰਤਨ ਕਰਕੇ ਉਚਾਰਨ ਕੀਤਾ :—

ਕਉਣੁ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥ ੧॥
ਮੇਰੇ ਨਾਲ ਜੀਉ ਤੇਰਾ ਅੰਤੁ ਨ ਜਾਣਾ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥ ੧॥ ਰਹਾਉ॥
ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਂਵਾ॥ ੨॥
ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥੩॥
ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥
ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥ ੪॥ ੨॥ ੯॥

ਇਹ ਸ਼ਬਦ ਸੁਣ ਕੇ ਜੋਗੀਆਂ ਨੂੰ ਯਕੀਨ ਹੋ ਗਿਆ ਕਿ ਇਸ ਅਨੋਖੇ, ਭਰਵੀਂ ਉਮਰ ਦੇ ਫ਼ਕੀਰ ਨੂੰ ਜਿਸ ਨੂੰ ਅਸੀਂ 'ਬਾਲਕਾ' ਕਹਿ ਕੇ ਗੱਲ ਕਰਦੇ ਹਾਂ, ਈਸ਼ਵਰ ਤੇ ਉਸ ਦੇ ਤਰੀਕਿਆਂ, ਕੌਤਕ ਦਾ ਸਾਡੇ ਨਾਲੋਂ ਵਧੇਰੇ ਗਿਆਨ ਪ੍ਰਾਪਤ ਹੈ, ਉਹਨਾਂ ਨੇ ਸੋਚਿਆ ਕਿ ਜੇ ਇਹ 'ਬਾਲਕਾ' ਸਾਧੂ ਸਾਡੇ ਮਤ ਵਿਚ ਆ ਕੇ ਜੋਗੀ ਜਾਂ ਸਿੱਧ ਬਣ ਜਾਵੇ ਤਾਂ ਜੋਗਮਤ ਦਾ ਬੜਾ ਪ੍ਰਚਾਰ ਹੋਵੇ। ਸੋ ਉਹਨਾਂ ਨੇ ਕਿਹਾ, 'ਹੇ ਬਾਲਕੇ, ਤੂੰ ਜੋਗੀ ਹੋ ਜਾ, ਜਗਤ ਤੇਰੇ ਪਿੱਛੇ ਲੱਗੇਗਾ, ਤੂੰ ਬੜਾ ਉਘਾ ਹੋਵੇਂਗਾ।' ਤਾਂ ਗੁਰੂ ਜੀ ਨੇ ਕਿਹਾ, 'ਅਸੀਂ ਤਾਂ ਅੱਗੇ ਹੀ ਜੋਗੀ ਹਾਂ। ਜੋਗ ਇਹ ਤਾਂ ਨਹੀਂ ਨਾ ਹੁੰਦਾ ਕਿ ਖ਼ਾਸ ਭਾਂਤ ਦਾ ਭੇਖ ਧਾਰਿਆ ਜਾਵੇ ਜਾਂ ਸੰਸਾਰਿਕ ਜੀਵਨ ਦਾ ਤਿਆਗ ਕਰ ਕੇ ਲੋਕਾਂ ਦੀ ਕਮਾਈ ਖਾਧੀ ਜਾਵੇ ਜਾਂ ਤੀਰਥਾਂ ਦੀ ਯਾਤਰਾ ਕਰਦੇ ਫਿਰੀਏ। ਅਸਲੀ ਜੋਗ ਜਾਂ ਧਰਮ ਦਾ ਤਾਂ ਇਨਸਾਨ ਦੇ ਦਿਲ, ਆਤਮਾ ਅਤੇ ਸਾਰੇ ਜੀਵਨ ਉੱਪਰ ਅਸਰ ਹੋਣਾ ਚਾਹੀਦਾ ਹੈ; ਇਸ ਤੋਂ ਇਨਸਾਨ ਨੂੰ ਇਹ ਸਿੱਖਿਆ ਮਿਲਣੀ ਚਾਹੀਦੀ ਹੈ ਕਿ ਦੁਨੀਆਂ ਵਿਚ ਪਤ ਸੇਤੀ ਕੀਕੁਰ ਰਿਹਾ ਜਾਵੇ; ਦੁਨੀਆਂ ਦੀਆਂ ਖਿੱਚਾਂ ਤੇ ਲਬ ਲਬੇੜ ਵਿਚ ਪਵਿੱਤਰ ਕੀਕੁਰ ਰਿਹਾ ਜਾਵੇ, ਮਨੁੱਖੀ ਜੀਵਨ, ਜਿਹੜਾ ਇਕ ਵੇਰ ਗਿਆ ਫੇਰ ਛੇਤੀ ਹੱਥ ਨਹੀਂ ਆ ਸਕਦਾ, ਕੀਕੁਰ ਵਰਤਿਆ ਜਾਵੇ ਤਾਂ ਜੋ ਇਸ ਤੋਂ ਵੱਧ ਨਫ਼ਾ ਪ੍ਰਾਪਤ ਹੋ ਸਕੇ। ਇਸ ਜੀਵਨ ਨੂੰ ਅਜਾਈਂ ਕਿਉਂ ਗੁਆਉਂਦੇ ਹੋ? ਇਹ ਨਾ ਸਮਝੋ ਕਿ ਮਨੁੱਖੀ ਜਨਮ ਇਕ ਸਰਾਪ ਹੈ ਅਤੇ ਇਸ ਨੂੰ ਸੋਗ ਤੇ ਉਦਾਸੀ ਵਿਚ ਗੁਜ਼ਾਰਨਾ ਚਾਹੀਦਾ ਹੈ। ਇਹ ਅਮੋਲ ਵਸਤੂ ਹੈ। ਇਹ ਮੌਕਾ ਦੇਂਦਾ ਹੈ ਕਿ ਆਤਮਾ ਹਰ ਪਾਸਿਓਂ ਪੂਰਨਤਾ ਪ੍ਰਾਪਤ ਕਰ ਸਕੇ, ਗੋਬਿੰਦ ਨਾਲ ਮਿਲਣ ਦੇ ਉੱਦਮ ਕਰ ਸਕੇ ਅਤੇ ਹੋਰਨਾਂ ਨੂੰ ਇਸ ਸ਼ਾਂਤੀ ਤੇ ਸੁੱਖ ਦੇ ਰਾਹੇ ਤੁਰਨ ਦੀ ਸਹਾਇਤਾ ਤੇ ਉਤਸ਼ਾਹ ਦੇ ਸਕੇ। ਇਸ ਤਿਆਗ ਤੇ ਇਕਾਂਤ ਦਾ, ਦੁਨੀਆਂ ਤੋਂ ਵੱਖ ਰਹਿਣ ਦੇ ਜੀਵਨ ਦਾ ਤਿਆਗ ਕਰੋ। ਮਨੁੱਖ ਜਾਤੀ ਨੂੰ ਤੁਹਾਡੀ ਸਹਾਇਤਾ ਦੀ ਲੋੜ ਹੈ। ਤੁਸੀਂ ਹਿੰਦੂ ਸਮਾਜ ਦੀਆਂ ਚੋਣਵੀਆਂ ਹਸਤੀਆਂ, ਚੋਟੀ ਦੇ ਗੁਣਵਾਨ ਬੰਦੇ ਹੋ। ਤੁਸੀਂ ਉਸ ਸਮਾਜ ਨੂੰ ਛੱਡ ਕੇ ਕਿਉਂ ਆ ਗਏ ਹੋ? ਤੁਹਾਡੇ ਬਿਨਾਂ ਉਹਨਾਂ ਲੋਕਾਂ ਦੀ ਅਗਵਾਈ ਕੌਣ ਕਰੇ? ਤੁਸੀਂ ਉਹਨਾਂ ਦੀ ਹਾਲਤ ਤੋਂ ਇਸ ਤਰ੍ਹਾਂ ਬੇਲਾਗ ਤੇ ਲਾਪਰਵਾਹ ਕਿਉਂ ਹੋ ਗਏ ਹੋ? ਆਓ; ਜੀਵਨ ਸੰਗਰਾਮ ਵਿਚ ਨਿੱਤਰੋ, ਡਰਾਕਲ ਤੇ ਭਗੌੜੇ ਦੀ ਥਾਂ ਬਹਾਦੁਰ ਸੂਰਬੀਰ ਹੋ ਕੇ ਵਰਤੋ, ਸੰਸਾਰ ਸਾਗਰ ਨੂੰ ਤਰੋ ਅਤੇ ਹੋਰਨਾਂ ਨੂੰ ਪਾਰ ਲੰਘਾਓ। ਅਮਲੀ ਜੋਗ ਜਾਂ ਧਰਮ ਇਸ ਨੂੰ ਕਹਿੰਦੇ ਹਨ। ਜੋਗਾਂ ਦੇ ਲੱਛਣ ਇਹ ਹੁੰਦੇ ਹਨ।'

ਫੇਰ ਗੁਰੂ ਬਾਬੇ ਨੇ ਹੇਠ ਲਿਖਿਆ ਸ਼ਬਦ ਸੂਹੀ ਰਾਗ ਵਿਚ ਕੀਰਤਨ ਰਾਹੀਂ ਉਚਾਰਨ ਕੀਤਾ :—

> ਜੋਗੁ ਨ ਖਿੰਥਾ[1] ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
> ਜੋਗੁ ਨ [2]ਮੁੰਦੀ ਮੂੰਡਿ ਮੁੰਡਾਇਐ ਜੋਗ ਨ [3]ਸਿੰਙੀ ਵਾਈਐ॥

---

1. ਗੋਦੜੀ। ਜੋਗ (ਧਰਮ) ਦੀ ਪ੍ਰਾਪਤੀ ਗੋਦੜੀ ਪਾ ਲੈਣ ਨਾਲ ਨਹੀਂ ਹੁੰਦੀ, ਨਾ ਹੀ ਡੰਡਾ ਹੱਥ ਵਿਚ ਰੱਖਿਆਂ।
2. ਮੁੰਦਰਾਂ ਪਾ ਲੈਣ ਨਾਲ ਜਾਂ ਸਿਰ ਮੁਨਾਉਣ ਨਾਲ।
3. ਸਿੰਙੀ ਵਜਾਉਣ ਨਾਲ।

[1]ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ੧॥
[2]ਗਲੀ ਜੋਗੁ ਨ ਹੋਈ॥
[3]ਏਕ ਦ੍ਰਿਸ਼ਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ ੧॥ ਰਹਾਉ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ॥ ੨॥
[4]ਸਤਿਗੁਰੁ ਭੇਟੈ ਤਾਂ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
[5]ਨਿਝਰੁ ਝਰੈ [6]ਸਹਜ ਧੁਨਿ ਲਾਗੈ[7] ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥
[8]ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੪॥੧॥੯॥

ਇਸ ਮਗਰੋਂ ਚੋਖਾ ਚਿਰ ਹੋਰ ਚਰਚਾ ਹੋਈ। ਅੰਤ ਨੂੰ ਜੋਗੀਆਂ ਦੀ ਨਿਸ਼ਾ ਹੋ ਗਈ ਤੇ ਉਹਨਾਂ ਨੇ ਹਾਰ ਮੰਨ ਲਈ। ਉਹਨਾਂ ਨੇ 'ਆਦੇਸ, ਆਦੇਸ' ਕੀਤਾ ਅਤੇ ਗੁਰੂ ਜੀ ਦੇ ਸ਼ਰਧਾਲੂ ਬਣ ਗਏ। ਨਾਲ ਹੀ ਉਹਨਾਂ ਨੇ ਕਿਹਾ, 'ਜੋ ਕੁਝ ਆਪ ਨੇ ਫ਼ਰਮਾਇਆ ਹੈ ਉਹ ਪੂਰਨ ਤੌਰ ਤੇ ਸਤਿ ਹੈ, ਪਰ ਜਿਹੜਾ ਉੱਚਾ ਤੇ ਕਠਿਨ ਰਾਹ ਤੁਸੀਂ ਦੱਸਦੇ ਹੋ, ਅੰਜਨ ਵਿਚ ਨਿਰੰਜਨ ਰਹਿਣ ਦਾ, ਉਸ ਉੱਪਰ ਤੁਰਨ ਦੀ ਸਾਡੇ ਵਿਚ ਸੌਤਿਆ ਸਮਰਥਾ ਨਹੀਂ। ਜਿਨ੍ਹਾਂ ਡੂੰਘੀਆਂ ਲੀਹਾਂ ਵਿਚ ਸਾਡਾ ਜੀਵਨ-ਰਥ ਫਸ ਚੁੱਕਿਆ ਹੈ, ਅਸੀਂ ਉਸ ਨੂੰ ਉਹਨਾਂ ਵਿਚੋਂ ਕੱਢ ਕੇ ਨਵੇਂ ਰਾਹੇ ਨਹੀਂ ਪਾ ਸਕਦੇ। ਇਹ ਲੀਹਾਂ ਸਾਡੀਆਂ ਰੂਹਾਂ ਦੀਆਂ

---

1. ਮਾਇਆ (ਸੰਸਾਰ ਦੇ ਝਮੇਲਿਆਂ) ਵਿਚ ਰਹਿੰਦਿਆਂ ਹੋਇਆਂ ਨਿਰਲੇਪ ਹਰੀ ਵਿਚ ਸਮਾਏ ਰਹੀਏ, ਤਾਂ ਇਉਂ ਅਸਲੀ ਜੋਗ ਦਾ ਰਸਤਾ ਲੱਭਦਾ ਹੈ।
2. ਗੱਲੀਂ, ਗੱਲਾਂ ਨਾਲ।
3. ਇਕ ਨਜ਼ਰ ਨਾਲ ਸਭ ਨੂੰ ਬਰਾਬਰ ਸਮਝੇ।
4. ਸੱਚਾ ਗੁਰੂ ਮਿਲੇ ਤਾਂ ਭਰਮ ਦੂਰ ਹੋ ਸਕਦਾ ਹੈ ਤੇ ਮਨ ਵਿਸ਼ਿਆਂ ਵਲ ਦੌੜਦਾ ਹੋਇਆ ਰੋਕ ਕੇ ਰੱਖਿਆ ਜਾ ਸਕਦਾ ਹੈ।
5. ਆਤਮ-ਅਨੰਦ ਦਾ ਲਗਾਤਾਰ ਰਸ ਵਰ੍ਹਦਾ ਹੈ। ਜੋਗੀ ਲੋਕ ਦਸਮ-ਦੁਆਰ ਤੋਂ ਅੰਮ੍ਰਿਤ-ਰਸ ਦਾ ਟਪਕਣਾ ਮੰਨਦੇ ਹਨ। ਗੁਰਮਤ ਵਿਚ ਆਤਮ-ਅਨੰਦ ਦੇ ਲਗਾਤਾਰ ਰਸ ਨੂੰ 'ਨਿਝਰੁ' ਜਾਂ 'ਅੰਮ੍ਰਿਤ' ਕਹਿੰਦੇ ਹਨ।
6. ਸਹਿਜ ਦੀ ਧੁਨੀ ਜਾਰੀ ਹੁੰਦੀ ਹੈ। ਜੋਗੀ ਲੋਕ ਹਠ-ਜੋਗ ਦੀ ਸਾਧਨਾ ਕਰਕੇ ਦਸਮ-ਦੁਆਰ ਵਿਚ ਅਨਹਦ ਸ਼ਬਦ ਦਾ ਸੁਣਨਾ ਮੰਨਦੇ ਹਨ। ਗੁਰਮਤ ਇਹ ਹੈ ਕਿ ਮਨ ਦੇ ਪੂਰੇ ਟਿਕਾਉ ਕਰਕੇ ਜਦ ਅਨੰਦ ਦੀ ਸ਼ਕਲ ਸੰਗੀਤਕ ਹੋ ਜਾਂਦੀ ਹੈ, ਉਸ ਹਾਲਤ ਨੂੰ ਸਹਿਜ ਧੁਨੀ ਦਾ ਉਠਣਾ ਕਹਿੰਦੇ ਹਨ।
7. ਦਿਲ ਦੇ ਅੰਦਰੋਂ ਹੀ ਪ੍ਰੀਤਮ ਦਾ ਗਿਆਨ (ਪਰਚਾ) ਮਿਲ ਜਾਂਦਾ ਹੈ।
8. ਬਿਨਾਂ ਵਜਾਏ ਸਿੰਙੀ ਪਈ ਵਜੇ, ਭਾਵ ਅਖੰਡ ਨਾਮ ਦੀ ਧੁਨੀ ਪਈ ਉੱਠੇ।

ਮਾਨੋ ਕਬਰਾਂ ਬਣ ਗਈਆਂ ਹਨ ਅਤੇ ਜਿੰਨਾ ਚਿਰ ਇਹਨਾਂ ਨੂੰ ਇਸ ਦੇਹੀ ਦੀ ਕੈਦ ਵਿੱਚ ਰਹਿਣਾ ਪੈਣਾ ਹੈ, ਇਹ ਇਹਨਾਂ ਲੀਹਾਂ ਵਿੱਚ ਹੀ ਰਹਿਣਗੀਆਂ!'

ਕੁਝ ਚਿਰ ਉਹਨਾਂ ਪਾਸ ਰਹਿ ਕੇ, ਉਹਨਾਂ ਨੂੰ ਉਪਦੇਸ਼ ਦੇ ਕੇ, ਗੁਰੂ ਜੀ ਉੱਥੋਂ ਵਿਦਾ ਹੋਏ। ਗੋਰਖਮਤਾ ਹੁਣ ਸਿੱਖੀ ਦਾ ਇਕ ਕੇਂਦਰ ਬਣ ਗਿਆ ਅਤੇ ਇਸ ਦਾ ਨਾਂ ਨਾਨਕਮਤਾ ਹੋ ਗਿਆ।[1]

**ਰੇਠੜੇ ਮਿੱਠੇ ਕੀਤੇ**

ਇਕ ਜੋਗੀ ਜਿਸ ਦਾ ਨਾ ਮਛੰਦਰ ਨਾਥ ਸੀ, ਗੁਰੂ ਜੀ ਦਾ ਖ਼ਾਸ ਸ਼ਰਧਾਲੂ ਬਣ ਗਿਆ। ਜਦ ਗੁਰੂ ਜੀ ਉੱਥੋਂ ਵਿਦਾ ਹੋਏ ਤਾਂ ਇਹ ਜੋਗੀ ਵੀ ਉਹਨਾਂ ਦੇ ਨਾਲ ਹੋ ਤੁਰਿਆ, ਤਾਂ ਜੁ ਹੋਰ ਕੁੱਝ ਚਿਰ ਰੱਬ ਦੇ ਢਾਢੀ ਦੀ ਹਿਰਦੇ ਨੂੰ ਸੁਰਜੀਤ ਕਰਨ ਅਤੇ ਆਤਮਾ ਨੂੰ ਹਲੂਣੇ ਦੇਣ ਵਾਲੀ ਧੁਰ ਕੀ ਬਾਣੀ ਦਾ ਅਨੰਦ ਮਾਣਿਆ ਜਾਵੇ। ਗੁਰੂ ਜੀ ਜਗਤ-ਨਿਸਤਾਰਾ ਕਰਦੇ-ਕਰਦੇ ਉੱਤਰ ਵੱਲ ਨੂੰ ਹਿਮਾਲੀਆ ਪਰਬਤ ਦੀ ਚੜ੍ਹਾਈ ਕਰਨ ਹਿੱਤ ਤੁਰੇ ਗਏ। ਇਕ ਦਿਨ, ਜਦ ਆਪ ਜੰਗਲ ਵਿਚ ਠਹਿਰੇ ਹੋਏ ਸਨ, ਮਛੰਦਰ ਨਾਥ ਨੇ ਕਿਹਾ ਕਿ ਮਹਾਰਾਜ ਜੀ ਭੁੱਖ ਲੱਗੀ ਹੈ, ਕੁੱਝ ਖਾਣ ਨੂੰ ਦਿਓ। ਉਸ ਵੇਲੇ ਗੁਰੂ ਜੀ ਰੇਠੜੇ ਦੇ ਇਕ ਰੁੱਖ ਹੇਠ ਬੈਠੇ ਹੋਏ ਸਨ। ਗੁਰੂ ਜੀ ਨੇ ਉਸ ਟਾਹਣੀ ਵੱਲ ਸੈਨਤ ਕਰਕੇ ਜਿਸ ਹੇਠ ਆਪ ਬੈਠੇ ਸਨ, ਆਪਣੇ ਸੰਗੀ ਸੇਵਕ ਨੂੰ ਕਿਹਾ ਕਿ ਇਸ ਨੂੰ ਹਿਲਾਓ। ਜਦ ਰੇਠੜੇ ਡਿੱਗੇ ਤਾਂ ਗੁਰੂ ਜੀ ਨੇ ਮਛੰਦਰਨਾਥ ਨੂੰ ਕਿਹਾ ਕਿ ਰੱਜ ਕੇ ਛਕ ਲਵੋ। ਜੋਗੀ ਨੇ ਝਕਦੇ ਝਕਦੇ ਇਕ ਰੇਠੜਾ ਮੂੰਹ ਵਿਚ ਪਾਇਆ। ਉਹ ਮਿੱਠਾ ਸੀ। ਫੇਰ ਉਸ ਨੇ ਇਕ ਇਕ ਕਰ ਕੇ ਹੋਰ ਖਾਧੇ ਅਤੇ ਭੁੱਖ ਮੱਠੀ ਕੀਤੀ। ਫੇਰ ਉਸ ਨੂੰ ਖ਼ਿਆਲ ਆਇਆ ਕਿ ਸ਼ਾਇਦ ਇਹ ਰੁੱਖ ਹੀ ਅਨੋਖੀ ਕਿਸਮ ਦਾ ਹੋਵੇ। ਇਹ ਸੋਚ ਕੇ ਉਹ ਰੁੱਖ ਉੱਪਰ ਚੜ੍ਹਿਆ ਅਤੇ ਇਕ ਹੋਰ ਟਾਹਣੀ ਤੋਂ ਰੇਠੜਾ ਤੋੜ ਕੇ ਚੱਖਿਆ। ਉਹ ਕੌੜਾ ਸੀ।

ਉਹ ਰੁੱਖ ਹੁਣ ਤੀਕ ਕਾਇਮ ਹੈ। ਇਸ ਦੀ ਇਕ ਟਾਹਣੀ ਦੇ ਰੇਠੜੇ ਛੁਹਾਰੇ ਵਾਂਙ ਮਿੱਠੇ ਹਨ ਤੇ ਹੋਰਨਾਂ ਟਾਹਣੀਆਂ ਦੇ ਕੌੜੇ ਹਨ। ਇੱਥੇ ਗੁਰਦੁਆਰਾ ਹੈ ਜਿਸ ਨੂੰ 'ਰੀਠਾ ਸਾਹਿਬ' ਆਖਦੇ ਹਨ। ਇਸ ਦਾ ਪ੍ਰਬੰਧ ਨਾਨਕਮਤੇ ਦੇ ਉਦਾਸੀ ਸਿੱਖਾਂ ਪਾਸ ਹੈ।

---

1. ਗੁਰੂ ਨਾਨਕ ਦੇਵ ਜੀ ਦੇ ਮਗਰੋਂ ਨਾਨਕਮਤੇ ਨਾਲ ਪੰਜਾਬ ਦਾ ਸੰਬੰਧ ਟੁੱਟਿਆ ਰਿਹਾ। ਕੁਝ ਚਿਰ ਮਗਰੋਂ ਉੱਥੇ ਜੋਗੀਆਂ ਨੇ ਫੇਰ ਜ਼ੋਰ ਪਕੜ ਲਿਆ ਅਤੇ ਉਹਨਾਂ ਨੇ ਗੁਰਦੁਆਰੇ ਦੇ ਸੇਵਾਦਾਰਾਂ ਨੂੰ ਦੁੱਖ ਦੇਣਾ ਸ਼ੁਰੂ ਕਰ ਦਿੱਤਾ। ਇਸ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪ ਉੱਥੇ ਪੁੱਜੇ। ਉਹਨਾਂ ਨੇ ਇਹ ਅਸਥਾਨ ਜੋਗੀਆਂ ਪਾਸੋਂ ਮੁੜ ਵਾਪਸ ਲਿਆ ਅਤੇ ਸਿੱਖੀ ਪ੍ਰਚਾਰ ਨੂੰ ਸੁਰਜੀਤ ਕੀਤਾ।

## ਕਾਂਡ—39

# ਤੀਜੀ ਉਦਾਸੀ ਉੱਤਰ ਦੀ—2

# ਮਾਰਤੰਡ ਤੇ ਬ੍ਰਹਮਦਾਸ

### ਆਜੜੀ ਤਾਰੇ

ਆਪਣੇ ਦੋਹਾਂ ਸਾਥੀਆਂ, ਹੱਸੂ ਲਹਾਰ ਤੇ ਸੀਹਾਂ ਛੀਂਬੇ ਨੂੰ ਨਾਲ ਲੈ ਕੇ ਗੁਰੂ ਜੀ ਹੋਰ ਉੱਤਰ ਵੱਲ ਜਾ ਕੇ ਕਸ਼ਮੀਰ ਵਿਚ ਜਾ ਪੁੱਜੇ। ਅਨੰਤਨਾਗ ਅਤੇ ਨੇੜੇ ਤੇੜੇ ਦਾ ਸਾਰਾ ਇਲਾਕਾ ਗਾਹ ਕੇ ਆਪ ਮਟਨ ਪੁੱਜੇ ਤੇ ਉੱਥੇ ਮਾਰਤੰਡ ਦੇ ਚਸ਼ਮੇ ਪੁਰ ਜਾ ਟਿੱਕੇ। ਗੁਰੂ ਜੀ ਕੁਦਰਤ ਦੇ ਪਿਆਰੇ ਸਨ, ਚਸ਼ਮਿਆਂ, ਦਰਿਆਵਾਂ ਨਾਲ ਆਪ ਦੀ ਦੋਸਤੀ ਸੀ। ਸੋ ਆਪ ਨੂੰ ਇਹ ਥਾਂ ਬਹੁਤ ਪਸੰਦ ਆਈ। ਚਸ਼ਮੇ ਤੇ ਤਲਾਉ ਦੇ ਕਿਨਾਰੇ ਇਕ ਥੜ੍ਹਾ ਸੀ। ਆਪ ਇਸ ਉੱਪਰ ਬਿਰਾਜ ਗਏ। ਕੁਦਰਤ ਦੇ ਅਨੇਕ ਭਾਂਤ ਦੇ ਰੰਗ-ਬਰੰਗੇ ਨਜ਼ਾਰੇ ਤੱਕਦਿਆਂ ਦੀ ਸੂਰਤ ਕੁਦਰਤ ਤੋਂ ਉਠ ਕੇ ਕਾਦਰ ਤੀਕ ਅਪੜੀ ਤੇ ਉੱਥੇ ਜੁੜ ਗਈ। ਇਸ ਤਰ੍ਹਾਂ ਦੇ ਖੁੱਲ੍ਹੇ ਬੇਰੋਕ ਰੱਬੀ ਮੇਲ-ਜੋਲ ਵਿਚ ਕਾਫ਼ੀ ਸਮਾਂ ਗੁਜ਼ਰ ਜਾਂਦਾ। ਇਸ ਥਾਂ ਗੁਰੂ ਜੀ ਤਿੰਨ ਹਫ਼ਤੇ ਠਹਿਰੇ। ਨੇੜੇ ਤੇੜੇ ਭੇਡਾਂ ਬਕਰੀਆਂ ਚਾਰਨ ਵਾਲੇ ਆਜੜੀਆਂ ਨੂੰ ਪਹਾੜਾਂ ਦੀ ਟਿਕਵੀਂ ਹਵਾ ਦੇ ਖੰਭਾਂ ਨਾਲ ਉਡਾਰੀਆਂ ਲਾ ਰਹੇ ਗੁਰੂ ਜੀ ਦੇ ਰੱਬੀ ਕੀਰਤਨ ਦੀ ਆਵਾਜ਼ ਸੁਣਾਈ ਦਿੱਤੀ। ਦਿਲਾਂ ਵਿਚ ਇਕ ਧੂਹ ਪਈਓ ਨੇ ਅਤੇ ਉਹ ਦੁੱਧ ਆਦਿ ਦੀ ਭੇਟਾ ਲੈ ਕੇ ਇਸ ਮਹਾਂਪੁਰਸ਼ ਦੇ ਦਰਸ਼ਨਾਂ ਲਈ ਆਉਣ ਲੱਗ ਪਏ ਜਿਹੜਾ ਪੌਣ ਤੇ ਸ਼ਬਦ ਦੇ ਆਸਰੇ ਜੀਉਂਦਾ ਜਾਪਦਾ ਸੀ। ਉਹ ਲੋਕ ਇਹ ਸ਼ਬਦ ਗੁਰੂ ਜੀ ਤੋਂ ਪ੍ਰਾਪਤ ਕਰਦੇ, ਕੰਠ ਕਰ ਲੈਂਦੇ ਅਤੇ ਆਪਣੇ ਇੱਜੜਾਂ ਨੂੰ ਕਸ਼ਮੀਰ ਦੀਆਂ ਹਰੀਆਂ ਭਰੀਆਂ ਵਾਦੀਆਂ ਵਿਚ ਚਾਰਨ ਸਮੇਂ ਉੱਚੀ ਉੱਚੀ ਇਹਨਾਂ ਸ਼ਬਦਾਂ ਨੂੰ ਗਾਉਂਦੇ ਤੇ ਅਨੰਦ ਲੈਂਦੇ ਫਿਰਦੇ।

### ਬ੍ਰਹਮਦਾਸ

ਕੁੱਝ ਚਿਰ ਇੱਥੇ ਟਿਕਿਆਂ ਨੂੰ ਹੋ ਗਿਆ ਤਾਂ ਇਕ ਵਿਦਵਾਨ ਪੰਡਤ, ਬ੍ਰਹਮਦਾਸ ਨੂੰ ਆਪ ਦਾ ਪਤਾ ਲੱਗਾ। ਇਹ ਪੰਡਤ ਵਿੱਦਿਆ ਦੇ ਲਿਹਾਜ਼ ਨਾਲ ਕਸ਼ਮੀਰ ਵਿਚ ਸਭ ਤੋਂ ਉੱਚਾ ਸੀ। ਇਸ ਦੇ ਨਾਲ ਸਦਾ ਵੇਦਾਂ, ਸ਼ਾਸਤਰਾਂ ਤੇ ਗ੍ਰੰਥਾਂ ਨਾਲ ਲੱਦੇ ਹੋਏ ਊਠ ਹੁੰਦੇ ਸਨ। ਇਸ ਨੇ ਇਹ ਸਾਰੇ ਗ੍ਰੰਥ ਘੋਖੇ ਹੋਏ ਸਨ ਅਤੇ ਸਾਰਿਆਂ ਉੱਪਰ ਬਹਿਸ ਵਿਚਾਰ ਕਰ ਸਕਦਾ ਸੀ। ਉਸ ਦੇ ਗਲ੍ਹ ਵਿਚ ਧਾਗੇ ਨਾਲ ਬੱਧਾ ਹੋਇਆ ਪੱਥਰ ਦਾ ਠਾਕੁਰ ਲਟਕਿਆ ਹੁੰਦਾ ਸੀ। ਇਸ ਨੇ ਸੁਣਿਆ ਕਿ ਇਕ ਓਪਰਾ, ਅਨੋਖਾ ਬੰਦਾ, ਜਿਸਨੇ ਚਮੜਾ ਪਹਿਨਿਆ ਹੋਇਆ ਹੈ, ਜੋ ਖਾਂਦਾ ਪੀਂਦਾ ਬਹੁਤ ਘੱਟ ਹੈ ਅਤੇ ਜੋ ਮੱਛੀ ਵੀ ਖਾਣ ਤੋਂ ਨਹੀਂ ਝਕਦਾ, ਆਇਆ ਹੈ ਅਤੇ ਚਸ਼ਮੇ ਪਾਸ ਟਿਕਿਆ ਹੋਇਆ ਹੈ। ਉਸ ਨੇ ਇਹ ਵੀ ਸੁਣਿਆ ਕਿ ਇਕ ਆਜੜੀ ਉਸ ਨਾਲ ਛੇੜਖ਼ਾਨੀ ਕਰਨ ਦੇ ਖ਼ਿਆਲ ਨਾਲ ਆਇਆ, ਪਰ ਦਰਸ਼ਨ ਕਰਦਿਆਂ ਹੀ ਉਸ ਨੂੰ ਟਿੱਚਰਬਾਜ਼ੀ ਭੁੱਲ ਗਈ। ਕਲੇਜੇ ਨੂੰ ਕੋਈ ਖਿੱਚ ਪਈ ਤੇ ਉਹ ਉਸ

ਓਪਰੇ, ਅਨੋਖੇ ਬੰਦੇ ਦੇ ਚਰਨੀਂ ਢਹਿ ਪਿਆ। ਅੱਗੋਂ ਉਸ ਨੇ ਕੋਈ ਮੰਤਰ, ਕੋਈ ਗੀਤ, ਉਸ ਨੂੰ ਸੁਣਾਇਆ ਤੇ ਕੰਠ ਕਰਾਇਆ, ਜਿਸ ਨਾਲ ਉਹ ਆਜੜੀ ਹੋਰ ਦਾ ਹੋਰ ਹੋ ਗਿਆ। ਉਸ ਤੋਂ ਮਗਰੋਂ ਉਹ ਆਜੜੀ ਹਿਰਦਿਆਂ ਨੂੰ ਹਲੂਣਾ ਦੇਣ ਤੇ ਆਤਮਾ ਨੂੰ ਜਗਾਉਣ ਵਾਲੇ ਅਨੋਖੇ ਗੀਤ ਗਾਉਂਦਾ ਫਿਰਦਾ ਸੀ। ਹੋਰ ਕਈ ਆਏ ਸਨ ਅਤੇ ਇਸ ਤਰ੍ਹਾਂ ਚਰਨੀਂ ਲੱਗ ਕੇ ਹੋਰ ਦੇ ਹੋਰ ਹੋ ਗਏ ਸਨ, ਕਿਸੇ ਸਦਾ ਰਹਿਣ ਖੇੜੇ ਦੇ ਘਰ ਵਿੱਚ ਵਸ ਪਏ ਸਨ। ਉਸ ਅਨੋਖੇ ਢਾਢੀ ਨੂੰ ਉਹ ਲੋਕ 'ਗੁਰੂ ਜੀ' ਕਹਿੰਦੇ ਸਨ। ਇਹ ਗੱਲਾਂ ਸੁਣ ਕੇ ਬ੍ਰਹਮਦਾਸ ਦੇ ਅੰਦਰ ਵੀ ਇਕ ਧੂਹ ਜਿਹੀ ਪਈ। ਜੀਅ ਕੀਤਾ ਕਿ ਦਰਸ਼ਨਾਂ ਲਈ ਜਾਵਾਂ, ਪਰ ਫੇਰ ਖ਼ਿਆਲ ਆਵੇ ਕਿ ਮੈਂ ਬੜਾ ਪ੍ਰਸਿੱਧ ਧਰਮੀ ਵਿਦਵਾਨ ਹਾਂ, ਉਸ ਪਾਸ ਜਾਂਦੇ ਨੂੰ ਸ਼ਰਮ ਆਵੇਗੀ। ਲੋਕੀਂ ਕੀ ਕਹਿਣਗੇ? ਇਸ ਤਰ੍ਹਾਂ ਬ੍ਰਹਮਦਾਸ ਦੇ ਵਿੱਦਿਆ ਦੇ ਘਮੰਡ ਨੇ ਉਸ ਨੂੰ ਗੁਰਦਰਸ਼ਨ ਕਰਨ ਤੋਂ ਰੋਕੀ ਰੱਖਿਆ।

### ਕਮਾਲ ਤਰ ਗਿਆ

ਪਰ ਮਨ ਵਿਚ ਜੱਕੋ ਤੱਕੇ ਜਾਰੀ ਰਹੇ। ਇੰਨੇ ਨੂੰ ਉਸ ਨੂੰ ਉਸ ਦਾ ਮਿੱਤਰ, ਕਮਾਲ ਮਿਲਿਆ। ਇਹ ਮੁਸਲਮਾਨ ਫ਼ਕੀਰ ਸੀ ਜੋ ਖ਼ੁਦਾ ਦੀ ਭਾਲ ਵਿਚ ਲੱਗਾ ਹੋਇਆ ਸੀ। ਇਸ ਨੇ ਜੰਗਲਾਂ ਤੇ ਪਹਾੜਾਂ ਦੀ ਇਕਾਂਤ ਵਿਚ ਰੱਬ ਦੀ ਭਾਲ ਕੀਤੀ ਸੀ, ਪਰ ਪੱਲੇ ਕੁੱਝ ਨਹੀਂ ਪਿਆ, ਸਭ ਘਾਲ ਬੇਅਰਥ ਗਈ ਸੀ। ਉਸ ਉੱਪਰ ਖ਼ੁਦਾ ਦਾ ਫ਼ਜ਼ਲ ਨਹੀਂ ਸੀ ਹੋਇਆ। ਉਸ ਦੇ ਹਿਰਦੇ ਤੇ ਆਤਮਾ ਦੀ ਭੁੱਖ ਉਸੇ ਤਰ੍ਹਾਂ ਭੜਕ ਰਹੀ ਸੀ। ਵਾਹਿਗੁਰੂ ਦਰਸ਼ਨ ਤੋਂ ਪ੍ਰਾਪਤ ਹੋਣ ਵਾਲੇ ਅੰਮ੍ਰਿਤ ਲਈ ਉਸ ਦੀ ਪਿਆਸ ਅਜੇ ਓਨੀ ਹੀ ਤੇਜ਼ ਸੀ। ਉਸ ਨੂੰ ਆਤਮਿਕ ਜੀਵਨ ਦੀ ਲਾਲਸਾ ਸੀ। ਉਸ ਦੇ ਮਿੱਤਰ, ਬ੍ਰਹਮ ਦਾਸ ਦੀ ਵਿੱਦਿਆ ਨੇ ਵੀ ਉਸ ਨੂੰ ਕੋਈ ਧੀਰਜ ਨਹੀਂ ਸੀ ਦਿੱਤਾ, ਤਸੱਲੀ ਨਹੀਂ ਸੀ ਕਰਾਈ।

ਜਦ ਇਹ ਰੱਬ ਦਾ ਢੂੰਢਾਊ ਬ੍ਰਹਮਦਾਸ ਨੂੰ ਮਿਲਿਆ ਤਾਂ ਉਸ ਨੇ ਉਸ ਨੂੰ ਚਸ਼ਮੇ ਪਾਸ ਬੈਠੇ ਅਨੋਖੇ ਬੰਦੇ ਦੀ ਦੱਸ ਪਾਈ। ਕਮਾਲ ਦੀ ਆਤਮਾ ਚਿਰਾਂ ਤੋਂ ਪਰਮਾਤਮਾ ਦੀ ਪਿਆਸੀ ਸੀ। ਉਹ ਸੁਣਦਿਆਂ ਹੀ ਗੁਰੂ ਨਾਨਕ ਜੀ ਪਾਸ ਪੁੱਜਾ, ਕਿਉਂਕਿ ਉਸ ਦੇ ਅੰਦਰਲੇ ਨੂੰ ਇਉਂ ਭਾਸਿਆ ਸੀ ਕਿ ਜਿਸ ਅੰਮ੍ਰਿਤ ਦੀ ਭਾਲ ਵਿਚ ਭਟਕਦਾ ਫਿਰਦਾ ਰਿਹਾ ਹੈ, ਉਹ ਇਸ ਵਿਅਕਤੀ ਪਾਸੋਂ ਪ੍ਰਾਪਤ ਹੋ ਜਾਵੇਗਾ। ਉਸ ਨਿਰੰਕਾਰੀ ਜੋਤ ਵਾਲੇ ਚਿਹਰੇ ਦੇ ਦਰਸ਼ਨ ਕਰਦਿਆਂ ਹੀ ਕਮਾਲ ਨੂੰ ਉਹ ਕੁੱਝ ਪ੍ਰਾਪਤ ਹੋ ਗਿਆ ਜੋ ਸਾਲਾਂ ਭਰ ਦੀ ਜੰਗਲਾਂ ਵਿਚ ਤਪੱਸਿਆ ਤੇ ਸਮਾਧੀ ਤੋਂ ਨਹੀਂ ਸੀ ਮਿਲਿਆ। ਉਹ ਗੁਰੂ ਜੀ ਦੇ ਚਰਨੀਂ ਲੱਗਾ। ਇਸ ਚਰਨ-ਛੁਹ ਨੇ ਸਾਰੇ ਸਰੀਰ ਵਿਚ ਖ਼ੁਸ਼ੀ ਦੀ ਝਰਨਾਹਟ ਛੇੜ ਦਿੱਤੀ। ਉਸ ਦੀ ਸੁੱਤੀ ਹੋਈ ਆਤਮਾ ਜਾਗ ਪਈ, ਜੀਉ ਪਈ। ਉਸ ਦੇ ਅੰਦਰ ਰੱਬੀ ਜੋਤ ਦਾ ਪਰਕਾਸ਼ ਹੋ ਪਿਆ। ਉਸ ਨੂੰ ਦਿੱਸ ਪਿਆ ਕਿ ਜਿਸ ਪਰਮਾਤਮਾ ਨੂੰ ਮੈਂ ਜੰਗਲਾਂ ਵਿਚ ਭਾਲਦਾ ਫਿਰਿਆ ਹਾਂ, ਉਹ ਤਾਂ ਮੇਰੇ ਅੰਦਰ ਹੀ ਵਸਦਾ ਹੈ। ਗੁਰੂ ਜੀ ਨੇ ਉਸ ਨੂੰ ਨਿਸ਼ਚੇ ਕਰਾ ਦਿੱਤਾ ਕਿ ਨਿਰੰਕਾਰ ਦੀ ਜੋਤ ਉਸ ਦੇ ਅੰਦਰ ਧੁਰੋਂ ਧਰੀ ਹੋਈ ਸੀ, ਪਰ ਉਸ ਨੂੰ ਉਸ ਨੇ ਮਿਧ ਮਧੋਲ ਛੱਡਿਆ ਸੀ। ਉਸ ਨੂੰ ਆਪਣੇ ਅੰਦਰ ਤੇ ਬਾਹਰ, ਸਭ ਥਾਈਂ 'ਸਰਬ-ਵਿਆਪੀ ਸਦਾ ਅਲੇਪਾ' ਹਰੀ ਦਿਸ ਆਇਆ। ਇਸ ਨਵੇਂ ਅਨੁਭਵ, ਨਵੀਂ ਸੋਝੀ ਨੇ ਉਸ ਨੂੰ ਨਵਾਂ ਹੀ ਅਨੰਦ ਤੇ ਖੇੜਾ ਬਖ਼ਸ਼ਿਆ। ਉਹ ਗੁਰੂ ਦਾ ਸਿੱਖ ਹੋਇਆ। ਜਦ ਗੁਰੂ ਜੀ ਉੱਥੋਂ ਵਿਦਾ ਹੋਏ ਤਾਂ ਕਮਾਲ ਉਹਨਾਂ ਦੇ ਨਾਲ ਗਿਆ। ਜਦ ਉਹ ਕੁਰਮ ਦੀ ਵਾਦੀ ਵਿਚ

ਪੁੱਜੇ, ਤਾਂ ਗੁਰੂ ਜੀ ਦੇ ਹੁਕਮ ਅਨੁਸਾਰ ਉਹ ਉੱਥੇ ਟਿਕ ਗਿਆ ਅਤੇ ਗੁਰਸਿੱਖੀ ਦਾ ਪ੍ਰਚਾਰ ਕਰਨ ਲੱਗ ਪਿਆ।

**ਬ੍ਰਹਮਦਾਸ ਨਿਹਾਲ**

ਜਦ ਬ੍ਰਹਮਦਾਸ ਨੂੰ ਪਤਾ ਲੱਗਾ ਕਿ ਮੇਰਾ ਮਿੱਤਰ, ਕਮਾਲ, ਮਾਰਤੰਡ ਨੂੰ ਭਾਗ ਲਾ ਰਹੇ ਮਹਾਂ-ਪੁਰਸ਼ ਨੂੰ ਮਿਲ ਕੇ ਹੋਰ ਦਾ ਹੋਰ ਹੋ ਗਿਆ ਹੈ ਤਾਂ ਉਸ ਦੇ ਮਨ ਵਿਚ ਹੋਰ ਵੀ ਵਧੇਰੇ ਖਿੱਚ ਪਈ। ਉਹ ਉੱਠ ਤੁਰਿਆ ਪਰ ਵਿਦਵਤਾ ਦਾ ਹੰਕਾਰ ਵੀ ਉਸ ਦੇ ਨਾਲ ਗਿਆ। ਇਹ ਹੰਕਾਰ ਅਜੇ ਵੀ ਉਸ ਦੇ ਦਿਲ ਦੀਆਂ ਦਲ੍ਹੀਜਾਂ ਵਿੱਚ ਬੈਠਾ ਸੀ ਅਤੇ ਆਤਮਾ ਦੇ ਜਾਗ ਪੈਣ ਤੋਂ ਜਿਹੜੀ ਨਿਮਰਤਾ ਤੇ ਗ਼ਰੀਬੀ ਦਿਲ ਵਿੱਚ ਆਉਂਦੀ ਹੈ, ਉਸ ਨੂੰ ਅੰਦਰ ਆਉਣ ਤੋਂ ਰੋਕ ਰਿਹਾ ਸੀ। ਪੁਸਤਕਾਂ ਨਾਲ ਲੱਦੇ ਹੋਏ ਦੋ ਊਠ ਉਸ ਦੇ ਨਾਲ ਸਨ। ਉਸ ਦਾ ਇਰਾਦਾ ਸੀ ਕਿ ਇਹਨਾਂ ਗ੍ਰੰਥਾਂ ਦੇ ਵਿਖਾਵੇ ਰਾਹੀਂ ਗੁਰੂ ਜੀ ਉੱਪਰ ਆਪਣੀ ਵਿਦਵਤਾ ਦਾ ਪ੍ਰਭਾਵ ਪਾ ਕੇ ਉਹਨਾਂ ਨਾਲ ਧਰਮ ਸਬੰਧੀ ਬਹਿਸ ਕਰਾਂਗਾ ਤੇ ਉਹਨਾਂ ਨੂੰ ਹਰਾਵਾਂਗਾ। ਉਹ ਗੁਰੂ ਜੀ ਪਾਸ ਪੁੱਜਾ ਤੇ ਨਮਸਕਾਰ ਕਰ ਕੇ ਬਹਿ ਗਿਆ। ਗੁਰੂ ਜੀ ਦਾ ਅਨੋਖਾ ਪਹਿਰਾਵਾ ਵੇਖ ਕੇ ਉਹ ਅਸਚਰਜ ਹੋ ਗਿਆ ਤੇ ਕਹਿਣ ਲੱਗਾ, 'ਤੁਸੀਂ ਕਿਸ ਪ੍ਰਕਾਰ ਦੇ ਸਾਧੂ ਹੋ? ਤੁਸਾਂ ਚਮੜਾ ਕਿਉਂ ਪਹਿਨਿਆ ਹੋਇਆ ਹੈ? ਇਹ ਤਾਂ ਪਲੀਤ ਹੁੰਦਾ ਹੈ। ਕੋਈ ਧਾਰਮਿਕ ਆਦਮੀ ਅਜਿਹੀ ਪੁਸ਼ਾਕ ਨਹੀਂ ਪਹਿਨਦਾ। ਤੁਸਾਂ ਸਰੀਰ ਉਦਾਲੇ ਰੱਸਾ ਕਿਉਂ ਲਪੇਟਿਆ ਹੋਇਆ ਹੈ? ਤੁਸੀਂ ਕਿਰਿਆ ਕਰਮਾਂ, ਧਰਮ ਦੀ ਰੀਤੀ ਮਰਿਆਦਾ ਦੀ ਪਾਲਨਾ ਕਿਉਂ ਨਹੀਂ ਕਰਦੇ? ਤੁਸੀਂ ਮਾਸ ਤੇ ਮੱਛੀ ਕਿਉਂ ਖਾਂਦੇ ਹੋ? ਧਾਰਮਿਕ ਬੰਦਿਆਂ ਨੂੰ ਇਹ ਖ਼ੁਰਾਕ ਨਹੀਂ ਖਾਣੀ ਚਾਹੀਦੀ। ਨਾਲੇ ਕੇਸਰ ਦਾ ਟਿਕਾ ਲਾਇਆ ਜੇ। ਤੁਹਾਡਾ ਭੇਸ ਕਿਹੜਾ ਹੈ?'

ਉਸ ਦੇ ਇਹ ਸਵਾਲ ਸੁਣ ਕੇ ਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ, 'ਧਰਮ ਇਸ ਵਿਚ ਤਾਂ ਨਹੀਂ ਹੁੰਦਾ ਕਿ ਕੱਪੜੇ ਇਸ ਤਰ੍ਹਾਂ ਦੇ ਹੋਣ ਜਾਂ ਉਸ ਤਰ੍ਹਾਂ ਦੇ, ਆਹ ਚੀਜ਼ ਖਾਧੀ ਜਾਵੇ ਕਿ ਔਹ। ਅਸਲੀ ਧਰਮ ਤਾਂ ਮਨ ਤੇ ਆਤਮਾ ਵਿੱਚ ਵਸਣਾ ਚਾਹੀਦਾ ਹੈ। ਇਹ ਇਨਸਾਨ ਦੇ ਇਖ਼ਲਾਕ ਨੂੰ ਸੋਹਣੇ ਸੰਚੇ ਵਿੱਚ ਢਾਲਦਾ ਹੈ ਤੇ ਉਸ ਨੂੰ ਹੋਰ ਇਨਸਾਨ ਭਰਾਵਾਂ ਨਾਲ ਵਰਤਣ ਦਾ ਢੰਗ ਸਿਖਾਲਦਾ ਹੈ। ਕੇਵਲ ਅਜਿਹੀਆਂ ਚੀਜ਼ਾਂ ਹੀ ਖਾਣੀਆਂ ਤੇ ਪਹਿਨਣੀਆਂ ਨਹੀਂ ਚਾਹੀਦੀਆਂ ਜਿਨ੍ਹਾਂ ਦੇ ਖਾਣ, ਪਹਿਨਣ, ਵਰਤਣ ਨਾਲ ਤਨ ਪੀੜਤਿ ਹੋਵੇ, ਸਰੀਰ ਵਿੱਚ ਦੁੱਖ, ਪੀੜ, ਖ਼ਰਾਬੀ ਪੈ ਜਾਵੇ ਜਾਂ ਮਨ ਵਿਚ ਵਿਕਾਰ, ਭੈੜੇ ਖ਼ਿਆਲ ਤੇ ਬਦ ਖ਼ਾਹਿਸ਼ਾਂ ਪੈਦਾ ਹੋਣ। ਖਾਣ ਪੀਣ ਤੇ ਭੇਖ ਦੀਆਂ ਰਸਮੀ ਹੱਦ-ਬੰਦੀਆਂ ਆਤਮਾ ਨੂੰ ਨਿਰਬਲ ਤੇ ਖੱਸੀ ਕਰਦੀਆਂ ਹਨ ਅਤੇ ਉਸ ਨਿਰੰਜਨੀ ਜੋਤ ਨੂੰ ਮਿਧ ਛੱਡਦੀਆਂ ਹਨ ਜਿਹੜੀ ਹਰ ਇਨਸਾਨੀ ਹਿਰਦੇ ਵਿਚ ਧੁਰੋਂ ਰੱਬ ਵਲੋਂ ਧਰੀ ਹੁੰਦੀ ਹੈ। ਜਿੰਨੀ ਵਿੱਦਿਆ ਤੁਸਾਂ ਪ੍ਰਾਪਤ ਕੀਤੀ ਹੈ ਉਸ ਨੇ ਤੁਹਾਨੂੰ ਜਕੜਿਆ ਹੋਇਆ ਹੈ ਅਤੇ ਤੁਹਾਡੇ ਮਨ ਨੂੰ ਖਿਲਾਰੇ ਤੇ ਭੰਬਲ-ਭੂਸਿਆਂ ਵਿਚ ਪਾ ਦਿੱਤਾ ਹੈ। ਅਸਲੀ ਗਿਆਨ ਦੇ ਸੋਮੇ ਤੋਂ ਤੁਸੀਂ ਬਿਲਕੁਲ ਨਾਵਾਕਫ਼ ਹੋ। ਤੁਸਾਂ ਜੋ ਵਿੱਦਿਆ ਤੇ ਗਿਆਨ ਪ੍ਰਾਪਤ ਕੀਤੇ ਹਨ, ਇਹ ਕੇਵਲ ਇਹਨਾਂ ਦੀ ਖ਼ਾਤਰ ਹੀ ਕੀਤੇ ਹਨ ਤਾਂ ਜੋ ਤੁਸੀਂ ਵਿਦਵਾਨ ਬਣ ਤੇ ਅਖਵਾ ਸਕੋ। ਇਸ ਤਰ੍ਹਾਂ ਤੁਹਾਡੀ ਆਤਮਾ ਉੱਪਰ ਵਾਧੂ ਭਾਰ ਪੈ ਗਿਆ ਹੈ, ਉਹ ਲੱਦੀ

ਗਈ ਹੈ, ਜੀਕੁਰ ਤੁਹਾਡੇ ਊਠ ਲੱਦੇ ਹੋਏ ਹਨ। ਅਸਲੀ ਗਿਆਨ ਤਾਂ ਉਹ ਹੈ ਜਿਸ ਤੋਂ ਇਨਸਾਨ ਨੂੰ ਨਿਰੰਕਾਰ ਦੀ ਸੋਝੀ ਆਵੇ। ਅਜਿਹੇ ਗਿਆਨ ਦੀਆਂ ਜੜ੍ਹਾਂ ਭਰੋਸੇ ਵਿੱਚ ਤੇ ਇਸ ਦੀਆਂ ਸਿਖਰਲੀਆਂ ਟਾਹਣੀਆਂ ਪ੍ਰੇਮ ਵਿਚ ਹੋਣੀਆਂ ਚਾਹੀਦੀਆਂ ਹਨ। ਤੁਸੀਂ ਤਾਂ ਸੁੱਕੇ ਗਿਆਨ ਦੇ ਆਸਰੇ ਹਵਾ ਵਿਚ ਲਟਕ ਰਹੇ ਹੋ। ਇਸ ਗਿਆਨ ਦੀ ਜੜ੍ਹ ਹੈ ਹੀ ਨਹੀਂ, ਇਸ ਨੂੰ ਫਲ ਫੁੱਲ ਲੱਗਣ ਵਾਲੀਆਂ ਟਾਹਣੀਆਂ ਹੈ ਹੀ ਨਹੀਂ ਤਾਂ ਇਹ ਸਫਲ ਕਿਵੇਂ ਹੋਵੇ? ਤੁਹਾਡਾ ਵੀਰਾਨ ਤੇ ਵਿੱਦਿਆ-ਲੱਦਿਆ ਹਿਰਦਾ ਭਰੋਸੇ ਤੇ ਪਿਆਰ ਤੋਂ ਖ਼ਾਲੀ ਹੈ। ਫਿਰ ਭਲਾ ਤੁਹਾਡੇ ਦਿਲ ਵਿੱਚ ਉਸ ਪਿਆਰੇ ਦੇ ਸੋਮੇ ਲਈ ਅਤੁੱਟ ਪਿਆਰ ਕੀਕੁਰ ਉਪਜੇ? ਤੇ ਉਹ ਤੁਹਾਡੇ ਦਿਲ ਵਿੱਚ ਕੀਕੁਰ ਆ ਵਸੇ?'

ਫਿਰ ਗੁਰੂ ਜੀ ਨੇ ਗੁਰਬਾਣੀ ਉਚਾਰ ਕੇ, ਪੰਡਤ ਬ੍ਰਹਮਦਾਸ ਨੂੰ ਸਮਝਾਇਆ ਕਿ ਬੇਅੰਤ ਅਗਮ ਅਗੋਚਰ ਪਰਮਾਤਮਾ ਘਟ-ਘਟ ਵਿੱਚ ਹਰੇਕ ਆਤਮ ਵਿੱਚ ਵਸਦਾ ਹੈ। ਇਸ ਲਈ ਆਪੇ ਦੀ, ਆਪਣੇ ਨਿਜ-ਸਰੂਪ ਦੀ ਪਛਾਣ ਹੀ ਪਰਮਾਤਮਾ ਦੀ ਪਛਾਣ ਤੇ ਪ੍ਰਾਪਤੀ ਹੈ। ਉਹ ਠਾਕਰ ਤਾਂ ਇਕ ਹੈ, ਉਸ ਦੀ ਦਰਗਾਹ ਇਕੋ ਹੈ, ਉਸ ਦਰਗਾਹ ਤੀਕ ਪਹੁੰਚਣ ਦਾ ਰਾਹ ਵੀ ਇਕ ਹੈ, ਪਰ ਉਸ ਟਿਕਾਣੇ ਦਾ ਰਾਹ ਗੁਰੂ ਹੈ, ਰੱਬ ਦੇ ਦਰ ਤੀਕ ਪਹੁੰਚਣ ਲਈ ਪੂਰਾ ਗੁਰੂ ਪੌੜੀ ਹੈ ਅਤੇ ਪ੍ਰਾਪਤੀ ਦਾ ਰੰਗ ਨਾਮ ਨਾਲ ਲੱਗਦਾ ਹੈ। ਉਹ ਅਗਮ ਅਗੋਚਰ ਹਰੀ ਅੰਦਰੋਂ ਹੀ ਪ੍ਰਾਪਤ ਹੋ ਆਉਂਦਾ ਹੈ; ਪਰ ਮਨ ਦੀ ਸੋਚ ਨਾਲ ਨਹੀਂ, ਸਗੋਂ ਨਾਮ ਤੇ ਮਿਹਰ ਤੇ ਪੂਰੇ ਗੁਰੂ ਦੀ ਸਹਾਇਤਾ ਤੇ ਅਗਵਾਈ ਸਦਕਾ ਉਹ ਅਣ-ਦਿੱਸਦਾ ਦਿੱਸ ਪੈਂਦਾ ਹੈ, ਪ੍ਰਤੀਤ ਹੋ ਆਉਂਦਾ ਹੈ। ਉਹ ਉਪਦੇਸ਼ ਗੁਰੂ ਜੀ ਨੇ ਹੇਠ ਲਿਖੇ ਸ਼ਬਦ ਰਾਹੀਂ ਦ੍ਰਿੜ੍ਹ ਕਰਾਇਆ :—

ਸਲੋਕ ਹੇਕੋ ਪਾਧਰੁ[1] ਹੇਕੁ ਦਰੁ[2] ਗੁਰ ਪਉੜੀ ਨਿਜ ਥਾਨੁ॥
ਰੂੜਉ[3] ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ॥

ਪਉੜੀ ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ॥
ਅੰਬਰੁ[4] ਧਰਤਿ ਵਿਛੋੜਿ ਚੰਦੋਆ[5] ਤਾਣਿਆ॥
ਵਿਣੁ ਥੰਮ੍ਾ ਗਗਨੁ[6] ਰਹਾਇ [7]ਸਬਦੁ ਨੀਸਾਣਿਆ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥
[8]ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥

---

1. ਰਸਤਾ।
2. ਸਵੈ ਸਰੂਪ ਨੂੰ ਅਪੜਨ ਲਈ ਗੁਰੂ ਪੌੜੀ ਹੈ।
3. ਸੁੰਦਰ।
4. ਆਕਾਸ਼।
5. ਆਕਾਸ਼ ਦੀ ਚਾਨਣੀ।
6. ਅਸਮਾਨ।
7. ਸ਼ਬਦ (ਹੁਕਮ) ਨੂੰ ਪ੍ਰਗਟ ਕਰਕੇ, ਭਾਵ ਹੁਕਮ ਨਾਲ।
8. ਤੀਰਥਾਂ ਉੱਤੇ, ਜਿੱਥੇ ਧਰਮ ਦੀਆਂ ਵਿਚਾਰਾਂ ਹੁੰਦੀਆਂ ਹਨ, ਪੁਰਬਾਂ ਦਾ ਨਹਾਉਣਾ ਬਣਾਇਆ।

ਪਉੜੀ ਤੁਧਿ ਸਰਿ ਅਵਰੁ ਨ ਕੋਇ [1]ਕਿ ਆਖਿ ਵਿਖਾਣਿਆ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥ (ਵਾਰ ਮਲਾਰ)

ਕੁਝ ਚਿਰ ਮਗਰੋਂ ਗੁਰੂ ਜੀ ਨੇ ਪਰਮਾਤਮਾ ਦੀ ਅਤੇ ਉਸ ਵਿਚ ਲੀਨ ਅਭੇਦ ਹੋਏ ਸਤਿਗੁਰੂ ਦੀ ਉਸਤਤ ਵਿਚ ਹੋਰ ਬਾਣੀ ਉਚਾਰੀ :—

'ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ॥
ਬੈਠਾ ਤਾੜੀ ਲਾਇ ਕਵਲੁ[2] ਛਪਾਇਆ॥
ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ॥
ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ[3]॥
ਨਾ ਤਿਸੁ ਰੂਪੁ ਨ ਰੇਖ[4] ਵਰਨ ਸਬਾਇਆ॥
ਨਾ ਤਿਸੁ ਭੁਖ ਪਿਆਸ [5]ਰਜਾ ਧਾਇਆ॥
[6]ਗੁਰ ਮਹਿ ਆਪੁ ਸਮੋਇ ਸਬਦੁ[7] ਵਰਤਾਇਆ॥
[8]ਸਚੇ ਹੀ ਪਤੀਆਇ ਸਚਿ ਸਮਾਇਆ॥ (ਵਾਰ ਮਲਾਰ)

ਬ੍ਰਹਮਦਾਸ ਨੇ ਗੁਰੂ ਜੀ ਦੇ ਸ਼ਬਦ ਤੇ ਇਹਨਾਂ ਸਬੰਧੀ ਵਿਆਖਿਆ ਵਿਚਾਰ ਬੜੇ ਗਹੁ ਨਾਲ ਸੁਣੇ। ਉਸ ਨੂੰ ਆਪਣੀ ਭੁੱਲ ਦਾ ਯਕੀਨ ਤਾਂ ਹੁਣ ਹੋ ਗਿਆ ਸੀ, ਪਰ ਉਸ ਦੀ ਵਿਦਵਤਾ ਅਜੇ ਵੀ ਆਕੜੀ ਖੜ੍ਹੀ ਸੀ। ਉਸ ਦਾ ਜੀਅ ਕੀਤਾ ਕਿ ਇਕ ਦੋ ਗੱਲਾਂ ਪੁੱਛ ਲਵਾਂ। ਸੋ ਕਹਿਣ ਲੱਗਾ, 'ਜੀ, ਇਹ ਸੰਸਾਰ ਦੀ ਰਚਨਾ ਕਿਵੇਂ ਹੋਈ? ਜਦ ਇਹ ਸੰਸਾਰ ਨਹੀਂ ਸੀ, ਤਾਂ ਇੱਥੇ ਕੀ ਸੀ? ਓਦੋਂ ਪਰਮੇਸ਼ਰ ਕਿੱਥੇ ਸੀ?'

ਅਗੋਂ ਗੁਰੂ ਜੀ ਨੇ ਮਾਰੂ ਰਾਗ ਵਿਚ ਹੇਠ ਦਿੱਤਾ ਸ਼ਬਦ ਉਚਾਰਿਆ, ਜਿਸ ਦੀ ਪਹਿਲੀ ਤੇ ਅਖ਼ੀਰਲੀ ਪੌੜੀ ਹੇਠਾਂ ਲਿਖੀ ਹੈ :—

ਅਰਬਦ ਨਰਬਦ ਧੁੰਧੂਕਾਰਾ॥
ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜ
ਸੁੰਨ ਸਮਾਧਿ ਲਗਾਇਦਾ॥ ੧॥

... ... ... ...

---

1. ਕੀ ਆਖ ਕੇ ਬਿਆਨ ਕਰੀਏ?
2. ਬ੍ਰਹਮ ਕੰਵਲ ਵਿਚੋਂ ਪੈਦਾ ਹੋਇਆ ਮੰਨਿਆ ਗਿਆ ਹੈ। ਇਸ ਲਈ 'ਕੰਵਲ' ਤੋਂ ਭਾਵ ਹੈ ਸਭ ਦਾ ਮੁੱਢ।
3. ਪੈਦਾ ਕੀਤਾ।
4. ਨਾ ਸਭ ਵਰਨਾਂ ਵਿਚੋਂ ਉਸ ਦਾ ਕੋਈ ਵਰਨ ਹੈ।
5. ਰੱਜਿਆ ਹੋਇਆ ਪਿਆ ਭੱਜਦਾ ਹੈ ਆਪਣੇ ਕੰਮ ਉੱਤੇ।
6. ਹਰੀ ਨੇ ਆਪਣਾ-ਆਪ ਗੁਰੂ ਵਿਚ ਸਮਾਇਆ ਹੈ।
7. ਹੁਕਮ।
8. ਸੱਚੇ ਹਰੀ ਦਵਾਰਾ ਗੁਰੂ ਪਤੀਜਦਾ ਹੈ ਤੇ ਸੱਚ ਵਿਚ ਸਮਾਇਆ ਹੈ।

ਤਾਕਾ ਅੰਤੁ ਨ ਜਾਣੈ ਕੋਈ॥
ਪੂਰੇ ਗੁਰ ਤੇ ਸੋਈ ਹੋਈ॥
ਨਾਨਕ ਸਾਚਿ ਰਤੇ ਬਿਸਮਾਦੀ
ਬਿਸਮ ਭਏ ਗੁਣ ਗਾਇਦਾ॥ ੧੬॥ ੩॥ ੧੫॥ (ਮਾਰੂ ਸੋਹਲੇ ਮ: ੧)

ਇਸ ਸ਼ਬਦ ਵਿੱਚ ਗੁਰੂ ਜੀ ਨੇ ਪਰਮਾਤਮਾ ਦੇ ਦੋਂਹ ਰੂਪਾਂ—ਨਿਰਗੁਣ ਤੇ ਸਰਗੁਣ ਦਾ ਵਰਣਨ ਕੀਤਾ। ਜਦੋਂ ਅਜੇ ਉਸ ਨੇ ਜਗ-ਰਚਨਾ ਨਹੀਂ ਸੀ ਕੀਤੀ ਓਦੋਂ ਬੇਅੰਤ ਸਮੇਂ ਲਈ ਉਹ ਆਪ ਹੀ ਆਪ ਸੀ ਅਤੇ ਆਪਣੇ-ਆਪ ਵਿੱਚ ਹੀ ਲੀਨ ਸੀ। ਉਹ ਮਨੁੱਖੀ ਗੁਣਾਂ ਤੋਂ ਰਹਿਤ ਜਾਂ ਨਿਰਗੁਣ ਸੀ। ਪੂਰਨ ਹਨੇਰਾ ਤੇ ਸੁੰਨ ਸੀ। ਕੋਈ ਸ਼ੈਅ ਜਾਂ ਜੀਵ ਹੋਂਦ ਵਿਚ ਨਹੀਂ ਸੀ ਆਇਆ। ਉਹ ਆਪ ਹੀ ਆਪ ਸੀ। ਫੇਰ ਉਸ ਨੇ ਚਾਹਿਆ ਕਿ ਜਗਤ-ਰਚਨਾ ਕੀਤੀ ਜਾਵੇ ਅਤੇ ਇਸ ਭਾਣੇ ਅਨੁਸਾਰ ਉਸ ਨੇ ਜਗਤ ਰਚਿਆ ਅਤੇ ਆਪਣੀ ਸ਼ਕਤੀ ਨਾਲ ਇਸ ਨੂੰ ਆਸਰਾ ਦਿੱਤਾ ਅਤੇ ਹੋਂਦ ਹਸਤੀ ਦੇ ਗੇੜ ਵਿਚ ਪਾਇਆ। ਉਹ ਆਪਣੀ ਰਚਨਾ ਦੇ ਵਿੱਚ ਵੀ ਚਾਉ ਨਾਲ ਆਸਣ ਲਾਈ ਬੈਠਾ ਵਸਦਾ ਹੈ ਅਤੇ ਇਸ ਤੋਂ ਬਾਹਰ ਵੀ ਹੈ, ਪਰ ਇਹਨਾਂ ਅਸਚਰਜ ਗੱਲਾਂ ਦੀ ਸਮਝ ਪੂਰੇ ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦੀ ਹੈ।

ਨਾਲ ਹੀ ਗੁਰੂ ਜੀ ਨੇ ਇਸ ਸ਼ਬਦ ਵਿੱਚ ਬ੍ਰਹਮਦਾਸ ਨੂੰ ਸਮਝਾਇਆ ਕਿ ਅਜਿਹੀਆਂ ਪੁੱਛਾਂ ਬੇਅਰਥ ਹਨ, ਵਾਧੂ ਦੀ ਸਿਰ ਖਪਾਈ ਦਾ ਵਸੀਲਾ ਹਨ। ਕਰਤਾਰ ਦੇ ਰੰਗ ਉਹ ਆਪ ਹੀ ਜਾਣਦਾ ਹੈ। ਉਸ ਦੇ ਭੇਦ ਇਨਸਾਨ ਦੀ ਅਕਲ ਤੋਂ ਬਾਹਰ ਹਨ। ਇਨਸਾਨ ਤਾਂ ਕੇਵਲ ਕਿਆਫੇ ਹੀ ਲਾ ਸਕਦਾ ਹੈ, ਅਸਲੀ ਭੇਦ ਨਹੀਂ ਪਾ ਸਕਦਾ। ਇਸ ਕਰ ਕੇ ਇਹ ਕਿਆਫੇ ਵੀ ਬੇਅਰਥ ਹਨ। ਆਦਮੀ ਲਈ ਇੰਨਾ ਹੀ ਜਾਣ ਲੈਣਾ ਕਾਫ਼ੀ ਹੈ ਕਿ ਇਹ ਸਭ ਰਚਨਾ ਉਸ ਅਕਾਲ-ਪੁਰਖ ਦੀ ਸਾਜੀ ਹੋਈ ਹੈ, ਜੋ ਸ੍ਰਿਸ਼ਟੀ ਦੇ ਨਿੱਕੇ ਤੋਂ ਨਿੱਕੇ ਅੰਗ ਵਿੱਚ ਵਸਦਾ ਹੈ, ਸਰਬ-ਵਿਆਪੀ ਹੈ ਅਤੇ ਨਾਲ ਹੀ ਸਦਾ ਅਲੇਪਾ ਵੀ ਹੈ, ਪਰ ਸਾਰੇ ਇਨਸਾਨਾਂ ਵਿੱਚ ਇਹ ਤਾਕਤ ਨਹੀਂ ਕਿ ਕਾਦਰ ਨੂੰ ਕੁਦਰਤ ਵਿੱਚ ਵਸਦਾ ਵੇਖ ਜਾਂ ਅਨੁਭਵ ਕਰ ਸਕਣ। ਅਸੀਂ ਉੱਨਾ ਚਿਰ ਵਾਹਿਗੁਰੂ ਨੂੰ ਨਹੀਂ ਵੇਖ ਸਕਦੇ ਜਦ ਤੀਕ ਸੇਵਾ ਸਿਮਰਨ ਦੇ ਰਾਹੀਂ ਇਸ ਮਨ ਵਿਚਲੀ ਨਿਰੰਕਾਰੀ ਜੋਤ ਨੂੰ ਪਛਾਣ ਕੇ, ਤਕੜਿਆਂ ਕਰਕੇ, ਉਸ ਪਿਤਾ ਪਰਮਾਤਮਾ ਜਿਹੇ ਹੀ ਨਾ ਹੋ ਜਾਈਏ। ਜੈਸਾ ਉਹ ਹੈ ਉਸ ਨੂੰ ਵੈਸਾ ਵੇਖਣ ਵਾਸਤੇ ਸਾਨੂੰ ਉਸ ਜਿਹੇ ਹੋਣਾ ਪਵੇਗਾ। ਏਵੇਂ ਉਹ ਦਿੱਸ ਨਹੀਂ ਸਕਦਾ। ਅਸੀਂ ਇਸ ਉੱਚ ਅਵਸਥਾ ਤੀਕ ਤਾਂ ਹੀ ਪੁੱਜ ਸਕਦੇ ਹਾਂ ਜੇ ਅਸੀਂ ਸੇਵਾ ਤੇ ਸਿਮਰਨ ਵਿਚ ਮਗਨ ਹੋ ਕੇ ਲਗ ਪਈਏ, ਅਰਥਾਤ ਇਕ ਪਾਸੇ ਪਿਆਰ ਦਾ ਸਦਕਾ ਤਨ, ਮਨ, ਧਨ ਰਾਹੀਂ ਆਪਣੇ ਇਨਸਾਨ ਭਰਾਵਾਂ ਦੀ ਸੇਵਾ ਕਰੀਏ ਤੇ ਦੂਜੇ ਪਾਸੇ ਸਿਰਜਣਹਾਰ ਨੂੰ ਹਰ ਵੇਲੇ ਪਿਆਰ ਤੇ ਤਾਂਘ ਨਾਲ ਸਿਮਰਦੇ, ਚੇਤੇ ਕਰਦੇ ਰਹੀਏ। ਇਸ ਤਰ੍ਹਾਂ ਕਰਨ ਨਾਲ ਹਰੀ ਦੇ ਸੇਵਕ ਹਰੀ ਜਿਹੇ ਹੋ ਜਾਂਦੇ ਹਨ; ਦੋਹਾਂ ਵਿੱਚ ਰੱਤੀ ਭਰ ਫ਼ਰਕ ਜਾਂ ਭੇਦ ਨਹੀਂ ਰਹਿ ਜਾਂਦਾ। ਫੇਰ ਇਨਸਾਨ ਰੱਬ ਦੇ ਭੇਦ ਬੁੱਝਣ ਜੋਗਾ ਹੋ ਜਾਂਦਾ ਹੈ। ਪਰ ਬ੍ਰਹਮਦਾਸ ਮਿੱਤਰਾ ਤੂੰ ਤਾਂ ਇਹ ਕੁਝ ਕੀਤਾ ਨਹੀਂ, ਇਸ ਰਾਹੇ ਪਿਆ ਨਹੀਂ, ਤੂੰ ਕੀਕੁਰ ਉਸ ਅਲਖ ਅਗਮ, ਅਗੋਚਰ ਹਰੀ ਦੀ ਖੋਜ ਦਾ ਪਾਰਾਵਾਰ ਪਾ ਸਕਦਾ ਹੈਂ?'

ਬ੍ਰਹਮਦਾਸ ਨੂੰ ਸੋਝੀ ਆ ਗਈ, ਉਹ ਚਰਨੀਂ ਢੱਠਾ ਅਤੇ ਬੇਨਤੀ ਕੀਤੀਓ ਸੂ ਕਿ

ਦਾਤਾ, ਮਿਹਰ ਕਰਕੇ ਮੇਰੇ ਹਿਰਦੇ ਵਿਚ ਪਰਕਾਸ਼ ਕਰ, ਚਾਨਣ ਬਖ਼ਸ਼। ਗੁਰੂ ਜੀ ਨੇ ਉਸ ਨੂੰ ਨਾਮ-ਦਾਨ ਤੇ ਜੀਅਦਾਨ ਦਿੱਤਾ ਅਤੇ ਹੁਕਮ ਕੀਤਾ ਕਿ ਨਾਮ ਜਪਿਆ ਕਰ ਤੇ ਸੇਵਾ ਕਰਿਆ ਕਰ। ਉਹ ਸੇਵਾ ਕਰਨ ਲੱਗ ਪਿਆ, ਪਰ ਉਸ ਨੂੰ ਸ਼ਾਂਤੀ ਪ੍ਰਾਪਤ ਨਾ ਹੋਵੇ, ਸੇਵਾ ਦਾ ਕੋਈ ਲਾਭ ਨਾ ਜਾਪੇ। ਉਸ ਨੂੰ ਇਹ ਖ਼ਿਆਲ ਘੜੀ ਮੁੜੀ ਆਵੇ, 'ਮੈਂ ਅਜਿਹੀ ਸੇਵਾ ਤਾਂ ਅੱਗੇ ਵੀ ਕਰਦਾ ਰਿਹਾ ਹਾਂ, ਪਰ ਮੇਰਾ ਕੁਝ ਸੌਰਿਆ ਨਹੀਂ, ਜਿੱਥੇ ਸਾਂ ਉੱਥੇ ਹੀ ਹਾਂ, ਪ੍ਰਾਪਤ ਤਾਂ ਕੁਝ ਹੋਇਆ ਨਹੀਂ ਤੇ ਹੁੰਦਾ ਜਾਪਦਾ ਨਹੀਂ।'

ਇਕ ਦਿਨ ਉਸ ਨੇ ਆਪਣੇ ਸ਼ੰਕੇ ਤੌਖਲੇ ਗੁਰੂ ਜੀ ਨੂੰ ਦੱਸੇ ਅਤੇ ਕਿਹਾ, 'ਮੈਂ ਕੀ ਕਰਾਂ? ਮੇਰਾ ਨਾ ਕੁਝ ਅਗੇ ਬਣਿਆ ਸੀ, ਨਾ ਹੁਣ ਬਣਿਆ ਹੈ ਅਤੇ ਨਾ ਬਣਦਾ ਦਿੱਸਦਾ ਹੈ। ਮੈਂ ਕੀ ਕਰਾਂ?'

ਗੁਰੂ ਜੀ ਜਾਣਦੇ ਸਨ ਕਿ ਉਸ ਦੇ ਅੰਦਰ ਕੀ ਵਾਪਰ ਰਿਹਾ ਸੀ ਤੇ ਕਿਉਂ ਵਾਪਰ ਰਿਹਾ ਸੀ, ਉਸ ਦੀ ਪ੍ਰਾਪਤੀ ਦੇ ਰਾਹ ਵਿਚ ਰੁਕਾਵਟ ਕੀ ਸੀ। ਉਹਨਾਂ ਨੇ ਉਸ ਨੂੰ ਕਿਹਾ, 'ਜਾ ਤੇ ਜਾ ਕੇ ਗੁਰੂ ਕਰ। ਜਿਹੜੀ ਸਿੱਖਿਆ ਤੈਨੂੰ ਉਸ ਗੁਰੂ ਤੋਂ ਪ੍ਰਾਪਤ ਹੋਵੇਗੀ, ਉਹ ਤੇਰਿਆਂ ਸ਼ੰਕਿਆਂ ਤੇ ਤੇਰੀਆਂ ਔਕੜਾਂ ਦੀ ਨਵਿਰਤੀ ਲਈ ਸਹਾਈ ਹੋਵੇਗੀ।' ਅਗੋਂ ਬ੍ਰਹਮਦਾਸ ਨੇ ਅਰਜ਼ ਕੀਤੀ 'ਜੀ ਕੌਣ ਗੁਰੂ ਕਰਾਂ?' ਤਾਂ ਹੁਕਮ ਹੋਇਆ, 'ਜਾਹਿ ਉਦਿਆਨ (ਉਜਾੜ) ਵਿਚ ਇਕ ਕੋਠਾ ਹੈ; ਤਿਥੈ ਚਾਰ ਫ਼ਕੀਰ ਬੈਠੇ ਹਨ; ਓਹ ਤੈਨੂੰ ਦਸਣਗੇ।'[1]

ਸੀਸ ਨਿਵਾ ਕੇ ਪੰਡਤ ਬ੍ਰਹਮਦਾਸ ਗੁਰੂ ਜੀ ਦੇ ਹੁਕਮ ਅਨੁਸਾਰ ਉਜਾੜ ਵਿਚ ਗਿਆ। ਉੱਥੇ ਚਾਰ ਸਿੱਖ ਬੈਠੇ ਸਨ। ਬ੍ਰਹਮਦਾਸ ਉਹਨਾਂ ਪਾਸ ਗਿਆ ਤੇ ਉਹਨਾਂ ਨੂੰ ਕਹਿਣ ਲੱਗਾ, 'ਫ਼ਕੀਰੋ, ਮੇਰਾ ਗੁਰੂ ਕੌਣ ਹੈ ਤੇ ਕਿੱਥੇ ਹੈ ?'

ਉਹਨਾਂ ਨੇ ਘੜੀ ਕੁ ਸੁਸਤਾ ਕੇ ਕਿਹਾ, 'ਅਗਾਂਹ ਤੁਰਿਆ ਜਾ। ਤੇਰਾ ਗੁਰੂ ਔਸ ਮੰਦਰ ਵਿਚ ਹੈ।'[2]

ਬ੍ਰਹਮਦਾਸ ਅਗਾਂਹ ਚਲਿਆ ਗਿਆ। ਅੱਗੇ ਉਸ ਨੂੰ ਇਕ ਮੰਦਰ ਦਿੱਸਿਆ। ਜਾਂ ਨੇੜੇ ਗਿਆ ਤਾਂ ਉਸ ਨੂੰ ਸੂਹੇ ਬਸਤਰਾਂ ਵਾਲੀ ਇਕ ਸੁੰਦਰ ਇਸਤਰੀ ਦਿੱਸੀ। ਉਸ ਨੂੰ ਆਪਣਾ ਗੁਰੂ ਜਾਣ ਕੇ ਬ੍ਰਹਮਦਾਸ ਨੇ ਨਮਸਕਾਰ ਵਜੋਂ ਸੀਸ ਨਿਵਾਇਆ। ਅਗੋਂ ਉਸ ਸੁੰਦਰ ਨਾਰੀ ਨੇ ਇਕ ਛਿੱਤਰ ਉਸ ਦੇ ਸਿਰ ਵਿਚ ਕੱਢ ਮਾਰਿਆ। ਅੱਤ ਦੁੱਖੀ ਹੋ ਕੇ ਰੋਂਦਾ ਰੋਂਦਾ ਉਹ ਮੁੜ ਪਿਆ। ਅੱਗੇ ਉਹ ਸਾਰੇ ਸਿੱਖ ਬੈਠੇ ਸਨ। ਉਹਨਾਂ ਨੇ ਪੁੱਛਿਆ, 'ਕਿਉਂ ਭਈ, ਗੁਰੂ ਮਿਲ ਪਿਆ?' ਪੰਡਤ ਨੇ ਜਦ ਆਪਣੀ ਹੱਡਬੀਤੀ ਦੱਸੀ ਤਾਂ ਇਹਨਾਂ ਵਿੱਚੋਂ ਇਕ ਸਿੱਖ ਨੇ ਕਿਹਾ, 'ਹੇ ਪੰਡਤ ਬ੍ਰਹਮਦਾਸ, ਤੇਰਾ ਗੁਰੂ ਤਾਂ ਉਹੋ ਸੀ। ਤੂੰ ਆਪਣੇ ਗੁਰੂ ਨੂੰ ਪਛਾਣ ਨਾ ਸਕਿਓਂ?'

ਬ੍ਰਹਮਦਾਸ ਨੇ ਕਿਹਾ, 'ਨਹੀਂ ਜੀ, ਉਹ ਮੇਰਾ ਗੁਰੂ ਤਾਂ ਨਹੀਂ ਸੀ, ਉਹ ਤਾਂ ਕੋਈ ਕੁਟਲ ਇਸਤਰੀ ਸੀ।' ਅੱਗੋਂ ਉਸ ਸਿੱਖ ਨੇ ਕਿਹਾ, 'ਨਹੀਂ ਬ੍ਰਹਮ ਦਾਸ, ਉਹ ਕੁਟਲ

---

1. ਪੁਰਾਤਨ ਜਨਮ ਸਾਖੀ
2. 'ਗਾਲਬਨ ਇਸ ਦਾ ਇਸ਼ਾਰਾ ਮਾਰਡੰਡ ਦੇ ਟੁੱਟੇ ਪਏ ਮੰਦਰ ਵਲ ਹੈਸੀ, ਜੋ ਮਟਨ ਸਾਹਿਬ ਦੇ ਚਸ਼ਮੇ ਤੋਂ ਕੁਛ ਦੂਰ ਕਰੇਵੇ ਪਰ ਹੈ।' (ਗੁਰੂ ਨਾਨਕ ਚਮਤਕਾਰ)

ਇਸਤਰੀ ਨਹੀਂ ਸੀ। ਉਹ ਮਾਇਆ ਸੀ ਜਿਸ ਦਾ ਤੂੰ ਚੇਲਾ ਹੈਂ।' ਬ੍ਰਹਮਦਾਸ ਕਹਿਣ ਲੱਗਾ, 'ਮਾਇਆ। ਮੇਰਾ ਗੁਰੂ ਮਾਇਆ! ਇਹ ਕਿਵੇਂ?' ਤਾਂ ਸਿੱਖ ਨੇ ਕਿਹਾ, 'ਤੂੰ ਮਾਇਆ ਨੂੰ ਸਭ ਕਾਸੇ ਨਾਲੋਂ ਪਿਆਰਾ ਸਮਝਦਾ ਹੈਂ, ਤੇਰੀ ਲਿਵ ਦਿਨ ਰਾਤ ਮਾਇਆ ਵਿੱਚ ਲੱਗੀ ਰਹਿੰਦੀ ਹੈ, ਉਹ ਤੈਨੂੰ ਸਭ ਤੋਂ ਪਿਆਰੀ ਹੈ। ਉਹ ਤੇਰਾ ਗੁਰੂ ਹੈ। ਤੇਰੇ ਅੰਦਰ ਮਾਇਆ ਹੀ ਵਸਦੀ ਹੈ। ਜੋ ਸੇਵਾ ਤੂੰ ਬਿਮਾਰਾਂ, ਮੁਥਾਜਾਂ, ਲੋੜਵੰਦਾਂ ਦੀ ਕਰਦਾ ਹੈਂ, ਉਸ ਦਾ ਤੈਨੂੰ ਹੰਕਾਰ ਹੈ। ਤੂੰ ਸੇਵਾ ਤਰਸ ਤੇ ਪ੍ਰੇਮ ਵਿਚ ਆ ਕੇ ਉਹਨਾਂ ਨੂੰ ਆਪਣੇ ਪਿਤਾ ਪਰਮਾਤਮਾ ਜਾਏ ਭਰਾ ਭੈਣਾਂ ਸਮਝ ਕੇ ਨਹੀਂ ਕਰਦਾ; ਤੂੰ ਵਡਿਆਈ ਦੀ ਖ਼ਾਤਰ ਸਭ ਕੁਝ ਕਰਦਾ ਹੈਂ। ਤੇਰਾ ਮਨ ਮਲੀਨ ਹੈ। ਮਨ ਦੀ ਮਲੀਨਤਾ ਮਾਇਆ ਹੈ। ਜੋ ਸੇਵਾ ਤੂੰ ਹਉਂ ਦੇ ਅਧੀਨ ਕੀਤੀ, ਉਹ ਮਾਇਆ ਦੀ ਕੀਤੀ। ਤੂੰ ਠਾਕਰ ਸੇਵਿਆ ਤੇ ਗਲੇ ਵਿਚ ਠਾਕਰ ਲਟਕਾਇਆ ਤਾਂ ਜੋ ਤੂੰ ਭਗਤ ਪ੍ਰਸਿੱਧ ਹੋਵੇਂ। ਦੋ ਊਠ ਪੁਸਤਕਾਂ ਦੇ ਲੱਦ ਕੇ ਨਾਲ ਲਈ ਫਿਰਿਓਂ ਤਾਂਕਿ ਲੋਕ ਤੈਨੂੰ ਬੜਾ ਵਿਦਵਾਨ ਪੰਡਤ ਆਖਣ। ਜੋ ਸੇਵਾ ਕੀਤੀ ਉਹ 'ਮੈਂ ਚੰਗਾ ਹਾਂ' ਦੀ ਖਾਤਰ ਕੀਤੀ। ਇਹ ਸਭ ਹਉਮੈ ਹੈ, ਮਾਇਆ ਹੈ। ਤੂੰ ਹਉਂ ਦਾ, ਮਾਇਆ ਦਾ, ਚੇਲਾ ਬਣ ਕੇ ਕਾਰ ਕਮਾਉਂਦਾ ਰਿਹਾ ਹੈਂ। ਤੂੰ ਆਪ ਹੀ ਦੱਸ ਕਿ ਕੀ ਮਾਇਆ ਤੇਰਾ ਗੁਰੂ ਨਹੀਂ? ਨਾਲੇ ਮਾਇਆ ਦਾ ਇਹ ਖਾਸਾ ਹੈ ਕਿ ਜੋ ਉਸ ਦੀ ਸੇਵਾ ਕਰਦਾ ਹੈ, ਉਹ ਉਸ ਨੂੰ ਮਾਰਦੀ, ਖਾਂਦੀ ਹੈ। ਸੋ ਤੇਰੇ ਗੁਰੂ ਨੇ ਤੈਨੂੰ ਉਹੋ ਪ੍ਰਸਾਦ ਦਿੱਤਾ ਜੋ ਉਸ ਪਾਸ ਹੈ ਸੀ। ਉਸ ਨੇ ਆਪਣੇ ਗੁਰੂ ਨੂੰ ਹੀ ਮਾਰਿਆ। ਸੋ ਪੰਡਤ ਜੀ, ਭੁੱਲ ਦੂਰ ਕਰੋ। ਆਪਣੇ ਗੁਰੂ ਦੀ ਅਸਲੀਅਤ ਸਮਝੋ।'

ਬ੍ਰਹਮਦਾਸ ਨੂੰ ਆਪਣੀ ਭੁੱਲ ਪ੍ਰਤੱਖ ਦਿੱਸ ਪਈ। ਉਸ ਨੂੰ ਸੋਝੀ ਆ ਗਈ ਕਿ ਠੀਕ ਹੀ ਉਹ ਮਾਇਆ ਦਾ ਸੇਵਕ ਹੋ ਕੇ ਵਰਤਦਾ ਰਿਹਾ ਸੀ। ਉਹ ਗੁਰੂ ਜੀ ਪਾਸ ਵਾਪਸ ਗਿਆ। ਉਹਨਾਂ ਦੇ ਚਰਨੀਂ ਢੱਠਾ ਅਤੇ ਸੱਚੇ ਗਿਆਨ ਲਈ ਅਰਜ਼ੋਈਆਂ ਕਰਨ ਲੱਗ ਪਿਆ। ਗੁਰੂ ਜੀ ਨੇ ਉਸ ਦੇ ਮੱਥੇ ਉੱਪਰ ਹੱਥ ਧਰਿਆ। ਉਸ ਦਾ ਲੂੰ-ਲੂੰ ਅਜਿਹੀ ਸ਼ਾਂਤੀ ਤੇ ਖ਼ੁਸ਼ੀ ਨਾਲ ਭਰ ਗਿਆ ਜਿਹੜੀ ਉਸਨੇ ਕਦੇ ਮਹਿਸੂਸ ਨਹੀਂ ਸੀ ਕੀਤੀ। ਗੁਰੂ ਜੀ ਦਾ ਹੁਕਮ ਪਾ ਕੇ ਉਹ ਉਠਿਆ। ਉਹ ਹੋਰ ਦਾ ਹੋਰ ਹੋ ਚੁੱਕਿਆ ਸੀ। ਉਸ ਨੇ ਆਪਣੀਆਂ ਦੋਹ ਊਠਾਂ 'ਤੇ ਲੱਦੀਆਂ ਪੁਸਤਕਾਂ ਸੁੱਟ ਦਿੱਤੀਆਂ ਅਤੇ ਨਾਲ ਹੀ ਹਉਮੈ ਤੇ ਹੰਕਾਰ ਤੇ ਪ੍ਰਸਿੱਧੀ ਵਡਿਆਈ ਦੀ ਚਾਹ ਨੂੰ ਵਗਾਹ ਮਾਰਿਆ। ਗੁਰੂ ਜੀ ਨੇ ਉਸ ਨੂੰ ਨਾਮ-ਦਾਨ ਤੇ ਜੀਅ-ਦਾਨ ਦੇ ਕੇ ਸੱਚੀ ਭਗਤੀ ਵਿੱਚ ਲਾਇਆ ਤੇ ਰੱਬ ਦੀ ਪ੍ਰਾਪਤੀ ਦੇ ਰਾਹੇ ਪਾਇਆ। ਉਹ ਗੁਰੂ ਦਾ ਸਿੱਖ ਬਣ ਕੇ ਨਾਮ ਜਪਣ ਲੱਗ ਪਿਆ।

ਜਿਹੜੀ ਗੁਰਬਾਣੀ ਗੁਰੂ ਜੀ ਨੇ ਬ੍ਰਹਮਦਾਸ ਦੇ ਪ੍ਰਸ਼ਨਾਂ ਦੇ ਉੱਤਰ ਵਿੱਚ ਤੇ ਉਸ ਨੂੰ ਸੱਚਾ ਗਿਆਨ ਦੇਣ ਲਈ ਉਚਾਰੀ, ਉਹ ਸਾਰੀ ਹਸੂ ਤੇ ਸੀਹਾਂ ਨੇ ਲਿਖਤ ਵਿੱਚ ਲਿਆਂਦੀ।

ਜਦ ਗੁਰੂ ਜੀ ਉੱਥੋਂ ਵਿਦਾ ਹੋਏ ਤਾਂ ਬ੍ਰਹਮਦਾਸ ਨੂੰ ਸੌਂਪਣਾ ਕਰ ਗਏ ਕਿ ਆਲੇ ਪੁਦਾਲੇ ਦੇ ਇਲਾਕੇ ਵਿੱਚ ਗੁਰਸਿਖੀ ਦਾ ਪ੍ਰਚਾਰ ਕਰੇ ਅਤੇ ਜੋ ਖ਼ੁਸ਼ੀ ਤੇ ਸੁੱਖ ਉਸ ਨੂੰ ਪ੍ਰਾਪਤ ਹੋਏ ਸਨ, ਉਹਨਾਂ ਦਾ ਛੱਟਾ ਆਪਣੇ ਇਰਦੇ ਗਿਰਦੇ ਹੋਰਨਾਂ ਹਿਰਦਿਆਂ ਵਿੱਚ ਦੇਵੇ ਅਤੇ ਉਹਨਾਂ ਵਿੱਚ ਹਰੀ ਦੀ ਜੋਤ ਜਗਾਵੇ। ਬ੍ਰਹਮਦਾਸ ਇਹ ਕਾਰ ਬੜੇ ਚਾਉ ਨਾਲ ਕਰਦਾ ਰਿਹਾ।

## ਕਾਂਡ—40

# *ਤੀਜੀ ਉਦਾਸੀ ਉੱਤਰ ਦੀ—3*
# *ਮਾਨਸਰੋਵਰ ਤੇ ਸਿੱਧ-ਗੋਸ਼ਟ*

### ਮਾਨਸਰੋਵਰ ਦੇ ਸਿੱਧ

ਬ੍ਰਹਮਦਾਸ ਤੋਂ ਵਿਦਾ ਹੋ ਕੇ ਗੁਰੂ ਜੀ ਨੇ ਕਸ਼ਮੀਰ ਦਾ ਚੱਕਰ ਲਾਇਆ। ਦੋ ਮਹੀਨੇ ਦੇ ਕਰੀਬ ਉਹ ਸ੍ਰੀਨਗਰ ਠਹਿਰੇ। ਉੱਥੋਂ ਫਿਰ ਮਟਨ ਥਾਣੀਂ ਹੁੰਦੇ ਹੋਏ ਹੋਰ ਉੱਤਰ ਵੱਲ ਨੂੰ ਗਏ। ਪਹਾੜੀਆਂ ਦੀ ਚੜ੍ਹਾਈ ਕਰਦੇ ਹੋਏ ਆਪ ਨਿਪਾਲ ਤੇ ਪੱਛਮੀ ਤਿੱਬਤ ਦਾ ਕੁੱਝ ਹਿੱਸਾ ਪਾਰ ਕਰ ਕੇ ਸੁਮੇਰ ਜੀ ਕੈਲਾਸ਼ ਪਰਬਤ ਉੱਪਰ ਜਾ ਅੱਪੜੇ ਅਤੇ ਮਾਨਸਰੋਵਰ ਪਾਸ ਜਾ ਟਿਕੇ। ਉੱਥੋਂ ਉਹਨਾਂ ਨੂੰ ਬੜੇ ਬੜੇ ਉੱਘੇ ਸਿੱਧ ਮਿਲੇ। ਇਹਨਾਂ ਵਿੱਚੋਂ ਇਕ, ਭਰਥਰੀ ਜੋਗੀ, ਗੁਰੂ ਜੀ ਨੂੰ ਦੱਖਣ ਦੀ ਉਦਾਸੀ ਸਮੇਂ ਮਿਲਿਆ ਅਤੇ ਸਿੱਖ ਹੋਇਆ ਸੀ। ਗੁਰੂ ਜੀ ਦੇ ਉੱਥੇ ਪੁੱਜਣ ਨੇ ਸਿੱਧਾਂ ਵਿੱਚ ਘਬਰਾਹਟ ਜਿਹੀ ਪੈਦਾ ਕਰ ਦਿੱਤੀ। ਇਹ ਲੋਕ ਸੰਸਾਰ ਤੇ ਸੰਸਾਰ ਦੀ ਕਾਰ ਛੱਡ ਕੇ ਇੱਥੇ ਵਿਹਲੇ ਇਕਾਂਤ ਵਿਚ ਰਹਿੰਦੇ ਸਨ, ਸ਼ਰਾਬ ਪੀਂਦੇ ਸਨ, ਅਤੇ ਗੁਆਂਢੀ ਪਹਾੜੀਆਂ ਪਾਸੋਂ ਡਰਾਵੇ ਦੇ ਕੇ ਜੋ ਕੁੱਝ ਵਸੂਲ ਕਰ ਸਕਦੇ, ਉਹ ਅਨੰਦ ਨਾਲ ਛਕਦੇ ਸਨ। ਇਹਨਾਂ ਵਿੱਚ ਕਈ ਮਹਾਤਮਾ ਜਨ ਵੀ ਸਨ ਜੋ ਸੰਸਾਰ ਦੀ ਮਾਇਆ ਤਿਆਗ ਕੇ ਤਪਾਂ ਸਾਧਨਾਂ ਰਾਹੀਂ ਆਤਮਿਕ ਤਰੱਕੀ ਦੇ ਜਤਨ ਕਰਦੇ ਸਨ।

ਗੁਰੂ ਜੀ ਨੂੰ ਆਇਆ ਵੇਖ ਸੁਣ ਕੇ ਵਿਹਲੜਾਂ ਨੂੰ ਤਾਂ ਖ਼ਿਆਲ ਹੋਇਆ ਕਿ ਸਾਡੇ ਰੰਗ ਵਿਚ ਭੰਗ ਨਾ ਪਵੇ, ਪਰ ਨਾਲ ਹੀ ਸਭ ਨੂੰ ਇਹ ਹੈਰਾਨੀ ਸੀ ਕਿ ਗੁਰੂ ਜੀ ਮਾਨਸਰੋਵਰ ਤੀਕ ਅੱਪੜ ਕੀਕੁਰ ਗਏ। ਉਸ ਠੰਡੇ ਤੇ ਉੱਚੇ ਟਿਕਾਣੇ ਤੀਕ ਅੱਪੜਨਾ ਬੜਾ ਹੀ ਕਠਿਨ ਸੀ। ਸਿੱਧਾਂ ਨੇ ਤਾਂ ਜੋਗ ਕਮਾ ਕੇ ਰਿੱਧੀਆਂ ਸਿੱਧੀਆਂ ਹਾਸਲ ਕੀਤੀਆਂ ਹੋਈਆਂ ਸਨ ਤੇ ਉਹਨਾਂ ਦੇ ਬਲ ਨਾਲ ਇੱਥੇ ਪੁੱਜ ਸਕੇ ਸਨ ਤੇ ਇੱਥੇ ਰਹਿ ਰਹੇ ਸਨ, ਪਰ ਗੁਰੂ ਜੀ ਤੇ ਉਹਨਾਂ ਦੇ ਸਾਥੀਆਂ ਦੇ ਸਰੀਰ ਦੱਸਦੇ ਸਨ ਕਿ ਇਹਨਾਂ ਨੇ ਸਿੱਧਾਂ ਵਰਗੇ ਤਪ ਅਭਿਆਸ ਨਹੀਂ ਸਨ ਕੀਤੇ ਹੋਏ। ਫਿਰ ਇਹ ਤਿੰਨੇ ਇੱਥੇ ਪੁੱਜੇ ਕੀਕੁਰ?

ਇਸ ਕਰਕੇ ਸਿੱਧ ਗੁਰੂ ਉਦਾਲੇ ਆ ਜੁੜੇ ਅਤੇ ਚਰਚਾ ਕਰਨ ਲੱਗ ਪਏ। ਪਹਿਲੀ ਗੱਲ ਉਹਨਾਂ ਨੇ ਗੁਰੂ ਜੀ ਤੋਂ ਇਹ ਪੁੱਛੀ, 'ਤੁਹਾਨੂੰ ਕਿਹੜੀ ਸ਼ਕਤੀ ਇੱਥੇ ਲਿਆਈ ਹੈ? ਤੁਸੀਂ ਸਿੱਧ ਨਹੀਂ ਹੋ ਤੇ ਸਿੱਧਾਂ ਬਗ਼ੈਰ ਅਜਿਹੀ ਸ਼ਕਤੀ ਕਿੱਥੇ ਹੈ ਨਹੀਂ।'

ਗੁਰੂ ਜੀ—ਮੈਂ ਸਰਬ-ਸ਼ਕਤੀਮਾਨ, ਸਭ ਸ਼ਕਤੀਆਂ ਦੇ ਮੂਲ, ਰਿੱਧੀਆਂ ਸਿੱਧੀਆਂ ਦੇ ਭੰਡਾਰ ਦੇ ਦਾਤੇ ਦੀ ਪ੍ਰੇਮਾ-ਭਗਤੀ ਕਰਦਾ ਹਾਂ, ਉਸ ਦਾ ਨਾਮ ਜਪਦਾ ਹਾਂ। ਉਸ ਦੀ ਮਿਹਰ ਤੇ ਸ਼ਕਤੀ ਨਾਲ ਇੱਥੇ ਪੁੱਜਾ ਹਾਂ।[1]

---

1. ਸਿੱਧ ਪੁੱਛਣ ਸੁਣ ਬਾਲਿਆ, ਕੌਣ ਸ਼ਕਤਿ ਤੁਹਿ ਏਥੇ ਲਿਆਈ।
ਹਉਂ ਜਪਿਆ ਪਰਮੇਸਰੋ, ਭਾਉ ਭਗਤਿ ਸੰਗ ਤਾੜੀ ਲਾਈ। (ਭਾਈ ਗੁਰਦਾਸ)

ਸਿੱਧ—ਤੁਹਾਡਾ ਨਾਮ ਕੀ ਹੈ ਤੇ ਮੱਤ ਕੀ ਹੈ?

ਗੁਰੂ ਨਾਨਕ—ਮੇਰਾ ਨਾਮ ਨਾਨਕ ਹੈ। ਮੈਂ ਅਕਾਲਪੁਰਖ ਦਾ ਸਿਮਰਨ ਕਰਦਾ ਹਾਂ। ਆਪਣੇ ਆਪ ਨੂੰ ਉਸ ਦਾ ਨਿਮਾਣਾ ਸੇਵਕ ਤੇ ਢੂੰਢਾਊ ਸਮਝ ਕੇ ਮੈਂ ਉਸ ਦੇ ਚਰਨਾਂ ਤੀਕ ਅਪੜਿਆ ਹਾਂ। ਮੇਰਾ ਮੱਤ ਹੈ ਵਾਹਿਗੁਰੂ ਤੇ ਉਸ ਦੀ ਰਚਨਾ ਨਾਲ ਪਿਆਰ ਕਰਨਾ।

**ਮਾਤ-ਲੋਕ ਦਾ ਕੀ ਹਾਲ?**

ਫੇਰ ਸਿੱਧਾਂ ਨੇ ਪੁੱਛਿਆ, 'ਮਾਤ-ਲੋਕ ਵਿਚ ਕੀ ਵਰਤਦਾ ਹੈ? ਕਿਸ ਤਰ੍ਹਾਂ ਗੁਜ਼ਰਦੀ ਹੈ ਉੱਥੇ?' ਇਸ ਸਵਾਲ ਨੇ ਗੁਰੂ ਜੀ ਨੂੰ ਮੌਕਾ ਦਿੱਤਾ ਕਿ ਜਿਸ ਮਤਲਬ ਲਈ ਉਹ ਏਥੇ ਪੁੱਜੇ ਸਨ, ਉਸ ਨੂੰ ਪੂਰਾ ਕਰਨ ਅਤੇ ਸਿੱਧਾਂ ਨੂੰ ਦੱਸਣ ਕਿ ਦੁਨੀਆਂ ਤੋਂ ਇਕ ਤਰ੍ਹਾਂ ਨੱਸ ਕੇ, ਪਹਾੜਾਂ ਵਿਚ ਲੁਕ ਕੇ, ਰਹਿਣ ਦੇ ਸਿੱਧਾਂ ਦੇ ਜੀਵਨ ਬਾਬਤ ਸਾਡੀ ਕੀ ਰਾਏ ਹੈ। ਸੋ ਕਹਿਣ ਲੱਗੇ, 'ਦੁਨੀਆਂ ਦਾ ਬੁਰਾ ਹਾਲ ਹੈ। ਉੱਥੇ ਹਨੇਰ ਮੱਚਿਆ ਹੋਇਆ ਹੈ, ਪਾਪ ਤੇ ਝੂਠ, ਜਬਰ ਤੇ ਜ਼ੁਲਮ, ਕਾਮ ਤੇ ਲੋਭ, ਲੜਾਈਆਂ ਤੇ ਰੋਗ, ਦੁਨੀਆਂ ਨੂੰ ਪੀੜ ਰਹੇ ਹਨ। ਸੰਸਾਰ ਵਿਚ ਕੂੜ ਦੀ ਮੱਸਿਆ ਵਰਗੀ ਕਾਲੀ ਬੋਲੀ ਰਾਤ ਪਈ ਹੋਈ ਹੈ, ਸੱਚ ਤੇ ਧਰਮ ਕਿਤੇ ਲੁਕ ਗਏ ਹਨ। ਸੱਚ ਦਾ ਚੰਦਰਮਾ ਕਿੱਤੇ ਲਭਦਾ ਹੀ ਨਹੀਂ। ਮੈਂ ਇਸ ਭਾਲ਼ ਵਿਚ ਫਿਰਦਾ ਹਾਂ ਕਿ ਕਿੱਤੇ ਸੱਚ ਤੇ ਧਰਮ ਹਨ ਵੀ। ਪਰ ਹੁਣ ਤੀਕ ਮੇਰੀ ਭਾਲ ਨਿਸਫਲ ਰਹੀ ਹੈ। ਤੁਸੀਂ ਪੁੱਛਦੇ ਹੋ ਕਿ ਮਾਤ-ਲੋਕ ਵਿਚ ਕੀ ਵਰਤ ਰਿਹਾ ਹੈ। ਤੁਸੀਂ ਤਾਂ ਹੋਏ ਨਾ ਬ੍ਰਹਮਲੋਕ ਦੇ ਵਾਸੀ। ਤੁਹਾਨੂੰ ਵਿਚਾਰੇ ਚੁਰਾਸੀ ਵਿਚ ਫਸੇ ਜੀਵਾਂ ਦਾ, ਮਾਤ-ਲੋਕੀਆਂ ਦਾ, ਕੀ ਖ਼ਿਆਲ? ਕੀ ਤੁਸਾਂ ਕਦੇ ਆਪਣੀ ਮਾਤ-ਭੂਮੀ, ਭਾਰਤ ਮਾਤਾ, ਦਾ ਵੀ ਖ਼ਿਆਲ ਕੀਤਾ ਹੈ? ਮੈਂ ਤੁਹਾਨੂੰ ਦੱਸਦਾ ਹਾਂ ਕਿ ਉਹ ਪਾਪਾਂ, ਬਦੀਆਂ ਤੇ ਦੁੱਖਾਂ ਮੁਸੀਬਤਾਂ ਵਿਚ ਜਕੜੀ ਹੋਈ ਹੈ ਅਤੇ ਡਾਢੀ ਦੁਖਿਆਰ ਹੋ ਕੇ ਪੁਕਾਰ ਰਹੀ ਹੈ, ਪਰ ਇਸ ਦੁੱਖਾਂ ਭਰੀ ਚੀਕ ਪੁਕਾਰ ਦੀ ਤੁਹਾਨੂੰ ਕੋਈ ਪਰਵਾਹ ਨਹੀਂ। ਦੇਸ ਵਿਚ ਅਜਿਹਾ ਕੋਈ ਨਹੀਂ ਜੋ ਇਸ ਭੈੜੀ ਹਾਲਤ ਨੂੰ ਸੁਧਾਰਨ ਦੇ ਜਤਨ ਕਰ ਸਕੇ ਅਤੇ ਹੋਰ ਹੋਵੇ ਵੀ ਕੀ? ਜਿਨ੍ਹਾਂ ਵਿੱਚ ਅਜਿਹਾ ਕਰਨ ਦੀ ਬੁੱਧੀ ਤੇ ਸ਼ਕਤੀ ਹੋ ਸਕਦੀ ਸੀ, ਉਹ ਉੱਥੋਂ ਨੱਸ ਗਏ ਹਨ। ਤੁਹਾਡੇ ਜਿਹੇ ਵਿਚਾਰਵਾਨ ਲੋਕ ਪਰਬਤਾਂ ਵਿਚ ਆ ਲੁਕੇ ਹਨ। ਤੁਸੀਂ ਜਨਤਾ ਨੂੰ ਛੱਡ ਕੇ ਨੱਸ ਆਏ ਹੋ।[1] ਤੁਹਾਨੂੰ ਚਾਹੀਦਾ ਸੀ ਕਿ ਇਹਨਾਂ ਭੀੜ ਦੇ ਦਿਨਾਂ ਵਿਚ ਜਨਤਾ ਦੇ ਆਗੂ ਬਣਦੇ ਤੇ ਉਸ ਦਾ ਉਧਾਰ ਕਰਦੇ। ਉਹ ਦੁਖੀ ਹੈ ਤੇ ਤੁਸੀਂ ਮਦ ਪੀ ਕੇ ਮਸਤ ਹੋਏ ਰਹਿੰਦੇ ਹੋ। ਤੁਸੀਂ ਪੁੱਛਦੇ ਹੋ ਕਿ ਮਾਤ-ਲੋਕ ਦਾ ਕੀ ਹਾਲ ਹੈ! ਸੱਚ ਤਾਂ ਇਹ ਹੈ ਕਿ ਤੁਸੀਂ ਮਾਤ-ਲੋਕ ਵਿੱਚ ਠੰਢ ਤੇ ਸੁਖ ਵਰਤਾਉਣ ਦੀ ਥਾਂ ਜਗਿਆਸੂਆਂ ਦੇ ਸਿਰ ਭਾਰ ਬਣੇ ਹੋਏ ਹੋ। ਪਰਮਾਤਮਾ, ਇਨਸਾਨ ਤੇ ਆਪਣੇ ਆਪੇ ਸੰਬੰਧੀ ਫ਼ਰਜ਼ਾਂ ਨੂੰ ਤੁਸਾਂ ਤਿਆਗ ਵਿਸਾਰ ਛੱਡਿਆ ਹੈ। ਅਸਲ ਧਰਮ ਤਾਂ ਇਹ ਸਿਖਾਉਂਦਾ ਹੈ ਕਿ ਕਿਰਤ ਕਰੋ, ਸੇਵਾ ਕਰੋ,

---

1. ਬਾਬੇ ਕਹਿਆ ਨਾਥ ਜੀ, ਸਚ ਚੰਦ੍ਰਮਾ ਕੂੜ ਅੰਧਾਰਾ।
   ਕੂੜ ਅਮਾਵਸ ਵਰਤਿਆ ਹਉ ਭਾਲਣ ਚੜ੍ਹਿਆ ਸੰਸਾਰਾ।
   ਪਾਪ ਗਿਰਾਸੀ ਪਿਰਥਮੀ, ਧੌਲ ਖੜਾ ਧਰ ਹੇਠ ਪੁਕਾਰਾ।
   ਸਿੱਧ ਛਪ ਬੈਠੇ ਪਰਬਤੀਂ ਕਉਣ ਜਗਤ ਕਉ ਪਾਰ ਉਤਾਰਾ। (ਭਾਈ ਗੁਰਦਾਸ)

ਅਰਦਾਸ ਤੇ ਭਗਤੀ ਕਰੋ, ਮਾਤਭੂਮੀ ਦੇ ਸੱਚੇ ਸਪੁੱਤਰ ਬਣੋ। ਅਸਲੀ ਭਗਤੀ ਹੁੰਦੀ ਹੈ ਵਾਹਿਗੁਰੂ ਨਾਲ ਪ੍ਰੇਮ ਤੇ ਉਸ ਦੀ ਉਪਮਾ। ਵਾਹਿਗੁਰੂ ਨਾਲ ਪ੍ਰੇਮ ਦਾ ਜ਼ਾਹਿਰਾ ਚਿੰਨ੍ਹ ਹੁੰਦਾ ਹੈ ਦੀਨਾਂ ਦੁੱਖੀਆਂ ਨਾਲ ਹਮਦਰਦੀ ਅਤੇ ਹਰੇਕ ਇਨਸਾਨ ਨਾਲ ਪਿਆਰ। ਉਹ ਤੁਹਾਡੇ ਵਿਚ ਹੈ ਨਹੀਂ। ਗੁਆਂਢੀਆਂ ਸੰਬੰਧੀ ਤੁਹਾਡਾ ਫ਼ਰਜ਼ ਇਹ ਹੈ ਕਿ ਉਹਨਾਂ ਦੀ ਪਿਆਰ ਨਾਲ ਮਦਦ ਕੀਤੀ ਜਾਵੇ ਤੇ ਉਹਨਾਂ ਨੂੰ ਕਰਤਾਰ ਦੇ ਚਰਨਾਂ ਵੱਲ, ਸੱਚ ਤੇ ਧਰਮ ਦੇ ਜੀਵਨ ਵੱਲ ਪ੍ਰੇਰਿਆ ਤੇ ਉੱਨਤ ਕੀਤਾ ਜਾਵੇ; ਉਹ ਤੁਸੀਂ ਨਿਬਾਹੁੰਦੇ ਨਹੀਂ। ਤੁਹਾਡੇ ਆਪੇ ਬਾਰੇ ਤੁਹਾਡਾ ਫ਼ਰਜ਼ ਹੈ ਕਿ ਆਪਣੇ ਸਰੀਰ, ਦਿਮਾਗ਼ ਤੇ ਆਤਮਾ ਨੂੰ ਬਲਵਾਨ ਤੇ ਨਰੋਏ ਬਣਾਓ, ਉਹ ਤੁਸੀਂ ਕਰਦੇ ਨਹੀਂ; ਪਿਆਲੇ ਪੀ ਕੇ ਮਸਤ ਹੋਏ ਪਏ ਰਹਿੰਦੇ ਹੋ। ਤੁਸੀਂ ਧਰਮ ਗੁਆ ਬੈਠੇ ਹੋ। ਧਰਮ ਇਸ ਤਰ੍ਹਾਂ ਲੁਕ ਕੇ ਵਿਹਲੇ ਬਹਿਣ ਵਿਚ ਨਹੀਂ। ਧਰਮ ਤਾਂ ਇਹ ਹੈ ਕਿ ਜਗਤ ਦੀ ਸੇਵਾ ਕਰੀਏ ਅਤੇ ਨਾਮ ਜਪੀਏ। ਦੁੱਖਾਂ ਮੁਸੀਬਤਾਂ ਨਾਲ ਪੀੜੀ ਹੋਈ ਲੋਕਾਈ ਵਾਸਤੇ ਤਾਂ ਤੁਸੀਂ ਮਰ ਚੁੱਕੇ ਹੋ। ਤੁਹਾਨੂੰ ਉਹਨਾਂ ਨਾਲ ਕੀ, ਤੇ ਉਹਨਾਂ ਨੂੰ ਤੁਹਾਡੇ ਨਾਲ ਕੀ?

'ਤੁਸੀਂ ਦੁਨੀਆਂ ਵਿਚਕਾਰ ਰਹਿ ਕੇ, ਦੁਨੀਆਂ ਨਾਲ ਭਾਈਚਾਰਕ ਸੰਬੰਧ ਕਾਇਮ ਕਰ ਕੇ, ਆਪਣੇ ਜੀਵਨ ਨੂੰ ਚੰਗੇਰੇ ਅਰਥ ਲਾ ਸਕਦੇ ਹੋ, ਇਸ ਦੀ ਚੰਗੇਰੀ ਵਰਤੋਂ ਕਰ ਸਕਦੇ ਹੋ ਅਤੇ ਦੁਨੀਆਂ ਦੀ ਵਧੇਰੇ ਤੇ ਵਡੇਰੀ ਸਹਾਇਤਾ ਕਰ ਸਕਦੇ ਹੋ। ਵੱਖ ਬਹਿ ਕੇ, ਖ਼ਾਸ ਪ੍ਰਕਾਰ ਦਾ ਭੇਖ ਧਾਰ ਕੇ, ਕਰੜੇ ਤਪ ਸਾਧਣ ਦੇ ਥਾਂ ਤੁਹਾਨੂੰ ਲੋਕਾਂ ਦੀ, ਪਿਤਾ ਪਰਮਾਤਮਾ ਦੇ ਜਾਇਆਂ ਦੀ ਸੇਵਾ ਵਿਚ ਜੁੱਟਣਾ ਚਾਹੀਦਾ ਹੈ। ਇਸ ਵਿਚ ਤੁਹਾਡਾ ਵੀ ਭਲਾ ਤੇ ਜਗਤ ਲੋਕਾਈ ਦਾ ਵੀ ਭਲਾ। ਰਿੱਧੀਆਂ ਸਿੱਧੀਆਂ ਮਗਰ ਪੈ ਕੇ ਤੁਸੀਂ ਧਰਮ ਦੇ ਰਾਹੋਂ ਉਖੜ ਗਏ ਹੋ, ਕੁਰਾਹੇ ਪੈ ਗਏ ਹੋ। ਇਹਨਾਂ ਦਾ ਖਹਿੜਾ ਛੱਡੋ। ਪਰਮਾਤਮਾ ਦਾ ਨਾਮ ਜਪੋ ਅਤੇ ਫਲਦਾਇਕ ਭਲਾਈ ਵਾਲੇ ਕੰਮਾਂ ਵਿਚ ਲੱਗ ਕੇ ਮਨੁੱਖ ਜਾਤੀ ਦੀ ਸੇਵਾ ਕਰੋ ਅਤੇ ਲੋਕਾਂ ਨੂੰ ਚੰਗੇਰੀ, ਉਚੇਰੀ ਤੇ ਭਲੇਰੀ ਜ਼ਿੰਦਗੀ ਦੇ ਰਾਹੇ ਪਾਓ। ਕੇਵਲ ਆਪਣੀ ਹੀ ਮੁਕਤੀ ਦਾ ਖ਼ਿਆਲ ਨਾ ਕਰੋ। ਖ਼ੁਦਗ਼ਰਜ਼ ਤੇ ਤੰਗ ਦਿਲ ਨਾ ਬਣੋ। ਹੋਰਨਾਂ ਦੇ ਪਾਰ ਉਤਾਰੇ ਲਈ ਵੀ ਜਤਨ ਕਰੋ। ਇਸ ਤਰ੍ਹਾਂ ਤੁਹਾਡਾ ਵੀ ਪਾਰ ਉਤਾਰਾ ਹੋਵੇਗਾ।'

ਸਿੱਧ—ਪਰ ਸਾਡੇ ਸਾਰੇ ਹੀ ਜੋਗੀ ਸਿੱਧ ਤਾਂ ਪਹਾੜਾਂ ਵਿਚ ਨਹੀਂ ਆ ਟਿਕੇ। ਬਹੁਤ ਸਾਰੇ ਘਰੋ-ਘਰੀ ਜਾਂਦੇ ਹਨ। ਉਹ ਜ਼ਰੂਰ ਹੀ ਜਨਤਾ ਦੀਆਂ ਮਾਨਸਿਕ ਤੇ ਆਤਮਿਕ ਲੋੜਾਂ ਪੂਰੀਆਂ ਕਰਦੇ ਹੋਣਗੇ।

ਗੁਰੂ ਜੀ—ਨਹੀਂ ਮਿੱਤਰੋ! ਤੁਹਾਡੇ ਉਹ ਜੋਗੀ ਵੀ ਗਿਰ ਚੁੱਕੇ ਹਨ। ਨਾ ਉਹਨਾਂ ਵਿੱਚ ਗੁਣ ਹੈ, ਨਾ ਗਿਆਨ। ਉਹਨਾਂ ਭਾਣੇ ਤਾਂ ਜੋਗ ਇਸ ਵਿੱਚ ਹੈ ਕਿ ਤਨ ਉੱਪਰ ਸਵਾਹ ਮਲ ਲਈ ਅਤੇ ਮੰਗ ਕੇ ਢਿੱਡ ਭਰ ਲਿਆ। ਉਹਨਾਂ ਵਿੱਚ ਕੋਈ ਅਜਿਹਾ ਨਹੀਂ ਜੋ ਡਿੱਗੇ ਹੋਏ, ਲਿਤਾੜੇ ਜਾ ਰਹੇ, ਪਾਪਾਂ ਸੰਤਾਪਾਂ ਵਿਚ ਫਸੇ ਹੋਏ, ਜਗਤ ਨੂੰ ਰਸਤਾ ਦੱਸੇ ਅਤੇ ਉਸ ਰਸਤੇ ਉੱਪਰ ਤੋਰ ਸਕੇ। ਧਾਰਮਿਕ ਆਗੂ ਜਿਨ੍ਹਾਂ ਦਾ ਫ਼ਰਜ਼ ਹੁੰਦਾ ਸੀ ਜਗਿਆਸੂਆਂ ਦੀ ਠੀਕ ਅਗਵਾਈ ਕਰਨ ਦਾ, ਉਹ ਆਪ ਡਿੱਗ ਗਏ ਹਨ ਅਤੇ ਭੈੜੀਆਂ ਵਾਦੀਆਂ ਵਿੱਚ ਫਸੇ ਪਏ ਹਨ। ਉਹਨਾਂ ਨੇ ਧਰਮ ਨੂੰ ਮਖ਼ੌਲਬਾਜ਼ੀ ਜਿਹੀ, ਏਵੇਂ ਖਿਡੌਣਾ ਜਿਹਾ ਬਣਾ ਛੱਡਿਆ ਹੈ। ਉਹ ਦਰ-ਦਰ ਮੰਗਦੇ ਫਿਰਦੇ ਹਨ, ਜਿੱਥੋਂ ਕੁੱਝ ਨਾ ਮਿਲੇ ਉੱਥੇ ਸਰਾਪਾਂ ਤੇ ਡਰਾਵਿਆਂ ਨਾਲ, ਭਰਮਾਂ ਵਹਿਮਾਂ ਦਾ ਜਾਲ ਖਿਲਾਰ ਕੇ ਵਸੂਲ ਕਰਦੇ ਹਨ, ਆਪਣੇ

ਪੇਟ ਭਰਦੇ ਅਤੇ ਟੱਬਰ ਪਾਲਦੇ ਹਨ। ਚੇਲੇ ਘਰੀਂ ਬੈਠੇ ਹੁੰਦੇ ਹਨ ਅਤੇ ਉਹਨਾਂ ਦੇ ਗੁਰੂ, ਇਹ ਧਾਰਮਿਕ ਲੋਕ, ਉਹਨਾਂ ਦੇ ਦਰ 'ਤੇ ਮੰਗਤੇ ਹੋ ਕੇ ਜਾਂਦੇ ਹਨ। ਲੋਕਾਂ ਵਿਚੋਂ ਹੱਕ ਨਾਹੱਕ, ਨੇਕੀ ਬਦੀ ਦੀ ਪਰਖ ਵਿਚਾਰ ਉਡ ਗਈ ਹੈ। ਲੋਕਾਂ ਵਿਚ ਪਸ਼ੂ ਬਿਰਤੀ ਪ੍ਰਧਾਨ ਹੋ ਗਈ ਹੈ, ਜਿਸ ਕਰਕੇ ਉਹ ਵਹਿਸ਼ੀ ਪਸ਼ੂਆਂ ਵਾਕੁਰ ਲੜਦੇ ਤੇ ਪਰਾਈ ਵਸਤ ਖੋਹ-ਖੋਹ ਖਾਂਦੇ ਉਡਾਂਦੇ ਹਨ। ਸਭ ਭਾਈਚਾਰਕ ਸਮਾਜਿਕ ਰਿਸ਼ਤੇ ਸੰਬੰਧ ਟੁੱਟ ਫੁੱਟ ਚੁੱਕੇ ਹਨ। ਸਭ ਪਾਸੇ ਮਾਇਆ ਹੀ ਮਾਇਆ ਦੀ ਭੁੱਖ ਹੈ। ਧਨ ਆਵੇ, ਭਾਵੇਂ ਕਿੱਥੋਂ ਆਵੇ ਅਤੇ ਕਿਸ ਤਰ੍ਹਾਂ ਲਿਆਂਦਾ ਜਾਵੇ। ਇਸਤਰੀ ਪੁਰਖ ਵਿਚ ਪ੍ਰਸਪਰ ਸੱਚਾ ਸੁੱਚਾ ਪਿਆਰ ਨਹੀਂ ਰਿਹਾ। ਹੁਣ ਇਸਤਰੀ ਪੁਰਖ ਦਾ ਪਿਆਰ ਪੈਸੇ ਦਾ ਪਿਆਰ ਰਹਿ ਗਿਆ ਹੈ; ਕੋਈ ਕਿਤੇ ਫਿਰੇ, ਕੋਈ ਪੁੱਛ ਨਹੀਂ। ਸਾਰੇ ਜਗਤ ਵਿਚ ਪਾਪ ਵਰਤ ਰਿਹਾ ਹੈ।

'ਰਜਿਆਂ ਦਾ ਫ਼ਰਜ਼ ਹੁੰਦਾ ਹੈ ਪਰਜਾ ਦੀ ਰੱਖਿਆ ਤੇ ਪਾਲਨਾ ਕਰਨੀ', ਚੰਗੇ ਕਾਨੂੰਨ ਬਣਾਉਣੇ ਤੇ ਉਹਨਾਂ ਉੱਪਰ ਵਰਤੋਂ ਕਰਨੀ ਕਰਾਉਣੀ। ਪਰ ਰਾਜੇ ਹੁਣ ਪਾਪ ਕਮਾਉਂਦੇ ਹਨ, ਲੋਕਾਂ ਨੂੰ ਲੁੱਟ-ਲੁੱਟ ਖਾਂਦੇ ਹਨ। ਸਮਝੋ ਆਜੜੀ ਹੀ ਭੇਡਾਂ ਨੂੰ ਵੱਢ-ਵੱਢ ਖਾ ਰਹੇ ਹਨ। ਰਾਜੇ ਕੁਧਰਮ ਕਮਾਉਂਦੇ ਹਨ। ਕਾਜ਼ੀ ਤੇ ਹੋਰ ਅਫ਼ਸਰ ਵਢੀ-ਖ਼ੋਰ ਹਨ। ਉਹ ਵੱਢੀ ਲੈ ਕੇ ਲੋਕਾਂ ਦਾ ਹੱਕ ਗੁਆ ਦੇਂਦੇ ਹਨ। ਪਰਜਾ ਦਾ ਇਹ ਹਾਲ ਹੈ ਕਿ ਜਬਰ, ਜ਼ੁਲਮ, ਗ਼ੁਲਾਮੀ, ਅਵਿਦਿਆ ਤੇ ਪਾਪਾਂ ਦੇ ਭਾਰ ਹੇਠ ਦੱਬੀ ਹੋਈ ਹੈ। ਤੁਹਾਡੇ ਜਿਹੇ ਵਿਚਾਰਵਾਨ, ਜਿਹੜੇ ਉਸ ਦੀ ਅਗਵਾਈ ਸਿਖਲਾਈ ਕਰ ਸਕਦੇ ਸਨ, ਨੱਸ ਆਏ ਹਨ; ਇਸ ਲਈ ਜਨਤਾ ਨੀਵੀਂ, ਨਿਤਾਣੀ ਤੇ ਝੂਠ ਵਿਕਾਰ ਦੇ ਪ੍ਰੇਮ ਵਾਲੀ ਹੋ ਗਈ ਹੈ, ਲੋਕਾਂ ਦੀ ਆਤਮਾ ਮਰ ਚੁੱਕੀ ਹੈ। ਪਾਪ, ਜਬਰ ਤੇ ਗ਼ੁਲਾਮੀ ਵਿਰੁੱਧ ਜੰਗ ਕਰਨ ਵਾਲੀ ਜੱਥੇਬੰਦੀ ਨਹੀਂ। ਜਗਤ ਨੂੰ ਕੌਣ ਬਚਾਵੇ।'

### ਸਿੱਧਾਂ ਨੂੰ ਸਿੱਖਿਆ

ਸਿੱਧਾਂ ਉੱਪਰ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਦਾ ਬੜਾ ਅਸਰ ਹੋਇਆ। ਉਹਨਾਂ ਨੇ ਇਹ ਵੀ ਮਹਿਸੂਸ ਕੀਤਾ ਕਿ ਗੁਰੂ ਜੀ ਨੇ ਉਹਨਾਂ ਨੂੰ ਜੋ ਕੋਸਿਆ ਸੀ, ਉਹ ਜਾਇਜ਼ ਸੀ, ਪਰ ਉਹਨਾਂ ਵਿੱਚ ਇਹ ਸ਼ਕਤੀ ਨਹੀਂ ਸੀ ਕਿ ਇਕਾਂਤ ਤੇ ਵਿਹਲ ਦਾ ਇਹ ਜੀਵਨ ਤਿਆਗ ਕੇ ਜਗਤ ਨੂੰ ਸੁੱਖ ਅਰਾਮ ਦੇਣ ਦੀ ਖ਼ਾਤਰ ਆਪਣੇ ਆਪ ਨੂੰ ਖੇਚਲਾਂ ਵਿੱਚ ਪਾਉਂਦੇ। ਸੋ ਉਹਨਾਂ ਨੇ ਸੋਚਿਆ, 'ਜੇ ਨਾਨਕ ਜੀ ਸਾਡੇ ਮਤ ਵਿੱਚ ਆ ਜਾਣ, ਤਾਂ ਬੜੀ ਚੰਗੀ ਗੱਲ ਹੋਵੇ। ਇਹ ਜਗਤ ਨੂੰ ਭਲੀ ਪ੍ਰਕਾਰ ਜਾਣਦੇ ਹਨ ਅਤੇ ਸੰਸਾਰੀਆਂ ਦੇ ਦੁੱਖਾਂ ਨੂੰ ਚੰਗੀ ਤਰ੍ਹਾਂ ਸਮਝਦੇ ਤੇ ਮਹਿਸੂਸ ਕਰਦੇ ਹਨ। ਜੇ ਇਹ 'ਦਰਸ਼ਨ' ਲੈ ਲੈਣ, ਸਾਡੇ ਚੇਲੇ ਬਣ ਜਾਣ ਤਾਂ ਇਹ ਅਜਿਹੇ ਜੋਗੀ ਬਣਨ ਕਿ ਸਾਡੇ ਪੰਥ ਨੂੰ ਉਜਲਾ, ਰੌਸ਼ਨ ਕਰ ਦੇਣ ਅਤੇ ਗੋਰਖ ਮਤ ਦੇ ਟੁੱਟ ਰਹੇ ਬਲ ਨੂੰ ਫਿਰ ਕਾਇਮ ਕਰ ਦੇਣ।' ਇਸ ਖ਼ਿਆਲ ਨਾਲ ਉਹਨਾਂ ਨੇ ਗੁਰੂ ਜੀ ਨੂੰ ਮਾਇਆ ਦੇ ਲਾਲਚ ਤੇ ਕਰਾਮਾਤ ਦੇ ਵਿਖਾਵੇ ਨਾਲ ਭਰਮਾਉਣ ਤੇ ਵਸ ਕਰਨ ਦਾ ਇਰਾਦਾ ਕੀਤਾ। ਇਹ ਵਿਚਾਰ ਕੇ ਉਹਨਾਂ ਨੇ ਗੁਰੂ ਜੀ ਨੂੰ ਕਿਹਾ ਕਿ ਤਾਲ ਤੋਂ ਖੱਪਰ ਪਾਣੀ ਦਾ ਭਰ ਲਿਆਓ। ਜਾਂ ਗੁਰੂ ਜੀ ਤਾਲ ਉੱਪਰ ਗਏ, ਤਾਂ ਉਹਨਾਂ ਨੇ ਵੇਖਿਆ ਕਿ ਉਸ ਤਾਲ ਵਿੱਚ ਪਾਣੀ ਦੀ ਥਾਂ ਬਹੁਤ ਵੱਧੀਆ ਹੀਰੇ ਜਵਾਹਰ ਸਨ ਜਿਹੜੇ ਸਿੱਧਾਂ ਨੇ ਇਸ ਖ਼ਿਆਲ ਨਾਲ ਭੁਲੇਵੇ ਦੇ ਰਚ ਕੇ ਦਰਸਾਏ ਸਨ ਕਿ ਗੁਰੂ ਜੀ

ਉੱਪਰ ਮਾਇਆ ਦਾ ਪ੍ਰਭਾਵ ਪੈ ਜਾਵੇਗਾ, ਉਹ ਸਿੱਧਾਂ ਦੀ ਸ਼ਕਤੀ ਨੂੰ ਮੰਨਦੇ ਹੋਏ ਉਹਨਾਂ ਦੇ ਚੇਲੇ ਬਣ ਜਾਣਗੇ, ਪਰ ਗੁਰੂ ਨਾਨਕ ਦੇਵ ਜੀ ਨੇ ਰਤਨਾਂ ਜਵਾਹਰਾਂ ਦੀ ਰੱਤੀ ਭਰ ਪਰਵਾਹ ਨਾ ਕੀਤੀ। ਉਹ ਵਾਪਸ ਆ ਗਏ ਅਤੇ ਉਹਨਾਂ ਨੇ ਕਿਹਾ ਕਿ ਉਸ ਤਾਲ ਵਿੱਚ ਪਾਣੀ ਹੈ ਨਹੀਂ। ਸਿੱਧਾਂ ਨੂੰ ਯਕੀਨ ਹੋ ਗਿਆ ਕਿ ਸਿੱਧੀਆਂ ਤੇ ਮਾਇਆ ਦਾ ਗੁਰੂ ਜੀ ਉੱਪਰ ਕੋਈ ਅਸਰ ਨਹੀਂ ਹੋਣਾ। ਫੇਰ ਉਹਨਾਂ ਨੇ ਦਿਮਾਗ਼ੀ ਮੁਕਾਬਲੇ ਰਾਹੀਂ ਗੁਰੂ ਜੀ ਨੂੰ ਹਰਾਉਣਾ ਚਾਹਿਆ, ਪਰ ਉਹ ਇਸ ਵਿੱਚ ਵੀ ਨਾਕਾਮਯਾਬ ਰਹੇ। ਸਿੱਧਾਂ ਨਾਲ ਜੋ ਪ੍ਰਸ਼ਨ-ਉੱਤਰ ਇੱਥੇ ਅਤੇ ਮਗਰੋਂ ਅਚਲ ਵਟਾਲੇ ਹੋਏ, ਉਹਨਾਂ ਨੂੰ ਮਗਰੋਂ ਗੁਰੂ ਜੀ ਨੇ 'ਸਿੱਧ ਗੋਸ਼ਟ' ਨਾਂ ਹੇਠ ਗੁਰਬਾਣੀ ਦਾ ਰੂਪ ਦਿੱਤਾ। ਉਹਨਾਂ ਸਿੱਧਾਂ ਨੂੰ ਜੋ ਉਪਦੇਸ਼ ਗੁਰੂ ਜੀ ਨੇ ਦਿੱਤਾ, ਉਸ ਨੂੰ ਮਗਰੋਂ ਆਪ ਨੇ ਕਵਿਤਾ ਦਾ ਰੂਪ ਦੇ ਕੇ ਸ਼ਬਦਾਂ ਵਿੱਚ ਦਰਜ ਕੀਤਾ। ਉਹਨਾਂ ਵਿੱਚੋਂ ਇਕ ਸ਼ਬਦ ਰਾਗ ਆਸਾ ਵਿੱਚ ਹੈ, ਜੋ ਹੇਠ ਦਿੱਤਾ ਜਾਂਦਾ ਹੈ :—

ਉਤਰਿ ਅਵਘਟਿ ਸਰਵਰਿ ਨ੍ਹਾਵੈ। ਬਕੈ ਨਾ ਬੋਲੈ ਹਰਿ ਗੁਣ ਗਾਵੈ॥
ਜਲੁ ਆਕਾਸੀ ਸੁੰਨਿ ਸਮਾਵੈ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ॥ ੧॥
ਐਸਾ ਗਿਆਨੁ ਸੁਨਹੁ ਅਭਿ ਮੋਰੇ॥ ਭਰਪੁਰਿ ਧਾਰਿ ਰਹਿਆ ਸਭ ਠਉਰੇ॥ ਰਹਾਉ॥
ਸਚੁ ਬ੍ਰਤੁ ਨੇਮੁ ਨਾ ਕਾਲੁ ਸੰਤਾਵੈ॥ ਸਤਿਗੁਰ ਸਬਦਿ ਕਰੋਧੁ ਜਲਾਵੈ॥
ਗਗਨਿ ਨਿਵਾਸਿ ਸਮਾਧਿ ਲਗਾਵੈ॥ ਪਾਰਸੁ ਪਰਸਿ ਪਰਮ ਪਦੁ ਪਾਵੈ॥ ੨॥
ਸਚੁ ਮਨੁ ਕਾਰਣਿ ਤਤੁ ਬਿਲੋਵੈ॥ ਸੁਭਰ ਸਰਵਰਿ ਮੈਲੁ ਨਾ ਧੋਵੈ॥
ਜੈ ਸਿਉ ਰਾਤਾ ਤੈਸੋ ਹੋਵੈ॥ ਆਪੇ ਕਰਤਾ ਕਰੈ ਸੁ ਹੋਵੈ॥ ੩॥
ਗੁਰ ਹਿਵ ਸੀਤਲੁ ਅਗਨਿ ਬੁਝਾਵੈ। ਸੇਵਾ ਸੁਰਤਿ ਬਿਭੂਤ ਚੜਾਵੈ॥
ਦਰਸਨੁ ਆਪਿ ਸਹਜ ਘਰਿ ਆਵੈ॥ ਨਿਰਮਲ ਬਾਣੀ ਨਾਦੁ ਵਜਾਵੈ॥ ੪॥
ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥
ਅੰਤਰਿ ਪੂਜਾ ਥਾਨੁ ਮੁਰਾਰਾ॥ ਜੋਤੀ ਜੋਤਿ ਮਿਲਾਵਣਹਾਰਾ॥ ੫॥
ਰਸਿ ਰਸਿਆ ਮਤਿ ਏਕੈ ਭਾਇ॥ ਤਖਤ ਨਿਵਾਸੀ ਪੰਚ ਸਮਾਇ॥
ਕਾਰ ਕਮਾਈ ਖਸਮ ਰਜਾਇ॥ ਅਵਿਗਤ ਨਾਥੁ ਨ ਲਖਿਆ ਜਾਇ॥ ੬॥
ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ॥
ਕਿਸੁ ਨੇੜੈ ਕਿਸੁ ਆਖਾ ਦੂਰਿ॥ ਨਿਧਿ ਗੁਣ ਗਾਵਾ ਦੇਖਿ ਹਦੂਰਿ॥ ੭॥
ਅੰਤਰਿ ਬਾਹਰਿ ਅਵਰੁ ਨ ਕੋਇ॥ ਜੋ ਤਿਸੁ ਭਾਵੈ ਸੋ ਫੁਨਿ ਹੋਇ॥
ਸੁਣ ਭਰਥਰਿ ਨਾਨਕੁ ਕਹੈ ਬੀਚਾਰੁ॥ ਨਿਰਮਲ ਨਾਮੁ ਮੇਰਾ ਆਧਾਰੁ॥ ੮॥ ੧॥

ਇਹ ਸ਼ਬਦ ਕੁਝ ਔਖਾ ਹੈ। ਇਸ ਲਈ ਇਸ ਦੇ ਭਾਵ ਅਰਥ ਏਥੇ ਦੇਂਦੇ ਹਾਂ :—ਇਸ ਦਿੱਸ ਰਹੇ ਸੰਸਾਰ ਦੇ ਵਿਚ, ਇਸ ਤੋਂ ਪਾਰ ਤੇ ਇਸ ਦੇ ਮਗਰ, ਸਰਬ ਸ਼ਕਤੀ ਦਾ ਮਾਲਿਕ ਨਿਰੰਕਾਰ ਹੈ ਜੋ ਆਪਣੇ ਸਾਜੇ ਹੋਏ ਨੇਮਾਂ ਅਨੁਸਾਰ ਸਾਰੇ ਸੰਸਾਰ ਨੂੰ ਕਾਇਮ ਰੱਖ ਰਿਹਾ ਹੈ। ਧਰਮ ਇਨਸਾਨ ਦੇ ਹਿਰਦੇ ਵਿਚ ਨਿਰੰਕਾਰ ਨਾਲ ਕਦੇ-ਨਾ-ਟੁੱਟਣ-ਵਾਲਾ ਮੇਲ ਪ੍ਰਾਪਤ ਕਰਨ ਦੀ ਚਾਹ ਪੈਦਾ ਕਰਦਾ ਹੈ ਅਤੇ ਇਸ ਚਾਹ ਨੂੰ ਪੂਰਿਆਂ ਕਰਨ ਦਾ ਰਾਹ ਦੱਸਦਾ ਹੈ। ਪਰਮਾਤਮਾ ਲਈ ਮਨੁੱਖ ਨੂੰ ਸ੍ਰੇਸ਼ਟ ਪੁਰਸ਼ਾਂ ਦੀ ਸੰਗਤ ਕਰਨੀ ਚਾਹੀਦੀ ਹੈ ਅਤੇ ਉਸ ਸਤਿਸੰਗ ਵਿਚ ਜੁੜ ਕੇ ਕਰਤਾਰ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ। ਇਸ ਤਰ੍ਹਾਂ

ਕੀਤਿਆਂ ਉਸ ਦੇ ਮਨ ਵਿਚ ਉਹਨਾਂ ਲਈ ਸ਼ਰਧਾ ਤੇ ਪਿਆਰ ਪੈਦਾ ਹੁੰਦੇ ਹਨ। ਉਸ ਦੇ ਮਨ ਦੀ ਮੈਲ ਦੂਰ ਹੋ ਜਾਂਦੀ ਹੈ। ਜਿਸ ਨੂੰ ਉਹ ਸੇਂਵਦਾ ਹੈ, ਜਿਸ ਦੇ ਗੁਣ ਉਹ ਗਾਉਂਦਾ ਹੈ, ਉਹ ਉਸ ਜਿਹਾ ਹੋ ਜਾਂਦਾ ਹੈ। ਫੇਰ ਆਪਣੇ ਮਨ ਦੇ ਤਖ਼ਤ ਉੱਪਰ ਨਿਰੰਕਾਰ ਨੂੰ ਅਸਥਾਪਨ ਕਰਕੇ ਉਹ ਸੰਸਾਰ ਦੀ ਕਾਰ ਕਰਦਾ ਹੈ। ਉਹ ਕੇਵਲ ਉੱਨਾ ਹੀ ਬੋਲਦਾ ਹੈ ਜਿੰਨਾ ਨਿੱਤ ਦਿਹਾੜੀ ਦੇ ਫ਼ਰਜ਼ਾਂ ਨੂੰ ਨਿਬਾਉਣ ਲਈ ਜ਼ਰੂਰੀ ਹੁੰਦਾ ਹੈ। ਨਹੀਂ ਤਾਂ ਉਹ ਹਰਿ ਗੁਣ ਗਾਉਂਦਾ, ਉਹਨਾਂ ਨੂੰ ਹਿਰਦੇ ਵਿੱਚ ਸਮਾਉਂਦਾ ਅਤੇ ਆਪਣੀ ਰੋਜ਼ ਦੀ ਜ਼ਿੰਦਗੀ ਵਿਚ ਉਹਨਾਂ ਨੂੰ ਕਮਾਉਂਦਾ ਰਹਿੰਦਾ ਹੈ। ਇਸ ਤਰ੍ਹਾਂ ਹਰ ਘੜੀ ਉਹ ਉਚੇਰਾ ਤੇ ਚੰਗੇਰਾ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਉਹ ਦੁਨੀਆਂ ਵਿਚ ਰਹਿੰਦਾ ਹੋਇਆ ਵੀ ਇਸ ਦੀ ਲਾਗ ਤੋਂ ਬਚਿਆ ਰਹਿੰਦਾ ਹੈ ਅਤੇ ਇਸ ਦੇ ਅਸਰ ਹੇਠ ਆਪਣਾ ਰੱਤੀ ਭਰ ਗੁਣ ਨਹੀਂ ਗੁਆਉਂਦਾ। ਇਸ ਤਰ੍ਹਾਂ ਉਹ ਐਸੀ ਅੰਦਰੂਨੀ ਇਕਾਂਤ ਤੇ ਤਾਕਤ ਪ੍ਰਾਪਤ ਕਰ ਲੈਂਦਾ ਹੈ ਜੋ ਹੋਰ ਥੋਂ ਕਿਤਿਓਂ ਨਹੀਂ ਲੱਭਦੀ। ਨਿਰੰਕਾਰ ਦਾ ਨਾਮ ਤੇ ਉਸ ਦੇ ਗੁਣ ਉਸ ਦੇ ਡੂੰਘੇ ਮਨ ਉੱਪਰ ਅਜਿਹੇ ਉੱਕਰ ਜਾਂਦੇ ਹਨ ਕਿ ਉਹ ਕਦੇ ਮਿਟ ਨਹੀਂ ਸਕਦੇ। ਉਹ ਸਹਿਜ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ, ਰੱਬ ਨਾਲ ਸੁੱਤੇ-ਸਿੱਧ ਹਰ ਵੇਲੇ ਜੁੜਿਆ ਰਹਿੰਦਾ ਹੈ। ਫੇਰ ਉਹ ਆਪਣੇ ਕੰਮਾਂ ਦਾ ਕਰਨ ਵਾਲਾ ਨਹੀਂ ਰਹਿ ਜਾਂਦਾ। ਉਸ ਦੇ ਫੁਰਨੇ, ਭਾਵ-ਵੇਗ, ਜਤਨ, ਮਨਸੂਬੇ, ਸਭ ਨਿਰੰਕਾਰ ਦੀ ਰਜ਼ਾ ਦੇ ਮੁਤਾਬਕ ਹੁੰਦੇ ਹਨ। ਉਹ ਉਹੋ ਕੁਝ ਕਰਦਾ ਹੈ ਜੋ ਨਿਰੰਕਾਰ ਨੂੰ ਭਾਉਂਦਾ ਹੈ, ਕਿਉਂਕਿ ਨਿਰੰਕਾਰ ਉਸ ਵਿੱਚ ਵਸ ਰਿਹਾ ਹੁੰਦਾ ਹੈ, ਉਹ ਉਸ ਨਾਲ ਇਕ ਮਿਕ ਹੋ ਗਿਆ ਹੁੰਦਾ ਹੈ। ਉਹ ਆਪ ਉਸ ਜਿਹਾ ਹੀ ਹੋ ਜਾਂਦਾ ਹੈ। ਉਸ ਵਿਚ ਸਭ ਤਾਕਤਾਂ ਆ ਜਾਂਦੀਆਂ ਹਨ। ਵਾਹਿਗੁਰੂ ਉਸ ਦੀ ਹਰ ਇੱਛਾ ਪੂਰੀ ਕਰਦਾ ਹੈ, ਪਰ ਹਰੀ ਦੇ ਅਜਿਹੇ ਸੇਵਕ ਦੀ ਇੱਛਿਆ ਤੇ ਮਰਜ਼ੀ ਕੇਵਲ ਉਹੋ ਹੀ ਹੋ ਜਾਂਦੀ ਹੈ ਜੋ ਵਾਹਿਗੁਰੂ ਦੀ ਹੋਵੇ। ਉਹ ਰਿੱਧੀਆਂ ਸਿੱਧੀਆਂ ਮਗਰ ਨਹੀਂ ਪੈਂਦਾ, ਕਿਉਂਕਿ ਉਹ ਆਪਣੇ ਹਰ ਜਤਨ ਤੇ ਉੱਦਮ ਵਿਚ ਆਪਣੀ ਬਾਬਤ ਸਭੰ ਖ਼ਿਆਲਾਂ ਵਿਚਾਰਾਂ ਤੋਂ ਪਰ੍ਹੇ ਤੇ ਪਾਕ ਹੋ ਜਾਂਦਾ ਹੈ। ਉਹ ਪਰਉਪਕਾਰ, ਹੋਰਨਾਂ ਦੇ ਭਲੇ ਦੀ ਕਾਰ ਵਿਚ ਜੁਟਦਾ ਹੈ। ਇਸ ਤੋਂ ਨਿਮਰਤਾ ਪੈਦਾ ਹੁੰਦੀ ਹੈ। ਹੋਰਨਾਂ ਦੀ ਨਿਸ਼ਕਾਮ ਪਰ ਉਤਸ਼ਾਹ-ਭਰੀ ਸੇਵਾ ਤੋਂ ਜੋ ਅਨੰਦ ਪ੍ਰਾਪਤ ਹੁੰਦਾ ਹੈ, ਉਸ ਨਾਲ ਉਸ ਦੀ ਆਤਮਾ ਉੱਚੀ ਤੇ ਬਲਵਾਨ ਹੁੰਦੀ ਹੈ ਅਤੇ ਉਸ ਵਿੱਚ ਇਸ ਪਾਸੇ ਹੋਰ ਵਧੇਰੇ ਉੱਦਮ ਕਰਨ ਦੀ ਚਾਹ ਪੈਦਾ ਹੁੰਦੀ ਹੈ। ਉਹ ਹਰੀ ਵਿਚ ਵਸਦਾ ਹੈ, ਹਰੀ ਉਸ ਵਿੱਚ ਵਸਦਾ ਹੈ। ਉਸ ਦੀ ਜ਼ਿੰਦਗੀ ਇਕ ਯਾਤਰਾ ਹੁੰਦੀ ਹੈ, ਜੋ ਸੇਵਾ, ਪਿਆਰ, ਭਗਤੀ ਤੇ ਸਿਮਰਨ ਰਾਹੀਂ ਉਸ ਨੂੰ ਨਿਰੰਕਾਰ ਦੇ ਤਖ਼ਤ ਤੀਕ ਲੈ ਜਾਂਦੀ ਹੈ। ਉਸ ਨੂੰ ਮੌਤ ਦਾ ਡਰ ਨਹੀਂ ਰਹਿ ਜਾਂਦਾ। ਜਦ ਮੌਤ ਆਉਂਦੀ ਹੈ, ਤਾਂ ਉਹ ਖ਼ੁਸ਼ੀ-ਖ਼ੁਸ਼ੀ ਇਸ ਸੰਸਾਰ ਤੋਂ ਵਿਦਾ ਹੋ ਕੇ ਨਿਰੰਕਾਰ ਵਿਚ ਸਮਾਉਂਦਾ ਹੈ ਅਤੇ ਫੇਰ ਜਦ ਵਾਹਿਗੁਰੂ ਦੀ ਰਜ਼ਾ ਹੋਵੇ, ਦੁਬਾਰਾ ਸੇਵਾ ਤੇ ਯਾਤਰਾ ਲਈ ਤੁਰ ਪੈਂਦਾ ਹੈ।'

ਹੋਰ ਵੀ ਬਥੇਰੇ ਬਚਨ ਹੋਏ। ਅੰਤ ਨੂੰ ਸਿੱਧਾਂ ਨੂੰ ਚੁੱਪ ਧਾਰਨੀ ਤੇ ਹਾਰ ਮੰਨਣੀ ਪਈ। ਉਹ ਇਹ ਤਾਂ ਮੰਨ ਗਏ ਕਿ ਜੋ ਕੁਝ ਗੁਰੂ ਜੀ ਨੇ ਕਿਹਾ ਸੀ, ਠੀਕ ਸੀ, ਪਰ ਉਹਨਾਂ ਵਿੱਚ ਇਹਨਾਂ ਉਪਦੇਸ਼ਾਂ ਉੱਪਰ ਚੱਲਣ ਦੀ ਮਰਜ਼ੀ ਤੇ ਸਤਿਆ ਨਹੀਂ ਸੀ। ਉਹ ਅਮਨ, ਅਰਾਮ,

ਤੇ ਇਕਾਂਤ ਦੇ ਜੀਵਨ ਨੂੰ ਤਿਆਗਣਾ ਨਹੀਂ ਸਨ ਚਾਹੁੰਦੇ। ਭਰਥਰੀ ਜੋਗੀ, ਜਿਸ ਨੇ ਕਜਲੀ ਬਨ (ਦੱਖਣ) ਵਿਚ ਗੁਰੂ ਜੀ ਦੇ ਦਰਸ਼ਨ ਕੀਤੇ ਸਨ, ਹੁਣ ਪੂਰੀ ਤਰ੍ਹਾਂ ਸਿੱਖ ਬਣ ਗਿਆ। ਕੁਝ ਸਮੇਂ ਮਗਰੋਂ ਸਿੱਧ ਮੰਡਲੀ ਨੂੰ ਛੱਡ ਕੇ ਉਹ ਕਰਤਾਰਪੁਰ ਆ ਰਿਹਾ।

ਸੁਮੇਰ ਪਰਬਤ ਪੁਰ ਸਿੱਧਾਂ ਦੀ ਇਸ ਹਾਰ ਦੇ ਕਾਰਨ ਅਤੇ ਇਸ ਤੋਂ ਮਗਰੋਂ ਅਚਲ ਵਟਾਲੇ ਜੋ ਸਿੱਧਾਂ ਨਾਲ ਚਰਚਾ ਹੋਈ ਤੇ ਗੁਰੂ ਜੀ ਦੀ ਜੈ ਹੋਈ, ਉਸ ਦੇ ਕਾਰਨ, ਇਲਾਕੇ ਵਿਚੋਂ ਸਿੱਧਾਂ ਦਾ ਦਬਦਬਾ ਜਾਂਦਾ ਰਿਹਾ। ਸਿੱਧਾਂ ਤੋਂ ਇਸ ਤਰ੍ਹਾਂ ਛੁਟਕਾਰਾ ਪ੍ਰਾਪਤ ਕਰਕੇ ਪਹਾੜੀ ਲੋਕ ਗੁਰੂ ਜੀ ਦੇ ਬੜੇ ਧੰਨਵਾਦੀ ਹੋਏ। ਉਹ ਲੋਕ ਹੁਣ ਤੀਕ ਗੁਰੂ ਜੀ ਦੀ ਮਾਨਤਾ ਕਰਦੇ ਹਨ। ਮਾਨਸਰੋਵਰ ਦੇ ਉਦਾਲੇ ਚਾਰ ਗੁਫਾ ਦੇ ਮੰਦਰ ਹਨ। ਉਹਨਾਂ ਵਿੱਚ ਹੋਰਨਾਂ ਮੂਰਤੀਆਂ ਦੇ ਨਾਲ ਗੁਰੂ ਨਾਨਕ ਦੇਵ ਜੀ ਦੀ ਮੂਰਤੀ ਵੀ ਹੈ। ਤਿਬਤੀ ਲੋਕ ਇਹਨਾਂ ਮੰਦਰਾਂ ਨੂੰ ਪਵਿੱਤਰ ਤੀਰਥ ਮੰਨਦੇ ਹਨ ਅਤੇ ਹਿੰਦੂ ਸਾਧੂ ਵੀ ਉੱਥੇ ਜਾ ਕੇ ਮੱਥਾ ਟੇਕਦੇ ਹਨ।

ਜਿਹੜੀ ਚਰਚਾ ਗੁਰੂ ਜੀ ਨੇ ਸਿੱਧਾਂ ਨਾਲ ਏਥੇ ਅਤੇ ਮਗਰੋਂ ਅਚਲ ਵਟਾਲੇ ਕੀਤੀ, ਉਸੇ ਨੂੰ ਆਪ ਨੇ ਸਿੱਧ ਗੋਸਟ ਦਾ ਰੂਪ ਦਿੱਤਾ।

### ਚੀਨ ਆਦਿਕ ਦਾ ਚੱਕਰ

ਮਾਨਸਰੋਵਰ ਤੋਂ ਗੁਰੂ ਜੀ ਪਿਛਾਂਹ ਨੂੰ ਮੁੜੇ ਅਤੇ ਨਿਪਾਲ, ਸਿਕਮ, ਭੂਟਾਨ ਅਤੇ ਤਿਬਤ ਦੀ ਰਾਹੇ ਚੀਨ ਵਿਚ ਜਾ ਨਿਕਲੇ। ਉਹ ਨਾਨਕਿਨ ਤੀਕ ਜ਼ਰੂਰ ਗਏ ਅਤੇ ਉੱਥੇ ਉਹਨਾਂ ਨੇ ਇਕ ਧਰਮਸਾਲਾ ਕਾਇਮ ਕੀਤੀ। ਉਸ ਸਮੇਂ ਤੋਂ ਕਈ ਚੀਨੀ ਆਪ ਦੀ ਮਾਨਤਾ ਕਰਦੇ ਹਨ। ਕਈ ਚੀਨੀ ਹੁਣ ਵੀ ਸ੍ਰੀ ਅੰਮ੍ਰਿਤਸਰ 'ਵਾਹਿਗੁਰੂ ਦੇ ਮੰਦਰ', ਅਰਥਾਤ, ਹਰਿਮੰਦਰ ਸਾਹਿਬ ਦੀ ਯਾਤਰਾ ਕਰਨ ਲਈ ਆਉਂਦੇ ਹਨ।

ਚੀਨ ਤੋਂ ਗੁਰੂ ਜੀ ਫੇਰ ਤਿੱਬਤ ਵਿਚ ਆਏ ਅਤੇ ਲਾਸਾ ਤੀਕ ਗਏ। ਉੱਥੋਂ ਉਹ ਫੇਰ ਪਹਾੜਾਂ ਉੱਪਰ ਦੀ ਹੁੰਦੇ ਹੋਏ ਲੱਦਾਖ, ਸ਼੍ਰੀਨਗਰ, ਜੰਮੂ ਆਦਿ ਵਿਚ ਦੀ ਲੰਘ ਕੇ ਪੰਜਾਬ ਵਿਚ ਵਾਪਸ ਪਹੁੰਚ ਗਏ।

## ਕਾਂਡ—41

# ਚੌਥੀ ਉਦਾਸੀ ਪੱਛਮ ਦੀ—1
# ਮੱਕੇ ਦੀ ਯਾਤਰਾ

**ਫੇਰ ਤਿਆਰੀ**

ਕਰਤਾਰ ਤੇ ਕਰਤਾਰ ਦੀ ਰਚਨਾ ਦਾ ਜਿਹੜਾ ਸੱਦਾ ਗੁਰੂ ਜੀ ਨੇ ਜਵਾਨੀ ਵਾਰੇ ਸੁਲਤਾਨਪੁਰੇ ਸੁਣਿਆ ਸੀ, ਉਹ ਅਜੇ ਤੀਕ ਆਪ ਦੇ ਕੰਨਾਂ ਵਿਚ ਗੂੰਜਦਾ ਸੀ। ਆਪ ਨੇ ਪੂਰਬ ਵੱਲ ਬਰਮਾ ਤੀਕ, ਦੱਖਣ ਵੱਲ ਲੰਕਾ (ਸੰਗਲਾਦੀਪ) ਤੀਕ ਅਤੇ ਉੱਤਰ ਵੱਲ ਤਿੱਬਤ ਅਤੇ ਚੀਨ ਤੀਕ ਦਾ ਚੱਕਰ ਲਾਇਆ ਅਤੇ ਹਰ ਥਾਂ ਸਤਿਨਾਮ ਦਾ ਮੰਤਰ ਜਪਾ ਕੇ, ਲੋਕਾਂ ਨੂੰ ਜੀਅ-ਦਾਨ ਦੇ ਕੇ ਅਤੇ ਨੇਕੀ ਤੇ ਉੱਦਮ ਭਰੇ ਜੀਵਨ ਦਾ ਉਪਦੇਸ਼ ਦੇ ਕੇ, ਜਗਤ ਜਲੰਦੇ ਦੀ ਬਹੁੜੀ ਕੀਤੀ ਸੀ। ਆਪ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਕੇਂਦਰੀ ਥਾਂਵਾਂ 'ਤੇ ਗਏ, ਉੱਥੇ ਇਹਨਾਂ ਧਰਮਾਂ ਦੇ ਉੱਘੇ ਉੱਘੇ ਵਿਦਵਾਨਾਂ ਨੂੰ ਮਿਲੇ ਅਤੇ ਉਹਨਾਂ ਨੂੰ ਨਿਸ਼ਚੇ ਕਰਾ ਦਿੱਤਾ ਕਿ ਜਿਹੜੇ ਦਾਅਵੇ ਉਹ ਲੋਕ ਬੰਨ੍ਹਦੇ ਸਨ, ਉਹ ਝੂਠੇ ਸਨ। ਜਿਸ ਕਿਸੇ ਨੂੰ ਆਪ ਮਿਲੇ, ਉਸ ਨੂੰ ਆਪ ਨੇ ਚੰਗੀ ਤਰ੍ਹਾਂ ਨਿਸ਼ਚਾ ਕਰਾ ਦਿੱਤਾ ਕਿ ਨਿਰੇ ਮੂੰਹ ਜ਼ਬਾਨੀ ਦੇ ਦਾਅਵੇ, ਇਸ ਜਾਂ ਉਸ ਪੈਗ਼ੰਬਰ ਤੇ ਰਖਣਹਾਰੇ ਉੱਪਰ ਵਿਸ਼ਵਾਸ, ਇਨਸਾਨ ਨੂੰ ਸੰਸਾਰ ਯਾਤਰਾ ਵਿਚ ਜਾਂ ਪਰਲੋਕ ਵਿਚ ਸਹਾਈ ਨਹੀਂ ਹੋ ਸਕਦੇ, ਸਗੋਂ ਠੀਕ ਸੱਚੇ ਖ਼ਿਆਲ, ਸੱਚੀ ਕਰਨੀ ਅਤੇ ਠੀਕ ਦਿਲੀ ਭਾਵ ਹੀ ਇਨਸਾਨ ਦੀ ਮਦਦ ਕਰ ਸਕਦੇ ਹਨ। ਦੀਨ, ਧਰਮ, ਜਾਤ ਪਾਤ ਦੇ ਫ਼ਰਕ ਵਖੇਵੇਂ ਕੇਵਲ ਇੱਥੋਂ ਲਈ ਹੀ ਹਨ। ਇਹ ਤਾਂ ਇਨਸਾਨਾਂ ਵਿਚ ਵੰਡੀਆਂ ਹੀ ਪਾਉਂਦੇ ਹਨ। ਇਨਸਾਨ ਦਾ ਆਚਰਨ, ਉਸ ਦੇ ਗੁਣ ਉਸ ਦੇ ਅਮਲ ਹੀ ਹਨ ਜੋ ਮਗਰੋਂ ਇਸ ਦੇ ਨਾਲ ਜਾਂਦੇ ਹਨ। ਇਸ ਕਰਕੇ ਜਿੱਥੇ ਵੀ ਗੁਰੂ ਜੀ ਗਏ, ਉਹਨਾਂ ਨੇ ਲੋਕਾਂ ਦੇ ਆਚਰਨ ਉੱਚੇ ਤੇ ਸੁੱਚੇ ਕੀਤੇ। ਆਪ ਦੀ ਵੱਡੀ ਸਿੱਖਿਆ ਇਹ ਸੀ ਕਿ ਸਭੇ ਚੀਜ਼ਾਂ ਸੱਚ ਤੋਂ ਉਰੇ ਹਨ, ਨੀਵੀਆਂ ਹਨ, ਪਰ ਸੱਚਾ ਆਚਰਨ ਸੱਚ ਤੋਂ ਵੀ ਉੱਚਾ ਹੈ :—

'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ।'[1]

ਆਪਨੇ ਲੋਕਾਂ ਨੂੰ ਸੱਚੇ ਜੀਵਨ ਦੀ ਜਾਚ ਸਿਖਾਈ—ਅਜਿਹੇ ਜੀਵਨ ਦੀ ਜਿਸ ਵਿਚ ਆਤਮਾ ਸਦਾ ਕਰਤਾਰ ਦੇ ਧਿਆਨ ਵਿਚ ਜੁੜੀ ਰਹੇ, ਇਨਸਾਨੀ ਤਾਕਤਾਂ ਤੇ ਬਿਰਤੀਆਂ ਆਤਮਾ ਦੇ ਮੁਤਾਬਕ ਅਤੇ ਉਸ ਦੇ ਅਧੀਨ ਹੋਣ ਅਤੇ ਇਨਸਾਨ ਦਾ ਸਰੀਰ ਨਰੋਆ ਤੇ ਮਜ਼ਬੂਤ ਹੁੰਦਾ ਹੋਇਆ, ਮਨ ਤੇ ਆਤਮਾ ਦੇ ਅਧੀਨ ਹੋਵੇ।

---

1. ਸਿਰੀ ਰਾਗ, ਅਸ਼ਟਪਦੀ।

ਪੀਰ, ਫ਼ਕੀਰ, ਮੁਲਾਂ, ਪੰਡਤ, ਬ੍ਰਾਹਮਣ, ਜੋਗੀ ਤੇ ਵਿਦਵਾਨ ਲੋਕ ਆਪ ਨੂੰ ਮਿਲੇ ਅਤੇ ਸਭ ਨੇ ਆਪ ਨੂੰ ਚਰਚਾ ਬਹਿਸ ਵਿਚ ਹਾਰ ਦੇਣ ਦੇ ਜਤਨ ਕੀਤੇ। ਆਪ ਨੇ ਉਹਨਾਂ ਸਭ ਦੇ ਦਿਲਾਂ ਨੂੰ ਹਲੂਣਾ ਦਿੱਤਾ, ਹਉਮੈ, ਹੰਕਾਰ ਤੇ ਅਗਿਆਨਤਾ ਦੇ ਹਨੇਰੇ ਵਿਚੋਂ ਕੱਢਿਆ ਅਤੇ ਉਹਨਾਂ ਨੂੰ ਹਰ ਪ੍ਰਾਣੀ ਅੰਦਰ ਵਸ ਰਹੀ ਰੱਬੀ ਜੋਤ ਵੇਖਣ ਪਛਾਣਨ ਦੀ ਤਾਕਤ ਬਖ਼ਸ਼ੀ। ਹਰ ਥਾਂ ਆਪ ਨੇ ਆਪਣੇ ਸ਼ਰਧਾਲੂਆਂ ਨੂੰ ਇਹ ਤਾਕੀਦ ਕੀਤੀ ਸੀ ਕਿ ਅਸਲੀ ਜੀਵਨ, ਪਿਆਰ, ਚਾਨਣ ਤੇ ਅਨੰਦ ਖੇੜੇ ਦਾ ਜਿਹੜਾ ਸੰਦੇਸ਼ ਅਸਾਂ ਤੁਹਾਨੂੰ ਦਿੱਤਾ ਹੈ, ਤੁਸੀਂ ਉਹ ਹੋਰਨਾਂ ਤੀਕ ਪੁਚਾਓ। ਇਸ ਤਰ੍ਹਾਂ ਲੋਕਾਂ ਨੂੰ ਉੱਚਿਆਂ, ਸੁੱਚਿਆਂ ਤੇ ਇਕ-ਜਾਨ ਕਰਨ ਦੀ ਜਿਹੜੀ ਲਹਿਰ ਆਪ ਤੋਰ ਦੇਂਦੇ ਸਨ, ਉਹ ਆਪ ਦੇ ਉਹਨਾਂ ਥਾਵਾਂ ਤੋਂ ਚਲੇ ਜਾਣ ਮਗਰੋਂ ਵੀ ਜਾਰੀ ਰਹਿੰਦੀ ਸੀ।

ਗੁਰੂ ਜੀ ਨੇ ਪੂਰਬ, ਦੱਖਣ ਅਤੇ ਉੱਤਰ ਦੇ ਦੇਸਾਂ ਦਾ ਦੌਰਾ ਕਰ ਲਿਆ ਸੀ ਅਤੇ ਥਾਂ-ਥਾਂ ਅਣਗਿਣਤ ਪ੍ਰਾਣੀਆਂ ਨੂੰ ਸੱਚੇ ਧਰਮ ਦਾ ਉਪਦੇਸ਼ ਦੇ ਕੇ ਸਿਰਜਣਹਾਰ ਦਾਤਾਰ, ਮਨੁੱਖ-ਜਾਤੀ ਦੇ ਸਾਂਝੇ ਪਿਤਾ ਦੇ ਪਾਸੇ ਵੱਲ ਨੂੰ ਤੋਰਿਆ ਸੀ, ਪਰ ਅਜੇ ਉਹਨਾਂ ਦੇ ਪੈਂਡੇ ਮੁਕੇ ਨਹੀਂ ਸਨ। 'ਧਰਤਿ ਲੁਕਾਈ' ਨੂੰ ਸੋਧਣ ਅਤੇ ਜਗਤ ਜਲੰਦੇ ਨੂੰ ਠੰਢ ਪਾਉਣ ਦੀ ਜੋ ਕਾਰ ਆਪ ਨੂੰ ਨਿਰੰਕਾਰ ਵਲੋਂ ਮਿਲੀ ਸੀ, ਉਹ ਅਜੇ ਸੰਪੂਰਨ ਨਹੀਂ ਸੀ ਹੋਈ। ਆਪ ਨੇ ਅਜੇ ਪੱਛਮ ਦੇ ਇਲਾਕੇ ਨਹੀਂ ਸਨ ਗਾਹੇ। ਓਧਰ ਵੀ ਜਾਣਾ ਜ਼ਰੂਰੀ ਸੀ।

ਇਸ ਕਰਕੇ ਥੋੜ੍ਹਾ ਸਮਾਂ ਕਰਤਾਰਪੁਰ ਵਿਚ ਨਿਵਾਸ ਕਰ ਕੇ, ਅਣਥੱਕ ਗੁਰੂ ਜੀ ਫੇਰ ਤੁਰ ਪਏ, ਆਪਣੀ ਚੌਥੀ ਉਦਾਸੀ 'ਤੇ ਚੜ੍ਹ ਪਏ। ਇਹ ਉਦਾਸੀ ਸੰਮਤ 1575 (ਸੰਨ 1518) ਵਿਚ ਸ਼ੁਰੂ ਹੋਈ। ਭਾਈ ਮਰਦਾਨਾ ਆਪ ਦੇ ਨਾਲ ਸੀ। ਆਪ ਦਾ ਬਾਣਾ ਹਾਜੀਆਂ ਵਾਲਾ ਸੀ :—ਬਸਤਰ ਨੀਲੇ, ਇਕ ਬਗਲ ਵਿਚ ਬਸਤਾ ਜਿਸ ਵਿੱਚ ਵਲੇਟ ਕੇ ਰੱਖਿਆ ਹੋਇਆ ਸੀ ਗੁਰਸ਼ਬਦਾਂ ਦਾ ਸੰਗ੍ਰਹਿ, ਜੀਕੁਰ ਹਾਜੀ ਕੁਰਾਨ ਸ਼ਰੀਫ਼ ਰੱਖਦੇ ਹਨ, ਇਕ ਹੱਥ ਵਿਚ ਸੋਟਾ (ਆਸਾ), ਦੂਜੇ ਵਿਚ ਲੋਟਾ ਅਤੇ ਦੂਜੀ ਬਗਲ ਵਿਚ ਉੱਪਰ ਬਹਿ ਕੇ ਭਜਨ ਬੰਦਗੀ ਕਰਨ ਦੀ ਖ਼ਾਤਰ ਮੁਸੱਲਾ (ਦਰੀ)। ਇਸ ਬਾਣੇ ਵਿੱਚ ਆਪ ਠੀਕ ਹੀ ਹਾਜੀ ਮਲੂਮ ਹੁੰਦੇ ਸਨ।[1]

### ਹੱਜ

ਉਹਨੀਂ ਦਿਨੀਂ ਮੱਕੇ ਜਾਣ ਵਾਲੇ ਸੂਰਤ ਦੀ ਬੰਦਰਗਾਹ ਤੋਂ ਜਹਾਜ਼ੇ ਚੜ੍ਹਦੇ ਸਨ। ਗੁਰੂ ਜੀ ਉਸ ਰੁਖ਼ ਨੂੰ ਤੁਰ ਪਏ। ਆਪਣੇ ਸਦੀਵੀ ਦਸਤੂਰ ਅਨੁਸਾਰ ਆਪ ਛੋਟੀਆਂ ਛੋਟੀਆਂ ਮੰਜ਼ਲਾਂ ਕਰਦੇ ਪੈਂਡਾ ਕਰੀ ਗਏ, ਕਿਉਂਕਿ ਆਪ ਦਾ ਮੰਤਵ ਤਾਂ ਇਹ ਸੀ ਕਿ ਸਭ ਥਾਈਂ ਸਤਿਨਾਮ ਦਾ ਛੱਟਾ ਦਿੱਤਾ ਜਾਵੇ, ਲੋਕਾਂ ਨੂੰ ਹਰੀ-ਚਰਨਾਂ ਨਾਲ ਜੋੜਿਆ ਤੇ ਮੰਦੇ ਕੰਮਾਂ ਤੋਂ ਹੋੜਿਆ ਜਾਵੇ ਅਤੇ ਉਹਨਾਂ ਨੂੰ ਜੀਅ-ਦਾਨ ਦੇ ਕੇ ਨਵਾਂ ਜੀਵਨ ਬਖ਼ਸ਼ਿਆ ਜਾਵੇ। ਆਪ ਦੀ ਮੌਜੂਦਗੀ ਦੀ ਹਰ ਥਾਂ ਲੋੜ ਸੀ। ਮੀਂਹ ਭਰੇ ਸੁਲੱਖਣੇ ਬੱਦਲ ਦੀ ਤਰ੍ਹਾਂ ਵਸਦੇ ਅਤੇ ਮਨੁੱਖ-ਜਾਤੀ ਦੇ ਉਹਨਾਂ ਸੁੱਕ ਰਹੇ ਬੰਜਰ ਇਲਾਕਿਆਂ ਨੂੰ ਜੋ ਆਪ ਦੇ ਰਾਹ ਵਿਚ ਆਏ, ਸੱਚ, ਗਿਆਨ, ਪਿਆਰ ਤੇ ਭਰੋਸੇ ਨਾਲ ਸੁਰਜੀਤ ਕਰਨ ਵਾਲੇ

---

1. ਬਾਬਾ ਫਿਰ ਮੱਕੇ ਗਿਆ ਨੀਲ ਬਸਤਰ ਧਾਰੇ ਬਨਵਾਰੀ॥
   ਆਸਾ ਹੱਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ॥ (ਭਾਈ ਗੁਰਦਾਸ)

ਅੰਮ੍ਰਿਤ ਦੀ ਵਰਖਾ ਨਾਲ ਨਿਹਾਲ, ਖ਼ੁਸ਼ਹਾਲ ਤੇ ਹਰਿਆ ਭਰਿਆ ਕਰਦੇ ਤੁਰੇ ਗਏ। ਸਿੰਧ ਵਿੱਚ ਦੀ ਹੁੰਦੇ ਹੋਏ ਆਪ ਸੂਰਤ ਪੁੱਜੇ। ਜਾਂ ਤਾਂ ਆਪ ਏਥੋਂ ਤੀਕ ਪੈਦਲ ਹੀ ਗਏ, ਜਾਂ ਕਰਾਚੀ ਤੋਂ ਸਮੁੰਦਰ ਰਾਹੀਂ ਗਏ। ਸੂਰਤੋਂ ਜਹਾਜ਼ੇ ਚੜ੍ਹ ਕੇ ਅਰਬ ਦੇਸ ਪੁੱਜੇ। ਸਮੁੰਦਰੀ ਕੰਢੇ ਤੋਂ ਫੇਰ ਪੈਦਲ ਤੁਰ ਕੇ ਕੁੱਝ ਸਮੇਂ ਮਗਰੋਂ ਆਪ ਮੱਕੇ ਜਾ ਪੁੱਜੇ।

**ਨਿਰਭੈਤਾ ਭਰਿਆ ਅਨੋਖਾ ਵਤੀਰਾ**

ਮੱਕੇ ਪੁੱਜ ਕੇ ਗੁਰੂ ਜੀ ਆਰਾਮ ਕਰਨ ਦੀ ਖ਼ਾਤਰ ਬਿਰਾਜ ਗਏ। ਅਰਬ ਦੇ ਰੇਤਲੇ ਥਲਾਂ ਵਿਚ ਦੀ ਕਈ ਦਿਨਾਂ ਦੇ ਪੈਂਡਿਆਂ ਮਗਰੋਂ ਆਪ ਨੂੰ ਆਰਾਮ ਦੀ ਵੀ ਡਾਢੀ ਲੋੜ ਸੀ, ਪਰ ਰੱਬ ਦੇ ਹੁਕਮ ਵਿੱਚ ਜਿਹੜੀ ਚਾਕਰੀ ਕਮਾਉਣ ਲਈ ਆਪ ਇੱਥੇ ਪੁੱਜੇ, ਉਸ ਦਾ ਵੀ ਆਪ ਨੂੰ ਚੇਤਾ ਸੀ। ਇਹ ਖ਼ਿਆਲ ਬਾਕੀ ਸਭ ਖ਼ਿਆਲਾਂ ਨਾਲੋਂ ਉਚੇਰਾ ਤੇ ਬਲਵਾਨ ਸੀ। 'ਇਕ ਰਾਤ ਵੀ ਕਿਉਂ ਏਵੇਂ ਗੁਆਈ ਜਾਵੇ?' ਇਹ ਸੋਚ ਕੇ ਉਹਨਾਂ ਨੇ ਆਪਣਾ ਕੰਮ ਉਸੇ ਰਾਤ ਹੀ ਅਰੰਭ ਕਰ ਦੇਣ ਦਾ ਫ਼ੈਸਲਾ ਕਰ ਲਿਆ। ਆਪ ਨੂੰ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਣ ਦਾ ਡਾਢਾ ਸੋਹਣਾ, ਅਸਰਦਾਰ ਢੰਗ ਆਉਂਦਾ ਸੀ। ਅਸਾਂ ਵੇਖਿਆ ਹੈ ਕਿ ਜਦ ਆਪ ਨੇ ਹਰਦੁਆਰ ਵਹਿਮਾਂ-ਭਰਮਾਂ ਭਰੇ ਹਿੰਦੂਆਂ ਨੂੰ ਪੂਰਬ ਵੱਲ ਪਾਣੀ ਸੁੱਟਦਿਆਂ ਵੇਖਿਆ, ਤਾਂ ਆਪ ਪੱਛਮ ਵੱਲ ਪਾਣੀ ਸੁੱਟਣ ਲੱਗ ਪਏ ਸਨ; ਕੁਰਖੇਤਰ ਸੂਰਜ ਗ੍ਰਹਿਣ ਦੇ ਸਮੇਂ ਜਦ ਹਿੰਦੂ ਲੋਕ ਅੱਗ ਬਾਲਣ ਨੂੰ ਔਗਣ ਸਮਝਦੇ ਸਨ, ਆਪ ਨੇ ਓਥੇ ਨਾ ਕੇਵਲ ਅੱਗ ਹੀ ਬਾਲੀ ਸਗੋਂ ਮਾਸ ਰਿੱਝਣਾ ਧਰ ਦਿੱਤਾ; ਜਗਨਨਾਥ ਦੇ ਮੰਦਰ ਵਿਚ ਜਦ ਆਰਤੀ ਹੋ ਰਹੀ ਸੀ ਤਾਂ ਆਪ ਵੱਖ ਹੋ ਕੇ ਅਜਿਹੀ ਥਾਂ ਬਹਿ ਗਏ ਜਿੱਥੇ ਲੰਘਦੇ ਜਾਂਦੇ ਆਪ ਨੂੰ ਸਾਰੇ ਵੇਖਣ ਤੇ ਚਰਚਾ ਛੇੜ ਦੇਣ। ਇਹਨਾਂ ਸਭਨੀ ਥਾਈਂ ਆਪ ਦਾ ਵਤੀਰਾ ਅਜਿਹਾ ਹੀ ਸੀ ਜੋ ਉੱਥੋਂ ਦੇ ਲੋਕਾਂ ਦੇ ਉਸ ਸਮੇਂ ਦੇ ਖ਼ਿਆਲਾਂ ਦੇ ਐਨ ਉਲਟ ਸੀ ਅਤੇ ਜਿਸ ਨੂੰ ਵੇਖ ਕੇ ਲੋਕੀਂ ਮੂੰਹ ਵਿੱਚ ਉਂਗਲਾਂ ਪਾਈ ਆਪ ਦੇ ਉਦਾਲੇ ਆ ਜੁੜਦੇ ਸਨ। ਇਸ ਤਰ੍ਹਾਂ ਵੱਡੇ-ਵੱਡੇ ਮੇਲਿਆਂ ਦੇ ਮੌਕਿਆਂ ਉੱਪਰ ਵੀ ਆਪ ਲੋਕਾਂ ਤੀਕ ਆਪਣਾ ਇਲਾਹੀ ਸੰਦੇਸ਼ ਪਹੁੰਚਾਉਣ ਦਾ ਮੌਕਾ ਬਣਾ ਲਿਆ ਕਰਦੇ ਸਨ। ਮੱਕੇ ਪਹੁੰਚ ਕੇ ਵੀ ਆਪ ਨੇ ਅਜਿਹਾ ਕੁੱਝ ਕੀਤਾ ਜਿਸ ਨੂੰ ਵੇਖ ਕੇ ਮੋਮਨਾਂ ਨੇ ਹੱਕੇ-ਬੱਕੇ ਹੋ ਜਾਣਾ ਸੀ ਅਤੇ ਗੁੱਸੇ ਵਿੱਚ ਆ ਕੇ ਰੌਲਾ ਮਚਾ ਦੇਣਾ ਸੀ। ਆਪ ਨੂੰ ਪਤਾ ਸੀ ਕਿ ਮੁਸਲਮਾਨ ਮੱਕੇ ਸ਼ਰੀਫ਼ ਦੀ ਇੱਜ਼ਤ ਇੰਨੀ ਕਰਦੇ ਸਨ ਕਿ ਇਸ ਨੂੰ ਵਹਿਮ ਦੀ ਹੱਦ ਤੀਕ ਪਹੁੰਚਾ ਦੇਂਦੇ ਹਨ। ਆਪ ਜਾਣਦੇ ਸਨ ਕਿ ਕੋਈ ਮੁਸਲਮਾਨ ਕਾਅਬੇ ਵੱਲ ਪੈਰ ਕਰਕੇ ਨਹੀਂ ਪੈਂਦਾ ਅਤੇ ਜੇ ਵਾਹ ਚੱਲੇ ਤਾਂ ਹੋਰ ਕਿਸੇ ਨੂੰ ਵੀ ਇਸ ਪਾਸੇ ਵੱਲ ਪੈਰ ਪਸਾਰ ਕੇ ਲੰਮੇ ਨਹੀਂ ਪੈਣ ਦੇਂਦਾ। ਅਤੇ ਇਹ ਵਤੀਰਾ ਕੇਵਲ ਮੱਕੇ ਵਿੱਚ ਹੀ ਨਹੀਂ, ਸਗੋਂ ਸਾਰੀ ਦੁਨੀਆਂ ਵਿੱਚ ਮੁਸਲਮਾਨ ਥਾਂਓਂ-ਥਾਈਂ ਧਾਰਨ ਕਰਦੇ ਹਨ। ਆਪ ਜਾਣਦੇ ਸਨ ਕਿ ਉਸ ਸਮੇਂ ਦੇ ਮੁਸਲਮਾਨ ਕਿੰਨੀ ਮਜ਼੍ਹਬੀ ਈਰਖਾ ਤੇ ਹਠਧਰਮੀ ਦੇ ਪੱਥੇ ਹੋਏ ਸਨ ਅਤੇ ਕਾਜ਼ੀ ਤੇ ਮੁਲਾਣੇ ਤਾਂ ਇਸ ਮਾਮਲੇ ਉੱਪਰ ਬਹੁਤ ਹੀ ਬੇਕਿਰਕ ਕੱਟੜ ਸਨ। ਆਪ ਜਾਣਦੇ ਸਨ ਕਿ ਮੁਸਲਮਾਨਾਂ ਦੇ ਇਸ ਸਭ ਤੋਂ ਪਵਿੱਤਰ ਅਸਥਾਨ ਵਿੱਚ, ਜਿਹੜਾ ਇਸਲਾਮ ਦਾ ਮੁੱਖੀ ਕੇਂਦਰ ਸੀ ਤੇ ਜਿੱਥੇ ਕੇਵਲ ਮੁਸਲਮਾਨ ਹੀ ਮੁਸਲਮਾਨ ਵਸਦੇ ਸਨ, ਜੇ ਕੋਈ ਆਦਮੀ ਮੁਸਲਮਾਨਾਂ ਦੇ ਮਜ਼੍ਹਬੀ ਨਿਸ਼ਚਿਆਂ ਤੇ ਜਜ਼ਬਿਆਂ ਦੇ ਵਿਰੁੱਧ ਭੋਰਾ ਭਰ ਵੀ ਕੁੱਝ ਕਰੇ ਅਤੇ ਉਹਨਾਂ ਦੇ ਪਵਿੱਤਰ

ਅਸਥਾਨ ਦੀ ਨਾਂ-ਮਾਤਰ ਵੀ ਬੇਅਦਬੀ ਕਰੇ, ਤਾਂ ਮੁਸਲਮਾਨ ਉਸ ਦਾ ਕੀ ਹਾਲ ਕਰਨਗੇ, ਪਰ ਰੱਬੀ ਹੁਕਮ ਪੂਰਾ ਕਰਨਾ ਸੀ। ਕਰਤਾਰ ਤੇ ਕਰਤਾਰ ਦੇ ਜਾਏ ਇਨਸਾਨਾਂ ਸਬੰਧੀ ਜੋ ਫ਼ਰਜ਼ ਆਪ ਨੇ ਆਪਣੇ ਸਿਰ ਚੁੱਕ ਲਏ ਸਨ, ਉਹਨਾਂ ਨੂੰ ਨਿਬਾਹੁਣ ਲਈ ਜੇ ਜਾਨ ਵੀ ਹੀਲਣੀ ਪੈਂਦੀ, ਤਾਂ ਆਪ ਪਿਛਾਂਹ ਨਹੀਂ ਸਨ ਹੱਟਣ ਵਾਲੇ। ਆਪ ਦਾ ਸਭ ਨੂੰ ਉਪਦੇਸ਼ ਹੀ ਇਹ ਸੀ ਕਿ ਜਿਹੜਾ ਰਾਹ ਅਸਾਂ ਫੜਿਆ ਹੈ ਅਤੇ ਜਿਸ ਰਾਹੇ ਅਸਾਂ ਸਭ ਨੂੰ ਲਿਆਉਣ ਤੇ ਤੋਰਨ ਦੇ ਜਤਨ ਕਰਨੇ ਹਨ, ਉਹ ਬੜਾ ਬਿਖੜਾ ਹੈ। ਇੱਧਰ ਉਹ ਹੀ ਆਵੇ ਜੋ ਸਿਰ ਤਲੀ 'ਤੇ ਧਰ ਲਵੇ ਅਤੇ ਸਿਰ ਦੇ ਦੇਵੇ ਪਰ ਕਾਣ ਨਾ ਕਰੇ![1] ਆਪ ਅਜਿਹੇ ਖ਼ਤਰਿਆਂ ਤੋਂ ਕਦ ਡਰਨ ਵਾਲੇ ਸਨ? ਨਾਲ ਹੀ ਆਪ ਨੂੰ ਆਪਣੇ ਮਾਲਕ ਉੱਪਰ, ਜਿਸ ਦੀ ਕਾਰ ਆਪ ਕਮਾ ਰਹੇ ਸਨ ਅਤੇ ਆਪਣੇ-ਆਪ ਉੱਪਰ ਪੂਰਨ ਭਰੋਸਾ ਸੀ। ਆਪ ਸਦਾ ਨਿਰਭਉ ਹਰੀ ਵਿੱਚ ਵਸਦੇ ਜੀਉਂਦੇ ਸਨ, ਸਰਬ-ਸ਼ਕਤੀਮਾਨ ਹਰੀ ਆਪ ਵਿੱਚ ਵਸਦਾ ਸੀ, ਫੇਰ ਆਪ ਨੂੰ ਡਰ ਕਾਹਦਾ ਅਤੇ ਭੈਅ ਕੀਹਦਾ?

### ਰੱਬ ਕਿੱਥੇ ਨਹੀਂ ?

ਸੋ ਕਿਸੇ ਗੱਲ ਦਾ ਡਰ ਨਾ ਕਰਦੇ ਹੋਏ ਅਤੇ ਲੋਕਾਂ ਨੂੰ ਉਸ ਆਤਮਿਕ ਜੀਵਨ ਦੀ ਕਣੀ ਬਖ਼ਸ਼ਣ ਵਿਚ, ਜਿਸ ਖ਼ਾਤਰ ਆਪ ਇੱਡੀ ਦੂਰ ਆਏ ਸਨ, ਢਿੱਲ ਨਾ ਕਰਨ ਦੀ ਚਾਅ ਦੇ ਕਾਰਨ, ਆਪ ਨੇ ਉਹ ਕੁੱਝ ਕੀਤਾ ਜੋ ਕੋਈ ਵੀ ਸਾਧਾਰਨ ਆਦਮੀ ਨਹੀਂ ਕਰ ਸਕਦਾ। ਆਪ ਕਾਅਬੇ ਵੱਲ ਪੈਰ ਪਸਾਰ ਕੇ ਲੰਮੇ ਪੈ ਗਏ। ਜਿਹਾ ਕਿ ਆਪ ਨੂੰ ਆਸ ਤੇ ਇੱਛਿਆ ਸੀ, ਸਾਰੇ ਹਾਜੀਆਂ ਵਿਚ ਰੌਲਾ ਪੈ ਗਿਆ। ਉਹ ਸਾਰੇ ਦੁਰਬਚਨ ਬੋਲਣ ਅਤੇ ਧਮਕੀਆਂ ਡਰਾਵੇ ਦੇਣ ਲੱਗ ਪਏ। ਉਹਨਾਂ ਵਿਚੋਂ ਇਕ ਜਣਾ, ਜਿਸ ਦਾ ਨਾਂ ਜੀਵਨ ਸੀ ਅਤੇ ਜੋ ਬਾਕੀਆਂ ਨਾਲੋਂ ਵਧੇਰੇ ਕਾਹਲਾ, ਗੁਸੈਲ ਤੇ ਕੱਟੜ ਹਠਧਰਮੀ ਸੀ, ਅਗਾਂਹ ਵਧਿਆ ਅਤੇ ਉਸਨੇ ਗੁਰੂ ਜੀ ਨੂੰ ਠੁੱਡ ਮਾਰ ਕੇ ਗ਼ੁੱਸੇ ਨਾਲ ਕਿਹਾ, 'ਕਾਫਰਾ, ਤੂੰ ਕੌਣ ਹੈਂ ਕਿ ਖ਼ੁਦਾ ਵੱਲ ਪੈਰ ਪਸਾਰ ਕੇ ਪਿਆ ਹੋਇਆ ਹੈਂ? ਅੰਨ੍ਹਾ ਹੈਂ? ਸਾਹਮਣੇ ਖ਼ੁਦਾ ਦਾ ਘਰ ਨਹੀਓਂ ਦੀਹਦਾ?' ਮਿੱਠੀ, ਸ਼ਾਂਤੀ ਭਰੀ ਅਵਾਜ਼ ਨਾਲ, ਜਿਸ ਵਿਚ ਨਾ ਗ਼ੁੱਸਾ ਸੀ ਤੇ ਨਾ ਘਬਰਾਹਟ, ਆਪ ਨੇ ਕਿਹਾ, 'ਭਰਾਵਾ, ਇੰਨਾ ਛਿੱਥਾ ਤੇ ਕਾਹਲਾ ਨਾ ਹੋ! ਮੈਂ ਡਾਢਾ ਥੱਕਾ ਹੋਇਆ ਹਾਂ; ਮੈਨੂੰ ਆਰਾਮ ਦੀ ਡਾਢੀ ਲੋੜ ਹੈ। ਸੁਭਾਵਕ ਹੀ ਇਸ ਤਰ੍ਹਾਂ ਪੈ ਗਿਆ ਹਾਂ। ਤੂੰ ਜ਼ਰਾ ਕੁ ਖੇਚਲ ਕਰ ਅਤੇ ਜਿਸ ਪਾਸੇ ਖ਼ੁਦਾ ਨਹੀਂ, ਖ਼ੁਦਾ ਦਾ ਘਰ ਨਹੀਂ, ਮੇਰੇ ਪੈਰ ਉੱਧਰ ਨੂੰ ਕਰ ਦੇ। ਖ਼ੁਦਾ ਤੇਰਾ ਭਲਾ ਕਰੇ!' ਇਹ ਸੁਣ ਕੇ ਜੀਵਨ ਨੇ ਸਖ਼ਤ ਕ੍ਰੋਧ ਵਿਚ ਆ ਕੇ ਗੁਰੂ ਜੀ ਦੇ ਪੈਰ ਫੜੇ। ਪੈਰਾਂ ਨੂੰ ਛੂੰਹਦਿਆਂ ਹੀ ਉਸ ਦੇ ਤਨ ਵਿੱਚ ਦੀ ਇਕ ਝਰਨਾਹਟ ਜਿਹੀ ਲੰਘ ਗਈ, ਪਰ ਉਹ ਅਜਿਹੀ ਦਿਮਾਗ਼ੀ ਹਾਲਤ ਵਿਚ ਨਹੀਂ ਸੀ ਕਿ ਇਸ ਗੱਲ ਦਾ ਖ਼ਿਆਲ ਕਰਦਾ। ਉਸ ਨੇ ਗੁਰੂ ਜੀ ਦੇ ਪੈਰ ਧੂਹ ਕੇ ਦੂਜੇ ਪਾਸੇ ਨੂੰ ਕਰ ਦਿੱਤੇ। ਜਦ ਉਸ ਨੇ ਅੱਖਾਂ ਉਤਾਂਹ ਚੁੱਕੀਆਂ ਤਾਂ ਹੈਰਾਨ ਪਰੇਸ਼ਾਨ ਹੋ ਗਿਆ! ਕੀ ਵੇਖਦਾ ਹੈ ਕਿ ਜਿਸ ਪਾਸੇ ਵੱਲ ਉਸ ਨੇ ਇਸ ਅਨੋਖੇ ਬੰਦੇ ਦੇ ਪੈਰ ਕੀਤੇ ਸਨ, ਕਾਅਬਾ ਉੱਧਰ ਖੜਾ ਸੀ। ਉਸ ਨੇ ਗੁਰੂ ਜੀ ਦੇ ਪੈਰ ਫੇਰ ਚੁੱਕੇ ਅਤੇ ਧੂਹ ਕੇ ਹੋਰ ਪਾਸੇ ਨੂੰ ਕਰ ਦਿੱਤੇ।

---

1. ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
   ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨਾ ਕੀਜੈ॥ ੨੦॥

ਕਾਅਬਾ ਵੀ ਉਸ ਪਾਸੇ ਨੂੰ ਫਿਰਦਾ ਦਿੱਸਿਆ। ਜੀਵਨ ਨੇ ਗੁਰੂ ਜੀ ਦੇ ਪੈਰਾਂ ਨੂੰ ਇੱਧਰ ਉੱਧਰ, ਉਦਾਲੇ ਪੁਦਾਲੇ ਭਵਾਇਆ; ਨਾਲ ਨਾਲ ਹੀ ਕਾਅਬਾ ਭੌਂਦਾ ਦਿੱਸਿਆ।[1] ਜੀਵਨ ਭੈ ਭੀਤ ਹੋ ਗਿਆ ਅਤੇ ਹਫ ਕੇ ਖੜ ਗਿਆ। ਪਾਸ ਜੁੜੇ ਹਾਜੀ ਮੂੰਹਾਂ ਵਿਚ ਉਂਗਲਾਂ ਪਾਈ ਤੋਬਾ-ਤੋਬਾ ਕਰ ਰਹੇ ਸਨ ਤੇ ਕਹਿੰਦੇ ਸਨ ਕਿ ਕਿਆਮਤ ਆ ਗਈ। ਗੁਰੂ ਜੀ ਸਭ ਵੱਲ ਵੇਖ ਵੇਖ ਮੁਸਕਰਾ ਰਹੇ ਸਨ ਤੇ ਮੂੰਹੋਂ 'ਸਤਿ ਕਰਤਾਰ' 'ਸਤਿ ਕਰਤਾਰ' ਕਹਿ ਰਹੇ ਸਨ। ਕੁਝ ਚਿਰ ਮਗਰੋਂ ਉਹ ਕਹਿਣ ਲੱਗੇ, 'ਮਿੱਤਰੋ, ਤੁਸੀਂ ਵੇਖਦੇ ਨਹੀਂ ਕਿ ਖ਼ੁਦਾ ਸਭ ਪਾਸੀਂ ਵਸਦਾ ਹੈ? ਉਸ ਦਾ ਘਰ ਸਭ ਪਾਸੀਂ ਹੈ। ਉਹ ਤਾਂ ਸਭ ਜੀਵਨ ਦੀ ਜਿੰਦ ਹੈ ਅਤੇ ਸਭ ਚਾਨਣਾਂ ਦਾ ਚਾਨਣ ਹੈ। ਉਸ ਵਿਚ ਸਾਰੀ ਸ੍ਰਿਸ਼ਟੀ ਜੀਉਂਦੀ, ਤੁਰਦੀ ਫਿਰਦੀ, ਕਾਰ ਕਮਾਉਂਦੀ ਤੇ ਵਸਦੀ ਹੈ। ਖ਼ੁਦਾ ਹਰ ਥਾਂ ਮੌਜੂਦ ਹੈ। ਰੱਬ ਦੇ ਬੰਦਿਓ, ਦਿਲਾਂ ਦੇ ਦਰਵਾਜ਼ੇ ਖੋਲ੍ਹੋ ਅਤੇ ਉਸ ਨੂੰ ਆਪਣੇ ਅੰਦਰ ਵਸਾਓ। ਅਸਲੀ ਈਮਾਨ ਨੂੰ, ਸੱਚੇ ਦੀਨ ਨੂੰ ਦਿਲਾਂ ਵਿਚ ਥਾਂ ਦਿਓ। ਨਾਲੇ ਮਿੱਤਰੋ, ਤੁਸੀਂ ਤਾਂ ਆਪਣੇ ਪੈਗ਼ੰਬਰ ਸਾਹਿਬ ਦੇ ਹੁਕਮ ਨੂੰ ਵੀ ਭੁੱਲ ਚੁੱਕੇ ਹੋ। ਉਹਨਾਂ ਨੇ ਕੁਰਾਨ ਸ਼ਰੀਫ਼ ਵਿਚ ਫ਼ੁਰਮਾਇਆ ਹੈ, 'ਪੂਰਬ ਤੇ ਪੱਛਮ ਅਲਾ ਪਾਕ ਦੇ ਹਨ। ਜਿੱਧਰ ਵੀ ਤੁਸੀਂ ਮੂੰਹ ਕਰੋ, ਉਧਰ ਹੀ ਖ਼ੁਦਾ ਦਾ ਚਿਹਰਾ ਹੁੰਦਾ ਹੈ।' ਜੋ ਕੁਝ ਤੁਸਾਂ ਹੁਣੇ ਵੇਖਿਆ ਹੈ ਉਹ ਉਹਨਾਂ ਦੇ ਇਸ ਕਥਨ ਦੀ ਸੱਚਾਈ ਦਾ ਪ੍ਰਤਖ ਸਬੂਤ ਹੈ। ਤੁਸੀਂ ਗ਼ੁੱਸੇ ਵਿਚ ਆ ਕੇ ਆਪਣੇ ਦੀਨ ਤੋਂ ਤਾਂ ਨਾ ਡੋਲ ਜਾਓ।'

ਸਾਰੇ ਹਾਜੀਆਂ ਨੇ ਅਨੁਭਵ ਕਰ ਲਿਆ ਕਿ ਜੋ ਕੁੱਝ ਗੁਰੂ ਜੀ ਨੇ ਕਿਹਾ ਹੈ ਉਹ ਸੋਲ੍ਹਾਂ ਆਨੇ ਸੱਚਾ ਤੇ ਖਰਾ ਹੈ। ਉਹਨਾਂ ਦੇ ਦਿਲਾਂ ਤੇ ਦਿਮਾਗ਼ਾਂ ਵਿਚ ਕੁੱਝ ਅਜਿਹਾ ਸਤਿਕਾਰ-ਭਰਿਆ ਭੈ ਜਿਹਾ ਪੈਦਾ ਹੋ ਗਿਆ ਜੋ ਵਰਣਨ ਤੋਂ ਪਰ੍ਹੇ ਸ਼ੀ। ਉਹਨਾਂ ਨੇ ਬੜੀ ਨਿਮਰਤਾ ਅਤੇ ਹਲੀਮੀ ਸਹਿਤ ਗੁਰੂ ਜੀ ਨੂੰ, ਜਿਵੇਂ ਉਹ ਟਿਕੇ ਸਨ ਤਿਵੇਂ ਟਿਕੇ ਰਹਿਣ ਦਿੱਤਾ।

### ਚੰਗਾ ਹਿੰਦੂ ਕਿ ਮੁਸਲਮਾਨ?

ਰਾਤ ਗੁਜ਼ਰ ਗਈ। ਦਿਨ ਚੜ੍ਹਦੇ ਨੂੰ ਸਾਰੇ ਸ਼ਹਿਰ ਵਿਚ ਘਰ-ਘਰ ਗੁਰੂ ਜੀ ਦੀ ਚਰਚਾ ਹੋਣ ਲੱਗ ਪਈ। ਸਭ ਦੇਸਾਂ ਦੇ ਕਾਜ਼ੀ, ਮੁੱਲਾਂ, ਫ਼ਕੀਰ ਅਤੇ ਆਮ ਹਾਜੀ ਜੋ ਦੇਸਾਂ ਦੇਸਾਂਤਰਾਂ ਤੋ ਆਏ ਸਨ, ਗੁਰੂ ਜੀ ਉਦਾਲੇ ਆ ਜੁੜੇ। ਉਹਨਾਂ ਵਿਚ ਕੁੱਝ ਹਿੰਦੁਸਤਾਨ ਤੋਂ ਆਏ ਹੋਏ ਵੀ ਸਨ, ਜਿਹਾ ਕਿ ਉੱਚ ਦਾ ਪੀਰ ਮਖ਼ਦੂਮ ਰੁਕਨ ਦੀਨ, ਪੀਰ ਬਹਾਵਲ ਹੱਕ ਦਾ ਬਾਲਕਾ ਮਖ਼ਦੂਮ, ਪੀਰ ਬਹਾਉਦੀਨ ਕੁਰੈਸ਼ੀ, ਬਾਲਕਾ ਜਤੀ ਲਾਲ ਸ਼ਾਹ, ਸ਼ੇਖ਼ ਬ੍ਰਹਮ, ਕਮਾਲ ਦੀਨ, ਜਲਾਲ ਦੀਨ। ਇਹਨਾਂ ਸਭ ਨੇ ਗੁਰੂ ਜੀ ਨਾਲ ਧਾਰਮਿਕ ਚਰਚਾ ਕਰਨੀ

---

1. ਇਸ ਕੌਤਕ ਨੂੰ ਭਾਈ ਗੁਰਦਾਸ ਸੀ ਇਉਂ ਬਿਆਨ ਕਰਦੇ ਹਨ :—
   ਬੈਠਾ ਜਾਇ ਮਸੀਤ ਵਿਚ ਜਿੱਥੇ ਹਾਜੀ ਹਜ ਗੁਜਾਰੀ।
   ਜਾਂ ਬਾਬਾ ਸੁਤਾ ਰਾਤ ਨੂੰ ਵਲ ਮਹਿਰਾਬੇ ਪਾਇ ਪਸਾਰੀ।
   ਜੀਵਣ ਮਾਰੀ ਲੱਤ ਦੀ ਕਿਹੜਾ ਸੁਤਾ ਕੁਫਰ ਕੁਫਾਰੀ।
   ਲੱਤਾਂ ਵਲ ਖੁਦਾਇ ਦੇ ਕਿਉਂਕਰ ਪਇਆ ਹੋਇ ਬਜਗਾਰੀ।
   ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
   ਹੋਇ ਹੈਰਾਨ ਕਰਨ ਜੁਹਾਰੀ। (ਸਭ ਤੋਂ ਵੱਡਾ ਸਤਿਗੁਰ ਨਾਨਕ)

ਚਾਹੀ। ਪੀਰ ਰੁਕਨ ਦੀਨ ਨੂੰ ਉਹਨਾਂ ਨੇ ਇਸ ਬਹਿਸ ਵਿੱਚ ਆਪਣਾ ਮੁੱਖੀ ਚੁਣਿਆ। ਉਸ ਨੇ ਗੱਲਬਾਤ ਸ਼ੁਰੂ ਕੀਤੀ। ਉਸ ਨੇ ਪਹਿਲਾ ਪ੍ਰਸ਼ਨ ਇਹ ਕੀਤਾ; 'ਤੁਸੀਂ ਹਿੰਦੂ ਹੋ ਕਿ ਮੁਸਲਮਾਨ?'

ਗੁਰੂ ਜੀ—ਨਾ ਮੈਂ ਹਿੰਦੂ, ਨਾ ਮੈਂ ਮੁਸਲਮਾਨ। ਮੈਂ ਤਾਂ ਹਾਂ ਖ਼ੁਦਾ ਦਾ ਤੇ ਖ਼ੁਦਾ ਤੇ ਜਾਇਆਂ ਦਾ ਸੇਵਕ ਖ਼ਿਦਮਤਗਾਰ।

ਰੁਕਨ ਦੀਨ—ਪਰ ਦੋਹਾਂ ਵਿਚੋਂ ਕੌਣ ਚੰਗਾ ਹੈ, ਹਿੰਦੂ ਕਿ ਮੁਸਲਮਾਨ?

ਗੁਰੂ ਜੀ—ਕੇਵਲ ਹਿੰਦੂ ਜਾਂ ਮੁਸਲਮਾਨ ਹੋਣ ਕਰਕੇ ਹੀ ਕੋਈ ਚੰਗਾ ਜਾਂ ਮਾੜਾ ਨਹੀਂ ਹੋ ਸਕਦਾ। ਦਿਮਾਗ਼ੀ ਮਨੌਤ ਨਾਲ ਨਹੀਂ, ਸਗੋਂ ਅਸਲੀ ਜੀਵਨ ਨਾਲ, ਇਨਸਾਨ ਨੀਵਾਂ ਜਾਂ ਉੱਚਾ ਹੁੰਦਾ ਹੈ। ਇਨਸਾਨ ਦੀ ਲੋਕ ਪਰਲੋਕ ਵਿੱਚ ਉੱਨਤੀ ਦਾ ਇਸ ਗੱਲ ਉੱਪਰ ਨਿਰਭਰ ਹੈ ਕਿ ਉਹ ਆਪਣੇ ਇਨਸਾਨ ਭਰਾਵਾਂ ਨਾਲ ਕਿੰਨੀ ਨੇਕੀ ਤੇ ਪਰਉਪਕਾਰ ਕਮਾਉਂਦਾ ਹੈ, ਦੁਨੀਆਂ ਵਿੱਚ ਮੁਹੱਬਤ ਤੇ ਪਿਆਰ ਦਾ ਕਿੰਨਾ ਕੁ ਬੀਜ ਬੀਜਦਾ ਹੈ, ਅਤੇ ਇਸ ਜਗਤ ਦੀ ਮਾਇਆ ਦੀਆਂ ਖਿੱਚਾਂ ਵਿਚ ਆਪਣੀ ਆਤਮਾ ਨੂੰ ਕਿੰਨਾ ਕੁ ਸਾਫ਼ ਸ਼ੁੱਧ ਰੱਖ ਸਕਦਾ ਹੈ। ਆਤਮਾ ਦੇ ਆਪਣੇ ਨਿਸ਼ਾਨੇ ਤੀਕ ਪੁੱਜਣ ਵਿੱਚ ਜ਼ਬਾਨੀ ਗੱਲਾਂ ਦਾ ਕੋਈ ਲਾਭ ਨਹੀਂ, ਗੱਲਾਂ ਨਾਲ ਬਹਿੱਸ਼ਤ ਨਹੀਂ ਜਾਇਆ ਜਾਂਦਾ, ਸ਼ੁੱਭ ਕਰਨੀ ਦੀ, ਪਾਕ ਅਮਲਾਂ ਦੀ ਲੋੜ ਹੈ। ਮੱਤਾਂ ਧਰਮਾਂ ਦੇ ਭੇਦ ਕਿਸੇ ਕੰਮ ਨਹੀਂ। ਇਹਨਾਂ ਦਾ ਅੰਦਰਲੇ ਜੀਵਨ ਉੱਪਰ ਯੋਗ ਅਸਰ ਨਹੀਂ ਹੁੰਦਾ। ਇਹ ਆਤਮਾ ਨੂੰ ਰੱਬੀ ਪਿਆਰ ਦੇ ਰੰਗ ਵਿੱਚ ਨਹੀਂ ਰੰਗਦੇ। ਹਿੰਦੂਆਂ ਤੇ ਮੁਸਲਮਾਨਾਂ ਦਾ ਜੋ ਹਾਲ ਹੀਲਾ ਮੈਂ ਤੱਕਿਆ ਹੈ, ਉਸ ਤੋਂ ਮੈਂ ਇਹ ਕਹਿ ਸਕਦਾ ਹਾਂ ਕਿ ਇਹਨਾਂ ਦੋਹਾਂ ਵਿੱਚੋਂ ਕੋਈ ਵੀ ਇਸ ਲਾਇਕ ਨਹੀਂ ਕਿ ਇਹਨਾਂ ਨੂੰ ਰੱਬ ਦੀ ਦਰਗਾਹੇ ਢੋਈ ਮਿਲ ਸਕੇ। ਦੋਵੇਂ ਹੀ ਰੱਬ ਦੇ ਹਜ਼ੂਰ ਜਾਣ ਦੇ ਲਾਇਕ ਨਹੀਂ। ਇਹਨਾਂ ਵਿੱਚ ਨਿੱਤ ਦਾ ਨਾ-ਮਿਟਣ-ਵਾਲਾ ਵੈਰ ਹੈ। ਇਹ ਇਕ ਦੂਏ ਨੂੰ ਭੰਡਦੇ, ਨਿੰਦਦੇ ਤੇ ਬੁਰਾ-ਬੁਰਾ ਕਹਿੰਦੇ ਹਨ। ਇਹਨਾਂ ਦੇ ਦਿਲਾਂ ਵਿੱਚ ਸਰਬ-ਪਿਆਰ ਦੇ ਸੋਮੇ, ਵਾਹਿਗੁਰੂ ਵਾਸਤੇ, ਕੋਈ ਥਾਂ ਨਹੀਂ। ਹਿੰਦੂਆਂ ਦੇ ਰਾਮ ਅਤੇ ਮੁਸਲਮਾਨਾਂ ਦੇ ਰਹੀਮ ਦਾ ਆਪੋ ਵਿੱਚ ਸਖ਼ਤ ਤੇ ਅਮਿਟਵਾਂ ਵੈਰ ਹੈ। ਮੈਨੂੰ ਤਾਂ ਜਾਪਦਾ ਹੈ ਕਿ ਨਾ ਹਿੰਦੂ ਹੀ ਸੱਚੇ ਸਾਈਂ ਦੇ ਉਪਾਸ਼ਕ ਹਨ ਅਤੇ ਨਾ ਹੀ ਮੁਸਲਮਾਨ। ਜਿੱਥੇ ਪਿਆਰ ਹੈ, ਉੱਥੇ ਉਹ ਆਪ ਹੈ। ਜਿੱਥੇ ਨਫ਼ਰਤ ਹੈ, ਈਰਖਾ ਤੇ ਵੈਰ ਹੈ, ਉਹ ਧਰਮੀ ਨਹੀਂ ਸਗੋਂ ਸ਼ੈਤਾਨ ਹੈ। ਸੋ ਮੈਨੂੰ ਤਾਂ ਇਹ ਦੋਵੇਂ ਸ਼ੈਤਾਨ ਦੇ ਸੇਵਕ ਜਾਪਦੇ ਹਨ। ਦੋਹਾਂ ਵਿਚੋਂ ਸਲਾਹੁਣ ਜੋਗਾ ਕੋਈ ਵੀ ਨਹੀਂ।'[1]

ਬੜਾ ਚਿਰ ਬਹਿਸ ਹੁੰਦੀ ਰਹੀ। ਸਾਰੇ ਕਾਜ਼ੀਆਂ, ਮੁੱਲਾਂ, ਪੀਰਾਂ, ਫ਼ਕੀਰਾਂ ਨੇ ਆਪ ਨੂੰ ਹਰਾਉਣ ਲਈ ਵੱਧ ਤੋਂ ਵੱਧ ਜਤਨ ਕੀਤੇ, ਪਰ ਆਪ ਤਾਂ ਹਰ ਦਮ ਸਭ ਗਿਆਨ ਤੇ ਸਭ

---

1. ਪੁੱਛਣ ਖੋਲ੍ਹ ਕਿਤਾਬ ਨੂੰ ਵੱਡਾ ਹਿੰਦੂ ਕਿ ਮੁਸਲਮਾਨੋਈ।
ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ।
ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰ ਲੈਣ ਨ ਢੋਈ।
ਕਚਾ ਰੰਗ ਕੁਸੁੰਭ ਕਾ ਪਾਣੀ ਧੋਤੈ ਥਿਰ ਨ ਰਹੋਈ।
ਕਰਨ ਬਖੀਲੀ ਆਪ ਵਿਚ ਰਾਮ ਰਹੀਮ ਕਥਾਇ ਖਲੋਈ।
ਰਾਹ ਸ਼ੈਤਾਨੀ ਦੁਨੀਆ ਗੋਈ। (ਭਾਈ ਗੁਰਦਾਸ, ੧, ੩੩)

ਅਕਲ ਸਿਆਣਪ ਦੇ ਸੋਮੇ, ਸਿਰਜਣਹਾਰ ਨਾਲ ਜੁੜੇ ਰਹਿੰਦੇ ਸਨ। ਆਪ ਦੇ ਹਿਰਦੇ ਅਤੇ ਮਨ ਵਿੱਚ ਸਦਾ ਇਲਾਹੀ ਗਿਆਨ ਦੀ ਰੌ ਉਤਰਦੀ ਤੇ ਵਗਦੀ ਰਹਿੰਦੀ ਸੀ। ਆਪ ਅੱਗੇ ਬੜਿਆਂ ਬੜਿਆਂ ਨੂੰ ਹਾਰ ਦੇ ਚੁੱਕੇ ਸਨ। ਉਹਨਾਂ ਨੂੰ ਹਾਰ ਕੌਣ ਦੇ ਸਕਦਾ ਸੀ? ਅੰਤ ਨੂੰ ਸਭ ਨੂੰ ਆਪ ਦੀ ਵਡਿਆਈ ਅੱਗੇ ਸਿਰ ਨਿਵਾਉਣਾ ਪਿਆ, ਆਪ ਦੀ ਮਹਾਨਤਾ ਮੰਨਣੀ ਪਈ। ਸਭ ਨੇ ਸਿਰ ਨਿਵਾਏ ਅਤੇ ਉਪਦੇਸ਼ ਲਈ ਬੇਨਤੀ ਕੀਤੀ। ਮਖ਼ਦੂਮ ਰੁਕਨ ਦੀਨ ਸਭ ਤੋਂ ਵਧੇਰੇ ਸ਼ਰਧਾਲੂ ਬਣਿਆ। ਥੋੜ੍ਹੇ ਹੀ ਚਿਰ ਵਿਚ ਗੁਰੂ ਜੀ ਦੀ ਉਪਮਾ ਸਾਰੇ ਸ਼ਹਿਰ ਵਿਚ ਹੋਣ ਲੱਗ ਪਈ। ਆਪ ਦੇ ਸ਼ਬਦ ਹਰ ਇਕ ਦੀ ਜ਼ਬਾਨ ਉੱਪਰ ਚੜ੍ਹ ਗਏ। ਇਸ 'ਹਿੰਦੀ ਪੀਰ' ਨੇ ਆਪਣੀ ਮਿੱਠਤ, ਹਲੀਮੀ ਤੇ ਸਰਬ ਪਿਆਰ ਨਾਲ ਸਭ ਨੂੰ ਜਿੱਤ ਲਿਆ।

ਕੁਝ ਦੇਰ ਮੱਕੇ ਠਹਿਰ ਕੇ ਗੁਰੂ ਜੀ ਓਥੋਂ ਤਿਆਰ ਹੋ ਪਏ। ਉਹਨਾਂ ਦੇ ਨਵੇਂ ਸ਼ਰਧਾਲੂ—ਪੀਰ, ਫ਼ਕੀਰ, ਕਾਜ਼ੀ, ਮੁੱਲਾਂ ਤੇ ਹੋਰ ਲੋਕ—ਬੇਨਤੀ ਕਰਨ ਲੱਗੇ ਕਿ ਕੁੱਝ ਦੇਰ ਹੋਰ ਟਿਕੋ, ਪਰ ਉਹਨਾਂ ਨੂੰ ਕੰਮ ਬਹੁਤਾ ਸੀ। ਹੋਰਨਾਂ ਦੇਸਾਂ ਤੀਕ ਰੱਬ ਦਾ ਸੰਦੇਸ਼ ਪੁਚਾਉਣਾ ਸੀ। ਉਹਨਾਂ ਦੀ ਲੋੜ ਆਪ ਨੂੰ ਖਿੱਚ ਰਹੀ ਸੀ। ਇਸ ਕਰਕੇ ਆਪ ਨੇ ਆਪਣੇ ਸ਼ਰਧਾਲੂਆਂ ਨੂੰ ਮਨਾ ਲਿਆ ਅਤੇ ਉਹਨਾਂ ਤੋਂ ਛੁੱਟੀ ਚਾਹੀ। ਮਖ਼ਦੂਮ ਰੁਕਨ ਦੀਨ ਨੇ ਨਿਸ਼ਾਨੀ ਮੰਗੀ।

'ਤਦੋਂ ਗੁਰੂ ਜੀ ਨੇ ਆਪਣੀ ਕੌਸ ਬਖ਼ਸ਼ੀ। ਕੌਸ ਉਸ ਖੜਾਂਵ ਨੂੰ ਆਖਦੇ ਹਨ ਜਿਸ ਦੀ ਖੂੰਟੀ ਨਾ ਹੋਵੇ। ਇਹ ਕੌਸ ਆਪ (ਮਖ਼ਦੂਮ ਰੁਕਨ ਦੀਨ) ਮੱਕੇ ਵਿਚ ਆਪਣੇ ਪਾਸ ਰੱਖ ਕੇ ਬੜੇ ਸਤਿਕਾਰ ਨਾਲ ਆਪ ਦਰਸ਼ਨ ਕਰਦੇ ਅਤੇ ਹੋਰ ਸਾਦਿਕਾਂ ਨੂੰ ਕਰਾਉਂਦੇ ਰਹੇ।[1] ਜਦੋਂ ਆਪ ਹਿੰਦ ਨੂੰ ਆਏ ਤਾਂ ਪਿਆਰੇ ਗੁਰੂ ਦੀ ਨਿਸ਼ਾਨੀ ਉਹ ਕੌਸ ਨਾਲ ਹੀ ਲੈ ਆਏ। ਇਹ ਖੜਾਵਾਂ ਅੱਜ ਤਕ ਸਤਿਕਾਰ ਨਾਲ ਉਚਸ਼ਰੀਫ ਦੇ ਪੀਰ ਜੀ ਦੇ ਤੋਸ਼ੇਖ਼ਾਨੇ ਵਿਚ ਮੌਜੂਦ ਹਨ ਅਤੇ ਬੜੇ ਸਤਿਕਾਰ ਨਾਲ ਉਹਨਾਂ ਨੇ ਰੱਖੀਆਂ ਹੋਈਆਂ ਹਨ। ਕਈ ਵੇਰ ਧਨਵਾਨ ਸਿੱਖਾਂ ਨੇ ਬਹੁਤ ਸਾਰੀ ਨਕਦੀ, ਜ਼ਮੀਨ ਆਦਿ ਨਜ਼ਰਾਨਾ ਦੇ ਕੇ ਇਹ ਖੜਾਵਾਂ ਲੈਣੀਆਂ ਚਾਹੀਆਂ ਹਨ, ਪਰ ਉੱਥੋਂ ਦੇ ਪੀਰ ਸਾਹਿਬ ਜੀ ਨੇ ਮੁਕੱਦਸ ਚੀਜ਼ ਸਮਝ ਕੇ ਨਹੀਂ ਦਿੱਤੀਆਂ।[2]

### ਹੋਰ ਉੱਤਰ ਵੱਲ ਨੂੰ

ਮੱਕੇ ਤੋਂ ਤੁਰ ਕੇ ਗੁਰੂ ਜੀ ਮਦੀਨੇ ਅੱਪੜੇ। ਉੱਥੇ ਵੀ ਉੱਥੋਂ ਦੇ ਵਿਦਵਾਨਾਂ ਨੇ ਆਪ ਨਾਲ ਧਾਰਮਿਕ ਵਿਚਾਰ ਕੀਤੀ ਅਤੇ ਆਪ ਅੱਗੇ ਸੀਸ ਨਿਵਾਏ। ਜਿਨ੍ਹਾਂ ਨੇ ਗੁਰੂ ਜੀ ਦੀ ਧੁਰ ਦੀ ਬਾਣੀ ਅਤੇ ਆਤਮਾ ਨੂੰ ਹਲੂਣੇ ਦੇਣ ਵਾਲੇ ਸ਼ਬਦ ਸੁਣੇ, ਉਹ ਸਾਰੇ ਹੀ ਆਪ ਦੇ ਸ਼ਰਧਾਲੂ ਬਣ ਗਏ। ਮਦੀਨੇ ਤੋਂ ਵਿਦਾ ਹੋ ਕੇ ਗੁਰੂ ਜੀ ਹੋਰ ਉੱਤਰ ਵੱਲ ਯਰੋਸ਼ਲਮ ਗਏ ਜਿੱਥੇ ਹਜ਼ਰਤ ਈਸਾ ਦਾ ਜਨਮ ਹੋਇਆ ਸੀ। ਉੱਥੇ ਆਪ ਮਰਯਮ ਪਹਾੜੀ ਪਾਸ ਜਾ ਟਿਕੇ

---

1. ਇਸੇ ਕਰਕੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :—'ਧਰੀ ਨਿਸ਼ਾਨੀ ਮੱਕੇ ਅੰਦਰ ਪੂਜ ਕਰਾਈ। (ਵਾਰ ੧, ੩੪)
2. ਭਾਈ ਸਾਹਿਬ ਡਾਕਟਰ ਵੀਰ ਸਿੰਘ।

ਅਤੇ ਸੱਚੇ ਧਰਮ ਦਾ ਪ੍ਰਚਾਰ ਕਰਦੇ ਰਹੇ। ਉਸ ਥਾਂ ਗੁਰੂ ਜੀ ਦੀ ਯਾਦਗਾਰ ਹੈ ਜਿਸ ਦਾ ਨਾਂ 'ਬਾਬਾ ਨਾਨਕ ਇਲਾਹੀ ਨੂਰ' ਹੈ। ਉਸ ਤੋਂ ਮਗਰੋਂ ਗੁਰੂ ਜੀ ਨੇ ਮਿਸਰ ਤੇ ਇਸ ਨਾਲ ਲੱਗਦੇ ਹੋਰ ਇਲਾਕਿਆਂ ਦੀ ਸੈਰ ਕੀਤੀ। ਭਾਈ ਗਿਆਨ ਸਿੰਘ ਜੀ ਆਪਣੀ ਪੁਸਤਕ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਲਿਖਦੇ ਹਨ ਕਿ ਸੰਨ 1885-86 ਦੀ ਸੁਡਾਨ ਦੀ ਲੜਾਈ ਸਮੇਂ, ਜੋ ਕਿ ਮਹਿਦੀ ਦੇ ਵਿਰੁੱਧ ਹੋਈ, ਸਿੱਖ ਸਿਪਾਹੀਆਂ ਨੇ ਕੈਕਏ ਦੇ ਦੱਖਣੀ ਦਰਵਾਜ਼ੇ ਦੇ ਬਾਹਰ ਇਕ ਥੜ੍ਹਾ ਵੇਖਿਆ। ਇਸ ਥੜ੍ਹੇ ਉੱਪਰ ਬੈਠ ਕੇ ਗੁਰੂ ਜੀ ਨੇ ਉਸ ਥਾਂ 'ਤੇ ਪਾਤਸ਼ਾਹ ਨਾਲ ਬਚਨ ਬਿਲਾਸ ਕੀਤੇ ਦੱਸੀਦੇ ਸਨ। ਇਸ ਥੜੇ ਨੂੰ ਉਥੋਂ ਦੇ ਲੋਕ 'ਨਾਨਕ ਵਲੀ ਦਾ ਥੜ੍ਹਾ' ਕਹਿੰਦੇ ਹਨ। ਅਫ਼ਰੀਕਾ ਤੋਂ ਮੁੜ ਕੇ ਗੁਰੂ ਜੀ ਹੋਰ ਉੱਤਰ ਵੱਲ ਨੂੰ ਗਏ ਅਤੇ ਯੂਰਪ ਵਿਚ ਤੁਰਕੀ ਦੇਸ ਤੀਕ ਅੱਪੜੇ।[1] ਪਰ ਇਹਨੀਂ ਥਾਈਂ ਕੀ ਕੌਤਕ ਵਰਤੇ, ਇਸ ਗੱਲ ਬਾਬਤ ਕੋਈ ਲਿਖਤ ਨਹੀਂ ਲੱਭੀ।

---

1. ਸੱਯਦ ਮੁਹੰਮਦ ਲਤੀਫ਼ ਆਪਣੀ ਪੁਸਤਕ 'ਪੰਜਾਬ ਦਾ ਇਤਿਹਾਸ' (ਅੰਗਰੇਜ਼ੀ) ਵਿਚ ਸਫ਼ਾ 245 'ਤੇ ਲਿਖਦਾ ਹੈ:—ਗੁਰੂ ਨਾਨਕ ਦੇ ਅਸਤੰਬੋਲ ਪੁੱਜਣ ਅਤੇ ਤੁਰਕੀ ਸੁਲਤਾਨ ਨਾਲ ਮੁਲਾਕਾਤ ਕਰਨ ਬਾਬਤ ਇਕ ਸਾਖੀ ਦੱਸੀ ਜਾਂਦੀ ਹੈ। ਇਹ ਸੁਲਤਾਨ ਬੜਾ ਲੋਭੀ ਅਤੇ ਮਾਇਆਧਾਰੀ ਸੀ ਅਤੇ ਪਰਜਾ ਉੱਤੇ ਬੜਾ ਜਬਰ ਕਰਿਆ ਕਰਦਾ ਸੀ। ਗੁਰੂ ਨਾਨਕ ਜੀ ਨੇ ਉਸ ਨੂੰ ਜੋ ਉਪਦੇਸ਼ ਦਿੱਤਾ, ਉਸ ਦਾ ਉਸ ਸੁਲਤਾਨ ਦੇ ਦਿਲ ਉੱਪਰ ਬੜਾ ਅਸਰ ਹੋਇਆ। ਕਿਹਾ ਜਾਂਦਾ ਹੈ ਕਿ ਉਸ ਨੇ ਆਪਣਾ ਖ਼ਜ਼ਾਨਾ ਗ਼ਰੀਬਾਂ ਨੂੰ ਵੰਡ ਦਿੱਤਾ ਅਤੇ ਪਰਜਾ ਉੱਪਰ ਜ਼ੁਲਮ ਕਰਨਾ ਤਿਆਗ ਦਿੱਤਾ।

## ਕਾਂਡ—42

# ਚੌਥੀ ਉਦਾਸੀ ਪੱਛਮ ਦੀ—2

# ਬ਼ਗਦਾਦ ਫੇਰੀ—1

### ਤੁਰਕੀ ਤੋਂ ਬ਼ਗਦਾਦ

ਤੁਰਕੀ ਵਿਚ ਸੱਚੇ ਧਰਮ ਦਾ ਪ੍ਰਚਾਰ ਕਰਨ ਮਗਰੋਂ ਗੁਰੂ ਜੀ ਦੱਖਣ ਵੱਲ ਨੂੰ ਮੁੜੇ। ਆਪਣੀ ਮੌਜ ਵਿਚ ਫਿਰਦੇ ਫਿਰਾਂਦੇ ਅਤੇ ਨਾਮ-ਦਾਨ ਦੇ ਖੁੱਲ੍ਹੇ ਗੱਫੇ ਵਰਤਾਂਦੇ, ਆਪ ਇਰਾਕ ਦੇਸ ਵਿਚ ਪੁੱਜੇ। ਇਸ ਦੇਸ ਦਾ ਰਟਨ ਕਰਦੇ-ਕਰਦੇ ਉਹ ਦਜਲਾ ਦਰਿਆ ਦੇ ਕੰਢੇ ਨੌਸ਼ੀਰਵਾਂ ਦੇ ਵਸਾਏ ਹੋਏ ਸ਼ਹਿਰ ਤੇ ਪ੍ਰਸਿੱਧ ਇਸਲਾਮੀ ਕੇਂਦਰ, ਬ਼ਗਦਾਦ, ਪਹੁੰਚ ਗਏ।

ਸਤਿਗੁਰੂ ਨਾਨਕ ਜੀ ਦੀ ਬ਼ਗਦਾਦ ਫੇਰੀ ਦਾ ਹਾਲ ਪੜ੍ਹਨ ਲੱਗਿਆਂ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਬ਼ਗਦਾਦ ਮੁਸਲਮਾਨੀ ਮਜ਼੍ਹਬ ਦਾ ਵੱਡਾ ਕੇਂਦਰ ਸੀ। ਉੱਥੇ ਕਿਸੇ ਹਿੰਦੂ ਦਾ ਵੇਖਿਆ ਜਾਣਾ ਜਾਂ ਮੌਜੂਦ ਹੋਣਾ ਹੀ ਬੁਰਾ ਸਮਝਿਆ ਜਾਂਦਾ ਸੀ ਅਤੇ ਮੁਸਲਮਾਨਾਂ ਦੇ ਦੀਨੀ ਜੋਸ਼ ਉੱਪਰ ਧੱਬਾ ਖ਼ਿਆਲ ਕੀਤਾ ਜਾਂਦਾ ਸੀ। ਇਸ ਤੋਂ ਸਾਨੂੰ ਪਤਾ ਲੱਗੇਗਾ ਕਿ ਗੁਰੂ ਜੀ ਦਾ ਇਸ ਸਭ ਤੋਂ ਤਕੜੇ ਇਸਲਾਮੀ ਤਾਕਤ ਦੇ ਕੇਂਦਰ ਵਿਚ ਜਾਣਾ, ਜਿੱਥੇ ਮਜ਼੍ਹਬੀ ਈਰਖਾ ਨਾਲ ਭਰੇ ਹੋਏ ਲੋਕ ਵਸਦੇ ਸਨ ਅਤੇ ਜਾ ਕੇ ਦੀਨ ਧਰਮ ਬਾਬਤ ਉਹਨਾਂ ਦੇ ਖ਼ਿਆਲ ਨੂੰ ਗ਼ਲਤ ਕਹਿਣਾ ਤੇ ਸਾਬਤ ਕਰਨ ਦਾ ਹੀਆ ਕਰਨਾ, ਕਿੰਨਾ ਮਹਾਨ ਦਲੇਰੀ ਦਾ ਕੰਮ ਸੀ। ਅਸਾਂ ਵੇਖਿਆ ਹੈ ਕਿ ਕੀਕੁਰ ਮੱਕੇ ਵਿਚ ਆਪ ਨੇ ਆਪਣੇ-ਆਪ ਨੂੰ ਖ਼ਤਰੇ ਵਿਚ ਪਾ ਕੇ ਉਥੋਂ ਦੇ ਲੋਕਾਂ ਨੂੰ ਨਿਸ਼ਚੇ ਕਰਾਇਆ ਕਿ ਕਾਅਬੇ ਦੀ ਵਹਿਮ-ਭਰਮ ਦੀ ਹੱਦ ਤੀਕ ਇੱਜ਼ਤ ਕਰਨੀ ਗ਼ਲਤ ਹੈ ਅਤੇ ਖ਼ੁਦਾ ਕਿਸੇ ਖ਼ਾਸ ਜਗ੍ਹਾ ਵਿਚ ਜਾਂ ਖ਼ਾਸ ਪਾਸੇ ਵੱਲ ਨਹੀਂ ਵਸਦਾ, ਸਗੋਂ ਸਭ ਥਾਂ ਹੈ, ਸਰਬ-ਵਿਆਪੀ ਹੈ। ਬ਼ਗਦਾਦ ਵਿਚ ਵੀ ਗੁਰੂ ਜੀ ਨੇ ਇਕ ਅਜਿਹਾ ਹੀ ਦਲੇਰੀ ਭਰਿਆ ਕੰਮ ਕੀਤਾ।

### ਇਲਾਹੀ ਨਾਦ

ਸ਼ਹਿਰ ਤੋਂ ਥੋੜ੍ਹੀ ਦੂਰ ਬਾਹਰ ਆਪ ਨੇ ਇਕ ਕਬਰਿਸਤਾਨ ਡਿੱਠਾ ਜਿਸ ਵਿੱਚ ਕੁਝ ਕਬਰਾਂ ਚੰਗੀ ਹਾਲਤ ਵਿੱਚ ਕਾਇਮ ਰੱਖੀਆਂ ਹੋਈਆਂ ਸਨ। ਉਹਨਾਂ ਨੇ ਉੱਥੇ ਡੇਰਾ ਲਾ ਲਿਆ।[1] ਅਗਲੇ ਦਿਨ ਤੜਕੇ, ਅੰਮ੍ਰਿਤ ਵੇਲੇ, ਉਹਨਾਂ ਨੇ ਮਰਦਾਨੇ ਨੂੰ ਰਬਾਬ ਵਜਾਉਣ ਦਾ ਹੁਕਮ ਦਿੱਤਾ। ਕੁਝ ਚਿਰ ਤਾਂ ਆਪ ਅੱਖਾਂ ਮੀਟੀ ਰਬਾਬ ਦੀ ਮਿੱਠੀ ਸੁਰੀਲੀ ਧੁਨੀ ਦਾ ਅਨੰਦ ਲੈਂਦੇ ਰਹੇ। ਫੇਰ ਆਪ ਉੱਚੀ ਤੇ ਸੁਰੀਲੀ ਆਵਾਜ਼ ਵਿੱਚ ਸਿਰਜਣਹਾਰ ਦੀ ਸਿਫ਼ਤ

---

1. ਬਾਬਾ ਗਿਆ ਬਗਦਾਦ ਨੂੰ ਬਾਹਿਰ ਜਾਇ ਕੀਆ ਅਸਥਾਨਾ।
   ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।' —ਭਾਈ ਗੁਰਦਾਸ

ਦੇ ਸ਼ਬਦ ਗਾਇਨ ਕਰਨ ਲੱਗ ਪਏ। ਚਾਰ ਚੁਫੇਰੇ ਕੁਦਰਤ ਵਿੱਚ ਸ਼ਾਂਤੀ ਵਰਤੀ ਹੋਈ ਸੀ, ਜੀਕੁਰ ਸਭ ਕੁਦਰਤ ਇਸ ਇਲਾਹੀ ਨਾਦ ਦਾ ਰਸ ਮਾਣ ਰਹੀ ਹੁੰਦੀ ਹੈ। ਅੰਮ੍ਰਿਤ ਵੇਲੇ ਦੇ ਇਕਾਂਤ ਤੇ ਸ਼ਾਂਤ ਦੇ ਸਮੇਂ ਗੁਰੂ ਜੀ ਦੀ ਆਵਾਜ਼ ਦੂਰ ਦੂਰ ਤੀਕ ਪੁੱਜੀ। ਇਸਲਾਮੀ ਸ਼ਹਿਰ ਵਿੱਚ ਰਾਗ ਕਦੇ ਨਹੀਂ ਸੀ ਸੁਣਿਆ ਗਿਆ। ਰਾਗ ਮੁਸਲਮਾਨੀ ਸ਼ਰ੍ਹਾ ਵਿਚ ਮਨ੍ਹੇ ਸਮਝਿਆ ਜਾਂਦਾ ਸੀ। ਸੋ ਇਹ ਰਾਗ ਸੁਣਨ ਵਾਲੇ ਹੈਰਾਨ ਹੋ ਗਏ ਕਿ ਕੌਣ ਹੈ ਜਿਹੜਾ ਬਗ਼ਦਾਦ ਵਿੱਚ ਇਸਲਾਮੀ ਸ਼ਰ੍ਹਾ ਤੋੜਨ ਦਾ ਹੀਆ ਕਰ ਰਿਹਾ ਹੈ? ਇਹ ਰਾਗ ਦਿਨ ਚੜ੍ਹਦੇ ਤੀਕ ਜਾਰੀ ਰਿਹਾ। ਕੁਝ ਰਾਹ ਜਾਂਦੇ ਲੋਕ ਬਦੋ ਬਦੀ ਆ-ਮੁਹਾਰੇ ਇੱਧਰ ਖਿੱਚੇ ਗਏ ਅਤੇ ਆ ਕੇ ਸੁਣਨ ਲੱਗ ਪਏ, ਕਿਉਂਕਿ ਰਾਗ ਤਾਂ ਹਰ ਜੀਉਂਦੇ ਦਿਲ ਨੂੰ ਮੋਹਿਤ ਕਰ ਲੈਂਦਾ ਹੈ। ਜ਼ਹਿਰੀ ਫਨੀਅਰ ਸੱਪ ਵੀ ਰਾਗ ਦੇ ਅਸਰ ਹੇਠ ਡੰਗ ਮਾਰਨਾ ਭੁੱਲ ਜਾਂਦੇ ਹਨ। ਫੇਰ ਭਲਾ ਅਜਿਹੇ ਗਲੇ ਤੋਂ ਨਿਕਲਿਆ ਅਜਿਹਾ ਰਸ-ਭਿੰਨਾ ਰੱਬੀ ਰਾਗ ਇਨਸਾਨਾਂ ਉੱਪਰ ਕੀਕੁਰ ਅਸਰ ਨਾ ਕਰਦਾ? ਜਿਨ੍ਹਾਂ ਬਗ਼ਦਾਦੀਆਂ ਨੇ ਸੁਹਾਵਣੇ ਅੰਮ੍ਰਿਤ ਵੇਲੇ ਨੇੜੇ ਹੋ ਕੇ ਇਹ ਇਲਾਹੀ ਨਾਦ ਸੁਣਿਆ, ਉਹਨਾਂ ਦੇ ਦਿਲਾਂ ਵਿੱਚ ਕੋਈ ਡੂੰਘੀਆਂ, ਨਾ ਦਿੱਸਣ ਵਾਲੀਆਂ ਤਾਰਾਂ ਖੜਕ ਉਠੀਆਂ। ਉਹਨਾਂ ਨੂੰ ਆਪਣੇ ਦੁਨਿਆਵੀ ਕੰਮ ਕਾਰ ਭੁੱਲ ਗਏ, ਰਾਗ ਨੂੰ ਮਨ੍ਹੇ ਕਰਨ ਵਾਲੀ ਇਸਲਾਮੀ ਸ਼ਰ੍ਹਾ ਵੀ ਭੁੱਲ ਗਈ ਅਤੇ ਇਸ ਸ਼ਰਾ ਦੇ ਕਾਰਨ ਉਹਨਾਂ ਦੇ ਮਨਾਂ ਵਿੱਚ ਉਪਜੀ ਹੋਈ ਰਾਗ ਤੋਂ ਨਫ਼ਰਤ ਵੀ ਭੁੱਲ ਗਈ। ਉਹ ਜਾਦੂ-ਵੱਸ ਹੋਏ ਹੋਏ, ਸਮਾਧੀ ਵਿੱਚ ਜੁੜੇ ਹੋਏ, ਬੈਠੇ ਸੁਣਦੇ ਰਹੇ।

ਕੁਝ ਚਿਰ ਮਗਰੋਂ ਰਾਗ ਬੰਦ ਹੋਇਆ। ਉਹਨਾਂ ਨੇ ਅੱਖਾਂ ਚੁੱਕ ਕੇ ਰੱਬ ਦੇ ਢਾਢੀ, ਇਲਾਹੀ ਕੀਰਤਨੀਏ ਵੱਲ ਤੱਕਿਆ। ਉਹ ਉਜੇਹਾ ਆਸਣ ਲਾਈ ਬੈਠਾ ਸੀ ਜਿਹਾ ਨਿਮਾਜ਼ੀ ਨਿਮਾਜ਼ ਦੇ ਅੰਤ ਵਿਚ ਅਰਦਾਸ ਵੇਲੇ ਲਾਉਂਦੇ ਹਨ। ਉਹਨਾਂ ਨੂੰ ਉਸ ਦੇ ਚਿਹਰੇ ਉਤੇ ਇਕ ਤੇਜ਼ ਤੇ ਅਨੋਖਾ ਨੂਰ ਦਿੱਸ ਆਇਆ। ਇਸ ਨੂਰ ਨਾਲ ਉਹਨਾਂ ਦੀਆਂ ਅੱਖੀਆਂ ਚੁੰਧਿਆ ਗਈਆਂ, ਜੀਕੁਰ ਸੂਰਜ ਸਾਹਮਣੇ ਚੁੰਧਿਆ ਜਾਂਦੀਆਂ ਹਨ। ਇਸ ਇਲਾਹੀ ਨਾਦ ਕਰਨ ਵਾਲੇ ਤੋਂ ਕੁੱਝ ਅਨੋਖੀਆਂ, ਕੋਮਲ ਪਰ ਤਾਕਤਵਰ ਲਹਿਰਾਂ ਉੱਠ ਕੇ ਉਹਨਾਂ ਸਰੋਤਿਆਂ ਨੂੰ ਜਕੜ ਰਹੀਆਂ ਸਨ। ਸਾਰਿਆਂ ਨੇ ਇਸ ਅਨੋਖੇ ਨਿਮਾਜ਼ੀ, ਇਸ ਓਪਰੇ ਰੱਬ ਦੇ ਬੰਦੇ ਅੱਗੇ ਸੀਸ ਨਿਵਾਏ।

**ਅਨੋਖੀ ਬਾਂਗ**

ਕੁੱਝ ਚਿਰ ਮਗਰੋਂ ਗੁਰੂ ਜੀ ਉੱਠ ਖੜੇ ਹੋਏ। ਸਿੱਧੇ ਖੜੋ ਕੇ, ਆਕਾਸ਼ ਵੱਲ ਤੱਕ ਕੇ, ਬਾਂਗ ਦੇਣ ਲੱਗੇ ਮੁੱਲਾਂ ਵਾਂਙ ਕੰਨਾਂ ਉੱਪਰ ਹੱਥ ਧਰ ਕਰਕੇ ਤੇ ਉਂਗਲ ਕੰਨ ਵਿਚ ਦੇ ਕੇ, ਠੀਕ ਉਸੇ ਸੁਰ ਤੇ ਉਸ ਲੈਅ ਵਿੱਚ ਆਪ ਨੇ ਗਜਵੀਂ ਆਵਾਜ਼ ਵਿੱਚ ਬਾਂਗ ਦੇਣੀ ਸ਼ੁਰੂ ਕਰ ਦਿੱਤੀ ਜਿਸ ਲੈਅ ਵਿਚ ਮੁਸਲਮਾਨ ਮੁੱਲਾਂ ਦੇਂਦੇ ਹਨ, ਪਰ ਆਪ ਦੀ ਬਾਂਗ ਮੁਸਲਮਾਨਾਂ ਦੀ ਬਾਂਗ ਨਾਲੋਂ ਕੁੱਝ ਵੱਖਰੀ ਸੀ। ਇਸ ਦੇ ਪਹਿਲੇ ਲਫਜ਼ ਤਾਂ ਉਹੋ ਸਨ 'ਅੱਲ੍ਹਾ ਹੂ ਅਕਬਰ, ਲਾ ਇਲਾਹ ਇਲਲਿੱਲਾ, ਹੱਯ ਅਲ ਅਲ ਫ਼ਲਾਹ।' ਬਾਂਗ ਦੇ ਇਹ ਲਫ਼ਜ਼ ਜਿਨ੍ਹਾਂ ਦਾ ਅਰਥ ਹੈ 'ਰੱਬ ਵੱਡਾ ਹੈ, ਰੱਬ ਤੋਂ ਬਿਨਾਂ ਹੋਰ ਕੋਈ ਰੱਬ ਨਹੀਂ, ਨੇਕੀ (ਉਸ ਦੀ ਬੰਦਗੀ) ਲਈ ਖੜੇ ਹੋ ਜਾਓ', ਤਾਂ ਗੁਰੂ ਜੀ ਨੇ ਬਾਂਗ ਵਾਕੁਰ ਉਚਾਰੇ ਕਿਉਂਕਿ ਇਹ ਕੁੱਝ ਕਹਿਣਾ ਗੁਰੂ ਜੀ ਦੇ ਆਪਣੇ ਸਿਧਾਂਤ ਦੇ ਉਲਟ ਨਹੀਂ ਸੀ, ਪਰ ਮੁਸਲਮਾਨੀ

ਬਾਂਗ ਦੇ ਅਗਲੇ ਲਫ਼ਜ਼ 'ਮੁਹੰਮਦ ਰਸੂਲ ਅੱਲਾ'—ਆਪ ਨੇ ਨਾ ਉਚਾਰੇ, ਸਗੋਂ ਉਹਨਾਂ ਦੀ ਥਾਂ ਪੰਜਾਬੀ ਦੇ ਇਹ ਲਫ਼ਜ਼ ਬੋਲ ਕੇ ਬਾਂਗ ਖ਼ਤਮ ਕੀਤੀ—'ਗੁਰਬਰ ਅਕਾਲ, ਸਤਿ ਸ੍ਰੀ ਅਕਾਲ, ਚਿਤ ਚਰਨ ਨਾਮ, ਘਰਿ ਘਰਿ ਪ੍ਰਣਾਮ, ਪ੍ਰਭੂ ਕ੍ਰਿਪਾਲ, ਜੋ ਸਰਬੰ ਜੀਵਾਲ'।[1] ਬਾਂਗ ਨੂੰ ਭੰਨਣਾ ਤੇ ਇਸ ਨਾਲ ਹੋਰ ਹੀ ਲਫ਼ਜ਼ ਜੋੜਨੇ ਦੀਨ ਇਸਲਾਮ ਵਿਰੁੱਧ ਇਕ ਹੋਰ ਸੰਗੀਨ-ਦੋਸ਼-ਭਰੀ ਕਾਰਵਾਈ ਸੀ।

ਸਵੇਰ ਦੇ ਇਕਾਂਤ ਸ਼ਾਂਤ ਸਮੇਂ ਇਹ ਬਾਂਗ ਦੂਰ ਤੀਕ ਸੁਣਾਈ ਦਿੱਤੀ। ਇਹ ਅਵਾਜ਼ ਓਪਰੀ ਤੇ ਅਨੋਖੀ ਸੀ।[2] ਇਹ ਬਾਂਗ ਵੀ ਹੋਰ ਹੀ ਅਤੇ ਸਮਝ ਨਾ ਆਉਣ ਵਾਲੀ ਸੀ। ਨਾ ਕੇਵਲ ਇਸ ਵਿਚ ਹਜ਼ਰਤ ਮੁਹੰਮਦ ਸਾਹਿਬ ਦਾ ਨਾਂ ਨਹੀਂ ਸੀ ਆਇਆ, ਸਗੋਂ ਇਸ ਦੇ ਅੰਤ ਵਿਚ ਕੁੱਝ ਓਪਰੇ, ਅਨੋਖੇ ਲਫ਼ਜ਼ ਲਾਏ ਗਏ ਸਨ, ਜੋ ਕਦੇ ਅੱਗੇ ਨਹੀਂ ਸਨ ਲਾਏ ਗਏ। ਜਦ ਤੀਕ ਇਹ ਰੱਬੀ ਜੋਤ ਵਾਲਾ ਰੱਬ ਦਾ ਢਾਢੀ ਬਾਂਗ ਦੇਂਦਾ ਰਿਹਾ, ਲੋਕ ਮਸਤ ਹੋਏ, ਚੁੱਪ ਕੀਤੇ ਹੋਏ, ਸੁਣਦੇ ਰਹੇ। ਜਦ ਬਾਂਗ ਮੁੱਕ ਗਈ ਤੇ ਗੁਰੂ ਜੀ ਬੈਠ ਗਏ, ਤਾਂ ਸ਼ਹਿਰ ਵਿਚ ਚਰਚਾ ਛਿੜ ਪਈ, ਇਹ ਕੌਣ ਹੈ ਜੋ ਇਸਲਾਮ ਦੀ ਸ਼ਰ੍ਹਾ ਤੋੜ ਰਿਹਾ ਹੈ? ਵੱਡੇ-ਵੱਡੇ ਫ਼ਕੀਰਾਂ ਦੀਆਂ ਕਬਰਾਂ ਪਾਸ ਇਹ ਰਾਗ ਗਾਉਂਦਾ ਰਿਹਾ ਹੈ ਅਤੇ ਹੁਣ ਇਸਨੇ ਬਾਂਗ ਭੰਨ ਦਿੱਤੀ ਹੈ, ਇਹ ਕੋਈ ਤਕੜਾ ਕਾਫ਼ਰ ਹੈ।' ਇਸ ਦੂਹਰੇ ਅਪਰਾਧ ਬਦਲੇ ਇਸ ਨੂੰ ਕਰੜੀ ਸਜ਼ਾ ਮਿਲਣੀ ਚਾਹੀਦੀ ਹੈ।'

ਜਿਹੜੇ ਲੋਕ ਇਸ ਬਾਂਗ ਨੂੰ ਸੁਣਨ ਲਈ ਆਪ ਪਾਸ ਖੜੇ ਹੋ ਗਏ ਸਨ, ਉਹ ਸ਼ਹਿਰ ਨੂੰ ਗਏ। ਉਹਨਾਂ ਨੇ ਜਾ ਕੇ ਭੜਕੇ ਹੋਏ ਸ਼ਹਿਰੀਆਂ ਨੂੰ ਦੱਸਿਆ ਕਿ ਉਸ ਓਪਰੇ ਬੰਦੇ ਨੇ ਸਾਨੂੰ ਆਪਣਾ ਕਲਾਮ ਸੁਣਾਇਆ ਤੇ ਫਿਰ ਸਮਝਾਇਆ ਹੈ, ਜਿਸ ਵਿਚ ਇਹ ਦੱਸਿਆ ਹੈ ਕਿ ਲੱਖਾਂ ਹੀ ਅਕਾਸ਼ ਹਨ ਤੇ ਲੱਖਾਂ ਹੀ ਪਤਾਲ ਹਨ, ਸਗੋਂ ਇਹ ਅਣਗਿਣਤ ਹਨ ਅਤੇ ਲੋਕੀਂ ਇਹਨਾਂ ਨੂੰ ਭਾਲ ਭਾਲ ਕੇ ਥੱਕ ਗਏ ਹਨ। ਇਹਨਾਂ ਦੀ ਪੂਰੀ ਗਿਣਤੀ, ਪੂਰੀ ਵਾਕਫ਼ੀ ਕਿਸੇ ਨੂੰ ਨਹੀਂ ਪ੍ਰਾਪਤ ਹੋਈ। ਇਹ ਕਹਿਣਾ ਵੀ ਇਸਲਾਮ ਵਿਰੁੱਧ ਇਕ ਹੋਰ ਬੱਜਰ ਅਪਰਾਧ ਸੀ। ਇਸ ਕਥਨ ਰਾਹੀਂ ਗੁਰੂ ਜੀ ਨੇ ਕੁਰਾਨ ਸ਼ਰੀਫ਼ ਨੂੰ ਝੂਠਿਆਂ ਦੱਸਿਆ ਸੀ, ਕਿਉਂਕਿ ਉੱਥੇ ਤਾਂ ਸਾਫ਼ ਲਿਖਿਆ ਹੈ ਕਿ ਸੱਤ ਅਕਾਸ਼ ਹਨ ਅਤੇ ਸੱਤ ਹੀ ਪਤਾਲ ਹਨ।

### ਪੀਰ ਦਾ ਹੁਕਮ ਦੇ ਫ਼ਤਵਾ

ਇਸ ਤਰ੍ਹਾਂ ਗੁਰੂ ਜੀ ਨੇ ਇਸਲਾਮੀ ਸ਼ਰ੍ਹਾ ਵਿਰੁੱਧ ਤਿੰਨ ਅਪਰਾਧ ਕੀਤੇ ਸਨ। ਇਹਨਾਂ ਸ਼ਰ੍ਹਾ ਵਿਰੁੱਧ ਕਾਰਵਾਈਆਂ ਦੀ ਖ਼ਬਰ ਉੱਥੋਂ ਦੇ ਵੱਡੇ ਪੀਰ ਦਸਤਗੀਰ ਪਾਸ ਪੁੱਜੀ। 'ਬਾਂਗ' ਸੁਣ ਕੇ ਉਹ ਅੱਗੇ ਹੀ ਹੈਰਾਨ ਹੋਇਆ ਬੈਠਾ ਸੀ। ਉਹ ਪੀਰ ਆਪ ਵੀ ਵੱਡੀ ਕਰਨੀ ਕਮਾਈ ਵਾਲਾ ਬੰਦਾ ਸੀ। ਉਸਨੇ ਅੰਤਰ ਧਿਆਨ ਹੋ ਕੇ ਇਸ ਓਪਰੇ ਬੰਦੇ ਵੱਲ ਤਕਿਆ। ਉਸ ਨੂੰ ਅਨੋਖੀ ਝਾਕੀ ਦਿੱਸੀ :—

'ਵੇਖੈ ਧਿਆਨ ਲਗਾਇ ਕਰਿ ਇਕ ਫ਼ਕੀਰ ਵੱਡਾ ਮਸਤਾਨਾ।'

---

1. ਜਨਮਸਾਖੀ ਭਾਈ ਮਨੀ ਸਿੰਘ ਜੀ।
2. 'ਦਿੱਤੀ ਬਾਂਗ ਨਿਮਾਜ਼ ਕਰਿ ਸੁੰਨ ਸਮਾਨ ਹੋਇਆ ਜਹਾਨਾ।
   ਸੁੰਨ ਮੁੰਨ ਨਗਰੀ ਭਈ ਦੇਖਿ ਪੀਰ ਭਇਆ ਹਰਾਨਾ।' —ਭਾਈ ਗੁਰਦਾਸ

ਲੋਕਾਂ ਦਾ ਵਾ ਵੇਲਾ ਸੁਣ ਕੇ ਪੀਰ ਦਸਤਗੀਰ ਨੇ ਆਦਮੀ ਭੇਜੇ ਕਿ ਉਸ 'ਅਪਰਾਧੀ' ਨੂੰ ਸੱਦ ਲਿਆਓ। ਜਦ ਪੀਰ ਦਾ 'ਹੁਕਮ' ਆਪ ਨੂੰ ਸੁਣਾਇਆ ਗਿਆ ਤਾਂ ਆਪ ਨੇ ਮੁਸਕਰਾ ਕੇ ਆਖਿਆ, 'ਪੀਰ ਹੁਰਾਂ ਨੂੰ ਕਹਿ ਦਿਓ ਕਿ ਜਿਨ੍ਹਾਂ ਬੰਦਿਆਂ ਨੇ ਆਪਣੇ-ਆਪ ਨੂੰ ਅੱਲਾ ਦੇ ਹਵਾਲੇ ਕਰ ਛੱਡਿਆ ਹੁੰਦਾ ਹੈ ਅਤੇ ਉਸ ਦੇ ਚਾਕਰ ਬਣ ਗਏ ਹੁੰਦੇ ਹਨ ਉਹ ਕਿਸੇ ਵੱਡੇ ਤੋਂ ਵੱਡੇ ਇਨਸਾਨ ਦੇ ਅਜਿਹੇ ਘਮੰਡ ਭਰੇ ਹੁਕਮ ਦੀ ਕਦੇ ਪਰਵਾਹ ਨਹੀਂ ਕਰ ਸਕਦੇ। ਜਿਸ ਮਾਲਕ ਦਾ ਹੁਕਮ ਵਜਾਉਂਦੇ ਹੋਏ ਅਸੀਂ ਇੱਥੇ ਪੁੱਜੇ ਹਾਂ, ਉਹ ਸਾਨੂੰ ਇਸ ਗੱਲ ਲਈ ਛੁੱਟੀ ਨਹੀਂ ਦੇਂਦਾ ਕਿ ਅਸੀਂ ਇਸ ਦੁਨੀਆਂ ਦੇ ਹਾਕਮਾਂ ਨੂੰ ਖ਼ੁਸ਼ ਕਰਦੇ ਫਿਰੀਏ। ਪੀਰ ਹੁਰਾਂ ਨੂੰ ਕਹਿ ਦਿਓ ਕਿ ਰੱਬ ਦਾ ਢਾਢੀ ਆਇਆ ਹੈ ਅਤੇ ਰੱਬ ਦਾ ਕਲਾਮ ਸੁਣਾਉਣ ਲਈ ਆਇਆ ਹੈ। ਉਹ ਆਉਣ ਅਤੇ ਅੱਲਾ ਦਾ ਕਲਾਮ ਸੁਣਨ। ਬਾਦਸ਼ਾਹਾਂ ਦੇ ਬਾਦਸ਼ਾਹ, ਅੱਲਾ ਕਰੀਮ ਦੇ ਸੇਵਕ ਉੱਪਰ ਰੁਹਬ ਜਮਾਉਣਾ ਉਹਨਾਂ ਨੂੰ ਸੋਭਦਾ ਨਹੀਂ।'

ਪੀਰ ਦੇ ਆਦਮੀ ਮੁੜ ਗਏ ਅਤੇ ਉਹਨਾਂ ਨੇ ਸਾਰੀ ਗੱਲਬਾਤ ਉਸ ਨੂੰ ਦੱਸੀ। ਤਾਕਤ ਦੇ ਘਮੰਡ ਨੇ ਪੀਰ ਨੂੰ ਨਰਮ, ਕੋਮਲ ਤੇ ਉੱਚਿਆਂ ਭਾਵਾਂ ਨੂੰ ਮਹਿਸੂਸ ਕਰਨ ਦੇ ਨਾਕਾਬਲ ਬਣਾ ਛੱਡਿਆ ਹੋਇਆ ਸੀ। ਇਸ ਲਈ ਇਕ 'ਰਮਤੇ ਫ਼ਕੀਰ' ਦੇ ਇਹਨਾਂ ਲਫ਼ਜ਼ਾਂ ਨੂੰ ਉਸ ਨੇ ਆਪਣੀ ਹਤਕ ਸਮਝਿਆ। ਗੁਰੂ ਜੀ ਨੇ ਨਾ ਕੇਵਲ ਇਸਲਾਮੀ ਸ਼ਰ੍ਹਾ ਨੂੰ ਹੀ ਤਿੰਨ ਵੇਰ ਤੋੜਿਆ ਸੀ, ਸਗੋਂ ਨਾਲ ਹੀ ਬਗ਼ਦਾਦ ਦੇ ਸਭ ਤੋਂ ਵੱਡੇ ਪੀਰ ਦੀ ਹੁਕਮ-ਅਦੂਲੀ ਵੀ ਕੀਤੀ ਸੀ। ਆਪ ਤਰਸ ਜਾਂ ਰਹਿਮ ਦੇ ਉੱਕੇ ਹੀ ਹੱਕਦਾਰ ਨਹੀਂ ਸਨ। ਪੀਰ ਨੇ ਫ਼ਤਵਾ ਸੁਣਾਇਆ ਕਿ ਇਸਲਾਮੀ ਸ਼ਰ੍ਹਾ ਅਨੁਸਾਰ ਅਜਿਹੇ ਅਪਰਾਧੀ ਨੂੰ ਸੰਗਸਾਰ ਕਰਨਾ, (ਪੱਥਰ ਮਾਰ-ਮਾਰ ਕੇ ਮਾਰ ਦੇਣਾ) ਚਾਹੀਦਾ ਹੈ। ਉਸ ਨੇ ਲੋਕਾਂ ਨੂੰ ਵੰਗਾਰ ਕੇ ਕਿਹਾ ਕਿ ਤੁਸੀਂ ਆਪਣਾ ਫ਼ਰਜ਼ ਪੂਰਾ ਕਰੋ ਅਤੇ ਇਸ ਕਾਫ਼ਰ ਨੂੰ ਸੰਗਸਾਰ ਕਰ ਛੱਡੋ।

ਪੀਰ ਦੇ ਹੁਕਮ ਅਨੁਸਾਰ ਬਗ਼ਦਾਦੀਆਂ ਨੇ ਹੱਥਾਂ ਵਿੱਚ ਪੱਥਰ ਫੜ ਲਏ ਅਤੇ ਉਸ ਥਾਂ ਵੱਲ ਨੂੰ ਤੁਰ ਪਏ ਜਿੱਥੇ ਗੁਰੂ ਨਾਨਕ ਤੇ ਮਰਦਾਨਾ ਸਿਰਜਣਹਾਰ ਕਰਤਾਰ ਦੀ ਗੋਦ ਵਿਚ ਬੈਠੇ ਸਨ। ਇਹਨਾਂ ਨੂੰ 'ਮਾਰੋ, ਮਾਰੋ' ਕਰਦਿਆਂ ਆਉਂਦੇ ਵੇਖ ਕੇ ਭਾਈ ਮਰਦਾਨਾ ਪਹਿਲਾਂ ਤਾਂ ਕੁੱਝ ਸਹਿਮ ਜਿਹਾ ਗਿਆ, ਪਰ ਗੁਰੂ ਜੀ ਨੇ ਉਸ ਨੂੰ ਕਿਹਾ, 'ਭਾਈ, ਡਰ ਨਾ, ਕਰਤਾਰ ਦੇ ਰੰਗ ਵੇਖ, ਕਰਤਾਰ ਭਲੀ ਕਰੇਗਾ। ਜਿਨ੍ਹਾਂ ਨੇ ਆਪਣੇ-ਆਪ ਨੂੰ ਨਿਰਭਉ ਤੇ ਭੈ-ਹਰਨ ਨਿਰੰਕਾਰ ਦੇ ਹਵਾਲੇ ਕਰ ਦਿੱਤਾ ਹੋਵੇ ਅਤੇ ਉਸ ਦੇ ਹੋ ਗਏ ਹੋਣ, ਉਹਨਾਂ ਨੂੰ ਡਰ ਕਾਸ ਦਾ ਅੜੇ ਕਿਸ ਦਾ?'

ਜਦ ਬਗ਼ਦਾਦੀਆਂ ਦੀ ਢਾਣੀ ਕੋਲ ਪੁੱਜੀ, ਤਾਂ ਗੁਰੂ ਜੀ ਨੇ ਆਪਣੀ ਮਿੱਠੀ ਸੁਰੀਲੀ ਅਵਾਜ਼ ਵਿੱਚ ਆਪਣੇ ਰੱਬੀ ਕਲਾਮ ਦਾ ਕੀਰਤਨ ਸ਼ੁਰੂ ਕਰ ਦਿੱਤਾ। ਜਦ ਉਹਨਾਂ ਨੇ ਇਹ ਇਲਾਹੀ ਨਾਦ ਸੁਣਿਆ ਤਾਂ ਉਹਨਾਂ ਦੇ ਦਿਲ ਧੜਕਣ ਲੱਗ ਪਏ। ਛੇਤੀ ਹੀ ਉਹਨਾਂ ਦੀਆਂ ਬਾਹਵਾਂ, ਜਿਹੜੀਆਂ ਰੱਬ ਦੇ ਢਾਢੀ ਅਤੇ ਉਸ ਦੇ ਰਬਾਬੀ ਨੂੰ ਪੱਥਰ ਮਾਰਨ ਲਈ ਉਤਾਂਹ ਚੁੱਕੀਆਂ ਗਈਆਂ ਸਨ, ਉੱਥੇ ਹੀ ਬੱਝ ਗਈਆਂ। ਉਹ ਸਾਰੇ ਜਣੇ, ਜਿਹੜੇ 'ਮਾਰੋ, ਮਾਰੋ' ਦਾ ਰੌਲਾ ਪਾਉਂਦੇ, ਗ਼ੁੱਸੇ ਤੇ ਨਫ਼ਰਤ ਨਾਲ ਭਰੇ ਹੋਏ, ਗੁਰੂ ਜੀ ਨੂੰ ਸੰਗਸਾਰ ਕਰਨ ਆਏ ਸਨ, ਬੇਜ਼ਬਾਨਾਂ ਵਾਕੁਰ ਚੁੱਪ ਕੀਤੇ ਇਲਾਹੀ ਨਾਦ ਦਾ ਰਸ

ਮਾਣਨ ਲੱਗ ਪਏ। ਉਹ ਇਉਂ ਚੁੱਪ ਤੇ ਬੱਝੇ ਖੜ੍ਹੇ ਸਨ, ਜੀਕੁਰ ਜ਼ਮੀਨ ਵਿੱਚ ਠਕੇ ਹੋਏ ਹੁੰਦੇ ਹਨ। ਸਹਿਜੇ ਸਹਿਜੇ ਉਹਨਾਂ ਦੇ ਮਨਾਂ ਵਿਚੋਂ ਨਫ਼ਰਤ ਤੇ ਗੁੱਸੇ ਦਾ ਤੂਫ਼ਾਨ ਮੱਠਾ ਪੈਂਦਾ ਗਿਆ ਅਤੇ ਉਹ ਗੁਰੂ ਜੀ ਵੱਲ ਖਿੱਚੇ ਜਾਣ ਲੱਗ ਪਏ। ਇਹ ਪਰਦੇਸੀ ਅਨੋਖੀ ਜੋੜੀ ਉਹਨਾਂ ਨੂੰ ਚੰਗੀ ਲੱਗਣ ਲੱਗ ਪਈ।

ਪੀਰ ਘਰ ਬੈਠਾ ਇਹ ਸੋਚ ਰਿਹਾ ਸੀ, 'ਇਹ ਬੰਦਾ, ਇਹ ਵੱਡਾ ਮਸਤਾਨਾ ਫਕੀਰ ਕਿੰਨਾ ਦਲੇਰ ਹੈ ਕਿ ਇਸ ਨੇ ਮੈਨੂੰ—ਬਗ਼ਦਾਦ ਦੇ ਪੀਰ ਨੂੰ—ਮੇਰੀ ਰਾਜਧਾਨੀ ਵਿਚ ਆ ਵੰਗਾਰਿਆ ਹੈ ਅਤੇ ਮੇਰੇ ਅੱਗੇ ਡਟ ਗਿਆ ਹੈ। ਅੱਗੇ ਕਿਸੇ ਨੂੰ ਅਜਿਹਾ ਕਰਨ ਦਾ ਹੀਆ ਕਦੇ ਨਹੀਂ ਸੀ ਪਿਆ। ਚੱਲੋ, ਇਸ ਦਲੇਰ ਓਪਰੇ ਬੰਦੇ ਨੂੰ ਮਿਲੀਏ, ਵੇਖੀਏ, ਪਰ ਲੋਕੀਂ ਕਹਿਣਗੇ ਕਿ ਜਿਸ ਆਦਮੀ ਨੇ ਤਿੰਨ ਵੇਰ ਇਸਲਾਮੀ ਸ਼ਰ੍ਹਾ ਭੰਗ ਕੀਤੀ ਹੈ ਅਤੇ ਫੇਰ ਮੇਰੀ ਹੁਕਮ-ਅਦੂਲੀ ਕੀਤੀ ਹੈ, ਉਸ ਨੂੰ ਮੇਰਾ ਮਿਲਣ ਲਈ ਜਾਣਾ ਇਸਲਾਮ ਦੀ ਹੱਤਕ ਹੈ। ਫੇਰ ਵੀ ਚਿੱਤ ਕਰਦਾ ਹੈ ਕਿ ਉਸ ਪਾਸ ਜਾਵਾਂ। ਪਰ ਖਬਰੇ, ਉਸ ਨੂੰ ਲੋਕਾਂ ਨੇ ਪੱਥਰਾਂ ਨਾਲ ਮਾਰ ਹੀ ਛੱਡਿਆ ਹੋਵੇ। ਸ਼ਾਇਦ ਉਸ ਨੂੰ ਬਚਾਉਣ ਲਈ ਮੇਰਾ ਜਾਣਾ ਬਣਦਾ ਹੈ।'

**ਪੀਰ ਤੇ ਗੁਰੂ ਜੀ ਦੀ ਮੁਲਾਕਾਤ**

ਪੀਰ ਹੁਰੀਂ ਇਹਨਾਂ ਸੋਚਾਂ ਵਿਚ ਹੀ ਸਨ ਕਿ ਕਿਸੇ ਨੇ ਆ ਕੇ ਉਸ ਨੂੰ ਦੱਸਿਆ ਕਿ ਜਿਹੜੇ ਲੋਕ ਗੁਰੂ ਜੀ ਨੂੰ ਸੰਗਸਾਰ ਕਰਨ ਗਏ ਸਨ, ਉਹਨਾਂ ਨਾਲ ਕੀ ਵਾਪਰੀ ਸੀ। ਇਸ ਖ਼ਬਰ ਨੇ ਉਸ ਦੇ ਜੱਕੋ ਤੱਕੇ ਮੁਕਾ ਦਿੱਤੇ। ਉਹ ਉੱਠ ਕੇ ਗੁਰੂ ਜੀ ਵੱਲ ਤੁਰ ਪਿਆ। ਉਸ ਦਾ ਜਵਾਨ ਪੁੱਤ ਨਾਲ ਹੋ ਤੁਰਿਆ। ਜਾਂ ਉਹ ਨੇੜੇ ਪੁੱਜੇ ਤਾਂ ਪਤਾ ਲੱਗਾ ਕਿ ਉਹ ਓਪਰਾ ਬੰਦਾ ਬਗ਼ਦਾਦੀਆਂ ਦੀ ਆਪਣੀ ਬੋਲੀ ਵਿਚ ਰੱਬ ਦੇ ਸੁਨੇਹੇ ਮਨੋਹਰ ਕੀਰਤਨ ਰਾਹੀਂ ਉਹਨਾਂ ਨੂੰ ਦੇ ਰਿਹਾ ਹੈ। ਥੋੜ੍ਹੇ ਚਿਰ ਵਿਚ ਪਿਉ ਪੁੱਤ ਉਸ ਥਾਂ ਜਾ ਅਪੜੇ ਜਿੱਥੇ ਭੁੰਜੇ ਚੌਂਕੜੇ ਮਾਰੀ ਰੱਬ ਦਾ ਢਾਢੀ ਤੇ ਉਸ ਦਾ ਰਬਾਬੀ ਇਲਾਹੀ ਰੰਗ ਵਿਚ ਮਗਨ ਬੈਠੇ ਸਨ। ਗੁਰੂ ਜੀ ਦੇ ਚਿਹਰੇ ਉਪਰ ਇਕ ਪਿਆਰ ਭਰੀ ਮੁਸਕਰਾਹਟ ਸੀ। ਆਪ ਦੇ ਨੇਤਰ, ਜਿਹੜੇ ਹੁਣ ਪੀਰ ਵੱਲ ਨੂੰ ਸਨ, ਸਾਰਿਆਂ ਉੱਪਰ ਸ਼ਾਂਤੀ ਤੇ ਅੰਮ੍ਰਿਤ ਦੀ ਵਰਖਾ ਕਰ ਰਹੇ ਜਾਪਦੇ ਸਨ। ਇਸ ਪਿਆਰ ਭਰੀ ਮੁਸਕਰਾਹਟ ਤੇ ਉਹਨਾਂ ਦੇ ਨੇਤਰਾਂ ਦੀ ਰੱਬੀ ਫ਼ਜ਼ਲ ਤੇ ਜਲਾਲ ਭਰੀ ਝਾਕਣੀ ਨੇ ਪੀਰ ਨੂੰ ਮੋਹਿਤ ਕਰ ਲਿਆ। ਹੁਣ ਉਸ ਨੂੰ ਪਤਾ ਲੱਗਾ ਕਿ ਕਿਸ ਤਾਕਤ ਦਾ ਖਿਚਿਆ ਉਹ ਇਸਲਾਮ ਦੀ ਨਿਰਾਦਰੀ ਅਤੇ ਆਪਣੀ ਹੁਕਮ-ਅਦੂਲੀ ਤੇ ਬੇਰੁਹਬੀ ਦੀ ਪਰਵਾਹ ਨਾ ਕਰਦਾ ਹੋਇਆ ਇਸ ਦਲੇਰ, ਓਪਰੇ ਬੰਦੇ ਦੇ ਦਰਸ਼ਨਾਂ ਲਈ ਆ ਹਾਜ਼ਰ ਹੋਇਆ ਹੈ। ਉਸ ਨੇ ਗੁਰੂ ਜੀ ਅੱਗੇ ਸੀਸ ਨਿਵਾਇਆ ਅਤੇ ਭੁੰਜੇ ਰੇਤ ਉਪਰ ਬੈਠ ਗਿਆ।

ਲੋਕਾਂ ਨੇ ਪੱਥਰ ਵੱਟੇ ਤਾਂ ਕਿੰਨੇ ਹੀ ਚਿਰ ਦੇ ਸੁੱਟ ਛੱਡੇ ਹੋਏ ਸਨ। ਹੁਣ ਉਹ ਹੋਰ ਨੇੜੇ ਹੋ ਕੇ ਬੈਠ ਗਏ ਕਿ ਸੁਣੀਏ ਪੀਰ ਜੀ ਇਸ ਅਨੋਖੇ,ਦਲੇਰ ਪਰਦੇਸੀ ਨਾਲ ਕੀ ਗੱਲਾਂ-ਬਾਤਾਂ ਕਰਦੇ ਹਨ। ਹੁਣ ਇਹਨਾਂ ਲੋਕਾਂ ਦਾ ਗ਼ੁੱਸਾ ਕ੍ਰੋਧ ਦੂਰ ਹੋ ਚੁੱਕਿਆ ਸੀ ਅਤੇ ਇਹਨਾਂ ਦੇ ਹਿਰਦੇ ਕੁੱਝ ਸਾਫ਼ ਹੋ ਗਏ ਸਨ। ਖ਼ੈਰ, ਸੁੱਖ ਦੀ ਗੱਲਬਾਤ ਕਰਨ ਪਿੱਛੋਂ, ਪੀਰ ਨੂੰ ਖ਼ਿਆਲ ਆਇਆ ਕਿ ਗੁਰੂ ਜੀ ਵਿਰੁੱਧ ਜੋ ਇਸਲਾਮੀ ਸ਼ਰ੍ਹਾ ਭੰਗ ਕਰਨ ਦੇ ਦੋਸ਼ ਲਾਏ ਗਏ ਹਨ, ਉਹਨਾਂ ਬਾਬਤ ਵਿਚਾਰ ਕੀਤੀ ਜਾਵੇ।

ਪਹਿਲਾ ਸਵਾਲ ਉਸ ਨੇ ਇਹ ਕੀਤਾ, 'ਤੁਸੀਂ ਰਾਗ ਨੂੰ ਕਿਉਂ ਚੰਗਾ ਜਾਣਦੇ ਹੋ?

ਰਾਗ ਤਾਂ ਇਨਸਾਨ ਨੂੰ ਵਿਕਾਰਾਂ ਵੱਲ ਲੈ ਜਾਂਦਾ ਹੈ। ਇਹ ਤਾਂ ਅੱਯਾਸ਼ ਤੇ ਬਦਮਾਸ਼ ਲੋਕਾਂ ਦਾ ਸ਼ੁਗਲ ਹੈ। ਇਸ ਤੋਂ ਉਹਨਾਂ ਨੂੰ ਚੰਚਲਤਾ ਤੇ ਜੋਸ਼ ਮਿਲਦਾ ਹੈ। ਧਰਮ ਦੇ ਪਿਆਰਿਆਂ ਨੂੰ ਮਨ ਤੇ ਹਿਰਦੇ ਨੂੰ ਇਸ ਚੰਚਲ ਕਰਨ ਵਾਲੀ ਸ਼ੈਅ ਦੀ ਲੋੜ ਨਹੀਂ। ਉਹਨਾਂ ਨੂੰ ਤਾਂ ਅੰਦਰ ਟਿਕਾਉ ਤੇ ਸ਼ਾਂਤੀ ਚਾਹੀਦੀ ਹੈ। ਇਸ ਲਈ ਉਹਨਾਂ ਨੂੰ ਤਾਂ ਰਾਗ ਤੋਂ ਦੂਰ ਰਹਿਣਾ ਚਾਹੀਦਾ ਹੈ। ਇਹ ਇਨਸਾਨ ਨੂੰ ਰੱਬ ਵੱਲੋਂ ਮੋੜ ਕੇ ਨਫ਼ਸ ਵੱਲ ਲੈ ਜਾਣ ਵਾਲੀ ਸ਼ੈਅ ਹੈ। ਇਸੇ ਕਰਕੇ ਸਾਡੀ ਸ਼ਰ੍ਹਾ ਵਿੱਚ ਇਹ ਮਨ੍ਹੇ ਹੈ।'

ਗੁਰੂ ਜੀ—ਤੁਸਾਂ ਰਾਗ ਦੇ ਗੁਣਾਂ ਨੂੰ ਗ਼ਲਤ ਸਮਝਿਆ ਹੈ। ਰਾਗ ਨੇਕੀ ਤੇ ਬਦੀ ਦੋਹਾਂ ਦਾ ਤਾਕਤਵਰ ਸੰਦ ਜਾਂ ਵਸੀਲਾ ਹੈ। ਇਸ ਦਾ ਇਨਸਾਨੀ ਹਿਰਦੇ ਉੱਪਰ ਅਨੋਖਾ, ਡੂੰਘਾ, ਕੋਮਲ ਜਿਹਾ, ਪਰ ਤਕੜਾ ਅਸਰ ਹੁੰਦਾ ਹੈ। ਰਾਗ ਨਾਲ ਹਿਰਦਾ ਪੱਘਰਦਾ ਤੇ ਨਰਮ ਹੁੰਦਾ ਹੈ। ਇਸ ਨਾਲ ਆਤਮਾ ਇਕਾਗਰ ਹੋ ਕੇ ਉਸ ਹਾਲਤ ਵਿੱਚ ਆ ਜਾਂਦੀ ਹੈ ਜਿਸ ਵਿਚ ਇਸ ਉੱਪਰ ਉੱਚੇ ਖ਼ਿਆਲਾਂ ਦੇ ਠੱਪੇ ਲੱਗ ਸਕਦੇ ਹਨ। ਇਹ ਮਨ ਨੂੰ ਮੋਹਿਤ ਕਰਦਾ ਹੈ, ਉਖੜੇ ਹੋਏ ਉਦਾਸ ਤੇ ਔਖੇ ਹੋਏ ਹੋਏ ਮਨਾਂ ਨੂੰ ਸੁਖੀ, ਸ਼ਾਂਤ ਤੇ ਪੱਧਰਾ ਕਰਦਾ ਹੈ ਅਤੇ ਇਹਨਾਂ ਵਿੱਚੋਂ ਪਸ਼ੂ ਬਿਰਤੀਆਂ, ਭੈੜੇ ਖ਼ਿਆਲ, ਮੰਦੀਆਂ ਵਾਸ਼ਨਾਵਾਂ ਦੀ ਰੌਂ ਨੂੰ ਨਿਰਮਲ ਕਰ ਕੇ ਸਾਫ਼ ਸ਼ੁੱਧ ਕਰ ਦੇਂਦਾ ਹੈ। ਰਾਗ ਭਲਾ ਕਿਸੇ ਧਰਮ ਦੇ ਵਿਰੁੱਧ ਕੀਕੁਰ ਹੋ ਸਕਦਾ ਹੈ? ਇਹ ਯਕੀਨੀ ਗੱਲ ਹੈ ਕਿ ਇਸ ਸ੍ਰਿਸ਼ਟੀ ਦੀ ਵਿਓਂਤ ਤੇ ਰਚਨਾ ਕਰਨ ਵਾਲੇ ਕਰਤਾਰ ਨੇ ਰਾਗ ਮਨ੍ਹੇ ਨਹੀਂ ਕੀਤਾ। ਕੁਦਰਤ ਦੇ ਮੰਡਲ ਵਿੱਚ, ਸਾਰੀ ਜਿੰਦ ਵਿਚ ਤੇ ਇਸ ਦੇ ਮਗਰ ਜੋ ਸੁਰ ਤੇ ਇਕਸਾਰਤਾ ਹੈ, ਰਾਗ ਉਸ ਨੂੰ ਪ੍ਰਗਟ ਕਰਨ ਦਾ ਇਕ ਵਸੀਲਾ ਹੈ। ਵੇਖੋ ਨਾ, ਜੰਗਲਾਂ ਵਿੱਚ ਸਰਕੜੇ, ਰੁੱਖ ਤੇ ਕਾਨੇ, ਵਗ ਰਹੇ ਨਦੀਆਂ ਨਾਲੇ, ਗਾ ਰਹੇ ਪੰਛੀ, ਸਾਂ-ਸਾਂ ਕਰਦੀਆਂ ਹਵਾਵਾਂ, ਸ਼ਹਿਦ ਦੀਆਂ ਮੱਖੀਆਂ, ਭੌਰੇ ਤੇ ਟਿੱਡੀਆਂ, ਆਪੋ ਆਪਣੇ ਰਾਗਾਂ ਵਿਚ ਮਸਤ—ਇਹ ਸਾਰੇ ਮੰਡਲ, ਸਭ ਹੀ ਕੁਦਰਤ ਦੀ ਇਸ ਰੱਬ ਰਾਗ-ਮੰਡਲੀ ਦੇ ਅੰਗ ਹਨ। ਇਨਸਾਨ ਦੇ ਮਨ ਵਿਚ ਰਾਗ ਲਈ ਪਿਆਰ ਰੱਬ ਨੇ ਪੈਦਾ ਕੀਤਾ ਹੈ। ਭਾਵੇਂ ਕਿੰਨੇ ਵਰਜੂ ਹੁਕਮ ਚਾੜ੍ਹੋ, ਇਹ ਪਿਆਰ ਜ਼ਰੂਰ ਹੀ ਆਪਣਾ ਆਪ ਪ੍ਰਗਟ ਕਰਦਾ ਤੇ ਝੱਸ ਪੂਰਾ ਕਰਦਾ ਹੈ। ਜਦ ਇਨਸਾਨ ਇਕੱਲਾ ਤੇ ਖ਼ੁਸ਼ ਹੋਵੇ ਜੀਕੁਰ ਚਰਾਂਦਾਂ ਵਿੱਚ ਵਾਗੀ, ਹਲ ਮਗਰ ਕਿਰਸਾਨ, ਊਠ ਉੱਪਰ ਬੈਠਾ ਹੋਇਆ ਕਾਫ਼ਲੇ ਵਾਲਾ, ਤਾਂ ਉਹ ਆਪਣੇ-ਆਪ ਹੀ ਗਾਉਣ ਲੱਗ ਪੈਂਦਾ ਹੈ। ਇਸ ਲਈ ਇਸ ਸਭ ਕਾਸੇ ਦਾ ਖ਼ਿਆਲ ਕਰ ਕੇ ਅਤੇ ਜਾਣਦੇ ਹੋਏ ਕਿ ਰਾਗ ਰਾਹੀਂ ਬਦੀ ਵੀ ਤੇ ਨੇਕੀ ਵੀ, ਗੁਣ ਵੀ ਤੇ ਔਗੁਣ ਵੀ, ਬਹੁਤ ਹੋ ਸਕਦੇ ਹਨ, ਕੀ ਇਹ ਸਿਆਣਪ ਨਹੀਂ ਕਿ ਇਨਸਾਨ ਦੀ ਖ਼ਸਲਤ ਵਿੱਚ ਭਰੇ ਹੋਏ ਰਾਗ ਲਈ ਇਸ ਪਿਆਰ ਨੂੰ ਉੱਚਿਆਂ, ਸੁੱਧ ਤੇ ਉੱਨਤ ਕੀਤਾ ਜਾਵੇ ਅਤੇ ਇਨਸਾਨ ਨੂੰ ਇਸ ਜ਼ਿੰਦਗੀ ਦੀਆਂ ਔਕੜਾਂ, ਬੁਰਿਆਈਆਂ ਦਾ ਡਟ ਕੇ ਟਾਕਰਾ ਕਰਨ ਦੇ ਲਾਇਕ ਬਣਾਉਣ ਵਿੱਚ ਇਸ ਤੋਂ ਮਦਦ ਲਈ ਜਾਵੇ? ਇਸੇ ਕਰਕੇ ਮੈਂ ਆਪ ਰੱਬੀ ਬਾਣੀ ਦੇ ਸ਼ਬਦ, ਜਿਨ੍ਹਾਂ ਵਿੱਚ ਉੱਚੇ ਆਦਰਸ਼ਾਂ ਲਈ ਇਨਸਾਨ ਨੂੰ ਪ੍ਰੇਰਨਾ ਤੇ ਕਰਤਾਰ ਦੀ ਭਗਤੀ ਤੇ ਸਲਾਹੁਤ ਹੁੰਦੀ ਹੈ, ਗਾਉਂਦਾ ਹਾਂ ਅਤੇ ਹੋਰਨਾਂ ਨੂੰ ਗਾਇਨ ਕਰਨ ਦੀ ਜਾਚ ਦੱਸਦਾ ਤੇ ਪ੍ਰੇਰਨਾ ਕਰਦਾ ਹਾਂ। ਕੀਰਤਨ ਇਨਸਾਨ ਦੀ ਆਤਮਾ ਨੂੰ ਪਰਮਾਤਮਾ ਨਾਲ ਜੋੜਦਾ ਹੈ ਅਤੇ ਇਸ ਨੂੰ ਇਸ ਲਾਇਕ ਬਣਾਉਂਦਾ ਹੈ ਕਿ ਜੀਵਨ, ਚਾਨਣ ਤੇ ਮਹਾਨ-ਅਨੰਦ ਦੇ ਉਸ ਅਤੁੱਟ ਚਸ਼ਮੇ ਤੋਂ ਗਹਿਰੇ ਗੱਫੇ ਲਾਵੇ। ਇਨਸਾਨ ਦੀਆਂ ਪਸ਼ੂ-

ਬਿਰਤੀਆਂ ਸਾਫ਼ ਹੁੰਦੀਆਂ ਹਨ ਅਤੇ ਉੱਚੇ ਤੇ ਚੰਗੇ ਪਾਸੇ ਨੂੰ ਮੁੜ ਪੈਂਦੀਆਂ ਹਨ। ਇਸ ਤਰ੍ਹਾਂ ਸ਼ੁੱਧ ਤੇ ਪਵਿੱਤਰ ਹੋ ਕੇ ਇਨਸਾਨ ਦੇਵਤਾ ਬਣ ਜਾਂਦਾ ਹੈ, ਜਿਸ ਵਿੱਚ ਰੱਬ ਆਪ ਵਸਦਾ ਹੈ ਅਤੇ ਜਿਹੜਾ ਨਿਤ ਰੱਬ ਵਿਚ ਵਸਦਾ ਹੈ। ਨਾਲੇ ਤੁਹਾਡੇ ਹਜ਼ਰਤ ਸਾਹਿਬ ਵੀ ਰਾਗ ਦੇ ਉਲਟ ਨਹੀਂ ਸਨ, ਕਿਉਂਕਿ ਲਿਖਿਆ ਹੈ ਕਿ ਇਕ ਦਿਨ ਉਹ ਇਕ ਰਾਗ ਰੰਗ ਦੇ ਮੰਡਲ ਵਿੱਚ ਆਪਣੀ ਆਦਰਯੋਗ ਸੁਪਤਨੀ ਨੂੰ ਲੈ ਕੇ ਗਏ ਸਨ। ਜੇ ਉਹਨਾਂ ਨੂੰ ਰਾਗ ਤੋਂ ਨਫ਼ਰਤ ਹੁੰਦੀ, ਤਾਂ ਅਜਿਹਾ ਕਿਉਂ ਕਰਦੇ? ਨਾਲੇ ਆਪ ਦਾ ਕੁਰਾਨ ਸ਼ਰੀਫ਼ ਦਾ ਕਾਫ਼ੀ ਹਿੱਸਾ ਕਵਿਤਾ ਵਿੱਚ ਹੈ ਅਤੇ ਕਵਿਤਾ ਦੀ ਰਚਨਾ ਦਾ ਇਕ ਪ੍ਰਯੋਜਨ ਇਹ ਹੁੰਦਾ ਹੈ ਕਿ ਇਸ ਨੂੰ ਰਾਗ ਵਿੱਚ ਗਾਇਆ ਜਾ ਸਕੇ। ਤਾਂ ਤੇ ਰਾਗ ਕੁਰਾਨ ਸ਼ਰੀਫ਼ ਤੋਂ ਹੀ ਜਾਇਜ਼ ਸਿੱਧ ਹੁੰਦਾ ਹੈ। ਨਾਲੇ ਕੋਈ ਆਇਤ ਰਾਗ ਦੇ ਮੰਨ੍ਹੇ ਹੋਣ ਦੇ ਹੱਕ ਵਿਚ ਨਹੀਂ। ਫੇਰ ਤੁਸੀਂ ਕੀਕੁਰ ਮੰਨਦੇ ਤੇ ਆਖਦੇ ਹੋ ਕਿ ਇਸਲਾਮੀ ਸ਼ਰ੍ਹਾ ਵਿਚ ਰਾਗ ਮਨ੍ਹੇ ਹੈ?

ਗੁਰੂ ਜੀ ਦੇ ਇਹਨਾਂ ਬਚਨਾਂ ਦਾ ਪੀਰ ਉੱਪਰ ਬੜਾ ਅਸਰ ਹੋਇਆ। ਫੇਰ ਉਸ ਨੇ ਗੁਰੂ ਜੀ ਤੋਂ ਉਹਨਾਂ ਵੱਲੋਂ ਕੀਤੇ ਇਸਲਾਮ ਵਿਰੁੱਧ ਦੂਜੇ ਅਪਰਾਧ ਬਾਬਤ ਪੁੱਛਣਾ ਸ਼ੁਰੂ ਕਰ ਦਿੱਤਾ। ਕਹਿਣ ਲੱਗਾ, ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਤੁਹਾਡੇ ਜਿਹਾ ਧਰਮੀ ਬੰਦਾ ਕੁਫਰ ਵਿੱਚ ਕਿਉਂ ਪਿਆ ਹੋਇਆ ਹੈ। ਤੁਸੀ ਆਖ਼ਰੀ ਪੈਗ਼ੰਬਰ ਉੱਪਰ ਕਿਉਂ ਈਮਾਨ ਨਹੀਂ ਲਿਆਉਂਦੇ? ਤੁਸੀਂ ਬਾਂਗ ਵਿਚ ਅੱਲਾ ਦੇ ਰਸੂਲ ਦਾ ਨਾਂ ਕਿਉਂ ਨਾ ਲਿਆਂ?'

ਗੁਰੂ ਜੀ—ਕੇਵਲ ਇਸ ਕਰਕੇ ਕਿ ਮੈਂ ਉਸ ਇਕੋ ਇਕ ਦਾ ਉਪਾਸ਼ਕ ਹਾਂ ਜਿਸ ਜਿਹਾ ਤੇ ਜਿਸ ਜਿੱਡਾ ਹੋਰ ਕੋਈ ਨਹੀਂ। ਉਸ 'ਇਕ' ਦੇ ਨਾਲ ਕਿਸੇ 'ਦੂਜੇ ਨੂੰ ਰਲਾਉਣੋਂ ਨਾਂਹ ਕਰਨ ਕਰ ਕੇ ਮੈਂ ਮੁਸਲਮਾਨ ਕਹਿਲਾਉਣ ਵਾਲਿਆਂ ਨਾਲੋਂ ਇਸਲਾਮ ਦੀ ਨਿਰੋਲ ਵਾਹਦਾਨੀਅਤ, 'ਅਦਵੈਤ-ਵਾਦ', ਦੇ ਅਸੂਲ ਦੇ ਵਧੇਰੇ ਨੇੜੇ ਹਾਂ। ਮੈਨੂੰ ਹੈਰਾਨੀ ਹੈ ਕਿ ਇਕ ਪਾਸੇ ਤਾਂ ਤੁਸੀਂ ਕਹਿੰਦੇ ਹੋ ਕਿ ਅਸੀਂ ਕੇਵਲ 'ਇਕੋ' ਦੇ ਪੁਜਾਰੀ ਹਾਂ, ਪਰ ਦੂਜੇ ਪਾਸੇ ਉਸ 'ਇਕ' ਦੇ ਨਾਲ 'ਦੂਜਾ' ਵੀ ਰਲਾਉਂਦੇ ਹੋ। ਇਹ ਗੱਲਾਂ ਆਪੋ ਵਿਚ ਢੁਕਦੀਆਂ ਨਹੀਂ। ਤੁਸੀ ਹਿੰਦੂਆਂ ਨੂੰ ਇਸ ਕਰਕੇ ਭੈੜਾ ਮੰਨਦੇ. ਹੋ ਕਿ ਉਹ 'ਇਕ ਅੱਲਾ' ਦੇ ਨਾਲ ਦੇਵੀਆਂ ਦੇਵਤੇ ਰਲਾਉਂਦੇ ਹਨ। ਤੁਸੀਂ ਵੀ ਤਾਂ ਉਹੋ ਜਿਹਾ ਹੀ ਕੁਝ ਕਰਦੇ ਹੋ ਨਾ। ਤੁਸੀਂ ਅੱਲਾ ਦੇ ਨਾਲ ਇਕ ਰਲਾਉਂਦੇ ਹੋ, ਉਹ ਬਹੁਤੇ ਰਲਾ ਲੈਂਦੇ ਹਨ। ਇਕ ਦੇ ਉਪਾਸ਼ਕ ਤੁਸੀਂ ਵੀ ਨਹੀਂ। ਨਾਲੇ ਜੇ ਤੁਸੀਂ ਠੀਕ ਹੀ ਇਹ ਮੰਨਦੇ ਹੋਵੋ ਕਿ ਸਭ ਸ੍ਰਿਸ਼ਟੀ ਦਾ ਖ਼ਾਲਿਕ ਪਾਲਕ ਅੱਲਾ ਹੀ ਹੈ, ਜੋ ਤੁਹਾਡਾ ਨਿਸ਼ਚਾ ਹੋਵੇ ਕਿ ਉਹ ਹਰ ਥਾਂ ਹਾਜ਼ਰ ਨਾਜ਼ਰ ਹੈ ਤਾਂ ਫੇਰ ਤੁਸੀ ਅਜਿਹੇ ਲੋਕਾਂ ਨਾਲ ਵੈਰ, ਨਫ਼ਰਤ ਤੇ ਧੱਕਾ ਕਿਉਂ ਕਰੋ ਜਿਨ੍ਹਾਂ ਦੇ ਖ਼ਿਆਲ ਤੁਹਾਡੇ ਨਾਲੋਂ ਹੋਰਵੇ ਹੋਣ? ਜੇ ਤੁਸੀਂ ਉਹਨਾਂ ਨੂੰ ਉਸੇ ਇਕ ਪਿਤਾ ਦੇ ਜਾਏ ਸਮਝੋ ਜੋ ਤੁਹਾਡਾ ਵੀ ਪਿਤਾ ਹੈ, ਪਰ ਇਹ ਸਮਝੋ ਕਿ ਉਹ ਕੁਰਾਹੇ ਪਏ ਹਨ ਤਾਂ ਉਸ ਸਾਂਝੇ ਪਿਤਾ ਦਾ ਪਿਆਰ ਤੁਹਾਡੇ ਦਿਲਾਂ ਵਿੱਚ ਅਜਿਹੇ ਭਰਾਵਾਂ ਲਈ ਤਰਸ ਤੇ ਦਇਆ ਦੇ ਵਲਵਲੇ ਅਤੇ ਉਹਨਾਂ ਦੀ ਸੇਵਾ ਤੇ ਸਹਾਇਤਾ ਕਰਨ ਦੇ ਜੋਸ਼-ਭਰੇ ਤਰੰਗ ਪੈਦਾ ਕਰੇ। ਕੀ ਤੁਹਾਡਾ ਇਹ ਹਾਲ ਹੈ? ਕੀ ਸਗੋਂ ਇਹ ਕਹਿਣਾ ਠੀਕ ਨਹੀਂ ਕਿ ਤੁਹਾਡਾ ਭਰੋਸਾ ਜਾਂ ਇਮਾਨ ਇਕ ਖ਼ੁਦਾ ਉੱਪਰ ਨਹੀਂ, ਸਗੋਂ ਇਕ ਰਸੂਲ ਜਾਂ ਪੈਗ਼ੰਬਰ ਉੱਪਰ ਹੈ। ਤੁਹਾਨੂੰ ਇਹ ਵੀ ਚੇਤੇ ਰੱਖਣਾ ਚਾਹੀਦਾ ਹੈ ਕਿ ਰੱਬੀ ਗਿਆਨ—ਇਲਾਹੀ ਇਲਹਾਮ—ਕਿਸੇ ਖ਼ਾਸ ਕੌਮ,

ਇਨਸਾਨ ਜਾਂ ਸਮੇਂ ਦਾ ਨਿਰੋਲ ਗੁਣ ਜਾਂ ਵਿਸ਼ੇਸ਼ ਅਧਿਕਾਰ ਨਹੀਂ ਕਿ ਹੋਰ ਸਭ ਇਸ ਤੋਂ ਸੱਖਣੇ ਹੋਣ। ਤੁਸੀਂ ਮੰਨਦੇ ਜਾਪਦੇ ਹੋ ਕੇ ਜੋ ਸੱਚ ਤੁਹਾਡੇ ਪੈਗ਼ੰਬਰ ਸਾਹਿਬ ਉਚਾਰ ਗਏ ਹਨ, ਕੇਵਲ ਉਹੋ ਹੀ ਅਸਲੀ ਸੱਚ ਹੈ। ਜਿਨ੍ਹਾਂ ਲੋਕਾਂ ਦਾ ਤੁਹਾਡੇ ਨਾਲ ਇਸ ਵਿੱਚ ਮੱਤ-ਭੇਦ ਹੈ, ਤੁਸੀਂ ਇਹਨਾਂ ਨਾਲ ਲੜਦੇ ਝਗੜਦੇ ਹੋ। ਇਸ ਕਰਕੇ ਤੁਸੀਂ ਦਾਅਵਾ ਤਾਂ ਇਹ ਕਰਦੇ ਹੋ ਕਿ ਅਸੀਂ ਰੱਬ ਦੀ ਭਗਤੀ ਤੇ ਸੇਵਾ ਕਰ ਰਹੇ ਹਾਂ, ਪਰ ਅਸਲ ਵਿੱਚ ਤੁਸੀਂ ਕੇਵਲ ਆਪਣੇ ਇਨਸਾਨ ਭਾਈਆਂ ਨਾਲ ਨਫ਼ਰਤ ਤੇ ਧੱਕਾ ਕਰ ਰਹੇ ਹੋ। ਕੀ ਇਹ ਸਭ ਕੁਝ ਐਸਾ ਹੀ ਹੈ ਜੈਸਾ ਕਿ ਹੋਣਾ ਚਾਹੀਦਾ ਹੈ?

ਪੀਰ ਨੇ ਸਿਰ ਨਿਵਾਇਆ ਅਤੇ ਕਿਹਾ, 'ਹਿੰਦ ਦੇ ਪੀਰ ਜੀ, ਤੁਸਾਂ ਠੀਕ ਫ਼ੁਰਮਾਇਆ ਹੈ। ਸਾਡੇ ਨਿਸ਼ਚੇ ਅਤੇ ਸਾਡੇ ਅਮਲ ਬਹੁਤ ਡਿੱਗ ਚੁੱਕੇ ਹਨ। ਹਜ਼ਰਤ ਸਾਹਿਬ ਦੇ ਕਲਾਮ ਦੇ ਗ਼ਲਤ ਅਰਥ ਕੱਢੇ ਗਏ ਹਨ ਅਤੇ ਇਸ ਦੀ ਗ਼ਲਤ ਵਰਤੋਂ ਕੀਤੀ ਗਈ ਹੈ। ਕੱਟੜ ਹਠਧਰਮੀਆਂ ਨੇ ਕੁਰਾਨ ਸ਼ਰੀਫ਼ ਦੇ ਬਾਜ਼ੇ ਹਿੱਸਿਆਂ ਉੱਪਰ ਖ਼ਾਸ ਜ਼ੋਰ ਦਿੱਤਾ ਹੈ ਅਤੇ ਬਾਜ਼ਿਆਂ ਨੂੰ ਨਜ਼ਰੋਂ ਉਹਲੇ ਕਰ ਛੱਡਿਆ ਹੈ। ਇਹ ਬਹੁਤ ਹੀ ਮਾੜਾ ਕੰਮ ਹੈ ਅਤੇ ਮੈਂ ਤੁਹਾਡੇ ਵਾਕਰ ਹੀ ਉਹਨਾਂ ਸਭ ਵਧੀਕੀਆਂ ਨੂੰ ਨਿੰਦਣਯੋਗ ਤੇ ਬੁਰੀਆਂ ਸਮਝਦਾ ਹਾਂ ਜੋ ਇਸਲਾਮ ਦੇ ਨਾਂ ਉੱਪਰ ਹੋਰ ਧਰਮਾਂ ਵਾਲਿਆਂ ਨਾਲ ਕੀਤੀਆਂ ਗਈਆਂ ਹਨ, ਪਰ ਤੁਸਾਂ ਹਜ਼ਰਤ ਸਾਹਿਬ ਦੇ ਸਪੱਸ਼ਟ ਫ਼ੁਰਮਾਨ ਦੇ ਉਲਟ ਇਹ ਕੀਕੁਰ ਕਿਹਾ ਕਿ ਲੱਖਾਂ ਹੀ ਪਤਾਲ ਹਨ ਅਤੇ ਲੱਖਾਂ ਹੀ ਅਕਾਸ਼ ਹਨ?'

ਗੁਰੂ ਜੀ—ਇਹ ਗੱਲ ਤਾਂ ਮੈਂ ਜ਼ਰੂਰ ਆਖੀ ਹੈ ਅਤੇ ਆਖਦਾ ਹਾਂ, ਪਰ ਇਹ ਹੈ ਸੋਲਾਂ ਆਨੇ ਸੱਚ। ਜੇ ਤੁਸੀਂ ਆਪਣੇ ਹਿਰਦੇ ਨੂੰ ਸਾਫ਼ ਕਰ ਕੇ ਇਸ ਨੂੰ ਪਿਆਰ ਨਾਲ ਭਰ ਲਵੋ, ਜੇ ਤੁਸੀਂ ਆਪਣੀ ਆਤਮਾ ਨੂੰ ਉਸ ਸਰਬ-ਵਿਆਪੀ ਸਦਾ-ਅਲੇਪਾ ਨਾਲ ਇਕ-ਸੁਰ ਕਰ ਲਵੋ ਤਾਂ ਤੁਹਾਨੂੰ ਜ਼ਰੂਰ ਹੀ ਨਿਸ਼ਚਾ ਹੋ ਜਾਵੇ ਕਿ ਮੇਰਾ ਇਹ ਕਥਨ ਕਿ ਪਤਾਲ ਤੇ ਅਕਾਸ਼ ਲੱਖਾਂ ਹੀ ਹਨ, ਬਿਲਕੁਲ ਸੱਚਾ ਹੈ।

ਪੀਰ ਦਾ ਜਵਾਨ ਪੁੱਤ ਇਹ ਸਾਰੀ ਗੱਲਬਾਤ ਬੜੇ ਗਹੁ ਤੇ ਅਦਬ ਨਾਲ ਸੁਣਦਾ ਰਿਹਾ ਸੀ। ਉਸ ਨੇ ਕਿਹਾ, 'ਪਰ ਸਾਈਂ ਦੇ ਸੱਚੇ ਉੱਚੇ ਫ਼ਕੀਰ ਜੀਉ, ਕੀ ਤੁਸੀਂ ਸਾਨੂੰ ਉਹ ਲੱਖਾਂ ਅਕਾਸ਼ ਤੇ ਪਤਾਲ ਵਿਖਾਲ ਨਹੀਂ ਸਕਦੇ? ਮੈਨੂੰ ਯਕੀਨ ਹੈ ਕਿ ਆਪਣੀ ਆਤਮਿਕ ਸ਼ਕਤੀ ਦੇ ਬਲ ਨਾਲ ਤੁਸੀਂ ਇਹ ਕੁਝ ਕਰ ਸਕਦੇ ਹੋ। ਮੇਰਾ ਜੀਅ ਕਰਦਾ ਹੈ ਕਿ ਉਹਨਾਂ ਨੂੰ ਵੇਖਾਂ।'

ਗੁਰੂ ਜੀ—ਚੰਗਾ ਫੇਰ, ਲਿਆ ਫੜਾ ਸਾਨੂੰ ਆਪਣਾ ਹੱਥ। ਅੱਖਾਂ ਮੀਟ ਲਵੋ ਅਤੇ ਖ਼ੁਦਾ ਦਾ ਧਿਆਨ ਕਰੋ।

ਉਸ ਗੱਭਰੂ ਨੂੰ ਇਉਂ ਜਾਪਿਆ ਕਿ ਮੈਂ ਗੁਰੂ ਜੀ ਦੇ ਨਾਲ ਬੇਹੱਦ ਤੇਜ਼ੀ ਨਾਲ ਉੱਡ ਰਿਹਾ ਹਾਂ। ਉਹ ਉਤਾਂਹ ਹੀ ਉਤਾਂਹ ਉੱਡਦੇ ਗਏ, ਇੱਥੋਂ ਤੀਕ ਕਿ ਉਸ ਨੂੰ ਦਿਸ਼ਾਂ (ਪਾਸਿਆਂ) ਤੇ ਸਮੇਂ ਦੀ ਸੁਧ ਹੀ ਨਾ ਰਹੀ। ਅਥਾਹ ਤੇ ਬੇਓੜਕੀ ਵਿਥ ਜੋ ਚਾਰ ਚੁਫੇਰੇ ਸੀ ਉਸ ਵਿਚ ਲੱਖਾਂ ਹੀ ਸੂਰਜ ਤੇ ਚੰਦ ਸਨ। ਸੂਰਜਾਂ ਦੇ ਅਨੇਕਾਂ ਪ੍ਰਬੰਧ ਜਾਂ ਸਿਲਸਿਲੇ ਸਨ। ਫੇਰ ਉਹਨਾਂ ਤੋਂ ਵਡੇਰੇ ਸਿਲਸਲੇ ਜਾਂ ਮੰਡਲ ਹੋਰ ਸਨ; ਪਰ੍ਹੇ ਤੋਂ ਪਰ੍ਹੇ ਹੋਰ ਸਨ; ਉਸ ਦੀਆਂ ਅੱਖਾਂ ਤੇਜ਼ ਚਮਕਣ ਵਾਲੇ ਸੂਰਜਾਂ ਨੂੰ ਵੇਖ ਕੇ ਚੁੰਧਿਆ ਗਈਆਂ, ਵੇਖਣੋ ਰਹਿ ਗਈਆਂ ਤੇ ਸਿਰ ਗਿਣਨੋਂ ਰਹਿ ਗਿਆ। ਉਸ ਨੂੰ ਐਉਂ ਮਲੂਮ ਹੋਇਆ ਜੀਕੁਰ ਉਡਾਰੀਆਂ

ਲਾਉਂਦਿਆਂ ਨੂੰ ਕਈ ਸਾਲ ਗੁਜ਼ਰ ਗਏ ਹਨ। ਉਸ ਨੇ ਬੇਨਤੀ ਕੀਤੀ ਕਿ ਹੁਣ ਵਾਪਸ ਚੱਲੀਏ। ਨਾਲ ਹੀ ਕਿਹਾ ਸੂ ਕਿ ਮੈਂ ਬਥੇਰਾ ਕੁਝ ਵੇਖ ਲਿਆ ਹੈ ਜੋ ਆਪ ਦੇ ਕਥਨ ਨੂੰ ਸੱਚਿਆਂ ਸਿੱਧ ਕਰਨ ਲਈ ਕਾਫ਼ੀ ਹੈ। ਉਹ ਹੇਠਾਂ ਨੂੰ ਮੁੜੇ। ਥੋੜ੍ਹੀ ਦੇਰ ਮਗਰੋਂ ਪੀਰ ਦੇ ਪੁੱਤ ਨੇ ਅੱਖੀਆਂ ਖੋਲ੍ਹੀਆਂ ਤਾਂ ਉਸ ਨੂੰ ਪਤਾ ਲੱਗਾ ਕਿ ਮੈਂ ਤਾਂ ਆਪਣੇ ਪਿਤਾ ਪਾਸ ਬਗ਼ਦਾਦ ਦੇ ਕਬਰਿਸਤਾਨ ਵਿਚ ਬੈਠਾ ਹਾਂ। ਉਸ ਨੇ ਆਪਣੀ ਹੱਡਬੀਤੀ ਆਪਣੇ ਅਚੰਭਾ ਹੋ ਰਹੇ ਪਿਤਾ ਨੂੰ ਦੱਸੀ ਅਤੇ ਜਿਹੜੇ ਮੰਡਲਾਂ ਦੀ ਸੈਰ ਉਸਨੇ ਗੁਰੂ ਜੀ ਦੀ ਸੰਗਤ ਵਿਚ ਕੀਤੀ ਸੀ, ਉਹਨਾਂ ਵਿਚੋਂ ਹਰ ਇਕ ਤੋਂ ਲਿਆਂਦਾ ਹੋਇਆ ਮਿੱਠਾ ਪ੍ਰਸ਼ਾਦ ਉਸਨੇ ਆਪਣੇ ਪਿਤਾ ਨੂੰ ਦਿੱਤਾ।[1] ਜਦ ਬੇਟੇ ਨੇ ਕਿਹਾ ਕਿ ਮੈਨੂੰ ਤਾਂ ਐਉਂ ਜਾਪਿਆ ਸੀ ਕਿ ਮੈਂ ਸਾਲਾਂ ਬੱਧੀ ਉਡਾਰੀਆਂ ਲਾਉਂਦਾ ਰਿਹਾ ਹਾਂ ਤਾਂ ਪੀਰ ਕਹਿਣ ਲੱਗਾ, 'ਨਹੀਂ ਤੇਰਾ ਸਰੀਰ ਤਾਂ ਇੱਥੇ ਹੀ ਰਿਹਾ ਹੈ, ਤੂੰ ਤਾਂ ਥੋੜ੍ਹੇ ਹੀ ਮਿੰਟ ਸੁੱਤਾ ਰਿਹਾ ਹੈਂ ਅਤੇ ਸਾਰਾ ਵਕਤ ਏਥੇ ਹੀ ਰਿਹਾ ਹੈਂ, ਪਰ ਇਹ ਹਲਵਾ ਹੋਰ ਹੀ ਕਹਾਣੀ ਦੱਸਦਾ ਹੈ। ਨਾਲੇ ਤੇਰਾ ਰੁਖ਼ ਬੜਾ ਹੀ ਬਦਲ ਗਿਆ ਹੈ, ਤੂੰ ਹੋਰ ਹੀ ਹੋ ਗਿਆ ਜਾਪਦਾ ਏਂ, ਜਿਸ ਤੋਂ ਮੈਨੂੰ ਨਿਸ਼ਚਾ ਹੁੰਦਾ ਹੈ ਕਿ ਜੋ ਕੁਝ ਤੂੰ ਕਹਿ ਰਿਹਾ ਹੈਂ, ਉਹ ਠੀਕ ਹੈ। ਮੇਰਾ ਜੀਅ ਕਰਦਾ ਹੈ ਕਿ ਮੈਂ ਵੀ ਤੇਰੇ ਨਾਲ ਹੁੰਦਾ।'

ਗੁਰੂ ਜੀ ਨੇ ਪੀਰ ਨੂੰ ਯਕੀਨ ਦਿਵਾਇਆ ਕਿ ਰੱਬੀ ਗਿਆਨ ਤੁਹਾਡੀ ਪਹੁੰਚ ਵਿਚ ਹੈ। ਲੋੜ ਇਹ ਹੈ ਕਿ ਭਰੋਸਾ ਪੱਕਾ ਕਰੋ, ਪਰ ਮਨ ਦੀ ਸੋਚ ਨੂੰ ਵੀ ਤਕੜਿਆਂ ਕਰੋ। ਜੇ ਤੁਸੀਂ ਆਪਣੇ ਹਿਰਦੇ ਤੇ ਮਨ ਨੂੰ ਪਰਮਾਤਮਾ ਦੇ ਚਰਨਾਂ ਤੀਕ ਉਡਾਰੀ ਲਾਉਣ ਦਿਓ, ਤਾਂ ਜੋ ਕੁਝ ਮੈਂ ਕਿਹਾ ਹੈ ਉਹ ਸਭ ਕੁਝ ਤੁਹਾਨੂੰ ਸੱਚ ਭਾਸੇਗਾ।

ਇਸ ਤਰ੍ਹਾਂ ਗੁਰੂ ਜੀ ਨੇ ਪੀਰ ਵਿੱਚ ਜਾਗ੍ਰਿਤ ਲਿਆਂਦੀ ਅਤੇ ਉਸ ਵਿੱਚ ਉਸ ਆਤਮਿਕ ਬਿਰਤੀ ਨੂੰ ਜਗਾਇਆ ਜਿਹੜੀ ਸਭ ਵਿੱਚ ਹੁੰਦੀ ਹੈ, ਪਰ ਜਿਸ ਨੂੰ ਵਰਤਦੇ ਘੱਟ ਵੱਧ ਹੀ ਹਨ। ਪੀਰ ਜੀ ਜਿੱਤ ਗਏ। ਉਹ ਗੁਰੂ ਜੀ ਦੇ ਚਰਨੀਂ ਢੱਠਾ ਅਤੇ ਉਸ ਉੱਪਰ ਗੁਰੂ ਜੀ ਦੀ ਬਖ਼ਸ਼ਿਸ਼ ਹੋਈ। ਉਸ ਦੇ ਧੁਰ ਅੰਦਰ ਇਕ ਪਵਿੱਤਰ ਜੋਤ ਜਗ ਪਈ ਜਾਪੀ। ਉਹ ਸਭੇ ਬਗ਼ਦਾਦੀ ਲੋਕ ਵੀ, ਜਿਨ੍ਹਾਂ ਨੇ ਇਹ ਸਭ ਕੁੱਝ ਡਿੱਠਾ ਸੁਣਿਆ, ਸ੍ਰੀ ਗੁਰੂ ਜੀ ਦੀ ਚਰਨੀਂ ਪਏ। ਗੁਰੂ ਜੀ ਨੇ ਸਭ ਨੂੰ ਨਾਮ-ਦਾਨ ਦਿੱਤਾ ਅਤੇ ਉਹਨਾਂ ਨੂੰ ਆਤਮਿਕ ਜੀਵਨ ਬਖ਼ਸ਼ਿਆ।

ਬਗ਼ਦਾਦ ਦੇ ਸਾਰੇ ਖੂਹਾਂ ਦਾ ਪਾਣੀ ਖਾਰਾ ਸੀ। ਬਗ਼ਦਾਦੀਆਂ ਨੇ ਬੇਨਤੀ ਕੀਤੀ ਕਿ ਸਾਨੂੰ ਮਿੱਠੇ ਪਾਣੀ ਦੀ ਦਾਤ ਵੀ ਬਖ਼ਸ਼ੋ। ਗੁਰੂ ਜੀ ਮਿਹਰ ਦੇ ਘਰ ਆ ਕੇ ਇਕ ਥਾਂ ਉੱਪਰ ਜਾ ਖੜੋਤੇ ਅਤੇ ਉੱਥੇ ਖੂਹ ਪੁੱਟਣ ਦੀ ਆਗਿਆ ਕੀਤੀ। ਖੂਹ ਖੁੱਟਿਆ ਤੇ ਤਿਆਰ ਕੀਤਾ ਗਿਆ। ਉਸ ਦਾ ਪਾਣੀ ਮਿੱਠਾ ਨਿਕਲਿਆ। ਇਹ ਖੂਹ ਉਸ ਥਾਂ ਦੇ ਪਾਸ ਹੀ ਹੈ ਜਿੱਥੇ ਬੈਠ ਕੇ ਆਪ ਉਪਦੇਸ਼ ਕਰਦੇ ਰਹੇ ਅਤੇ ਜਿੱਥੇ ਮਗਰੋਂ ਯਾਦਗਾਰੀ ਥੜ੍ਹਾ ਬਣਿਆ। ਹੁਣ ਵੀ ਕੇਵਲ ਇਸੇ ਖੂਹ ਦਾ ਪਾਣੀ ਮਿੱਠਾ ਹੈ।[2]

---

1. ਜਿਹੜੇ ਸੱਜਣ ਪੀਰ ਦੇ ਬੇਟੇ ਦੀ ਇਸ ਹੱਡਬੀਤੀ ਦੇ ਇਸ ਬਿਆਨ ਨੂੰ ਅੰਧ-ਵਿਸ਼ਵਾਸ ਸਮਝ ਕੇ ਮਨਣੋਂ ਨਾਂਹ ਕਰਨ ਵੱਲ ਝੁੱਕੇ ਜਾਪਣ, ਉਹਨਾਂ ਨੂੰ ਚਾਹੀਦਾ ਹੈ ਕਿ ਅੰਤਕਾ (੨) ਪੜ੍ਹਨ ਅਤੇ ਫਿਰ ਉੱਥੇ ਦੱਸੀਆਂ ਹੋਰ ਪੁਸਤਕਾਂ ਘੋਖਣ।
2. ਮਹਾਂ ਕੋਸ਼, ਭਾਈ ਸਾਹਿਬ ਭਾਈ ਕਾਨ੍ਹ ਸਿੰਘ, ਪਨਾ ੨੪੬੮।

# ਕਾਂਡ—43

# *ਚੌਥੀ ਉਦਾਸੀ ਪੱਛਮ ਦੀ—3*

# *ਬ.ਗਦਾਦ ਫੇਰੀ—2*

**ਯਾਦਗਾਰੀ ਥੜ੍ਹਾ ਤੇ ਖ਼ੁਤਬਾ**

ਇਸ ਤਰ੍ਹਾਂ ਗੁਰੂ ਨਾਨਕ ਨੇ ਇਸਲਾਮ ਦੇ ਇਸ ਉੱਘੇ ਕੇਂਦਰ ਬਗ਼ਦਾਦ ਵਿੱਚ ਸਤਿਨਾਮ ਦਾ ਡੰਕਾ ਵਜਾਇਆ ਅਤੇ ਉੱਥੋਂ ਦੇ ਪੀਰਾਂ ਤੇ ਆਮ ਜਨਤਾ ਨੂੰ ਆਪਣੇ ਮੁਰੀਦ ਬਣਾਇਆ। ਇਹਨਾਂ ਪੀਰਾਂ ਵਿਚ ਵੱਡੇ ਤੇ ਪ੍ਰਸਿੱਧ ਸਨ ਪੀਰ ਦਸਤਗੀਰ ਅਤੇ ਬਹਿਲੋਲ ਦਾਨਾ ਦੇ ਗੱਦੀ-ਨਸ਼ੀਨ। ਜਿਸ ਥਾਂ ਉੱਪਰ ਬੈਠ ਕੇ ਗੁਰੂ ਜੀ ਨੇ ਪੀਰਾਂ ਤੇ ਹੋਰ ਲੋਕਾਂ ਨੂੰ ਨਾਮ ਦਾਨ ਤੇ ਜੀਅਦਾਨ ਦੀ ਦਾਤ ਬਖ਼ਸ਼ੀ, ਉਸ ਥਾਂ ਉਹਨਾਂ ਦੇ ਬਗ਼ਦਾਦੀ ਸ਼ਰਧਾਲੂਆਂ ਨੇ ਇਕ ਯਾਦਗਾਰੀ ਥੜ੍ਹਾ ਕਾਇਮ ਕੀਤਾ। 1914-18 ਦੇ ਮਹਾਂ-ਯੁੱਧ ਸਮੇਂ ਜਿਹੜੇ ਸਿੱਖ ਫ਼ੌਜੀ ਬਗ਼ਦਾਦ ਗਏ, ਉਹਨਾਂ ਨੇ ਇਸ ਥੜ੍ਹੇ ਦੇ ਦਰਸ਼ਨ ਕੀਤੇ। ਇਹ ਥਾਂ ਬਗ਼ਦਾਦ ਦੇ ਪੱਛਮ ਵੱਲ ਮੀਲ ਕੁ ਦੀ ਵਿੱਥ 'ਤੇ ਹੈ। ਇੱਥੇ ਇਕ ਵਿਸ਼ਾਲ ਚਾਰ-ਦੀਵਾਰੀ ਹੈ ਜਿਸ ਦੇ ਉੱਤਰ ਵੱਲ ਕਬਰਿਸਤਾਨ ਤੇ ਦੱਖਣ ਵੱਲ ਬਗ਼ਦਾਦ-ਸਾਮਰਾ ਰੇਲਵੇ ਲਾਇਨ ਹੈ। ਇਸ ਚਾਰਦੀਵਾਰੀ ਵਿਚ ਉੱਤਰ ਦੇ ਪਾਸੇ ਦੋ ਕਮਰੇ ਹਨ। ਉਹਨਾਂ ਵਿਚੋਂ ਪੱਛਮ ਵਾਲੇ ਕਮਰੇ ਵਿਚ ਬਹਿਲੋਲ ਦਾਨਾ ਦੀ ਕਬਰ ਹੈ। ਇਸ ਦੂਜੇ ਕਮਰੇ ਦੀ ਉੱਤਰ-ਪੂਰਬ ਵਾਲੀ ਨੁਕਰੇ ਗੁਰੂ ਜੀ ਦਾ ਯਾਦਗਾਰੀ ਥੜ੍ਹਾ ਹੈ। ਇਸ ਥੜ੍ਹੇ ਦੇ ਕੋਲ ਦੀ ਉੱਤਰ ਵੱਲ ਦੀ ਕੰਧ ਵਿਚ ਇਕ ਖ਼ੁਤਬਾ ਹੈ ਜਿਸ ਦੀ ਇਬਾਰਤ ਅਰਬੀ ਤੇ ਫ਼ਾਰਸੀ ਬੋਲੀ ਵਿਚ ਹੈ।

ਇਸ ਖ਼ੁਤਬੇ ਦੀਆਂ ਫ਼ੋਟੋਆਂ ਕਈ ਸੱਜਣਾਂ ਨੇ ਲਿਆਂਦੀਆਂ ਹਨ ਜੋ ਸਾਫ਼-ਸਾਫ਼ ਪੜ੍ਹੀਆਂ ਨਹੀਂ ਜਾਂਦੀਆਂ। ਜਾਣਕਾਰਾਂ ਨੇ ਖੋਜ ਤੜਤਾਲ ਕਰਕੇ ਇਸ ਦੀ ਇਬਾਰਤ ਇਉਂ ਦੱਸੀ ਹੈ :—



ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਕਹਿਣ 'ਤੇ ਸੈਂਟਰਲ ਸਿੱਖ ਕਮੇਟੀ (The Central Sikh Committee), ਬਗ਼ਦਾਦ ਨੇ ਇਸ ਖ਼ੁਤਬੇ ਦਾ ਉਲਥਾ ਸਕੂਲਾਂ ਦੇ

ਉਸਤਾਦਾਂ ਪਾਸੋਂ ਕਰਵਾ ਕੇ ਭੇਜਿਆ ਜੋ ਭਾਈ ਸਾਹਿਬ ਨੇ ਆਪਣੇ ਮਹਾਂਕੋਸ਼ ਵਿਚ ਦਿੱਤਾ। ਉਹ ਇਉਂ ਹੈ—

'ਦੇਖੋ ਹਜ਼ਰਤ ਪਰਵਦਗਾਰ ਬਜ਼ੁਰਗ ਨੇ ਕੇਹੀ ਮੁਰਾਦ ਪੂਰੀ ਕੀਤੀ ਕਿ ਬਾਬੇ ਨਾਨਕ ਦੀ ਤਅਮੀਰ ਨਵੇਂ ਸਿਰੇ ਬਣ ਗਈ, ਸੱਤ ਵੱਡੇ ਵਲੀਆਂ ਨੇ ਇਸ ਵਿਚ ਸਹਾਇਤਾ ਕੀਤੀ ਅਤੇ ਉਸ ਦੀ ਤਾਰੀਖ਼ ਇਹ ਨਿਕਲੀ ਕਿ ਨੇਕਬਖ਼ਤ ਮੁਰੀਦ ਨੇ ਪਾਣੀ ਲਈ ਜ਼ਮੀਨ ਵਿਚ ਫ਼ੈਜ਼ ਦਾ ਚਸ਼ਮਾ ਜਾਰੀ ਕਰ ਦਿੱਤਾ—'ਸੰਨ 927 ਹਿਜਰੀ।'

ਪ੍ਰਿੰਸੀਪਲ ਤੇਜਾ ਸਿੰਘ ਤੇ ਡਾਕਟਰ ਗੰਡਾ ਸਿੰਘ ਨੇ ਇਸ ਖੁਤਬੇ ਦਾ ਤਰਜਮਾ ਇਉਂ ਕੀਤਾ ਹੈ :—

'ਗੁਰੂ, ਅਰਥਾਤ ਹਜ਼ਰਤ ਬਾਬਾ ਨਾਨਕ ਫ਼ਕੀਰ ਔਲੀਆ ਦੀ ਯਾਦ ਵਿਚ ਇਹ ਇਮਾਰਤ, ਸੱਤਾਂ ਪੀਰਾਂ ਦੀ ਸਹਾਇਤਾ ਨਾਲ, ਨਵੇਂ ਸਿਰੇ ਤਾਮੀਰ ਕੀਤੀ ਗਈ ਹੈ; ਅਤੇ ਤਾਰੀਖ਼ ਇਹ ਨਿਕਲੀ ਹੈ—'ਨੇਕਬਖ਼ਤ ਮੁਰੀਦ ਨੇ ਫ਼ੈਜ਼ ਦਾ ਚਸ਼ਮਾ ਪੈਦਾ ਕੀਤਾ ਹੈ।' ਸੰਨ 927 ਹਿਜਰੀ।

ਇਸ ਖ਼ੁਤਬੇ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ, ਸੰਨ 927 ਹਿਜਰੀ (1520-27 ਈਸਵੀ) ਵਿਚ ਬਗ਼ਦਾਦ ਗਏ ਅਤੇ ਉੱਥੇ ਉਸ ਮੁਸਲਮਾਨੀ ਕੇਂਦਰ ਵਿਚ, ਜਿੱਥੇ ਹਿੰਦੂ ਦਾ ਨਾਂ ਲੈਣ ਦੀ ਵੀ ਮਨਾਹੀ ਸੀ, ਆਪ ਨੇ ਅਜਿਹਾ ਸਤਿਕਾਰ ਪ੍ਰਾਪਤ ਕੀਤਾ ਕਿ ਬਗ਼ਦਾਦੀ ਸ਼ਰਧਾਲੂਆਂ ਨੇ ਆਪ ਦੀ ਯਾਦਗਾਰ ਕਾਇਮ ਕੀਤੀ। ਜਦ ਇਹ ਇਮਾਰਤ ਕਿਸੇ ਕਾਰਨ ਢਹਿ ਗਈ ਤਾਂ ਇਸ ਨੂੰ ਫੇਰ ਉਸਾਰਿਆ ਗਿਆ।

ਸਵਾਮੀ ਆਨੰਦਚਾਰਯਾ ਨੇ ਆਪਣੀ ਰਚਿਤ ਕਵਿਤਾ ਦੀ ਕਿਤਾਬ, 'ਸਨੋ ਬਰਡਜ਼' (Snow Birds) ਵਿਚ ਕਵਿਤਾ ਲਿਖੀ ਹੈ ਜੋ, ਉਹ ਲਿਖਦੇ ਹਨ, ਬਗ਼ਦਾਦ ਸ਼ਹਿਰ ਦੇ ਬਾਹਰਵਾਰ ਇਕ ਇਮਾਰਤ ਵਿਚ ਇਕ ਖ਼ੁਤਬਾ ਪੜ੍ਹ ਕੇ ਲਿਖੀ ਗਈ। ਉਸ ਖ਼ੁਤਬੇ ਦੀ ਇਬਾਰਤ ਉਹਨਾਂ ਨੇ ਇਉਂ ਦਿੱਤੀ ਹੈ :—

'Here spake the Hindu Guru Nanak to Fakir Bahlol, and for these sixty winters, since the Guru left Iran, the soul of Bahlol has rested on the Master's word, like a bee poised on a dawn-lit honey-rose.'

ਇਸ ਇਬਾਰਤ ਦਾ ਉਲਥਾ ਇਉਂ ਹੈ :—

'ਇੱਥੇ ਹਿੰਦੂ ਗੁਰੂ ਨਾਨਕ ਨੇ ਫ਼ਕੀਰ ਬਹਿਲੋਲ ਨਾਲ ਬਚਨ ਕੀਤੇ ਅਤੇ ਇਹ ਸੱਠ ਸਿਆਲ, ਜਦ ਤੋਂ ਗੁਰੂ ਜੀ ਈਰਾਨ ਤੋਂ ਵਾਪਸ ਚਲੇ ਗਏ, ਬਹਿਲੋਲ ਦੀ ਰੂਹ ਮਾਲਕ (ਭਾਵ ਗੁਰੂ ਨਾਨਕ ਦੇਵ ਜੀ) ਦੇ ਬਚਨਾਂ (ਸ਼ਬਦਾਂ) 'ਤੇ ਟਿਕੀ ਰਹੀ, ਜਿਵੇਂ ਸ਼ਹਿਦ ਭਰੇ ਤੇ ਪਹੁ ਫੁਟਾਲੇ ਦੀ ਚਾਨਣ ਨਾਲ ਚਮਕ ਰਹੇ ਗੁਲਾਬ ਦੇ ਫੁੱਲ ਉੱਪਰ ਸ਼ਹਿਦ ਦੀ ਮੱਖੀ ਟਿਕੀ ਹੁੰਦੀ ਹੈ।'

ਇਸ ਖ਼ੁਤਬੇ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਗੁਰੂ ਜੀ ਨੂੰ ਬਗ਼ਦਾਦ ਵਿਚ ਕਿੰਨੀ ਵਧੇਰੇ ਸਫ਼ਲਤਾ ਤੇ ਕਦਰ ਪ੍ਰਾਪਤ ਹੋਈ। ਇਸ ਤੋਂ ਇਹ ਵੀ ਪਤਾ ਚੱਲਦਾ ਹੈ ਕਿ ਜਦ

ਗੁਰੂ ਜੀ ਆਪਣੇ ਸ਼ਰਧਾਲੂਆਂ ਤੋਂ ਵਿਦਾ ਹੁੰਦੇ ਸਨ ਤਾਂ ਉਹਨਾਂ ਨੂੰ ਆਪਣੀ ਧੁਰ ਕੀ ਬਾਣੀ ਦੇ ਸ਼ਬਦ ਦੇ ਜਾਂਦੇ ਸਨ, ਜਿਨ੍ਹਾਂ ਉੱਪਰ ਸ਼ਰਧਾਲੂਆਂ ਦੀ ਆਤਮਾ ਟਿਕੀ ਰਹਿੰਦੀ ਸੀ ਤੇ ਇਸ ਤਰ੍ਹਾਂ ਉੱਨਤ ਹੁੰਦੀ ਰਹਿੰਦੀ ਸੀ।

ਇਹ ਬਹਿਲੋਲ ਜੋ ਗੁਰੂ ਜੀ ਨੂੰ ਮਿਲਿਆ ਸ਼ਾਇਦ ਉਸ ਬਹਿਲੋਲ ਦਾਨਾ ਦਾ ਗੱਦੀ-ਨਸ਼ੀਨ ਹੋਵੇਗਾ ਜਿਸ ਦੀ ਕਬਰ ਨਾਨਕ ਜੀ ਦੇ ਥੜ੍ਹੇ ਵਾਲੇ ਕਮਰੇ ਦੇ ਨਾਲ ਦੇ ਕਮਰੇ ਵਿਚ ਹੈ। ਇਹ ਵੀ ਗੁਰੂ ਜੀ ਨੂੰ ਉਸੇ ਥਾਂ ਮਿਲਿਆ ਹੋਣਾ ਏ ਜਿੱਥੇ ਪੀਰ ਦਸਤਗੀਰ ਮਿਲਿਆ ਸੀ ਅਤੇ ਜਿੱਥੇ ਮਗਰੋਂ ਆਪ ਦੇ ਸ਼ਰਧਾਲੂਆਂ ਨੇ ਯਾਦਗਾਰੀ ਥੜ੍ਹਾ ਕਾਇਮ ਕੀਤਾ। ਜਿਹੜਾ ਖ਼ੁਤਬਾ ਸਵਾਮੀ ਜੀ ਨੇ ਪੜ੍ਹਿਆ, ਉਹ ਸ਼ਾਇਦ ਇਮਾਰਤ ਦੇ ਬਾਹਰਲੇ ਦਰਵਾਜ਼ੇ ਉੱਪਰ ਸੀ। ਜਿਹੜੇ ਸਿੱਖ ਫ਼ੌਜੀ ਪਹਿਲੇ ਮਹਾਂ-ਜੁੱਧ ਸਮੇਂ ਉੱਥੇ ਗਏ, ਉਹਨਾਂ ਨੇ ਬਾਹਰਲੇ ਦਰਵਾਜ਼ੇ ਉੱਪਰ ਵੀ ਇਕ ਖ਼ੁਤਬਾ ਦੇਖਿਆ ਜੋ ਇੰਨਾ ਮਿੱਟ ਚੁੱਕਿਆ ਸੀ ਕਿ ਪੜ੍ਹਿਆ ਨਹੀਂ ਸੀ ਜਾ ਸਕਦਾ। ਸਵਾਮੀ ਜੀ ਦੇ ਉੱਥੇ ਜਾਣ ਵੇਲੇ ਇਹ ਪੜ੍ਹਿਆ ਜਾ ਸਕਦਾ ਹੋਣਾ ਏਂ।[1]

ਜਿਹੜੀ ਕਵਿਤਾ ਸਵਾਮੀ ਜੀ ਨੇ ਲਿਖੀ, ਉਸ ਤੋਂ ਪਤਾ ਲੱਗਦਾ ਹੈ ਕਿ ਈਰਾਨੀ ਫ਼ਕੀਰ ਬਹਿਲੋਲ, ਚਾਰ ਮਹੀਨੇ ਗੁਰੂ ਜੀ ਦੀ ਹਜ਼ੂਰੀ ਵਿੱਚ ਰਿਹਾ ਅਤੇ ਆਪ ਦਾ ਰੱਬੀ ਉਪਦੇਸ਼ ਸੁਣਦਾ ਰਿਹਾ। ਇਸ ਦਾ ਭਾਵ ਇਹ ਹੋਇਆ ਕਿ ਗੁਰੂ ਜੀ ਉੱਥੇ ਘੱਟ ਘੱਟ ਚਾਰ ਮਹੀਨੇ ਟਿਕੇ। ਇਸ ਸਮੇਂ ਵਿਚ ਆਪ ਦੀ ਕੀਰਤੀ ਦੂਰ-ਦੂਰ ਤਕ ਫੈਲ ਗਈ।

ਉੱਥੋਂ ਦੇ ਪੀਰ ਫ਼ਕੀਰ ਤੇ ਆਮ ਲੋਕ ਉਹਨਾਂ ਦੇ ਸ਼ਰਧਾਲੂ ਬਣ ਗਏ। ਜਦ ਗੁਰੂ ਜੀ ਉੱਥੋਂ ਆ ਗਏ ਤਾਂ ਫ਼ਕੀਰ ਬਹਿਲੋਲ ਉਸੇ ਥਾਂ ਸੱਠ ਸਾਲ ਮੌਨ ਧਾਰ ਕੇ ਗੁਰੂ ਜੀ ਦੇ ਉਪਦੇਸ਼ ਅਨੁਸਾਰ ਭਗਤੀ ਅਤੇ ਜਾਪ ਕਰਦਾ ਰਿਹਾ ਅਤੇ ਇਸ ਜਗਤ ਤੋਂ ਚਲਾਣਾ ਕਰਨ ਤੋਂ ਪਹਿਲਾਂ ਉੱਪਰ ਦਿੱਤਾ ਖ਼ੁਤਬਾ ਪੱਥਰ ਉੱਪਰ ਲਿਖਵਾ ਗਿਆ।

ਬਗ਼ਦਾਦ ਰਹਿਣ ਸਮੇਂ ਗੁਰੂ ਜੀ ਉੱਥੋਂ ਦੇ ਹਾਕਮ, ਇਸਮਾਈਲ ਸਫਵੀ ਨੂੰ ਵੀ ਮਿਲੇ ਅਤੇ ਉਸ ਨੂੰ ਨਿਆਂਕਾਰ ਤੇ ਤਰਸਵਾਨ ਬਣਨ ਦਾ ਅਤੇ ਪਰਜਾ ਉੱਪਰ ਧੱਕਾ ਨਾ ਕਰਨ ਦਾ ਉਪਦੇਸ਼ ਦਿੱਤਾ। ਉਸ ਹਾਕਮ ਨੇ ਆਪ ਨੂੰ ਇਕ ਚੋਲਾ ਭੇਟ ਕੀਤਾ ਜਿਸ ਉੱਪਰ ਕੁਰਾਨ ਦੀਆਂ ਆਇਤਾਂ ਅਤੇ ਖ਼ੁਦਾ ਦੀ ਮਹਿਮਾ ਕਸੀਦੇ ਨਾਲ ਕੱਢੀ ਹੋਈ ਸੀ। ਇਹ ਚੋਲਾ ਸਾਹਿਬ ਹੁਣ ਡੇਹਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਵਿਚ ਪੁਜਾਰੀਆਂ ਦੇ ਪਾਸ ਹੈ।

### ਤੁਰਕਿਸਤਾਨ ਤੇ ਅਫ਼ਗਾਨਿਸਤਾਨ

ਬਗ਼ਦਾਦ ਤੋਂ ਵਿਦਾ ਹੋ ਕੇ ਗੁਰੂ ਜੀ ਈਰਾਨ ਦੇਸ ਵਿਚ ਗਏ ਜਿੱਥੇ ਉਹਨਾਂ ਨੇ

---

1. ਪਹਿਲੇ ਮਹਾਂ-ਯੁੱਧ ਦੇ ਸਮੇਂ ਜਦ ਅੰਗਰੇਜ਼ਾਂ ਨੇ ਬਗ਼ਦਾਦ ਫ਼ਤਿਹ ਕੀਤਾ ਤਾਂ ਕੁਝ ਸਿੱਖ ਸਰਦਾਰਾਂ ਨੂੰ ਉਹ ਅਸਥਾਨ ਲੱਭਾ ਜੋ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਯਾਦਗਾਰ ਸੀ। ਉਸ ਤੋਂ ਮਗਰੋਂ ਉੱਥੋਂ ਦੀ ਸਥਾਨਿਕ ਕੇਂਦਰੀ ਸਿੱਖ ਕਮੇਟੀ (Cenral Sikh Committee) ਦੇ ਜਤਨਾਂ ਨਾਲ ਉਸ ਥਾਂ ਇਕ ਸੁੰਦਰ ਗੁਰਦੁਆਰੇ ਦੇ ਰੂਪ ਵਿਚ ਇਕ ਯਾਦਗਾਰ ਕਾਇਮ ਕੀਤੀ ਗਈ।' (ਡਾ: ਗੰਡਾ ਸਿੰਘ, ਗੁਰੂ ਨਾਨਕ, ਪੰਨਾ ੨੩)

ਬਾਕੂ, ਤੁਹਰਾਨ, ਅਸਫਹਾਨ ਆਦਿ ਸ਼ਹਿਰਾਂ ਨੂੰ ਨਿਵਾਜਿਆ। ਈਰਾਨ ਦਾ ਦੌਰਾ ਕਰ ਕੇ ਉਹ ਤੁਰਕਿਸਤਾਨ ਗਏ, ਜਿੱਥੇ ਉਹਨਾਂ ਨੇ ਬੁਖ਼ਾਰਾ, ਤਾਸ਼ਕੰਦ, ਕਾਸ਼ਗੜ੍ਹ, ਯਾਰਕੰਦ, ਸਮਰਕੰਦ ਆਦਿਕ ਸ਼ਹਿਰਾਂ ਦਾ ਚੱਕਰ ਕੱਢਿਆ ਅਤੇ ਹਰ ਥਾਂ ਲੋਕਾਂ ਨੂੰ ਨਾਮਦਾਨ ਤੇ ਜੀਅਦਾਨ ਦੇ ਕੇ ਭਗਤੀ ਵਿਚ ਲਾਇਆ। ਤੁਰਕਿਸਤਾਨ ਦਾ ਚੱਕਰ ਲਾਉਣ ਮਗਰੋਂ ਗੁਰੂ ਜੀ ਅਫ਼ਗਾਨਿਸਤਾਨ ਪੁੱਜੇ ਅਤੇ ਉੱਥੋਂ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਜਾ ਕੇ ਸੱਚੇ ਧਰਮ ਦਾ ਪ੍ਰਚਾਰ ਕਰਦੇ ਰਹੇ। ਕਾਬਲ ਵਿਚ ਇਕ ਗੁਰਦੁਆਰਾ ਹੈ ਜੋ ਆਪ ਦੀ ਯਾਦਗਾਰ ਵਿਚ ਬਣਾਇਆ ਗਿਆ। ਕਾਬਲ ਤੋਂ ਇਕ ਮੀਲ ਦੀ ਵਿੱਥ ਉੱਪਰ ਅਸਕਾਰਾ ਦੇ ਚਸ਼ਮਿਆਂ ਉੱਪਰ ਵੀ ਇਕ ਗੁਰਦੁਆਰਾ ਹੈ ਜੋ ਆਪ ਦੇ ਉੱਥੇ ਜਾਣ ਦੀ ਯਾਦਗਾਰ ਹੈ, ਪਰ ਇਸ ਦੇਸ ਵਿੱਚ ਆਪ ਨੇ ਜੋ ਕੌਤਕ ਵਰਤਾਏ, ਉਹਨਾਂ ਬਾਬਤ ਬਹੁਤ ਕੁੱਝ ਮਲੂਮ ਨਹੀਂ ਹੈ।

## ਕਾਂਡ—44

# *ਸ੍ਰੀ ਪੰਜਾ ਸਾਹਿਬ*

### ਵਲੀ ਕੰਧਾਰੀ

ਅਫ਼ਗ਼ਾਨਿਸਾਨ ਦਾ ਚੱਕਰ ਕੱਢ ਕੇ ਗੁਰੂ ਜੀ ਹਿੰਦੁਸਤਾਨ ਵਾਪਸ ਆਏ। ਪਿਸ਼ਾਵਰ ਹੁੰਦੇ ਹੋਏ ਤੇ ਅਟਕ ਪਾਰ ਕਰ ਕੇ, ਆਪ ਪੰਜਾਬ ਵਿਚ ਦਾਖ਼ਲ ਹੋਏ। ਕੁੱਝ ਚਿਰ ਇੱਧਰ-ਉੱਧਰ ਫਿਰ ਫਿਰਾ ਕੇ ਅਤੇ ਨਾਮ-ਦਾਨ ਦੇ ਗੱਫੇ ਵਰਤਾ ਕੇ, ਉਹ ਹਸਨ-ਅਬਦਾਲ ਪਹੁੰਚੇ ਜੋ ਦੀਨ ਇਸਲਾਮ ਦਾ ਵੱਡਾ ਕੇਂਦਰ ਸੀ ਤੇ ਅਜੋਕੇ ਰਾਵਲਪਿੰਡੀ (ਪਾਕਿਸਤਾਨ) ਤੋਂ ਤੀਹ ਕੁ ਮੀਲ 'ਤੇ ਹੈ। ਆਪ ਨਗਰ ਦੇ ਬਾਹਰ ਇਕ ਪਹਾੜੀ ਦੇ ਪਾਸ ਬੈਠ ਗਏ। ਇੱਥੇ ਬਹਿ ਕੇ ਆਪ ਨੇ ਸਤਿਨਾਮ ਦਾ ਸਿਮਰਨ ਤੇ ਹਰੀ-ਕੀਰਤਨ ਸ਼ੁਰੂ ਕਰ ਦਿੱਤਾ।

ਉਸ ਪਹਾੜੀ ਦੇ ਸਿਖਰ ਇਕ ਚੰਗੀ ਕਰਨੀ ਵਾਲਾ ਤੇ ਰਿੱਧੀਆਂ ਸਿੱਧੀਆਂ ਦਾ ਮਾਲਕ ਮੁਸਲਮਾਨ ਫ਼ਕੀਰ, ਬਾਬਾ ਹਸਨ-ਅਬਦਾਲ[1] ਵਲੀ ਕੰਧਾਰੀ ਰਹਿੰਦਾ ਸੀ। ਉੱਥੇ ਇਕ ਚਸ਼ਮਾ ਸੀ ਜਿਸ ਦਾ ਠੰਢਾ, ਮਿੱਠਾ, ਸਾਫ਼ ਪਾਣੀ ਇਕ ਤਾਲ ਦੇ ਰੂਪ ਵਿਚ ਇਕੱਠਾ ਹੋਇਆ ਰਹਿੰਦਾ ਸੀ। ਇਸ ਤਾਲ ਦੇ ਕੰਢੇ ਪਾਸ ਵਲੀ ਕੰਧਾਰੀ ਨੇ ਆਪਣੇ ਲਈ ਘਰ ਅਤੇ ਇਕ ਧਰਮ ਅਸਥਾਨ ਬਣਾਇਆ ਹੋਇਆ ਸੀ। ਇਸ ਤਾਲ ਵਿਚੋਂ ਪਾਣੀ ਹੇਠਾਂ ਨੂੰ ਵਗਦਾ ਰਹਿੰਦਾ ਸੀ ਅਤੇ ਨਗਰ ਦੇ ਲੋਕ ਇਸ ਨੂੰ ਵਰਤਦੇ ਸਨ।

ਜਦ ਗੁਰੂ ਜੀ ਹਸਨ-ਅਬਦਾਲ ਪੁੱਜੇ, ਤਾਂ ਉਹਨਾਂ ਦੇ ਦਰਸ਼ਨ ਕਰ ਕੇ ਅਤੇ ਉਹਨਾਂ ਦੇ ਉਪਦੇਸ਼ ਤੇ ਕੀਰਤਨ ਸੁਣ ਕੇ, ਨਗਰ ਅਤੇ ਆਸ-ਪਾਸ ਦੇ ਲੋਕ ਉਹਨਾਂ ਦੇ ਸ਼ਰਧਾਲੂ ਬਣ ਗਏ। ਦਿਨੋ-ਦਿਨ ਵਧੇਰੇ ਹੀ ਵਧੇਰੇ ਸੰਗਤ ਜੁੜਨ ਲੱਗ ਪਈ। ਗੁਰੂ ਜੀ ਦੀ ਸ਼ੋਭਾ ਦੂਰ-ਦੂਰ ਤੀਕ ਫੈਲ ਗਈ ਅਤੇ ਥਾਂ-ਥਾਂ ਉਹਨਾਂ ਦਾ ਜੱਸ, ਉਹਨਾਂ ਦੇ ਦੱਸੇ ਗੁਰਮੰਤਰ ਦਾ ਜਾਪ ਅਤੇ ਉਹਨਾਂ ਦੀ ਬਾਣੀ ਦਾ ਪਾਠ ਤੇ ਗਾਇਨ ਹੋਣ ਲੱਗ ਪਿਆ, ਇੱਥੋਂ ਤਕ ਕਿ ਵਲੀ ਕੰਧਾਰੀ ਦੇ ਚੇਲਿਆਂ ਨੇ ਵੀ ਉਸ ਪਾਸ ਗੁਰੂ ਜੀ ਦੀ ਰੂਹਾਨੀ ਉੱਚਤਾ ਦੇ ਗੁਣ ਗਾਉਣੇ ਸ਼ੁਰੂ ਕਰ ਦਿੱਤੇ। ਲੋਕੀਂ ਉਹਦੇ ਪਾਸ ਆਉਣੋਂ ਤੇ ਭੇਟਾ ਚੜ੍ਹਾਉਣੋਂ ਸਹਿਜੇ-ਸਹਿਜੇ ਘਟਣ ਲੱਗ ਪਏ।

ਇਹ ਸਭ ਕੁਝ ਵੇਖ ਸੁਣ ਕੇ ਵਲੀ-ਕੰਧਾਰੀ ਈਰਖਾ ਤੇ ਕ੍ਰੋਧ ਨਾਲ ਸੜ ਉਠਿਆ। ਉਸ ਨੇ ਗ਼ੁੱਸੇ ਵਿਚ ਆ ਕੇ ਪ੍ਰਤਿਗਿਆ ਕੀਤੀ ਕਿ ਮੈਂ ਨਗਰ-ਨਿਵਾਸੀਆਂ ਨੂੰ ਤੇ ਉਹਨਾਂ ਦੇ ਨਵੇਂ ਗੁਰੂ ਨੂੰ, ਪਾਣੀ ਖੁਣੋਂ ਤਿਹਾਏ ਮਾਰ ਦਿਆਂਗਾ, ਮੈਂ ਉਹਨਾਂ ਉੱਪਰ ਰੱਤੀ ਤਰਸ

---

1. ਬਾਬਾ ਹਸਨ-ਅਬਦਾਦ ਸਯੱਦ (ਸੈਯਦ) ਸਬਜ਼ਵਾਰ (ਇਲਾਕਾ ਖੁਰਾਸਾਨ) ਦਾ ਸੀ ਅਤੇ ਭਾਰਤ ਵਿਚ ਮਿਰਜ਼ਾ ਸ਼ਾਹਰੁਖ ਨਾਲ ਆਇਆ ਸੀ। ਇਸ ਦਾ ਦੇਹਾਂਤ ਕੰਧਾਰ ਵਿਚ ਹੋਇਆ।' (ਮਹਾਂ ਕੋਸ਼)

ਨਹੀਂ ਕਰਾਂਗਾ। ਇਹ ਪ੍ਰਣ ਕਰ ਕੇ ਉਸ ਨੇ ਉਹ ਮੋਗਾ ਬੰਦ ਕਰ ਦਿੱਤਾ ਜਿਸ ਰਾਹੀਂ ਪਾਣੀ ਹੇਠਾਂ ਨਗਰ ਵੱਲ ਨੂੰ ਵਗਦਾ ਸੀ। ਪਾਣੀ ਬੰਦ ਹੋਣ 'ਤੇ ਸ਼ਹਿਰ ਵਿੱਚ ਭੈਅ ਤੇ ਚਿੰਤਾ ਦੀ ਲਹਿਰ ਦੌੜ ਗਈ। ਨਗਰ ਦੇ ਮੁਖੀਏ ਰਲ ਕੇ ਵਲੀ ਸਾਹਿਬ ਪਾਸ ਗਏ। ਉਹਨਾਂ ਨੇ ਉਸ ਅੱਗੇ ਹੱਥ ਜੋੜ ਕੇ ਤਰਲੇ ਕੱਢੇ, ਰੱਬ ਦੇ ਵਾਸਤੇ ਪਾਏ ਅਤੇ ਨਗਰ ਵਾਲਿਆਂ ਉੱਪਰ ਤਰਸ ਕਰਨ ਲਈ ਬੇਨਤੀ ਕੀਤੀਂ; ਪਰ ਵਲੀ ਕੰਧਾਰੀ ਪੱਥਰ ਦਿਲ ਬਣਿਆ ਰਿਹਾ ਅਤੇ ਸਿਰ ਫੇਰ ਗਿਆ। ਉਸ ਨੇ ਗੁਰੂ ਜੀ ਦੇ ਟਿਕਾਣੇ ਵੱਲ ਇਸ਼ਾਰਾ ਕਰ ਕੇ ਕਿਹਾ, 'ਜਾਓ, ਉਸ ਪਾਸੋਂ ਪਾਣੀ ਲਵੋ।'

ਮੁੱਖੀਏ ਨਿਰਾਸ ਹੋ ਕੇ ਮੁੜ ਆਏ। ਲੋਕਾਂ ਪਾਸ ਜਿਹੜਾ ਪਾਣੀ ਘੜਿਆਂ ਆਦਿ ਵਿਚ ਭਰਿਆ ਹੋਇਆ ਸੀ, ਉਸ ਨੂੰ ਉਹ ਸੰਕੋਚ ਨਾਲ ਵਰਤਣ ਲੱਗ ਪਏ। ਪਰ ਇਸ ਤਰ੍ਹਾਂ ਕਿੰਨਾ ਕੁ ਚਿਰ ਝੱਟ ਲੰਘ ਸਕਣਾ ਸੀ? ਜਿਉਂ-ਜਿਉਂ ਘੜੇ ਖ਼ਾਲੀ ਹੁੰਦੇ ਜਾਣ, ਤਿਉਂ-ਤਿਉਂ ਉਹਨਾਂ ਦੇ ਦੁੱਖ ਵਧਦੇ ਜਾਣ। ਉਹਨਾਂ ਨੇ ਆਪਣੇ ਧਰੇ ਰੱਖੇ ਪਾਣੀ ਵਿੱਚੋਂ ਮਰਦਾਨੇ ਨੂੰ ਪਾਣੀ ਪਿਆਉਣੋਂ ਨਾਂਹ ਕਰ ਦਿੱਤੀ ਅਤੇ ਕਿਹਾ, 'ਆਪਣੇ ਗੁਰੂ ਪਾਸੋਂ ਕਿਉਂ ਨਹੀਂ ਪਾਣੀ ਮੰਗਦਾ?' ਉਹਨਾਂ ਵਿਚੋਂ ਬਹੁਤ ਸਾਰਿਆਂ ਨੇ ਗੁਰੂ ਜੀ ਪਾਸ ਪਹੁੰਚ ਕੇ ਪ੍ਰਾਰਥਨਾ ਕੀਤੀ, 'ਹੇ ਰੱਬ ਦੇ ਪਿਆਰੇ, ਸਾਨੂੰ ਇਸ ਫ਼ਕੀਰ ਦੇ ਜ਼ੁਲਮ ਤੋਂ ਛੁਡਾ। ਸਾਡਾ ਦੁੱਖ ਦੂਰ ਕਰ, ਸਾਡੀ ਮੁਥਾਜੀ ਖ਼ਤਮ ਕਰ।' ਮਰਦਾਨੇ ਨੇ ਵੀ ਕਿਹਾ ਕਿ ਮੈਂ ਤਾਂ ਤੇਹ ਦੇ ਕਾਰਨ ਮਰਨ ਲੱਗਾ ਹਾਂ, ਮੈਨੂੰ ਪਾਣੀ ਦਾ ਘੁੱਟ ਪਿਆਓ!

**ਮਰਦਾਨੇ ਦੀਆਂ ਬੇਨਤੀਆਂ**

ਗੁਰੂ ਜੀ ਨੂੰ ਖ਼ਿਆਲ ਸੀ ਕਿ ਵਲੀ, ਜੋ ਆਪਣੇ-ਆਪ ਨੂੰ ਸਭ ਦੇ ਸਾਂਝੇ ਪਿਤਾ ਪਰਮਾਤਮਾ ਦਾ ਢੂੰਢਾਊ ਕਹਿੰਦਾ ਸੀ, ਲੋਕਾਂ ਦਾ ਦੁੱਖ ਵੇਖ ਕੇ ਨਰਮ ਹੋ ਜਾਵੇਗਾ ਤੇ ਕਹਿਰ ਛੱਡ ਜਾਵੇਗਾ। ਪਰ ਉਹਨਾਂ ਨੇ ਵੇਖ ਲਿਆ ਕਿ ਉਸ ਫ਼ਕੀਰ ਦਾ ਦਿਲ ਉੱਨਾ ਹੀ ਸੁੱਕਾ ਤੇ ਕਰੜਾ ਸੀ ਜਿੰਨੀ ਉਹ ਪਹਾੜੀ ਜਿਸ ਉੱਤੇ ਉਹ ਰਹਿੰਦਾ ਸੀ। ਜਿੱਥੋਂ ਤਕ ਹੋ ਸਕਦਾ ਗੁਰੂ ਜੀ ਕਰਾਮਾਤ ਕਰਨ ਤੋਂ, ਅਰਥਾਤ ਆਪਣੀਆਂ ਆਤਮਿਕ ਸ਼ਕਤੀਆਂ ਵਰਤ ਕੇ ਕੋਈ ਅਸਚਰਜ ਕਰਨ ਵਾਲੀ ਗੱਲ ਕਰਨ ਤੋਂ, ਸਦਾ ਹੀ ਸੰਕੋਚ ਕਰਦੇ ਸਨ। ਪਰ ਜੇ ਲੋਕਾਂ ਦੇ ਭਲੇ ਦੀ ਖ਼ਾਤਰ ਇਹਨਾਂ ਤਾਕਤਾਂ ਦੀ ਵਰਤੋਂ ਕਰਨੀ ਹੀ ਪਵੇ, ਤਾਂ ਕਰ ਵੀ ਲੈਂਦੇ ਸਨ। ਇਸ ਲਈ ਪਹਿਲਾਂ ਆਪ ਨੇ ਇਹ ਫ਼ੈਸਲਾ ਕੀਤਾ ਕਿ ਫ਼ਕੀਰ ਨੂੰ ਰੱਬ ਦਾ ਵਾਸਤਾ ਪਾ ਕੇ ਵੇਖਿਆ ਜਾਵੇ ਕਿ ਉਸ ਦਾ ਦਿਲ ਤਰਸ ਨਾਲ ਪੱਘਰਦਾ ਹੈ ਕਿ ਨਹੀਂ। ਆਪ ਨੇ ਮਰਦਾਨੇ ਨੂੰ ਕਿਹਾ ਕਿ ਜੇ ਪਿਆਸ ਲੱਗੀ ਹੈ ਤਾਂ ਵਲੀ ਕੰਧਾਰੀ ਪਾਸ ਜਾਓ, ਪਾਣੀ ਪੀ ਆਓ ਅਤੇ ਉਸ ਨੂੰ ਇਹ ਵੀ ਬੇਨਤੀ ਕਰੋ ਕਿ ਪਾਣੀ ਹੇਠਾਂ ਵਗਣ ਦੇਵੇ। ਪਰ ਵਲੀ ਨੇ ਮਰਦਾਨੇ ਨੂੰ ਇਕ ਤੁਬਕਾ ਵੀ ਪਾਣੀ ਨਾ ਦਿੱਤਾ, ਸਗੋਂ ਅੱਗੋਂ ਕਹਿਣ ਲੱਗਾ, 'ਉਹਦੇ ਪਾਸ ਜਾਓ। ਜੇ ਉਸ ਵਿਚ ਠੀਕ ਹੀ ਉਹ ਸ਼ਕਤੀ ਹੈ ਜੋ ਬੁੱਧੂ ਲੋਕ ਮੰਨਦੇ ਹਨ ਤਾਂ ਉਹ ਨਵਾਂ ਚਸ਼ਮਾ ਚਲਾ ਕੇ ਲੋਕਾਂ ਦੇ ਦੁੱਖ ਦੂਰ ਕਿਉਂ ਨਹੀਂ ਕਰ ਦੇਂਦਾ? ਜੇ ਉਸ ਵਿੱਚ ਅਜਿਹੀ ਸ਼ਕਤੀ ਨਹੀਂ, ਤਾਂ ਉਹ ਆਪ ਮੇਰੇ ਪਾਸ ਆਵੇ ਅਤੇ ਲੋਕਾਂ ਨੂੰ ਧੋਖਾ ਦੇਣੋਂ ਹੱਟ ਜਾਵੇ।' ਉਸ ਨੇ ਇਹੋ ਜਿਹਾ ਹੋਰ ਬਥੇਰਾ ਕੁੱਝ ਕਿਹਾ।

**ਨਵਾਂ ਚਸ਼ਮਾ**

ਮਰਦਾਨਾ ਤਿਹਾਇਆ ਹੀ ਵਾਪਸ ਆ ਗਿਆ ਅਤੇ ਉਸ ਨੇ ਸਾਰੀ ਗੱਲ ਗੁਰੂ ਜੀ

ਨੂੰ ਦੱਸੀ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਫੇਰ ਜਾਓ ਅਤੇ ਬੜੇ ਅਦਬ ਤੇ ਹਲੀਮੀ ਨਾਲ ਆਪਣੇ ਵੱਲੋਂ ਤੇ ਸ਼ਹਿਰ ਵਾਸੀਆਂ ਵੱਲੋਂ ਉਸ ਅੱਗੇ ਅਪੀਲ ਤੇ ਬੇਨਤੀ ਕਰੋ। ਇਸ ਤਰ੍ਹਾਂ ਮਰਦਾਨਾ ਤਿੰਨ ਵੇਰ ਪਹਾੜੀ ਦੇ ਸਿਖਰ ਵਲੀ ਕੰਧਾਰੀ ਦੇ ਚਸ਼ਮੇ 'ਤੇ ਗਿਆ ਅਤੇ ਤਿੰਨੇ ਵੇਰ ਉਸ ਥਾਂ ਤੋਂ ਪਿਆਸਾ ਹੀ ਵਾਪਸ ਆਇਆ। ਫੇਰ ਗੁਰੂ ਜੀ ਨੇ ਜਿਸ ਥਾਂ ਬੈਠੇ ਸਨ ਉੱਥੋਂ, 'ਸਤਿ ਕਰਤਾਰ' ਕਹਿ ਕੇ ਇਕ ਪੱਥਰ ਪਰ੍ਹੇ ਹਟਾਇਆ ਅਤੇ ਮਰਦਾਨੇ ਨੂੰ ਕਿਹਾ, 'ਇਸ ਥਾਂ ਨੂੰ ਜ਼ਰਾ ਪੁੱਟ, ਏਥੋਂ ਪਾਣੀ ਦਾ ਚਸ਼ਮਾ ਨਿਕਲੇਗਾ। ਇੱਥੇ ਹੇਠਾਂ ਠੰਢੇ ਤੇ ਨਿਰਮਲ ਜਲ ਦੀ ਧਾਰਾ ਵਗ ਰਹੀ ਹੈ।' ਮਰਦਾਨੇ ਨੇ ਹੁਕਮ ਅਨੁਸਾਰ ਉਸ ਥਾਂ ਟੋਆ ਪੁੱਟਿਆ। ਸਾਫ਼ ਠੰਡੇ ਪਾਣੀ ਦੀ ਧਾਰ ਵਗ ਤੁਰੀ ਅਤੇ ਗੁਰੂ ਜੀ ਦੇ ਚਰਨਾਂ ਨੂੰ ਛੂਹ ਕੇ, ਧੋ ਕੇ, ਨਿਵਾਣ ਵੱਲ ਨੂੰ ਵਹਿ ਤੁਰੀ। ਐਨ ਉਸ ਵੇਲੇ ਵਲੀ ਕੰਧਾਰੀ ਦਾ ਚਸ਼ਮਾ ਸੁੱਕ ਗਿਆ। ਇਹ ਨਵਾਂ ਚਸ਼ਮਾ ਖ਼ੁਸ਼ਕ ਪਹਾੜੀ ਉਪਰਲੇ ਚਸ਼ਮੇ ਨਾਲੋਂ ਵਡੇਰਾ ਸੀ ਅਤੇ ਵਧੇਰੇ ਜ਼ੋਰ ਨਾਲ ਵਗਦਾ ਸੀ। ਨਾ ਕੇਵਲ ਸ਼ਹਿਰ-ਵਾਸੀਆਂ ਦੀ ਹੀ ਪਿਆਸ ਮਿੱਟ ਗਈ ਤੇ ਨਿੱਤ ਦੀ ਲੋੜ ਪੂਰੀ ਹੋ ਗਈ, ਸਗੋਂ ਨੇੜੇ ਤੇੜੇ ਦੀ ਧਰਤੀ ਵੀ ਨਿਹਾਲ ਹੋ ਗਈ। ਇਸ ਤਰ੍ਹਾਂ ਗੁਰੂ ਜੀ ਨੇ ਹਸਨ ਅਬਦਾਲ ਦੇ ਲੋਕਾਂ ਨੂੰ ਵਲੀ ਕੰਧਾਰੀ ਦੇ ਜਬਰ ਤੋਂ ਬਚਾਇਆ ਅਤੇ ਉਹਨਾਂ ਲਈ ਸਦਾ ਵਗਣ ਵਾਲਾ ਠੰਢੇ, ਸਾਫ਼ ਪਾਣੀ ਦਾ ਚਸ਼ਮਾ ਚਲਾ ਕੇ ਉਹਨਾਂ ਨੂੰ ਸਦਾ ਲਈ ਸੌਖਿਆਂ, ਸੁਖੀ ਤੇ ਖ਼ੁਸ਼ਹਾਲ ਕਰ ਦਿੱਤਾ।

**ਪੰਜਾ ਲਾਇਆ**

ਆਪਣਾ ਚਸ਼ਮਾ ਸੁੱਕਿਆ ਵੇਖ ਕੇ ਵਲੀ ਕੰਧਾਰੀ ਨੂੰ ਹੋਰ ਵੀ ਰੋਹ ਚੜ੍ਹਿਆ। ਗੁੱਸੇ ਵਿਚ ਆ ਕੇ ਉਸ ਨੇ ਪਹਾੜੀ ਦਾ ਇਕ ਟੁਕੜਾ ਗੁਰੂ ਜੀ ਵੱਲ ਵਗਾਹ ਮਾਰਿਆ। ਇਹ ਜ਼ੋਰ ਨਾਲ ਗੜਗੜਾਉਂਦਾ ਹੇਠਾਂ ਨੂੰ ਰਿੜ੍ਹ ਪਿਆ। ਉਸ ਵੇਲੇ ਗੁਰੂ ਜੀ ਦਾਤਨ ਕਰ ਰਹੇ ਸਨ। ਜਦ ਉਹਨਾਂ ਨੇ ਚੱਟਾਨ ਨੂੰ ਜ਼ੋਰ ਨਾਲ ਰਿੜ੍ਹਦੀ ਆਉਂਦੀ ਵੇਖਿਆ ਤਾਂ ਉਹਨਾਂ ਨੇ ਉਸ ਨੂੰ ਡੱਕਣ ਲਈ ਉੱਥੇ ਬੈਠਿਆਂ ਹੀ ਬਾਂਹ ਉਸ ਅੱਗੇ ਕੀਤੀ। ਚੱਟਾਨ ਗੁਰੂ ਜੀ ਦੇ ਪੰਜੇ ਨਾਲ ਆ ਕੇ ਜ਼ੋਰ ਨਾਲ ਵੱਜੀ। ਉਹ ਉੱਥੇ ਖੜੋ ਗਈ। ਗੁਰੂ ਜੀ ਦਾ ਪੰਜਾ ਚੱਟਾਨ ਵਿੱਚ ਖੁੱਭ ਗਿਆ। ਉਹ ਪੱਥਰ ਹੁਣ ਤੀਕ ਮੌਜੂਦ ਹੈ ਅਤੇ ਉਸ ਨੂੰ ਪੰਜਾ ਸਾਹਿਬ ਕਹਿੰਦੇ ਹਨ।[1]

**ਵਲੀ ਕੰਧਾਰੀ ਨੂੰ ਉਪਦੇਸ਼**

ਇਹ ਕੌਤਕ ਵੇਖ ਕੇ ਉਸ ਚੇਟਕੀ ਦਾ ਘਮੰਡ ਟੁੱਟ ਗਿਆ। ਉਹ ਪਹਾੜੀ ਤੋਂ ਉੱਤਰ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਉਸ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਆਪਣੀ ਭੁੱਲ ਬਦਲੇ ਮਾਫ਼ੀ ਮੰਗੀ। ਗੁਰੂ ਜੀ ਦਾ ਹਿਰਦਾ ਨਰਮ ਤੇ ਦਇਆ ਭਰਿਆ ਸੀ। ਆਪ ਕਿਸੇ ਪਾਪੀ ਅਪਰਾਧੀ ਤੋਂ ਨਫ਼ਰਤ ਨਹੀਂ ਸਨ ਕਰਦੇ, ਸਗੋਂ ਉਸ ਉੱਪਰ ਤਰਸ

---

1. ਜਿਨ੍ਹਾਂ ਸੱਜਣਾਂ ਨੂੰ ਇਹ ਗੱਲ ਮੰਨਣ ਵਿਚ ਝਿਜਕ ਹੋਵੇ ਕਿ ਆਤਮਿਕ ਜਾਂ ਮਾਨਸਿਕ ਬਲ ਨਾਲ ਪਹਾੜੀ ਉਲਟਾਈ ਤੇ ਰੇੜ੍ਹੀ ਅਤੇ ਠੱਲ੍ਹੀ ਜਾ ਸਕਦੀ ਹੈ, ਉਹ ਲੂਈ ਜੈਕੋਲੀਅਟ ਦੀ ਪੁਸਤਕ The Occult Science in India ਪੜ੍ਹਨ ਜਿਸ ਵਿਚ ਅਖੀਂ ਡਿੱਠੇ ਵਾਕਿਆਤ ਦੱਸੇ ਹਨ ਕਿ ਕੀਕੁਰ ਭਾਰੀਆਂ ਚੀਜ਼ਾਂ ਮਾਨਸਿਕ ਬਲ ਨਾਲ ਭੁੜਕਾਈਆਂ ਜਾ ਸਕਦੀਆਂ ਹਨ। ਅੰਤਕਾ (੨) ਵੀ ਪੜ੍ਹਿਆ ਜਾਵੇ।

ਕਰਕੇ ਉਸ ਨੂੰ ਪਾਪਾਂ ਦੇ ਚੋਲੇ ਵਿਚੋਂ ਕੱਢ ਕੇ ਉੱਚਾ ਸੁੱਚਾ ਬਣਾਉਣਾ ਲੋਚਦੇ ਸਨ। ਆਪ ਨੇ ਨਾ ਕੇਵਲ ਵਲੀ ਕੰਧਾਰੀ ਨੂੰ ਮਾਫ਼ ਹੀ ਕਰ ਦਿੱਤਾ, ਸਗੋਂ ਉਸ ਦੇ ਖ਼ੁਸ਼ਕ, ਕਠੋਰ ਤੇ ਹੰਕਾਰੀ ਹਿਰਦੇ ਨੂੰ ਸ਼ੁੱਧ ਕਰ ਕੇ ਉਸ ਨੂੰ ਨਾਮ-ਦਾਨ ਦੀ ਦਾਤ ਬਖ਼ਸ਼ੀ। ਆਪ ਨੇ ਉਸ ਨੂੰ ਕਿਹਾ, 'ਸਦਾ ਚੇਤੇ ਰੱਖੋ ਕਿ ਰੱਬ ਪਿਆਰ ਹੈ। ਜੋ ਇਨਸਾਨ ਪਿਆਰ ਵਿੱਚ ਰਹਿੰਦਾ ਹੈ, ਉਸ ਵਿੱਚ ਰੱਬ ਰਹਿੰਦਾ ਹੈ। ਜਿਸ ਦੇ ਦਿਲ ਵਿੱਚ ਪਿਆਰ ਵਾਸਤੇ ਥਾਂ ਨਹੀਂ, ਉਸ ਨੂੰ ਕਦੇ ਪਤਾ ਹੀ ਨਹੀਂ ਲੱਗ ਸਕਦਾ ਕਿ ਰੱਬ ਕੀ ਚੀਜ਼ ਹੈ। ਇਸ ਕਰਕੇ ਉਸ ਨੂੰ ਕਦੇ ਸੱਚੀ ਖ਼ੁਸ਼ੀ ਤੇ ਸੱਚੀ ਸ਼ਾਂਤੀ ਨਸੀਬ ਨਹੀਂ ਹੋ ਸਕਦੀ। ਘਟ-ਘਟ ਵਿੱਚ ਖ਼ੁਦਾ ਵੱਸਦਾ ਹੈ। ਖ਼ਾਲਕ ਖ਼ਲਕਤ ਵਿੱਚ, ਕਾਦਰ ਕੁਦਰਤ ਵਿੱਚ ਵਸਦਾ ਹੈ। ਜੇ ਤੁਸੀਂ ਇਹ ਕੁਝ ਚੇਤੇ ਰੱਖੋ ਤਾਂ ਤੁਸੀਂ ਜ਼ਰੂਰ ਹੀ ਇਨਸਾਨਾਂ ਦੀ ਸੇਵਾ ਕਰਨ ਨੂੰ ਧੰਨ ਭਾਗ ਸਮਝੋ, ਕਿਉਂਕਿ ਉਹ ਸਭ ਉਸ ਕਰਤਾਰ ਦੇ ਜਾਏ ਹਨ। ਫੇਰ ਕਦੇ ਇਹ ਨਹੀਂ ਹੋ ਸਕਦਾ ਕਿ ਤੁਸੀਂ ਲੋਕਾਂ ਤੋਂ ਦੂਰ ਪਹਾੜੀ ਦੇ ਸਿਖਰ ਬੈਠੇ ਰਹੋ ਅਤੇ ਲੋਕਾਂ ਦੇ ਦੁੱਖਾਂ ਦੀ ਪਰਵਾਹ ਨਾ ਕਰੋ। ਫੇਰ ਤੁਸੀਂ ਜਗਤ ਦੇ ਜੀਵਾਂ ਦੇ ਦੁੱਖ ਨੂੰ ਆਪਣਾ ਦੁੱਖ ਸਮਝੋਗੇ ਅਤੇ ਉਸ ਨੂੰ ਦੂਰ ਕਰਨ ਲਈ ਵੱਧ ਤੋਂ ਵੱਧ ਉੱਦਮ ਕਰਨ ਨੂੰ ਆਪਣਾ ਵੱਡਾ ਫ਼ਰਜ਼ ਤੇ ਧਰਮ ਜਾਣੋਗੇ। ਤੁਸੀਂ ਫੇਰ ਲੋਕਾਂ ਤੋਂ ਵੱਖ ਰਹਿਣ ਦੀ ਥਾਂ ਉਹਨਾਂ ਦੇ ਵਿਚ ਰਹੋਗੇ, ਉਹਨਾਂ ਦੇ ਸੁਖ ਦੁਖ ਦੇ ਸਾਂਝੀਵਾਲ ਹੋਵੋਗੇ ਅਤੇ ਉਹਨਾਂ ਨੂੰ ਖ਼ੁਦਾ ਵੱਲ ਨੂੰ ਪ੍ਰੇਰੋਗੇ ਅਤੇ ਚੁਕੋਗੇ। ਇਹ ਕਰਦੇ ਹੋਏ ਤੁਸੀਂ ਅਸਲੀ ਧਰਮੀ ਪੁਰਸ਼ ਬਣੋਗੇ, ਕਿਉਂਕਿ ਪਿਆਰ, ਸੇਵਾ ਤੇ ਭਗਤੀ, ਨੇਕ ਖ਼ਿਆਲਾਂ, ਦਿਆਲਤਾ-ਭਰੇ ਦਿਲੀ ਵੇਗਾਂ, ਦਇਆ-ਭਰੇ ਕੰਮਾਂ ਤੇ ਭਗਤੀ ਭਾਵ ਭਰੀ ਅਰਦਾਸ ਨੂੰ ਹੀ ਅਸਲੀ ਧਰਮ, ਅਸਲੀ ਪੂਜਾ ਬੰਦਗੀ ਕਹਿੰਦੇ ਹਨ। ਸਦਾ ਚੇਤੇ ਰੱਖੋ ਕਿ ਜਦ ਮੌਤ ਦਾ ਫ਼ਰਿਸ਼ਤਾ ਪਰਲੋਕ ਨੂੰ ਲੈ ਜਾਵੇਗਾ ਤਾਂ ਤੁਹਾਨੂੰ ਇਸ ਜੀਵਨ ਦਾ ਲੇਖਾ ਦੇਣਾ ਪਵੇਗਾ, 'ਲੇਖਾ ਰੱਬ ਮੰਗੇਸੀਆ ਬੈਠਾ ਕਢਿ ਵਹੀ', ਜਿਹੜੇ ਅਮਲ, ਚੰਗੇ ਮੰਦੇ ਕੰਮ ਤੁਸਾਂ ਏਥੇ ਕੀਤੇ ਹੋਣਗੇ ਉਹ ਓਥੇ ਉਗਾਹੀ ਭਰਨਗੇ। ਓਥੇ ਤੁਹਾਡੀ ਕਿਸਮਤ ਦਾ ਫ਼ੈਸਲਾ ਤੁਹਾਡੀ ਕਰਨੀ ਦੇ ਆਧਾਰ 'ਤੇ ਹੋਵੇਗਾ, ਕਹਿਣੀ ਕਥਨੀ, ਫੋਕੀਆਂ ਫੜ੍ਹਾਂ ਦਾ ਉੱਥੇ ਕੁਝ ਨਹੀਂ ਵਟਿਆ ਜਾਵੇਗਾ। ਹੁਣ ਜਦ ਕਿ ਸਮਾਂ ਹੈ ਉਸ ਫ਼ੈਸਲੇ ਵਾਲੇ, ਕਿਆਮਤ ਦੇ ਦਿਨ ਵਾਸਤੇ ਤਿਆਰੀ ਕਰੋ। ਕੀ ਪਤਾ ਸੱਦਾ ਕਦ ਆ ਜਾਵੇ? ਉਸ ਵੱਡੇ ਜੱਜ ਦੇ ਸਾਹਮਣੇ ਪੇਸ਼ ਹੋਣ ਲਈ ਹਰ ਦਮ ਤਿਆਰ ਰਹੋ। ਕਿਤੇ ਅਣਤਿਆਰ, ਬੇਵਸਾਹੇ ਨਾ ਝਫੇ ਜਾਇਓ। ਪਰਮਾਤਮਾ ਦੀ ਪ੍ਰਸੰਨਤਾ ਪੂਰੀ ਕਰਨ ਦੇ ਜਤਨਾਂ ਵਿਚ ਸਾਰੀ ਉਮਰ ਬਤੀਤ ਕਰੋ। ਹਰ ਕਿਸੇ ਦਾ ਭਲਾ ਕਰੋ। ਦੁਨੀਆਂ ਵਿਚ ਸੇਵਾ ਕੀਤਿਆਂ ਹੀ ਉਸ ਦੀ ਦਰਗਾਹੇ ਬੈਠਣ ਲਈ ਥਾਂ ਮਿਲਦਾ ਹੈ। ਖ਼ਲਕਤ ਦੀ ਸੇਵਾ ਹੀ ਖ਼ਾਲਕ ਦੀ ਸੇਵਾ ਹੈ, ਕਿਉਂਕਿ ਉਹ ਆਪਣੀ ਖ਼ਲਕਤ ਵਿੱਚ ਵਸਦਾ ਹੈ।'

ਵਲੀ ਕੰਧਾਰੀ ਦਾ ਦਿਲ ਸਾਫ਼ ਹੋ ਗਿਆ ਅਤੇ ਉਸ ਵਿਚ ਨਵਾਂ ਜੀਵਨ ਪੈਦਾ ਹੋ ਗਿਆ। ਉਹ 'ਗੁਰੂ ਕੇ ਗ੍ਰਿਹਿ' ਜਨਮ ਪਿਆ। ਜਿਸ ਥਾਂ ਗੁਰੂ ਜੀ ਬੈਠੇ ਸਨ, ਉੱਥੇ ਹੁਣ ਇਕ ਆਲੀਸ਼ਾਨ ਗੁਰਦੁਆਰਾ ਹੈ ਜਿਸ ਨੂੰ ਸ੍ਰੀ ਪੰਜਾ ਸਾਹਿਬ ਆਖਦੇ ਹਨ।[1] ਕੁਝ ਸਾਲ

---

1. ਅਨੇਕਾਂ ਹੋਰ ਗੁਰਦੁਆਰਿਆਂ ਵਾਂਙ ਇਹ ਗੁਰਦੁਆਰਾ ਵੀ ਹੁਣ ਪਾਕਿਸਤਾਨ ਵਿੱਚ ਸੁੰਞਾ ਪਿਆ ਹੈ। ਪਤਾ ਨਹੀਂ ਉਸ ਨਾਲ ਕੀ ਵਾਪਰੀ ਹੋਵੇ ਅਤੇ ਕੀ ਵਾਪਰੇ।

ਪਹਿਲਾਂ ਪਹਾੜੀ ਐਨ ਉਸ ਥਾਂ ਤੀਕ ਸੀ ਜਿੱਥੇ ਬੈਠ ਕੇ ਗੁਰੂ ਜੀ ਨੇ ਇਹ ਕੌਤਕ ਵਰਤਾਇਆ ਸੀ ਤੇ ਪੰਜਾ ਪਹਾੜੀ ਵਿਚ ਲਾਇਆ ਸੀ। ਉਦੋਂ ਜੇ ਪਹਾੜੀ ਦੇ ਸਿਖਰ ਵਲੀ ਕੰਧਾਰੀ ਦੀ ਕੁਟੀਆ ਕੋਲ ਖੜੋ ਕੇ ਪੰਜਾ ਸਾਹਿਬ ਵੱਲ ਦੇਖਿਆ ਜਾਂਦਾ ਤਾਂ ਪਹਾੜੀ ਇਸ ਤਰ੍ਹਾਂ ਜਾਪਦੀ ਸੀ ਕੀਕੁਰ ਉਹ ਉਪਰੋਂ ਰੇੜ੍ਹੀ ਗਈ ਹੁੰਦੀ ਹੈ, ਕਿਉਂਕਿ ਇਹ ਇਉਂ ਨਜ਼ਰ ਆਉਂਦੀ ਸੀ ਜੀਕੁਰ ਕੋਈ ਢੇਰ ਉਲਦ ਕੇ, ਧੱਕਾ ਦੇ ਕੇ ਸੁੱਟਿਆ ਗਿਆ ਅਤੇ ਉਹ ਹੇਠਾਂ ਨੂੰ ਰਿੜ੍ਹਦਾ ਤੁਰਿਆ ਗਿਆ ਹੁੰਦਾ ਹੈ। ਕਈ ਸੱਜਣ, ਜਿਨ੍ਹਾਂ ਨੇ ਪਹਾੜੀ ਨੂੰ ਉਸ ਹਾਲਤ ਵਿਚ ਡਿੱਠਾ ਹੈ, ਇਸ ਗੱਲ ਦੀ ਤਸਦੀਕ ਕਰਦੇ ਹਨ ਕਿ ਠੀਕ ਹੀ ਇਓਂ ਹੀ ਜਾਪਦਾ ਸੀ ਜੀਕੁਰ ਪਹਾੜੀ ਡੇਗੀ ਗਈ ਹੁੰਦੀ ਹੈ। ਪਰ ਹੁਣ ਪਹਾੜੀ ਨੂੰ ਕੱਟ ਕੇ ਇਕ ਸੜਕ ਅਤੇ ਕੁਝ ਇਮਾਰਤਾਂ ਲਈ ਥਾਂ ਬਣਾਈ ਗਈ ਹੈ।

ਕੁਝ ਦਿਨ ਹਸਨ ਅਬਦਾਲ ਰਹਿ ਕੇ ਗੁਰੂ ਜੀ ਸੰਮਤ 1578 (ਸੰਨ 1521) ਵਿਚ ਪੰਜਾਬ ਵਾਪਸ ਆ ਗਏ।

## ਕਾਂਡ—45

# ਬਾਬਰ ਦਾ ਹਮਲਾ

ਪਾਠਕਾਂ ਨੂੰ ਚੇਤਾ ਹੋਵੇਗਾ ਕਿ ਕਈ ਸਾਲ ਪਹਿਲਾਂ, ਸੰਮਤ 1566 ਬਿਕ੍ਰਮੀ ਵਿਚ, ਜਦ ਬਾਬਰ ਆਪਣੇ ਜਮਾਂਦਰੂ ਦੇਸ ਵਿਚ ਹਾਰਾਂ ਖਾ ਰਿਹਾ ਸੀ ਅਤੇ ਉਸ ਨੂੰ ਇੰਨਾ ਵੀ ਯਕੀਨ ਨਹੀਂ ਸੀ ਕਿ ਉਹ ਆਪਣਾ ਜੱਦੀ ਇਲਾਕਾ ਵਾਪਸ ਜਿੱਤ ਕੇ ਰੱਖ ਸਕੇਗਾ, ਜਦ ਕਾਬਲ ਮੱਲਣ ਤੇ ਹਿੰਦੁਸਤਾਨ ਉੱਪਰ ਹਮਲਾ ਕਰਨ ਦਾ ਉਸ ਨੂੰ ਸੁਪਨਾ ਵੀ ਨਹੀਂ ਸੀ ਆਇਆ, ਤਾਂ ਗੁਰੂ ਨਾਨਕ ਜੀ ਨੇ ਭਵਿੱਖਤ ਵਾਕ ਕੀਤਾ ਸੀ ਕਿ ਬਾਬਰ ਕਾਬਲੋਂ 'ਪਾਪ ਦੀ ਜੰਞ' ਲੈ ਕੇ ਹਿੰਦੁਸਤਾਨ ਵਿਚ ਆਵੇਗਾ। ਗੁਰੂ ਜੀ ਨੇ ਉਦੋਂ ਕਿਹਾ ਸੀ ਕਿ ਦੇਸ ਵਿਚ ਬਹੁਤ ਲੁੱਟ ਮਾਰ, ਖ਼ੂਨ ਖ਼ਰਾਬੇ ਤੇ ਜਬਰ ਹੋਣਗੇ। ਸੈਦਪੁਰ ਜਾਂ ਐਮਨਾਬਾਦ, ਜਿੱਥੇ ਇਹ ਭਵਿੱਖਤ ਵਾਕ ਉਚਾਰੇ ਗਏ ਸਨ, ਸੰਮਤ 1578 (ਸੰਨ 1521 ਈਸਵੀ) ਵਿਚ ਬਾਬਰ ਦੇ ਗ਼ੁੱਸੇ ਦਾ ਸ਼ਿਕਾਰ ਹੋਣਾ ਸੀ।

**ਗੁਰੂ ਜੀ ਦਾ ਮਹਾਨ ਤਰਸ**

ਜਦ ਗੁਰੂ ਨਾਨਕ ਜੀ ਪੱਛਮ ਦੀ ਉਦਾਸੀ ਤੋਂ ਵਾਪਸ ਆ ਰਹੇ ਸਨ ਤਾਂ ਆਪ ਨੇ ਇਕ ਦਿਨ ਸਮਾਧੀ ਸਮੇਂ ਵੇਖਿਆ ਕਿ ਜਿੱਤਾਂ ਦੇ ਨਸ਼ੇ ਨਾਲ ਗੁੱਟ ਹੋਈਆਂ ਬਾਬਰ ਦੀਆਂ ਫ਼ੌਜਾਂ ਜਿਨ੍ਹਾਂ ਨੂੰ ਉਹ 'ਜਹਾਦ ਜਾਂ ਧਰਮ-ਯੁੱਧ ਕਰਨ ਆ ਰਹੀਆਂ ਇਸਲਾਮੀ ਫ਼ੌਜਾਂ' ਕਹਿੰਦਾ ਹੈ, ਮਾਰੋ ਮਾਰ ਕਰਦੀਆਂ ਹਿੰਦੁਸਤਾਨ ਉੱਤੇ ਹੱਲਾ ਕਰਨ ਲਈ ਚੜ੍ਹੀਆਂ ਆ ਰਹੀਆਂ ਹਨ। ਗੁਰੂ ਜੀ ਜਾਣਦੇ ਸਨ ਕਿ ਕੀ ਤੂਫ਼ਾਨ ਆਉਣ ਵਾਲਾ ਹੈ ਅਤੇ ਪਿਆਰੇ ਭਾਈ ਲਾਲੋ ਦੇ ਸੈਦਪੁਰ ਦੇ ਸਿਰ ਕੀ ਬਿਪਤਾ ਦੀ ਬਿਜਲੀ ਕੜਕ ਕੇ ਡਿੱਗਣ ਵਾਲੀ ਹੈ। ਆਪ ਦਾ ਮਹਾਨ ਤਰਸ ਨਾਲ ਭਰਪੂਰ ਹਿਰਦਾ ਸੈਦਪੁਰੀਆਂ ਦੇ ਦੁੱਖਾਂ ਦਾ ਖ਼ਿਆਲ ਕਰ ਕੇ ਪੱਘਰ ਗਿਆ। ਆਪ ਦੇ ਦੇਸ-ਪਿਆਰ ਨੇ ਆਪ ਦੇ ਸਾਰੇ ਸਰੀਰ ਨੂੰ ਹਲੂਣਾ ਦਿੱਤਾ, ਪਰ ਆਪ ਆਪਣੇ ਦੇਸ ਲਈ ਉਸ ਵੇਲੇ ਕੀ ਕਰਦੇ? ਕੀ ਕਰ ਸਕਦੇ ਸਨ? ਆਪ ਦੇ ਮਗਰ ਕੋਈ ਫ਼ੌਜ ਨਹੀਂ ਸੀ, ਇਕ-ਮੁਠ ਕੌਮ ਨਹੀਂ ਸੀ, ਜਿਸ ਨਾਲ ਆਪ ਦੇਸ ਨੂੰ ਤਬਾਹੀ ਤੋਂ ਬਚਾ ਸਕਦੇ ਅਤੇ ਹਮਲਾਵਰ ਨੂੰ ਮਜਬੂਰ ਕਰਦੇ ਕਿ ਦੇਸ ਵਿਚ ਲੁੱਟ ਮਾਰ, ਖ਼ੂਨ ਖ਼ਰਾਬੇ ਤੇ ਇਸਤਰੀਆਂ ਉੱਪਰ ਜਬਰ ਕਰਨ ਤੋਂ ਬਾਜ਼ ਆਵੇ। ਨਾ ਕੋਈ ਆਪ ਨੂੰ ਅਜਿਹਾ ਸੂਰਬੀਰ ਦੇਸ-ਪਿਆਰ ਵਾਲਾ ਸਮਰਥ ਹਾਕਮ ਰਾਜਾ ਹੀ ਦਿੱਸਦਾ ਸੀ ਜਿਸ ਨੂੰ ਬਾਬਰ ਦੇ ਮੁਕਾਬਲੇ ਲਈ ਵੰਗਾਰਿਆ ਤੇ ਤਕੜਾ ਕੀਤਾ ਜਾ ਸਕਦਾ। ਪਠਾਣਾਂ ਦਾ ਰਾਜ ਸੀ, ਉਹ ਜ਼ਾਲਮ ਤੇ ਜਾਬਰ ਸਨ, ਅਤੇ ਆਚਰਨ ਤੋਂ ਗਿਰ ਕੇ, ਐਸ਼ਾਂ ਵਿਚ ਫਸ ਕੇ, ਨਿਰਬਲ ਹੋ ਚੁੱਕੇ ਸਨ। ਫੇਰ ਵੀ ਮਨੁੱਖ-ਜਾਤੀ ਲਈ ਜੋ ਹਮਦਰਦੀ ਤੇ ਪਿਆਰ ਆਪ ਦੇ ਹਿਰਦੇ ਵਿਚ ਸੀ, ਉਹ ਆਪ ਨੂੰ ਇਸ ਆ ਰਹੇ ਦੁੱਖ ਸਮੇਂ ਦੂਰ ਦੁਰੇਡੇ ਬਹਿ ਰਹਿਣ ਦੀ ਆਗਿਆ ਨਹੀਂ ਸੀ ਦੇਂਦਾ। ਖ਼ਿਆਲ ਆਇਆ, 'ਚੱਲੋ, ਸ਼ਾਇਦ ਹਮਲਾਵਰ ਦੇ ਦਿਲ ਨੂੰ ਸੋਧਿਆ ਜਾ ਸਕੇ। ਨਹੀਂ ਤਾਂ, ਜੇ ਆਉਣ ਵਾਲੀ ਭੀੜ ਨੂੰ ਰੋਕਿਆ ਨਾ ਜਾ ਸਕਿਆ ਤਾਂ ਦੁੱਖੀ ਭੈਣਾਂ ਭਰਾਵਾਂ ਦੇ ਨਾਲ ਤਾਂ ਹੋਵਾਂਗੇ, ਉਹਨਾਂ ਦਾ ਦੁਖ ਵੰਡਾਵਾਂਗੇ ਅਤੇ ਉਹਨਾਂ ਨੂੰ ਹੌਂਸਲਾ ਧੀਰਜ ਦਿਆਂਗੇ।' ਆਪ ਦਾ ਹਮਵਤਨੀਆਂ ਲਈ ਤੇ ਮਨੁੱਖ-ਜਾਤੀ ਲਈ ਪਿਆਰ ਆਪ ਨੂੰ

ਇਹ ਕੁੱਝ ਕਰਨ ਲਈ ਮਜਬੂਰ ਕਰ ਰਿਹਾ ਸੀ। ਇਸ ਜਗਤ ਵਿਚ ਜੋ ਪਿਆਰ ਵੇਖਣ ਸੁਣਨ ਵਿਚ ਆਉਂਦਾ ਹੈ, ਉਹ ਦੁੱਖ ਤੋਂ ਵੱਖ ਘੱਟ ਵੱਧ ਹੀ ਵੇਖਿਆ ਜਾਂਦਾ ਹੈ। ਜਿਨ੍ਹਾਂ ਨਾਲ ਸਾਡਾ ਪਿਆਰ ਹੁੰਦਾ ਹੈ, ਅਸੀਂ ਨਾ ਕੇਵਲ ਉਹਨਾਂ ਨੂੰ ਦੁੱਖਾਂ ਤੋਂ ਬਚਾਉਣ ਲਈ ਆਪ ਦੁੱਖ ਸਹਿਣ ਨੂੰ ਹੀ ਤਿਆਰ ਹੁੰਦੇ ਹਾਂ, ਸਗੋਂ ਉਹਨਾਂ ਦੇ ਨਾਲ ਜੋ ਸਾਡਾ ਸੰਬੰਧ ਜਾਂ ਸੰਗ ਪੈਦਾ ਹੋ ਜਾਂਦਾ ਹੈ ਉਹ ਸਾਨੂੰ ਮਜਬੂਰ ਕਰਦਾ ਹੈ ਕਿ ਅਸੀਂ ਆਪਣੇ ਪਿਆਰਿਆਂ ਦੇ ਦੁੱਖ ਵਿੱਚ ਸ਼ਰੀਕ ਹੋਈਏ, ਉਹਨਾਂ ਦੇ ਨਾਲ ਦੁੱਖ ਝਲੀਏ।

**ਸੈਦਪੁਰ ਦੀ ਲੁੱਟ ਮਾਰ**

ਹਸਨ ਅਬਦਲ ਤੋਂ ਗੁਰੂ ਜੀ ਸੈਦਪੁਰ ਵੱਲ ਨੂੰ ਤੁਰ ਪਏ ਅਤੇ ਛੇਤੀ ਹੀ ਉੱਥੇ ਪੁੱਜ ਗਏ। ਉਸ ਵੇਲੇ ਤੀਕ ਉੱਥੇ ਬਾਬਰ ਦੀਆਂ ਫ਼ੌਜਾਂ ਦੀ ਕੋਈ ਖ਼ਬਰ ਨਹੀਂ ਸੀ ਪੁੱਜੀ, ਪਰ ਉਹ ਛੇਤੀ ਹੀ ਆ ਗਈਆਂ। ਇਹ ਬਾਬਰ ਦਾ ਤੀਜਾ ਹਮਲਾ ਸੀ। ਉਹ 926 ਹਿਜਰੀ ਜਾਂ ਸੰਨ 1520-21 ਈਸਵੀ ਵਿਚ ਹਿੰਦੁਸਤਾਨ ਦੀ ਹੱਦ ਅੰਦਰ ਆ ਵੜਿਆ। ਪਹਿਲਾਂ ਉਸ ਨੇ ਭੇਰਾ ਸ਼ਹਿਰ ਫ਼ਤਿਹ ਕੀਤਾ ਅਤੇ ਫੇਰ ਸਿਆਲਕੋਟ ਵੱਲ ਨੂੰ ਹੋਇਆ। ਹਰ ਥਾਂ ਲੋਕੀਂ ਦੋਹ ਬਿਪ੍ਤਾਂ ਵਿਚ ਫਸ ਗਏ। ਜੇ ਬਾਬਰ ਦੀ ਈਨ ਮੰਨ ਕੇ ਉਸ ਨੂੰ ਦਾਣਾ ਪੱਠਾ ਦੇਂਦੇ, ਤਾਂ ਦਿੱਲੀ ਦਾ ਬਾਦਸ਼ਾਹ ਗੁੱਸੇ ਹੋ ਜਾਣਾ ਸੀ ਅਤੇ ਬਾਬਰ ਦੇ ਵਾਪਸ ਜਾਣ ਮਗਰੋਂ ਉਸ ਨੇ ਇਹਨਾਂ ਦੀ ਖ਼ੂਬ ਖ਼ਬਰ ਲੈਣੀ ਸੀ। ਜੇ ਬਾਬਰ ਅੱਗੇ ਅੜਦੇ, ਤਾਂ ਉਹ ਉਹਨਾਂ ਨੂੰ ਜਾਨੋਂ ਹੀ ਮਾਰ ਦੇਂਦਾ, ਉਹਨਾਂ ਦੇ ਘਰ ਘਾਟ ਲੁੱਟ ਕੇ ਸਾੜ ਦੇਂਦਾ, ਅਤੇ ਉਹਨਾਂ ਦੀਆਂ ਜ਼ਨਾਨੀਆਂ ਤੇ ਬੱਚਿਆਂ ਨੂੰ ਗ਼ੁਲਾਮ ਬਣਾ ਕੇ ਲੈ ਜਾਂਦਾ। ਸਿਆਲਕੋਟ ਦੇ ਲੋਕਾਂ ਨੇ ਈਨ ਮੰਨ ਲਈ ਅਤੇ ਜਾਨ ਮਾਲ ਬਚਾ ਲਿਆ। ਪਰ ਬਾਬਰ ਦੀ ਵਿਸ਼ੱਈ ਫੌਜ ਤੋਂ ਜਾਨ ਮਾਲ ਤੋਂ ਬਿਨਾਂ ਉਹ ਹੋਰ ਕੁਝ ਨਾ ਬਚਾ ਸਕੇ। ਸੰਨ 1521 ਈਸਵੀ (ਸੰਮਤ 1578) ਵਿਚ ਬਾਬਰ ਸੈਦਪੁਰ ਪੁੱਜਾ। ਇੱਥੋਂ ਦੇ ਪਠਾਣ ਹਾਕਮਾਂ ਨੇ ਉਸ ਦਾ ਟਾਕਰਾ ਕਰਨ ਦਾ ਫ਼ੈਸਲਾ ਕੀਤਾ। ਪੀਰਾਂ ਤੇ ਮੁਲਾਣਿਆਂ ਨੇ ਉਹਨਾਂ ਨੂੰ ਯਕੀਨ ਦਿਵਾਇਆ ਕਿ ਅਸੀਂ ਜਾਦੂ ਟੂਣਿਆਂ ਨਾਲ ਤੁਹਾਡੀ ਮਦਦ ਕਰਾਂਗੇ। ਪਠਾਣ ਵਿਹਲੇ ਰਹਿ ਕੇ, ਐਸ਼ਾਂ ਅਰਾਮਾਂ ਤੇ ਵਿਸ਼ੇ ਭੋਗਾਂ ਵਿਚ ਪੈ ਕੇ, ਬਿਲਕੁਲ ਨਕਾਰੇ ਹੋ ਚੁੱਕੇ ਸਨ। ਨਾਲੇ ਇਹਨਾਂ ਦੇ ਤੀਰ, ਨੇਜ਼ੇ ਅਤੇ ਵੱਸ ਵਿਚ ਨਾ ਰਹਿਣ ਵਾਲੇ ਹਾਥੀ, ਬਾਬਰ ਦੀਆਂ ਬੰਦੂਕਾਂ ਤੇ ਤੋਪਾਂ ਦੇ ਟਾਕਰੇ ਵਿਚ ਕੀ ਕਰ ਸਕਦੇ ਸਨ? ਇਹਨਾਂ ਨੂੰ ਹਾਰ ਖਾਣੀ ਪਈ। ਸਾਰਿਆਂ ਨੂੰ ਤਲਵਾਰ ਦੀ ਭੇਟ ਕੀਤਾ ਗਿਆ।[1]

---

1. ਵੇਖੋ 'Memoirs of Babar' ਬਾਬਰ ਦੇ ਆਪਣੇ ਲਿਖੇ ਹਾਲ, ਜਿਲਦ ਦੂਜੀ, ਸਫ਼ਾ 149 ਉੱਤੇ ਐਰਸਕਾਈਨ ਦਾ ਲਿਖਿਆ ਹੋਇਆ ਇਤਿਹਾਸ ਬਾਰੇ ਨੋਟ। ਉੱਥੇ ਲਿਖਿਆ ਹੈ :— 'ਉਹ (ਬਾਬਰ) ਸਿਆਲਕੋਟ ਵੱਲ ਵਧਿਆ। ਉੱਥੋਂ ਦੇ ਲੋਕਾਂ ਨੇ ਈਨ ਮੰਨ ਲਈ ਅਤੇ ਆਪਣਾ ਮਾਲ ਮੱਤਾ ਬਚਾ ਲਿਆ। ਪਰ ਸੈਦਪੁਰ ਦੇ ਲੋਕੀਂ, ਜਿਨ੍ਹਾਂ ਨੇ ਅੱਗੋਂ ਅੜੀ ਕੀਤੀ, ਮਾਰੇ ਗਏ, ਉਹਨਾਂ ਦੀਆਂ ਜ਼ਨਾਨੀਆਂ ਤੇ ਬੱਚਿਆਂ ਨੂੰ ਫੜ ਕੇ ਗ਼ੁਲਾਮ ਬਣਾਇਆ ਗਿਆ ਅਤੇ ਉਹਨਾਂ ਦੇ ਘਰ ਬਾਰ ਸਭ ਲੁੱਟੇ ਗਏ।'

ਅਫ਼ਸੋਸ ਵਾਲੀ ਗੱਲ ਹੈ ਕਿ ਬਾਬਰ ਨੇ ਆਪਣੇ ਜੀਵਨ ਦੇ ਜੋ ਹਾਲ ਆਪ ਲਿਖੇ ਹਨ ਉਹਨਾਂ ਵਿਚ ਕਈ ਥਾਈਂ ਵੱਡੇ ਵੱਡੇ ਘਾਪੇ ਹਨ। ਇਕ ਅਜਿਹਾ ਘਾਪਾ 926 ਹਿਜਰੀ ਤੋਂ 932 ਤੀਕ (ਸੰਨ 1520 ਤੋਂ 1526 ਤੀਕ) ਦੇ ਸਮੇਂ ਬਾਬਤ ਹੈ। ਇਹ ਘਾਪੇ ਅੰਗ੍ਰੇਜ਼ੀ ਵਿਚ ਉਲੱਥਾ ਕਰਨ ਵਾਲੇ ਨੇ ਹੋਰਨਾਂ ਇਤਿਹਾਸਿਕ ਪੁਸਤਕਾਂ ਦੇ ਅਧਾਰ ਉੱਤੇ ਪੂਰੇ ਕੀਤੇ ਹਨ। ਜੇ ਬਾਬਰ ਇਸ ਸਮੇਂ ਦੀਆਂ ਯਾਦਾਂ ਲਿਖਦਾ ਤਾਂ ਉਹ ਜ਼ਰੂਰ ਹੀ ਗੁਰੂ ਨਾਨਕ ਜੀ ਨਾਲ ਮੇਲ ਤੇ ਗੱਲਬਾਤ ਦਾ ਹਾਲ ਲਿਖਦਾ।

ਫੇਰ ਫੌਜਾਂ ਸ਼ਹਿਰ ਵਿਚ ਲੁੱਟ, ਤਬਾਹੀ ਤੇ ਕਤਲਾਮ ਕਰਨ ਲੱਗ ਪਈਆਂ। ਜਿੰਨੇ ਮਰਦ ਲਭੇ, ਉਹ ਪਾਰ ਬੁਲਾਏ ਗਏ। ਨਿਕੀਆਂ ਵੱਡੀਆਂ ਸਭ ਜ਼ਾਤਾਂ ਕਬੀਲਿਆਂ ਦੀਆਂ ਔਰਤਾਂ, ਹਿੰਦਣੀਆਂ ਤੇ ਮੁਸਲਮਾਨੀਆਂ, ਨੂੰ ਵਾਲਾਂ ਤੋਂ ਫੜ ਕੇ ਘੱਟੇ ਭਰੇ ਬਜ਼ਾਰਾਂ ਵਿਚ ਘਸੀਟਿਆ ਗਿਆ, ਕੁਟਿਆ ਗਿਆ, ਉਹਨਾਂ ਨੂੰ ਕਸ਼ਟ ਅਜ਼ਾਬ ਦੇ ਕੇ ਉਹਨਾਂ ਪਾਸੋਂ ਲੁਕਾਇਆ ਹੋਇਆ ਗਹਿਣਾ ਗੱਟਾ ਤੇ ਧਨ ਦੌਲਤ ਕਢਾਇਆ ਗਿਆ। ਜਿੱਤ ਦੇ ਨਸ਼ੇ ਨਾਲ ਤੇ ਸ਼ਰਾਬਾਂ ਨਾਲ ਗੁੱਟ ਹੋਏ ਫ਼ੌਜੀਆਂ ਨੇ ਬਾਲ, ਬਿਰਧ ਜਾਂ ਤੀਵੀਂ, ਕਿਸੇ ਉੱਪਰ ਤਰਸ ਨਾ ਕੀਤਾ। ਔਰਤਾਂ ਤੇ ਬੱਚਿਆਂ ਨੂੰ ਫੜ ਕੇ ਗ਼ੁਲਾਮ ਬਣਾਇਆ ਗਿਆ। ਜਿਹੜੇ ਲੋਕ ਤਲਵਾਰ ਦੀ ਭੇਟ ਹੋਣੋਂ ਬੱਚ ਗਏ, ਉਹਨਾਂ ਨੂੰ ਫੜ ਕੇ ਕੈਦੀ ਬਣਾਇਆ ਗਿਆ ਅਤੇ ਉਹਨਾਂ ਦੇ ਹੀ ਘਰਾਂ ਤੋਂ ਲੁਟਿਆ ਹੋਇਆ ਮਾਲ ਸਮਿਆਨ ਉਹਨਾਂ ਦੇ ਸਿਰਾਂ ਉੱਪਰ ਚੁਕਾਇਆ ਗਿਆ ਕਿ ਫ਼ੌਜ ਦੇ ਡੇਰੇ ਲੈ ਚੱਲੋ। ਇਹ ਸੀ 'ਇਸਲਾਮ ਧਰਮ-ਯੁੱਧ' ਜਿਸ ਦੀ ਸਫਲਤਾ ਲਈ ਬਾਬਰ ਖ਼ੁਦਾ ਪਾਸੋਂ ਮਦਦ ਮੰਗਣੋਂ ਸੰਗ ਜਾਂ ਕੋਤਾਹੀ ਨਹੀਂ ਸੀ ਕਰਦਾ। ਨੇੜੇ ਤੇੜੇ ਦੇ ਪਿੰਡਾਂ ਨਾਲ ਵੀ ਅਜਿਹੀ ਹੀ ਵਾਪਰੀ। ਅੱਗ, ਤਲਵਾਰ, ਲੁੱਟ ਤੇ ਜਬਰੀ ਸਤ-ਭੰਗ ਨਾਲ ਦੇਸ ਵਿਰਾਨ ਕੀਤਾ ਗਿਆ।

**ਗੁਰੂ ਜੀ ਬਾਬਰ ਦੀ ਕੈਦ ਵਿੱਚ**

ਬਾਬਰ ਦੇ ਸੈਦਪੁਰ ਪੁੱਜਣ ਵੇਲੇ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਫੇਰ ਉੱਥੇ ਆਏ ਹੋਏ ਸਨ। ਉਹਨਾਂ ਦੋਹਾਂ ਨੂੰ ਵੀ ਕੈਦ ਕਰ ਲਿਆ ਗਿਆ। ਮਰਦਾਨੇ ਦੇ ਸਪੁਰਦ ਮੀਰ ਖ਼ਾਂ ਨਾਮੇ ਇਕ ਫ਼ੌਜੀ ਹੁੱਦੇਦਾਰ ਦਾ ਘੋੜਾ ਕੀਤਾ ਗਿਆ ਕਿ ਇਸ ਨੂੰ ਫੜ ਕੇ ਤੁਰੇ। ਗੁਰੂ ਜੀ ਦੇ ਸਿਰ ਉੱਪਰ ਇਕ ਪੰਡ ਧਰੀ ਗਈ।

ਜਿਹੜਾ ਭਾਰ ਗੁਰੂ ਜੀ ਨੇ ਸਿਰ ਉੱਪਰ ਚੁੱਕਿਆ ਹੋਇਆ ਸੀ, ਉਸ ਨੂੰ ਉਹ ਮਹਿਸੂਸ ਨਹੀਂ ਸਨ ਕਰਦੇ, ਉਹ ਭਾਰ ਉਹਨਾਂ ਨੂੰ ਭਾਰਾ ਨਹੀਂ ਸੀ ਲੱਗਦਾ, ਕਿਉਂਕਿ ਉਹਨਾਂ ਦੇ ਦੇਸ-ਪਿਆਰ ਤੇ ਮਨੁੱਖੀ ਦਰਦ ਭਰੇ ਹਿਰਦੇ ਉੱਪਰ ਇਕ ਹੋਰ ਵਡੇਰਾ ਭਾਰ ਪਿਆ ਹੋਇਆ ਸੀ। ਜਲ-ਭਰੇ ਨੇਤਰਾਂ ਨਾਲ ਉਹ ਦੇਸ-ਭਰਾਵਾਂ ਤੇ ਦੇਸ-ਭੈਣਾਂ ਦੀ ਦਰਦ-ਭਰੀ ਹਾਲਤ ਵੇਖ ਰਹੇ ਸਨ। ਇਹਨਾਂ ਦੁਖੀਆਂ ਦੀ ਹਾਲਤ ਵੇਖ ਕੇ ਉਹਨਾਂ ਨੂੰ ਇਉਂ ਜਾਪਦਾ ਸੀ ਜੀਕੁਰ ਉਹਨਾਂ ਦੇ ਦਿਲ ਉੱਪਰ ਨਾ-ਜਰੇ-ਜਾਣ ਵਾਲਾ ਭਾਰ ਪਿਆ ਹੋਇਆ ਹੈ। ਉਹ ਵੇਖਦੇ ਸਨ ਕਿ ਸ਼ਰੀਫ਼ ਘਰਾਣਿਆਂ ਦੀਆਂ ਸੁਆਣੀਆਂ ਜਿਹੜੀਆਂ ਓਪਰੇ ਮਰਦਾਂ ਵਿਚ ਨੰਗੇ ਮੂੰਹ ਵੇਖੇ ਜਾਣ ਨੂੰ ਪਾਪ ਤੇ ਬੇਪਤੀ ਸਮਝਦੀਆਂ ਸਨ, ਅੱਜ ਦਿਨ ਦੀਵੀਂ ਬੇਪਤੀ ਤੇ ਜਬਰ ਝੱਲਣ ਮਗਰੋਂ ਮਜਬੂਰ ਕੀਤੀਆਂ ਗਈਆਂ ਸਨ ਕਿ ਉਹ ਆਪਣੇ ਸਤ ਭੰਗ ਕਰਨ ਵਾਲੇ ਜਾਬਰਾਂ ਦੇ ਨਾਲ ਨੰਗੇ ਮੂੰਹ ਅਤੇ ਸਿਰਾਂ 'ਤੇ ਪੰਡਾਂ ਚੁੱਕੀ ਬਾਬਰ ਦੇ ਡੇਰੇ ਨੂੰ ਤੁਰੀਆਂ ਜਾਣ। ਇਹ ਝਾਕੀ ਵੇਖ ਕੇ ਗੁਰੂ ਜੀ ਦਾ ਹਿਰਦਾ ਦਰਦ ਨਾਲ ਭਰ ਕੇ ਉੱਛਲ ਪਿਆ। ਉਹਨਾਂ ਨੇ ਮਰਦਾਨੇ ਨੂੰ ਕਿਹਾ, 'ਭਾਈ, ਰਬਾਬ ਵਜਾਓ, ਬਾਣੀ ਆਈ ਹੈ। ਘੋੜੇ ਨੂੰ ਛੱਡ ਦਿਓ। ਆਪੇ ਤੁਰਿਆ ਆਵੇਗਾ।' ਮਰਦਾਨੇ ਨੇ ਐਸਾ ਹੀ ਕੀਤਾ। ਰਬਾਬ ਵੱਜਣ ਲੱਗ ਪਈ। ਲੋਕੀਂ ਹੈਰਾਨ ਹੋ ਗਏ ਕਿ ਵੇਖੋ ਇਹ ਫ਼ਕੀਰ ਕਿੰਨਾ ਪੱਥਰ-ਦਿਲ ਹੈ ਕਿ ਅਜਿਹੇ ਸੋਗ, ਕਸ਼ਟ ਤੇ ਵਿਰਲਾਪ ਦੇ ਵੇਲੇ ਰਬਾਬ ਛੇੜ ਬੈਠਾ ਹੈ, ਲੋਕੀਂ ਰੋ ਰਹੇ ਹਨ; ਇਸ ਨੂੰ ਰਾਗ ਦੀ ਪਈ ਹੈ। ਉਹਨਾਂ ਨੇ ਗੁਰੂ ਜੀ ਤੇ ਉਸ ਦੇ ਰਬਾਬ ਵਲ

ਤਕਿਆ ਤੇ ਮੂੰਹ ਵਿਚ ਉਂਗਲਾਂ ਪਾਉਣ ਲੱਗੇ। ਕੀ ਵੇਖਦੇ ਹਨ ਕਿ ਗੁਰੂ ਜੀ ਦੇ ਸਿਰ 'ਤੇ ਜੋ ਪੰਡ ਧਰੀ ਗਈ ਸੀ ਉਹ ਉਹਨਾਂ ਦੇ ਸਿਰ ਤੋਂ ਫੁੱਟ ਸਵਾ ਫੁੱਟ ਉੱਚੀ ਹਵਾ ਵਿਚ ਚੁੱਕੀ ਜਾ ਰਹੀ ਸੀ। ਮੀਰ ਖ਼ਾਂ ਦਾ ਘੋੜਾ ਭਾਈ ਮਰਦਾਨੇ ਮਗਰ ਇਉਂ ਤੁਰਿਆ ਜਾਂਦਾ ਸੀ ਜੀਕੁਰ ਉਹ ਉਸ ਨੂੰ ਚਿਰਾਂ ਤੋਂ ਜਾਣਦਾ ਤੇ ਪਿਆਰਦਾ ਸੀ।

ਫੇਰ ਗੁਰੂ ਜੀ ਨੇ ਉੱਚੀ ਪਰ ਮਿੱਠੀ ਸੁਰੀਲੀ ਤੇ ਮੋਹਨ-ਹਾਰੀ ਅਵਾਜ਼ ਵਿਚ ਹੇਠ ਲਿਖਿਆ ਸ਼ਬਦ ਗਾਇਨ ਕੀਤਾ :—

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁਨੀਅਨ੍ਹਿ ਗਲ ਵਿਚਿ ਆਵੈ ਧੂੜਿ॥
[1]ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥ ੧॥
ਆਦੇਸੁ ਬਾਬਾ ਆਦੇਸੁ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸੁ॥ ੧॥ ਰਹਾਉ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥
[2]ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥
ਉਪਰਹੁ ਪਾਣੀ ਵਾਰੀਐ [3]ਝਲੇ ਝਮਕਨਿ ਪਾਸਿ॥ ੨॥
ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ॥
ਗਰੀ ਛੁਹਾਰੇ ਖਾਂਦੀਆਂ ਮਾਣਨ੍ਹਿ ਸੇਜੜੀਆ॥
ਤਿਨ੍ਹ ਗਲਿ ਸਿਲਕਾ[4] ਪਾਈਆ ਤੁਟਨ੍ਹਿ [5]ਮੋਤਸਰੀਆ॥ ੩॥
ਧਨ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥ ੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥
[6]ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥ ੫॥

---

1. ਜਿਹੜੀਆਂ ਮਹਿਲਾਂ ਵਿਚ ਰਹਿੰਦੀਆਂ ਸਨ ਉਹਨਾਂ ਨੂੰ ਹੁਣ ਸ਼ਰੇ-ਆਮ ਵਿਚ ਵੀ ਬਹਿਣਾ ਨਹੀਂ ਸੀ ਮਿਲਦਾ।
2. ਪਾਲਕੀਆਂ ਵਿਚ ਬਹਿ ਕੇ ਆਈਆਂ ਸਨ ਤੇ ਉਹਨਾਂ ਨੇ ਹਾਥੀ-ਦੰਦ ਦੇ ਚੂੜੇ ਚੜ੍ਹਾਏ ਹੋਏ ਸਨ।
3. ਸ਼ੀਸ਼ਿਆਂ ਨਾਲ ਜੜੇ ਹੋਏ ਪੱਖੇ ਉਹਨਾਂ ਪਾਸ ਚਮਕਦੇ ਸਨ।
4. ਰੱਸੀਆਂ। ਜ਼ਾਲਮ ਗੱਲਾਂ ਵਿਚ ਰੱਸੀਆਂ ਪਾਈ ਲਿਜਾਂਦੇ ਸਨ।
5. ਮੋਤੀਆਂ ਦੀਆਂ ਲੜੀਆਂ।
6. ਰਾਜ ਕਰਨ ਵਾਲਿਆਂ ਨੇ ਸੁਆਦਾਂ ਤੇ ਤਮਾਸ਼ਿਆਂ ਦੇ ਚਾਅ ਵਿੱਚ ਆਪਣੇ ਫ਼ਰਜ਼ ਦੀ ਸੋਝੀ ਹੀ ਨਾ ਰੱਖੀ। ਹੁਣ ਬਾਬਰਸ਼ਾਹੀ ਮੱਚ ਜਾਣ ਤੇ ਸ਼ਹਿਜ਼ਾਦਿਆਂ ਨੂੰ ਵੀ ਰੋਟੀ ਨਹੀਂ ਮਿਲਦੀ।

ਇਕਨਾ ਵਖਤ ਖੁਆਈਅਹਿ ਇਕਨ੍ਾ ਪੂਜਾ ਜਾਇ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥ ੬॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥
[1]ਇਕਨ੍ਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥ ੭॥ ੧੧॥

**ਇਲਾਹੀ ਨਾਦ ਦਾ ਅਸਰ**

ਇਸ ਧੁਰ ਦੀ ਤੇ ਸਗਲੀ ਚਿੰਤ ਮਿਟਾਉਣ ਵਾਲੀ ਗੁਰਬਾਣੀ, ਇਸ ਇਲਾਹੀ ਤੇ ਦਰਦ-ਭਰੀ ਰਾਗਨੀ ਅਤੇ ਦੁੱਖਾਂ ਦੇ ਜ਼ਖ਼ਮ ਛੇੜ ਕੇ ਮਲ੍ਹਮ ਲਾਉਣ ਵਾਲੇ ਇਸ ਸ਼ਬਦ ਨੂੰ ਜਿਨ੍ਹਾਂ-ਜਿਨ੍ਹਾਂ ਨੇ ਸੁਣਿਆ, ਉਹਨਾਂ ਨੂੰ ਆਪਣੇ ਦੁੱਖ ਤੇ ਕਸ਼ਟ ਭੁੱਲ ਗਏ। ਸਭ ਦਾ ਧਿਆਨ ਕਰਨ-ਕਾਰਨ ਸਮਰਥ ਕਰਤਾਰ ਵੱਲ ਹੋ ਗਿਆ। ਉਹਨਾਂ ਦੇ ਚਿਹਰਿਆਂ ਉਪਰੋਂ ਦੁੱਖ ਕਲੇਸ਼ ਦੇ ਠੱਪੇ ਲੱਥ ਗਏ। ਇਸ ਵੇਲੇ ਮੀਰ ਖ਼ਾਂ ਉੱਥੇ ਆ ਗਿਆ ਜਿੱਥੇ ਗੁਰੂ ਜੀ ਜਾ ਰਹੇ ਸਨ। ਉਸ ਨੇ ਵੇਖਿਆ ਕਿ ਮਰਦਾਨਾ ਰਬਾਬ ਵਜਾ ਰਿਹਾ ਹੈ ਅਤੇ ਉਸ ਦੇ ਸਪੁਰਦ ਕੀਤਾ ਹੋਇਆ ਘੋੜਾ ਉਸ ਦੇ ਮਗਰ ਆਪਣੇ-ਆਪ ਜਾ ਰਿਹਾ ਹੈ। ਉਸ ਨੇ ਵੇਖਿਆ ਕਿ ਗੁਰੂ ਜੀ ਦੇ ਸਿਰ ਵਾਲੀ ਪੰਡ ਉਹਨਾਂ ਦੇ ਸਿਰ ਤੋਂ ਫੁੱਟ ਸਵਾ ਫੁੱਟ ਉੱਪਰ ਚੁੱਕੀ ਜਾ ਰਹੀ ਸੀ। ਹਰ ਹਾਲ, ਆਪਣੇ ਸਿਰ ਉਪਰਲੀ ਪੰਡ ਭੁੱਲ ਭੁਲਾ ਕੇ, ਜੀਕੁਰ ਉਹ ਸਿਰ ਉੱਪਰ ਹੁੰਦੀ ਹੀ ਨਹੀਂ, ਗੁਰੂ ਨਾਨਕ ਜੀ ਸ਼ਾਂਤੀ ਤੇ ਨੂਰ ਭਰੇ ਚਿਹਰੇ ਸਹਿਤ, ਕੋਈ ਅਜਿਹਾ ਜਾਦੂ-ਅਸਰ ਗੀਤ ਗਾਇਨ ਕਰ ਰਹੇ ਸਨ, ਜਿਸ ਨਾਲ ਬੰਦਿਆਂ ਦੇ ਦੁੱਖ-ਭਰੇ ਹਿਰਦੇ ਇਉਂ ਸ਼ਾਂਤ ਹੋ ਗਏ ਸਨ ਜੀਕੁਰ ਗਰਮੀ ਦੀ ਸੜੀ ਧਰਤੀ ਮੀਂਹ ਪੈਣ ਨਾਲ ਤਪਤ ਛੱਡ ਕੇ ਠੰਢੀ ਹੋ ਜਾਂਦੀ ਹੈ। ਮੀਰ ਖ਼ਾਂ ਨੂੰ ਇਹ ਤਾਂ ਸਮਝ ਨਾ ਲੱਗੀ ਕਿ ਗੁਰੂ ਜੀ ਦੇ ਸ਼ਬਦ ਦਾ ਭਾਵ ਕੀ ਸੀ, ਪਰ ਉਸ ਨੇ ਇਹ ਜ਼ਰੂਰ ਵੇਖ ਲਿਆ ਕਿ ਇਸ 'ਗੀਤ' ਦਾ ਅਸਰ ਸੁਣਨ ਸਮਝਣ ਵਾਲਿਆਂ ਉੱਪਰ ਬੜਾ ਡੂੰਘਾ ਹੋਇਆ ਸੀ ਅਤੇ ਉਹ ਜਾਦੂ-ਵਸ ਹੋਏ ਸੁਣ ਰਹੇ ਸਨ। ਮੀਰ ਖ਼ਾਂ ਹੈਰਾਨ ਹੋ ਗਿਆ ਕਿ ਅਜਿਹੇ ਸਮੇਂ ਤੇ ਅਜਿਹੀ ਹਾਲਤ ਵਿਚ ਵੀ ਕੋਈ ਗਾਉਣ ਵਜਾਉਣ ਵਿਚ ਮਸਤ ਹੋ ਸਕਦਾ ਹੈ। ਉਹ ਸਿਰ ਫੇਰ ਕੇ ਉੱਥੋਂ ਚਲਿਆ ਗਿਆ।

ਅੰਤ ਨੂੰ ਬਾਬਰ ਦੇ ਡੇਰੇ ਪੁੱਜ ਗਏ। ਬੰਦੀਆਂ ਨੂੰ ਚੱਕੀਆਂ ਦਿੱਤੀਆਂ ਗਈਆਂ ਤਾਂ ਜੋ ਜੇਤੂ ਫ਼ੌਜ ਲਈ ਆਟਾ ਪੀਠਾ ਜਾਵੇ। ਗੁਰੂ ਨਾਨਕ ਦੇਵ ਜੀ ਨੂੰ ਤੇ ਭਾਈ ਮਰਦਾਨੇ ਨੂੰ ਵੀ ਚੱਕੀਆਂ ਤੇ ਦਾਣੇ ਦਿੱਤੇ ਗਏ।[2] ਗੁਰੂ ਜੀ ਨੇ ਚਾਰ ਚੁਫੇਰੇ ਝਾਤੀ ਮਾਰੀ ਅਤੇ ਵੇਖਿਆ ਕਿ ਕੀਕੁਰ ਉਹ ਤੀਵੀਆਂ ਤੇ ਮਰਦ, ਜਿਹੜੇ ਇਸ ਤੋਂ ਪਹਿਲਾਂ ਬੜੇ ਸੁੱਖਾਂ ਅਰਾਮਾਂ ਦੀ ਜ਼ਿੰਦਗੀ ਗੁਜ਼ਾਰਿਆ ਕਰਦੇ ਸਨ, ਅੱਜ ਜਾਨਾਂ ਬਚਾਉਣ ਦੀ ਖ਼ਾਤਰ ਜ਼ਮੀਨ ਉੱਪਰ ਬੈਠੇ

---

1. ਇਕਨਾਂ ਮੁਸਲਮਾਨੀਆਂ ਦਾ ਨਮਾਜ਼ ਦਾ ਵੇਲਾ ਖੁੰਝ ਗਿਆ, ਇਕਨਾਂ (ਹਿੰਦਣੀਆਂ) ਦੀ ਪੂਜਾ ਖੁਸ ਗਈ। ਹਿੰਦਣੀਆਂ ਚੌਕੇ ਬਿਨਾਂ ਤੇ ਨ੍ਹਾਤੇ ਬਿਨਾਂ ਤਿਲਕ ਕਿਵੇਂ ਲਾਉਣ?
2. ਜਿਹੜੀ ਚੱਕੀ ਗੁਰੂ ਨਾਨਕ ਜੀ ਨੂੰ ਦਿੱਤੀ ਗਈ ਉਹ ਪਾਕਿਸਤਾਨ ਬਨਣੋਂ ਪਹਿਲਾਂ ਤੀਕ ਐਮਨਾਬਾਦ ਵਿਚਲੇ ਇਕ ਗੁਰਦੁਆਰੇ ਵਿਚ ਮੌਜੂਦ ਸੀ। ਉਸ ਗੁਰਦੁਆਰੇ ਦਾ ਨਾਂ 'ਚੱਕੀ ਸਾਹਿਬ' ਹੈ।

ਚੱਕੀਆਂ ਪੀਹ ਰਹੇ ਹਨ। ਆਪ ਦਾ ਕੋਮਲ ਹਿਰਦਾ ਪੰਘਰ ਗਿਆ, ਆਪ ਨੇ ਹਉਕਾ ਲਿਆ ਜਿਹਾ ਕਿ ਇਕ ਬਾਪ ਆਪਣੇ ਪੁੱਤਰਾਂ ਪੁੱਤਰੀਆਂ ਨੂੰ ਕਸ਼ਟਾਂ ਵਿੱਚ ਪਿਆ ਵੇਖ ਕੇ ਲੈਂਦਾ ਹੈ, ਪਰ ਅਗਲੇ ਪਲ ਵਿਚ ਆਪ ਦੀ ਆਤਮਾ ਸਭ ਸੁੱਖਾਂ ਤੇ ਦੁੱਖਾਂ ਦੇ ਦਾਤੇ ਦੀ ਹਜ਼ੂਰੀ ਵਿਚ ਜਾ ਪੁੱਜੀ। ਪਿਤਾ ਪਰਮਾਤਮਾ ਦੀ ਗੱਲਵਕੜੀ ਵਿਚ ਬੈਠਿਆਂ ਆਪ ਨੂੰ ਆਪਣੀ ਕੈਦ ਤੇ ਮੁਸ਼ੱਕਤ ਭੁੱਲ ਗਈ। ਆਪ ਅੱਖਾਂ ਮੀਟੀ ਸ਼ਾਂਤੀ, ਅਡੋਲਤਾ ਅਤੇ ਸੁਖ ਦੀ ਮੂਰਤੀ ਬਣੇ ਬੈਠੇ ਸਨ! ਆਪ ਦੇ ਪਾਸ ਮਰਦਾਨਾ ਰਬਾਬ ਵਜਾ ਰਿਹਾ ਸੀ। ਦੋਹਾਂ ਦੀਆਂ ਚੱਕੀਆਂ ਆਪਣੇ-ਆਪ ਚੱਲ ਰਹੀਆਂ ਸਨ।

**ਬਾਬਰ ਨਾਲ ਮੇਲ**

ਮੀਰ ਖ਼ਾਂ ਨੇ ਰਾਹ ਵਿੱਚ ਆਉਂਦਿਆਂ ਗੁਰੂ ਜੀ ਦਾ ਇਲਾਹੀ ਨਾਦ ਸੁਣਿਆ ਸੀ ਤੇ ਵੇਖਿਆ ਸੀ ਕਿ ਹੋਰਨ੍ਹਾਂ ਕੈਦੀਆਂ ਉੱਪਰ ਇਸ ਦਾ ਕਿੰਨਾ ਡੂੰਘਾ ਤੇ ਸੁਖਦਾਈ ਅਸਰ ਹੋਇਆ ਸੀ। ਉਸ ਨੇ ਇਸ ਦਾ ਜ਼ਿਕਰ ਬਾਬਰ ਨਾਲ ਕੀਤਾ। ਬਾਬਰ ਨੇ ਅੱਗੋਂ ਕਿਹਾ ਕਿ ਜੇ ਮੈਨੂੰ ਪਤਾ ਹੁੰਦਾ ਕਿ ਇਸ ਸ਼ਹਿਰ ਵਿਚ ਅਜਿਹੇ ਸਾਈਂ ਲੋਕ ਰੱਬ ਦੇ ਬੰਦੇ ਰਹਿੰਦੇ ਹਨ ਤਾਂ ਮੈਂ ਸ਼ਹਿਰ ਨੂੰ ਲੁੱਟਦਾ ਨਾ। ਫੇਰ ਮੀਰ ਖ਼ਾਂ ਤੇ ਬਾਬਰ ਕੈਦੀਆਂ ਦੇ ਡੇਰੇ ਗਏ। ਉਹਨਾਂ ਨੇ ਵੇਖਿਆ ਕਿ ਗੁਰੂ ਜੀ ਸਮਾਧੀ ਵਿਚ ਜੁੜੇ ਬੈਠੇ ਸਨ ਅਤੇ ਮਰਦਾਨਾ ਕੋਲ ਰਬਾਬ ਵਜਾ ਰਿਹਾ ਸੀ। ਦੋਹਾਂ ਦੀਆਂ ਚੱਕੀਆਂ ਆਪਣੇ-ਆਪ ਚੱਲ ਰਹੀਆਂ ਸਨ। ਬਾਬਰ ਤੇ ਉਸ ਦਾ ਸਾਥੀ ਹੈਰਾਨ ਹੋਏ ਇਸ ਅਨੋਖੇ ਕੈਦੀ ਵੱਲ ਤੱਕਦੇ ਰਹੇ। ਕੁਝ ਚਿਰ ਮਗਰੋਂ ਗੁਰੂ ਜੀ ਨੇ ਨੇਤਰ ਖੋਲ੍ਹੇ ਅਤੇ ਇਕ ਸ਼ਬਦ ਗਾਇਨ ਕੀਤਾ ਜਿਸ ਵਿਚ ਦੱਸਿਆ ਕਿ ਪਰਮਾਤਮਾ ਵੱਡਾ ਤੇ ਸਰਬ-ਸ਼ਕਤੀਮਾਨ ਹੈ ਅਤੇ ਇਨਸਾਨ ਉਸ ਦੇ ਸਾਹਮਣੇ ਇਕ ਨਿੱਕੀ ਜਿਹੀ ਹਸਤੀ ਹੈ। ਵਾਹਿਗੁਰੂ ਦੀ ਦਇਆ ਤੇ ਮਿਹਰ ਡੂੰਘੀ ਤੇ ਸਭ ਜੀਵਾਂ ਲਈ ਹੈ ਤੇ ਉਸ ਦੀ ਬਖ਼ਸ਼ਿਸ਼ ਦਾ ਦਰ ਸਭ ਲਈ ਖੁੱਲ੍ਹਾ ਹੈ, ਪਰ ਇਨਸਾਨ ਹੰਕਾਰ, ਅੰਧ-ਵਿਚਾਰ ਅਤੇ ਬੇਕਿਰਕੀ ਨਾਲ ਭਰਿਆ ਹੋਇਆ ਹੈ। ਇਸ ਸ਼ਬਦ ਨੇ ਬਾਬਰ ਦੀ ਸੁੱਤੀ ਹੋਈ ਆਤਮਾ ਨੂੰ ਜਗਾ ਦਿੱਤਾ। ਉਸ ਨੇ ਆਪਣੇ ਸਾਥੀ ਨੂੰ ਕਿਹਾ ਕਿ ਮੈਨੂੰ ਇਸ ਸਾਈਂ ਲੋਕ ਦੇ ਚਿਹਰੇ ਵਿਚ ਰੱਬ ਨਜ਼ਰ ਆ ਰਿਹਾ ਹੈ। ਫੇਰ ਬਾਬਰ ਗੁਰੂ ਜੀ ਦੇ ਨੇੜੇ ਹੋਇਆ ਅਤੇ ਕਹਿਣ ਲੱਗਾ, 'ਤੁਹਾਨੂੰ ਕਸ਼ਟ ਤੇ ਖੇਚਲ ਹੋਈ ਹੈ, ਤੁਹਾਡੀ ਯੋਗ ਇੱਜ਼ਤ ਨਹੀਂ ਕੀਤੀ ਗਈ। ਮੈਨੂੰ ਇਸ ਦਾ ਅਫ਼ਸੋਸ ਹੈ। ਹੁਣ ਆਪ ਹੁਕਮ ਕਰੋ ਕਿ ਮੈਂ ਆਪ ਦੀ ਕੀ ਸੇਵਾ ਕਰ ਸਕਦਾ ਹਾਂ ?'

ਗੁਰੂ ਜੀ ਨੇ ਕਿਹਾ, 'ਮੈਨੂੰ ਆਪਣੇ ਵਾਸਤੇ ਤਾਂ ਤੁਹਾਥੋਂ ਕਿਸੇ ਚੀਜ਼ ਦੀ ਲੋੜ ਨਹੀਂ, ਪਰ ਜੇ ਠੀਕ ਹੀ ਤੁਹਾਡਾ ਇਰਾਦਾ ਹੈ ਕਿ ਕੁੱਝ ਰੱਬ ਦੇ ਸੇਵਕ ਦੀ ਭੇਟ ਕੀਤਾ ਜਾਵੇ, ਤਾਂ ਇਹਨਾਂ ਸਾਰੇ ਕੈਦੀਆਂ ਨੂੰ ਛੱਡ ਦਿਓ ਅਤੇ ਇਹਨਾਂ ਦਾ ਲੁੱਟਿਆ ਹੋਇਆ ਮਾਲ ਇਹਨਾਂ ਨੂੰ ਵਾਪਸ ਕਰ ਦਿਓ।'

ਬਾਦਸ਼ਾਹ ਨੇ ਝੱਟਪੱਟ ਹੁਕਮ ਦੇ ਦਿੱਤੇ। ਸਾਰੇ ਕੈਦੀ ਛੱਡੇ ਗਏ ਅਤੇ ਜਿੱਥੋਂ ਤੀਕ ਹੋ ਸਕਿਆ, ਸਭ ਦਾ ਮਾਲ ਧਨ ਉਹਨਾਂ ਨੂੰ ਵਾਪਸ ਦਿੱਤਾ ਗਿਆ। ਸ਼ਹਿਰ ਦੇ ਉਦਾਲੇ ਜਿਹੜੀਆਂ ਫ਼ੌਜੀ ਚੌਕੀਆਂ ਬਿਠਾਈਆਂ ਗਈਆਂ ਸਨ, ਉਹ ਉਠਾ ਲਈਆਂ ਗਈਆਂ। ਕੈਦੀਆਂ ਨੇ ਰਿਹਾਈ ਪਾ ਕੇ ਅਤੇ ਆਪਣਾ ਮਾਲ ਧਨ ਲੈ ਕੇ ਵੀ ਆਪਣੇ ਬੰਦੀ-ਛੋੜ ਤੋਂ ਬਿਨਾਂ ਜਾਣੋਂ ਨਾਂਹ ਕਰ ਦਿੱਤੀ। ਬਾਬਰ ਮੰਨ ਗਿਆ, ਪਰ ਨਾਲ ਹੀ ਉਸ ਨੇ ਗੁਰੂ ਜੀ ਨੂੰ

ਕਿਹਾ ਕਿ ਫੇਰ ਵੀ ਦਰਸ਼ਨ ਦੇਣੇ। 'ਜਿਵੇਂ ਕਰਤਾਰ ਦੀ ਰਜ਼ਾ' ਕਹਿ ਕੇ ਗੁਰੂ ਜੀ ਛੁਟ ਚੁੱਕੇ ਕੈਦੀਆਂ ਨੂੰ ਨਾਲ ਲੈ ਕੇ ਤੁਰ ਪਏ।

**ਵਿਰਲਾਪ ਦੇ ਰੱਬੀ ਗੀਤ**

ਸੈਦਪੁਰ ਪਹੁੰਚ ਕੇ ਗੁਰੂ ਜੀ ਨੇ ਬੜੀ ਦਰਦਨਾਕ ਝਾਕੀ ਡਿੱਠੀ। ਸ਼ਹਿਰ ਵਿਚ ਅਣਗਿਣਤ ਲਾਸ਼ਾਂ ਪਈਆਂ ਹੋਈਆਂ ਸਨ ਅਤੇ ਗਲੀ ਕੂਚੇ ਮਨੁੱਖੀ ਲਹੂ ਨਾਲ ਲਿਬੜੇ ਹੋਏ ਸਨ।[1] ਇਹ ਝਾਕੀ ਵੇਖ ਕੇ ਆਪ ਦਾ ਹਿਰਦਾ ਭਰ ਆਇਆ। ਮਰਦਾਨੇ ਨੂੰ ਹੁਕਮ ਦਿੱਤਾ ਕਿ ਭਾਈ ਰਬਾਬ ਛੇੜ, ਬਾਣੀ ਆਈ ਹੈ। ਆਪ ਨੇ ਹੇਠ ਦਿੱਤਾ ਵਿਰਲਾਪ-ਭਰਿਆ ਸ਼ਬਦ ਉਚਾਰਿਆ :—

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥
ਕਹਾ ਸੁ ਤੇਗਬੰਦ ਗਾਡੇਰੜਿ[2] ਕਹਾ ਸੁ ਲਾਲ ਕਵਾਈ[3]॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥ ੧॥
ਇਹੁ ਜਗੁ ਤੇਰਾ ਤੂ ਗੋਸਾਈ॥
ਏਕ ਘੜੀ ਮਹਿ ਥਾਪਿ ਉਥਾਪੇ[4] ਜਰੁ ਵੰਡਿ ਦੇਵੈ ਭਾਂਈਂ॥ ੧॥ ਰਹਾਉ॥
ਕਹਾਂ ਸੁ ਘਰ ਦਰ ਮੰਡਪ[5] ਮਹਲਾ ਕਹਾ ਸੁ[6] ਬੰਕ ਸਰਾਈ॥
ਕਹਾ ਸੁ ਸੇਜ ਸੁਖਾਲੀ[7] ਕਾਮਣਿ ਜਿਸੁ ਵੇਖਿ ਨੀਦ ਨ ਪਾਈ॥
ਕਹਾ ਸੁ ਪਾਨ ਤੰਬੋਲੀ[8] ਹਰਮਾ[9] ਹੋਈਆ ਛਾਈ ਮਾਈ॥ ੨॥
[10]ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨਾ ਜਾਈ॥
[11]ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥ ੩॥

---

1. ਜਿਹੜਾ ਸ਼ਬਦ ਗੁਰੂ ਜੀ ਨੇ ਸੈਦਪੁਰ ਦੀ ਲੁੱਟ ਤੋਂ ਬਹੁਤ ਚਿਰ ਪਹਿਲਾਂ ਉਚਾਰਿਆ ਸੀ ਉਸ ਵਿਚ ਉਹਨਾਂ ਨੇ ਇਸ ਸ਼ਹਿਰ ਨੂੰ 'ਮਾਸ ਪੁਰੀ' ਅਰਥਾਤ 'ਲੋਥਾਂ ਦਾ ਸ਼ਹਿਰ' ਕਿਹਾ ਸੀ। ਜਿਹੜੀ ਝਾਕੀ ਇਸ ਵੇਲੇ ਗੁਰੂ ਜੀ ਦੀਆਂ ਅੱਖੀਆਂ ਅੱਗੇ ਸੀ, ਉਹ ਉਸ ਵੇਲੇ ਆਪ ਦੇ ਮਨ ਦੇ ਨੇਤਰਾਂ ਅੱਗੇ ਖੜ੍ਹੀ ਹੋਣੀ ਏਂ ਤਾਂ ਹੀ ਆਪ ਨੇ ਅਜਿਹੇ ਢੁੱਕਵੇਂ ਤੇ ਅਸਰਦਾਰ ਲਫ਼ਜ਼ ਉਸ ਸ਼ਬਦ ਵਿਚ ਵਰਤੇ।
2. ਰੱਥ।
3. ਚੋਗੇ।
4. ਦੌਲਤ ਭਰਾਵਾਂ ਨੂੰ ਪਾੜ ਦੇਂਦੀ ਹੈ।
5. ਮਾੜੀਆਂ।
6. ਬਾਂਕੀਆਂ (ਸੋਹਣੀਆਂ) ਸਰਾਵਾਂ।
7. ਸੁੰਦਰ ਇਸਤਰੀ ਜਿਸ ਦਾ ਰੂਪ ਵੇਖ ਕੇ ਨੀਂਦ ਭੁੱਲ ਜਾਂਦੀ ਸੀ।
8. ਪਾਨ ਵੇਚਣ ਵਾਲੀਆਂ।
9. ਪਰਦੇਦਾਰ ਇਸਤਰੀਆਂ।
10. ਇਸ ਦੌਲਤ ਕਰਕੇ ਲੋਕਾਈ ਖ਼ਰਾਬ ਹੋਈ, ਇਸ ਦੌਲਤ ਨੇ ਬਹੁਤ ਦੁਨੀਆਂ ਨੂੰ ਕੁਰਾਹੇ ਪਾਇਆ।
11. ਜਿਸ ਨੂੰ ਹਰੀ ਨੇ ਆਪ ਭੁਲਾਉਣਾ ਹੁੰਦਾ ਹੈ ਉਸ ਤੋਂ ਉਹ ਗੁਣ ਖੋਹ ਲੈਂਦਾ ਹੈ।

[1]ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ [2]ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ [3]ਕਿਨੈ ਨ ਪਰਚਾ ਲਾਇਆ॥ ੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
[4]ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥
ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਹਾ ਮਰਣਾ ਭਾਈ॥ ੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥
ਇਕਨ੍ਹਾ [5]ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ॥
ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ॥ ੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥ ੭॥ ੧੨॥

(ਆਸਾ ਅਸਟਪਦੀਆ ਘਰੁ ੩)

ਇਹ ਖ਼ਬਰ ਪਲੋ-ਪਲੀ ਵਿੱਚ ਸਾਰੇ ਫਿਰ ਗਈ ਕਿ ਗੁਰੂ ਨਾਨਕ ਜੀ ਨੇ ਕੈਦੀ ਛੁਡਾ ਦਿੱਤੇ ਹਨ, ਉਹਨਾਂ ਦਾ ਮਾਲ ਉਹਨਾਂ ਨੂੰ ਦਿਵਾ ਦਿੱਤਾ ਹੈ ਅਤੇ ਸ਼ਹਿਰੋਂ ਫ਼ੌਜੀ ਚੌਂਕੀਆਂ ਉਠਵਾ ਦਿੱਤੀਆਂ ਹਨ। ਹਮਲਾਵਰਾਂ ਦੇ ਆਉਣ 'ਤੇ ਲੋਕ ਸ਼ਹਿਰੋਂ ਭੱਜ ਗਏ ਸਨ, ਉਹ ਮੁੜ ਆਏ। ਮਾਰੇ ਵੱਢੇ ਗਿਆਂ ਲਈ ਅਤੇ ਘਰਾਂ ਘਾਟਾਂ ਦੀ ਤਬਾਹੀ ਵੇਖ ਕੇ ਵਿਰਲਾਪ ਹੋਣ ਲੱਗ ਪਏ। ਲਾਸ਼ਾਂ ਨੂੰ ਸੰਸਕਾਰਿਆ ਦਫ਼ਨਾਇਆ ਗਿਆ ਅਤੇ ਘਰਾਂ ਦੀ ਸੰਭਾਲ ਸ਼ੁਰੂ ਹੋਈ।

ਜਦ ਮਰਦਾਨੇ ਨੇ ਸੈਦਪੁਰੀਏ ਮਰਦਾਂ ਤੀਵੀਆਂ ਨੂੰ ਬਾਬਰ ਦੀਆਂ ਫ਼ੌਜਾਂ ਹੱਥੋਂ ਮਾਰੇ ਗਏ ਆਪਣਿਆਂ ਪਿਆਰਿਆਂ ਲਈ ਰੋਂਦਿਆਂ ਕੁਰਲਾਉਂਦਿਆਂ ਸੁਣਿਆ ਤਾਂ ਉਸ ਨੇ ਗੁਰੂ ਜੀ ਤੋਂ ਪੁੱਛਿਆ ਕਿ ਕੁਕਰਮ ਕਮਾਉਣ ਵੇਲੇ ਥੋੜ੍ਹੇ ਜਿਹੇ ਪਠਾਣਾਂ ਤੇ ਉਹਨਾਂ ਦੇ ਪਿੱਠੂਆਂ ਦੇ ਨਾਲ ਅਨੇਕਾਂ ਹੀ ਬੇਦੋਸ਼ੇ ਇਨਸਾਨ ਕਿਉਂ ਮਾਰੇ ਗਏ ? ਗੁਰੂ ਜੀ ਨੇ ਕਿਹਾ, 'ਤੂੰ ਜਾ ਕੇ ਉਸ ਰੁੱਖ ਹੇਠ ਲੰਮਾ ਪੈ ਜਾ। ਜਦ ਉਠੇਂਗਾ, ਤੈਨੂੰ ਤੇਰੇ ਸਵਾਲ ਦਾ ਜਵਾਬ ਦਿਆਂਗਾ।' ਮਰਦਾਨਾ ਹੁਕਮ ਮੰਨ ਕੇ ਉਸ ਰੁੱਖ ਹੇਠ ਲੰਮਾ ਜਾ ਪਿਆ ਤੇ ਸੌਂ ਗਿਆ। ਰੁੱਖ ਉੱਤੋਂ ਇਕ

---

1. ਜਦੋਂ ਹਿੰਦ ਵਾਸੀਆਂ ਨੇ ਮੀਰ ਬਾਬਰ ਚੜ੍ਹਿਆ ਆਉਂਦਾ ਸੁਣਿਆ ਤਾਂ ਕਰੋੜਾਂ ਹੀ ਪੀਰ ਉਸ ਨੂੰ (ਟੂਣੇ ਤਬੀਤ ਕਰ ਕੇ) ਰੋਕ ਰਹੇ।
2. ਟੁਕੜੇ-ਟੁਕੜੇ ਕਰ ਕੇ ਕੰਵਰ (ਸ਼ਾਹਜ਼ਾਦੇ) ਮਿੱਟੀ ਵਿੱਚ ਰੁਲਾ ਦਿੱਤੇ।
3. ਕਿਸੇ ਨੇ ਕਰਾਮਾਤ ਕਰ ਕੇ ਨਾ ਵਿਖਾਈ।
4. ਮੁਗ਼ਲਾਂ ਨੇ ਬੰਦੂਕਾਂ ਤਾਣ ਕੇ (ਸ਼ਿਸਤ ਲਾ ਕੇ) ਚਲਾਈਆਂ, ਪਠਾਣਾਂ ਨੇ ਹਾਥੀ ਚਿੜਾ ਕੇ (ਤੁੰਦ ਕਰ ਕੇ) ਅੱਗੇ ਵਧਾਏ।
5. ਬੁਰਕੇ ਸਿਰ ਤੋਂ ਪੈਰਾਂ ਤੀਕ ਪਾਟ ਗਏ ਤੇ ਕਈਆਂ ਦਾ ਵਾਸਾ ਮਸਾਣਾਂ ਵਿਚ ਹੋਇਆ (ਮਰ ਗਈਆਂ)।

ਤੁਬਕਾ ਸ਼ਹਿਦ ਦਾ ਉਸ ਦੀ ਨੰਗੀ ਛਾਤੀ 'ਤੇ ਆ ਡਿੱਗਾ। ਇਸ ਨੂੰ ਖਾਣ ਲਈ ਬਹੁਤ ਸਾਰੀਆਂ ਕੀੜੀਆਂ ਉਸ ਦੀ ਹਿੱਕ ਉੱਤੇ ਆ ਚੜ੍ਹੀਆਂ। ਇਹਨਾਂ ਵਿੱਚੋਂ ਇਕ ਉਸ ਨੂੰ ਲੜ ਗਈ। ਉਹ ਤ੍ਰਬਕ ਕੇ ਉਠਿਆ ਤੇ ਉਸ ਨੇ ਬਹੁਤ ਸਾਰੀਆਂ ਕੀੜੀਆਂ ਨੂੰ ਹੱਥ ਨਾਲ ਮਿੱਧ ਮਧੋਲ ਕੇ ਮਾਰ ਘੱਤਿਆ। ਇਹ ਵੇਖ ਕੇ ਗੁਰੂ ਜੀ ਨੇ ਕਿਹਾ, 'ਜੋ ਕੁੱਝ ਤੂੰ ਹੁਣ ਕੀਤਾ ਹੈ, ਇਹ ਤੇਰੇ ਸਵਾਲ ਦਾ ਜਵਾਬ ਦੇਂਦਾ ਹੈ। ਤੈਨੂੰ ਲੜੀ ਤਾਂ ਸੀ ਇਕ ਕੀੜੀ, ਪਰ ਤੂੰ ਮਾਰ ਮੁਕਾਈਆਂ ਬਹੁਤ ਸਾਰੀਆਂ। ਇਸੇ ਤਰ੍ਹਾਂ ਦੋਸ਼ੀਆਂ ਦੇ ਨਾਲ ਬੇਦੋਸੇ ਵੀ ਦੁੱਖ ਝੱਲਦੇ ਹਨ। ਕਰਤਾਰ ਦੀ ਖੇਡ ਹੀ ਐਸੀ ਹੈ।' ਮਰਦਾਨੇ ਨੂੰ ਸਮਝ ਆ ਗਈ ਤੇ ਉਹ ਗੁਰੂ ਜੀ ਦੇ ਚਰਨੀਂ ਪਿਆ।

ਗੁਰੂ ਜੀ ਨੂੰ ਪਤਾ ਲੱਗਾ ਕਿ ਕੁੱਝ ਬੰਦੇ ਅਜੇ ਵੀ ਬਾਬਰ ਦੀ ਕੈਦ ਵਿਚ ਹਨ। ਨੇੜੇ ਤੇੜੇ ਪਿੰਡਾਂ ਦੇ ਕਈ ਲੋਕ ਛੱਡੇ ਨਹੀਂ ਸਨ ਗਏ, ਕਈਆਂ ਨੂੰ ਸ਼ੱਕ ਉੱਪਰ ਫੜ ਲਿਆ ਗਿਆ ਸੀ। ਬਾਬਰ ਦੇ ਫ਼ੌਜੀਆਂ ਨੇ ਸੈਦਪੁਰ ਤੇ ਲਾਗਲੇ ਪਿੰਡਾਂ ਦੀਆਂ ਕਈ ਸੁੰਦਰ ਇਸਤਰੀਆਂ ਆਪਣੇ ਪਾਸ ਜਬਰਨ ਰੱਖੀਆਂ ਹੋਈਆਂ ਸਨ; ਕਿਉਂਕਿ ਜਿਹੜੇ 'ਇਸਲਾਮ ਦੇ ਸਿਪਾਹੀ' ਇਸ ਜਹਾਦ ਜਾਂ ਧਾਰਮਿਕ ਯੁੱਧ ਵਿਚ ਸ਼ਾਮਿਲ ਹੋਏ ਸਨ, ਉਹਨਾਂ ਨੂੰ ਇਨਾਮ ਦੇਣ ਦਾ ਇਹੋ ਤਰੀਕਾ ਸੀ। ਜਦ ਤੀਕ ਕੁੱਝ ਭੈਣਾਂ ਤੇ ਭਰਾ ਕੈਦ, ਗ਼ੁਲਾਮੀ ਕਸ਼ਟਾਂ ਅਤੇ ਮੌਤ ਨਾਲੋਂ ਭੈੜੀ ਬੇਪਤੀ ਵਿੱਚ ਫਸੇ ਹੋਏ ਸਨ, ਤਦ ਤੀਕ ਗੁਰੂ ਨਾਨਕ ਜੀ ਦਾ ਹਿਰਦਾ ਆਪ ਨੂੰ ਕਦ ਟਿਕਣ ਦੇ ਸਕਦਾ ਸੀ? ਆਪ ਫਿਰ ਬਾਬਰ ਦੇ ਡੇਰੇ ਨੂੰ ਤੁਰ ਪਏ, ਪਰ ਐਤਕੀਂ ਇਕੱਲੇ ਹੀ ਗਏ।

ਅੰਮ੍ਰਿਤ ਵੇਲਾ ਸੀ। ਰੁੱਖਾਂ, ਝਾੜੀਆਂ ਤੇ ਹਵਾ ਵਿੱਚ ਪੰਛੀ ਆਪੋ ਆਪਣੇ ਗੀਤ ਗਾ ਰਹੇ ਸਨ। ਗੁਰੂ ਜੀ ਇਹ ਰਾਗਨੀ ਸੁਣਦੇ ਅਤੇ ਮਨ ਵਿਚ ਨਿਤਾਣਿਆਂ, ਨਿਰਦੋਸ਼ਿਆਂ ਬੇਹਥਿਆਰਿਆਂ ਦੇ ਕਤਲ ਬਾਬਤ ਸੋਚਦੇ ਜਾ ਰਹੇ ਸਨ। ਬਾਬਰ ਦੇ ਡੇਰੇ ਕੋਲ ਪੁੱਜ ਕੇ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ ਜਿਸ ਵਿੱਚ ਆਪ ਨੇ ਆਪਣੇ ਦੁਖੀ ਮਨ ਦਾ ਗੁਫਰ ਕੱਢਿਆ ਅਤੇ ਕਾਤਲਾਂ ਤੇ ਮਕਤੂਲਾਂ ਦੇ ਸਾਂਝੇ ਪਿਤਾ ਦੀ ਦਰਗਾਹੇ ਪੁਕਾਰ ਕੀਤੀ। ਆਪ ਨੇ ਪਰਮਾਤਮਾ ਨੂੰ ਇਹ ਤਾਅਨਾ ਮਾਰਿਆ ਕਿ ਤੂੰ ਇਕ ਧਿਰ ਦਾ ਨਾਜਾਇਜ਼ ਪੱਖ ਕਰ ਰਿਹਾ ਹੈਂ। ਉਹ ਸ਼ਬਦ ਇਹ ਹੈ :—

[1]ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥
[2]ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ ੧॥

---

1. ਬਾਬਰ ਨੇ ਖੁਰਾਸਾਨ ਦਾ ਇਲਾਕਾ ਜਿੱਤਣ ਦੇ ਜਤਨ ਕੀਤੇ ਸਨ, ਪਰ ਸਫਲ ਨਹੀਂ ਸੀ ਹੋਇਆ। ਗੁਰੂ ਜੀ ਰੱਬ ਨੂੰ ਕਹਿੰਦੇ ਹਨ, 'ਤੂੰ ਖੁਰਾਸਾਨ ਦੀ ਤਾਂ ਖਸਮ ਬਣ ਕੇ ਬਾਬਰ ਤੋਂ ਰੱਖਿਆ ਕੀਤੀ, ਪਰ ਉਹ ਆਫ਼ਤ ਹਿੰਦੁਸਤਾਨ ਦੇ ਸਿਰ ਲਿਆ ਪਾਈ।
2. ਇਸ ਸਾਰੀ ਖੇਡ ਦਾ ਜ਼ੁੰਮੇਵਾਰ, ਹੇ ਕਰਤਾਰ, ਤੂੰ ਹੈਂ, ਪਰ ਆਪਣੇ-ਆਪ ਨੂੰ ਦੋਸ਼ ਨਾ ਦੇਣ ਦੀ ਖ਼ਾਤਰ ਤੂੰ ਮੁਗਲਾਂ ਨੂੰ ਜਮ ਦੇ ਰੂਪ ਵਿਚ ਸਾਡੇ ਉੱਤੇ ਲਿਆ ਚਾੜ੍ਹਿਆ ਹੈ।

[1]ਕਰਤਾ ਤੂੰ ਸਭਨਾ ਕਾ ਸੋਈ॥
[2]ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥
[3]ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥
[4]ਰਤਨ ਵਿਗਾੜਿ ਵਿਗੋਇ ਕੁੰਤੀ ਮੁਇਆ ਸਾਰ ਨ ਕਾਈ।
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥ ੨॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥
ਮਰਿ ਮਰਿ ਜਾਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥੩॥੫॥੩੯॥

ਇਹ ਕਿਆਸ ਕਰਨਾ ਔਖਾ ਨਹੀਂ ਕਿ ਜੇ ਗੁਰੂ ਨਾਨਕ ਦੇਵ ਜੀ ਗੁਰੂ ਗੋਬਿੰਦ ਸਿੰਘ ਜੀ ਵਾਲੀ ਥਾਂ ਹੁੰਦੇ, ਜੇ ਕਿੱਤੇ ਉਹਨਾਂ ਦੇ ਪਿੱਛੇ ਤਿਆਰ ਬਰਤਿਆਰ ਕੌਮ ਹੁੰਦੀ ਤਾਂ ਉਹ ਅਜਿਹੇ ਸਮੇਂ ਕੀ ਕਰਦੇ। ਜੋ ਹਾਲਤ ਅਤੇ ਹਾਲਾਤ ਗੁਰੂ ਨਾਨਕ ਜੀ ਦੇ ਵੇਲੇ ਸਨ, ਉਹਨਾਂ ਵਿਚ ਉਹ ਆਪਣੇ ਦੇਸ ਭਰਾਵਾਂ ਦੀ ਲਾਚਾਰੀ, ਅੱਧੋਗਤੀ ਤੇ ਨਿਤਾਣਪੁਣੇ ਬਾਰੇ ਦੁੱਖ-ਭਰੀ ਪੁਕਾਰ ਹੀ ਕਰ ਸਕਦੇ ਸਨ ਅਤੇ ਇਹ ਤਾਂਘ ਪ੍ਰਗਟ ਕਰ ਸਕਦੇ ਸਨ ਕਿ ਇਹ ਭੇਡਾਂ ਸ਼ੇਰ ਬਣ ਜਾਣ। ਪਰ ਜੇ ਕਿੱਤੇ ਉਹਨਾਂ ਦੇ ਮਗਰ ਤਿਆਰ ਬਰਤਿਆਰ ਕੌਮ ਹੁੰਦੀ; ਤਾਂ ਉਹ ਕੀ ਕੀ ਨਾ ਕਰ ਵਿਖਾਉਂਦੇ? ਪਰ ਉਹਨਾਂ ਨੇ ਹਿੱਕ 'ਤੇ ਹੱਥ ਧਰ ਕੇ ਨਿਤਾਣਾ ਗੁੱਸਾ ਪ੍ਰਗਟ ਨਾ ਕੀਤਾ; ਫੋਕੇ ਵਿਰਲਾਪ ਨਾ ਕੀਤੇ,ਤੇ ਨਾ ਕੀਰਨੇ ਹੀ ਪਾਏ। ਉਹਨਾਂ ਨੇ ਉਹ ਕੁੱਝ ਤੇ ਉੱਨਾ ਸਭ ਕੁੱਝ ਕੀਤਾ ਜੋ ਤੇ ਜਿੰਨਾ ਉਸ ਹਾਲਤ ਵਿਚ ਕੀਤਾ ਜਾ ਸਕਦਾ ਸੀ। ਉਹਨਾਂ ਨੇ ਬਾਬਰ ਦੀ ਮਾਰ ਤੋਂ ਆਪਣੇ ਦੇਸ-ਭਰਾਵਾਂ ਨੂੰ ਬਚਾਇਆ। ਨਾਲ ਹੀ ਉਹਨਾਂ ਨੇ ਅਜਿਹੀ ਕੌਮ ਸਾਜਣ ਦੇ ਆਹਰ ਆਰੰਭੇ ਜਿਹੜੀ ਜਾਬਰਾਂ ਤੇ ਜ਼ਾਲਮਾਂ ਦੇ ਹੱਥਾਂ ਵਿੱਚੋਂ ਤਲਵਾਰ ਖੋਹ ਸਕੇ ਅਤੇ ਇਸ ਨੂੰ ਆਪਣੀ ਤੇ ਕਮਜ਼ੋਰ ਗੁਆਂਢੀਆਂ ਦੀ ਰੱਖਿਆ ਲਈ ਅਤੇ ਆਪਣੇ ਦੇਸ ਨੂੰ ਅਜਿਹੇ ਪਾਪੀ ਰਾਜ ਤੋਂ ਮੁਕਤ ਕਰਾਉਣ ਲਈ ਵਰਤ ਸਕੇ। ਬਾਬਰਵਾਣੀ ਨੇ ਗੁਰੂ ਜੀ ਦੇ ਕੌਮ-ਉਸਾਰੀ ਦੇ ਇਰਾਦੇ ਨੂੰ ਹੋਰ ਵੀ ਬਲਵਾਨ ਕਰ ਦਿੱਤਾ।

**ਬਾਬਰ ਨਾਲ ਫੇਰ ਮੇਲ**

ਸ਼ਾਮਿਆਨੇ ਹੇਠ ਬੈਠੇ ਬਾਬਰ ਨੇ ਇਹ ਸ਼ਬਦ ਸੁਣਿਆ। ਉਸ ਨੂੰ ਇਸ ਦੀ ਸਮਝ ਤਾਂ ਨਾ ਲੱਗੀ, ਪਰ ਇਸ ਦੀ ਦਰਦ ਭਰੀ ਧੁਨੀ ਉਸ ਦੇ ਦਿਲ ਵਿਚ ਧਸ ਗਈ। ਉਸ ਨੇ 'ਰੱਬ

---

1. ਤੂੰ ਸਾਰਿਆਂ ਦਾ ਹੈ, ਹਿੰਦੀਆਂ ਦਾ ਵੀ ਹੈਂ, ਕੇਵਲ ਮੁਗ਼ਲਾਂ ਦਾ ਹੀ ਨਹੀਂ।
2. ਭਾਵ ਇਹ ਹੈ ਕਿ ਜੇ ਫ਼ੌਜੀ ਲੋਕ ਫ਼ੌਜੀਆਂ ਨਾਲ ਲੜਨ ਤਾਂ ਗੁੱਸੇ ਇਤਰਾਜ਼ ਵਾਲੀ ਗੱਲ ਨਹੀਂ ਕਹੀ ਜਾ ਸਕਦੀ; ਪਰ ਫ਼ੌਜੀਆਂ ਦਾ ਬੇ-ਹਥਿਆਰੀ ਤੇ ਨਾ-ਲੜਨ-ਵਾਲੀ ਸ਼ਹਿਰਾਂ ਦੀ ਵੱਸੋਂ ਨੂੰ ਮਾਰਨਾ ਵੱਢਣਾ ਤੇ ਲੁੱਟਣਾ ਵੱਡਾ ਪਾਪ ਹੈ। ਇਹ ਉਲਾਮ੍ਹਾ ਬਾਬਰ ਦੇ ਦਿਲ ਲੱਗਾ ਕਿਉਂਕਿ ਬੇਹਥਿਆਰੀ ਜਨਤਾ ਉੱਪਰ ਸ਼ਸਤਰ ਫ਼ੌਜ ਦਾ ਹੱਲਾ ਕਰਨਾਂ ਬੀਰਤਾ ਨਹੀਂ ਸਗੋਂ ਪਰਲੇ ਦਰਜੇ ਦੀ ਕਾਇਰਤਾ ਹੈ।
3. ਜੇ ਜ਼ੋਰਾਵਰ ਸ਼ੇਰ ਗਊਆਂ ਦੇ ਵੱਗ ਨੂੰ ਪਾੜਨ ਮਾਰਨ ਲੱਗ ਪਵੇ, ਤਾਂ ਉਸ ਵੱਗ ਦੇ ਖ਼ਸਮ ਨੂੰ ਆਪਣੀ ਮਰਦਾਨਗੀ ਵਿਖਾਉਣੀ ਚਾਹੀਦੀ ਹੈ।
4. ਇਹਨਾਂ ਪਠਾਣਾਂ ਕੁੱਤਿਆਂ ਨੇ ਹੀਰੇ ਵਰਗੇ ਦੇਸ ਨੂੰ ਘਟੇ ਕੌਡੀ ਕਰ ਦਿੱਤਾ ਹੈ।

ਦੇ ਢਾਢੀ' ਨੂੰ ਬੁਲਾ ਭੇਜਿਆ। ਉਸ ਨੇ ਵੇਖਿਆ ਕਿ ਇਹ ਉਹੋ ਹੀ ਹਨ ਜਿਨ੍ਹਾਂ ਨੇ ਸੈਦਪੁਰ ਦੀ ਬੰਦ ਤੇ ਦਰਬੰਦੀ ਛਡਾਈ ਸੀ। ਬਾਬਰ ਨੇ ਉਹਨਾਂ ਨੂੰ ਅਦਬ ਸਤਿਕਾਰ ਨਾਲ ਪਾਸ ਬਿਠਾਇਆ ਅਤੇ ਸ਼ਬਦ ਦੇ ਅਰਥ ਪੁੱਛੇ। ਗੁਰੂ ਜੀ ਨੇ ਸ਼ਬਦ ਦਾ ਭਾਵ ਸਮਝਾਇਆ ਅਤੇ ਉਸ ਹਿੱਸੇ ਉੱਪਰ ਖ਼ਾਸ ਜ਼ੋਰ ਦਿੱਤਾ ਜਿਸ ਵਿਚ ਸ਼ਸਤਰ-ਹੀਣਾਂ ਦੇ ਮਾਰੇ ਵੱਢੇ-ਜਾਣ ਦਾ ਜ਼ਿਕਰ ਸੀ। ਬਾਬਰ ਦਾ ਮਨ ਮੰਨ ਗਿਆ ਕਿ ਗੁਰੂ ਜੀ ਦੀ ਮਿੱਠੀ-ਮਿੱਠੀ ਝਾੜ ਜਾਇਜ਼ ਹੈ। ਉਸ ਨੂੰ ਸ਼ਰਮ ਆਈ ਅਤੇ ਉਸ ਨੇ ਇਸ ਰੱਬ ਦੇ ਬੰਦੇ ਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਕੀਤੀ ਜੋ ਆਪਣੇ ਦੁਖੀ ਦੇਸ-ਭਰਾਵਾਂ ਲਈ ਇਤਨਾ ਦਰਦ ਮਹਿਸੂਸ ਕਰਦੇ ਸਨ, ਜਿਹੜੇ ਬਾਬਰ ਜਿਹੇ ਕਰੜੇ ਹਮਲਾਵਰ ਨੂੰ ਖਰੀ-ਖਰੀ ਸੁਣਾਉਣੋ ਨਹੀਂ ਸਨ ਝਕਦੇ। ਇਸ ਗ਼ਰਜ਼ ਲਈ ਭਾਵ ਗੁਰੂ ਜੀ ਨੂੰ ਖ਼ੁਸ਼ ਕਰਨ ਵਾਸਤੇ ਉਸ ਨੇ ਉਹਨਾਂ ਨੂੰ ਭੰਗ ਦੇਣੀ ਚਾਹੀ ਪਰ ਗੁਰੂ ਜੀ ਨੇ ਇਹ ਲੈਣੋਂ ਨਾਂਹ ਕੀਤੀ ਅਤੇ ਤਿਲੰਗ ਰਾਗ ਵਿਚ ਹੇਠ ਦਿੱਤਾ ਸ਼ਬਦ ਉਚਾਰਿਆ :—

> ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥
> ਮੈ ਦੇਵਾਨਾ ਭਇਆ ਅਤੀਤੁ॥
> ਕਰ ਕਾਸਾ ਦਰਸਨ ਕੀ ਭੂਖ॥
> ਮੈਂ ਦਰਿ ਮਾਗਉ ਨੀਤਾ ਨੀਤ॥ ੧॥
> ਤਉ ਦਰਸਨ ਕੀ ਕਰਉ ਸਮਾਇ॥
> ਮੈ ਦਰਿ ਮਾਗਤੁ ਭੀਖਿਆ ਪਾਇ॥ ੧॥ ਰਹਾਉ॥
> ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰ ਚੜ੍ਹਣਾ।
> ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥ ੨॥
> ਘਿਅ ਪਟ ਭਾਂਡਾ ਕਹੈ ਨ ਕੋਇ॥
> ਐਸਾ ਭਗਤੁ ਵਰਨ ਮਹਿ ਹੋਇ॥
> ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥
> ਨਾਨਕ ਤਿਨ ਦਰਿ ਭੀਖਿਆ ਪਾਇ॥ ੩॥ ੧॥ ੨॥

ਇਹ ਸ਼ਬਦ ਤੇ ਇਸ ਦੇ ਅਰਥ ਸੁਣ ਕੇ ਬਾਬਰ ਬੜਾ ਪ੍ਰਸੰਨ ਹੋਇਆ। ਉਸ ਨੇ ਬੜੇ ਸਤਿਕਾਰ ਨਾਲ ਆਪ ਨੂੰ ਕਿਹਾ ਕਿ ਤੁਸੀਂ ਸਾਡੇ ਨਾਲ ਰਹੋ ਅਤੇ ਅੱਲਾ ਦੇ ਰਾਹ ਦੀਆਂ ਗੱਲਾਂ ਦਸਿਆ ਕਰੋ ਤੇ ਇਲਾਹੀ ਰਾਗ ਸੁਣਾਇਆ ਕਰੋ। ਗੁਰੂ ਜੀ ਤਿੰਨ ਦਿਨ ਉਸ ਦੇ ਪਾਸ ਟਿਕਣਾ ਮੰਨ ਗਏ। ਆਪ ਨੇ ਆਤਮਾ ਨੂੰ ਹਲੂਣਾ ਦੇ ਕੇ ਜਗਾਉਣ ਵਾਲਾ ਇਲਾਹੀ ਨਾਦ ਬਾਬਰ ਤੇ ਉਸ ਦੇ ਸਾਥੀਆਂ ਨੂੰ ਸੁਣਾਇਆ। ਹਿੰਦੁਸਤਾਨ ਦਾ ਬਾਦਸ਼ਾਹ ਬਣਨ ਦੀ ਇੱਛਿਆ ਵਾਲੇ ਬਾਬਰ ਨੂੰ ਉਹਨਾਂ ਨੇ ਬਚਨ ਬਿਲਾਸ ਰਾਹੀਂ ਦੱਸਿਆ ਕਿ ਰਾਜੇ ਦੇ ਕੀ ਫ਼ਰਜ਼ ਅਤੇ ਪਰਜਾ ਦੇ ਕੀ ਹੱਕ ਹੁੰਦੇ ਹਨ, ਪਰ ਬਾਬਰ ਦੇ ਕੀਤੇ ਹੋਏ ਕੈਦੀਆਂ ਦੀ ਹਾਲਤ ਵੇਖ-ਵੇਖ ਉਹ ਬੜੇ ਤਰਸ ਦੇ ਰੰਗ ਵਿਚ ਜਾਂਦੇ ਰਹੇ। ਤੀਜੇ ਦਿਨ ਉਹ ਕੀਰਤਨ ਕਰਦੇ-ਕਰਦੇ ਵਿਸਮਾਦ ਵਿਚ ਆ ਗਏ, ਮਗਨ ਹੋ ਗਏ ਅਤੇ ਸਮਾਧੀ ਵਿਚ ਜੁੜ ਗਏ। ਬਾਬਰ ਨੇ ਸਮਝਿਆ ਕਿ ਸ਼ਾਇਦ ਇਹ ਅੱਲਾ ਦਾ ਫ਼ਕੀਰ ਸਰੀਰ ਤਿਆਗ ਚੱਲਿਆ ਹੈ। ਇਹ ਸੋਚ ਕੇ ਉਸ ਨੂੰ ਬੜਾ ਅਫ਼ਸੋਸ ਹੋਇਆ, ਪਰ ਕੁਝ ਚਿਰ ਮਗਰੋਂ ਗੁਰੂ ਜੀ ਨੇ ਨੇਤਰ ਖੋਲ੍ਹੇ ਤੇ ਸਾਵਧਾਨ ਹੋ ਗਏ। ਉਹਨਾਂ ਦਾ ਚਿਹਰਾ ਇਸ ਵੇਲੇ ਰੱਬੀ ਨੂਰ ਤੇ ਜਲਵੇ ਨਾਲ ਦਗ-ਦਗ

ਕਰ ਰਿਹਾ ਸੀ। ਬਾਬਰ ਨੇ ਕਿਹਾ, 'ਹੇ ਅੱਲਾ ਦੇ ਫ਼ਕੀਰ, ਮੇਰੇ ਲਈ ਦੁਆ ਕਰੋ, ਮੈਨੂੰ ਅਸੀਸ ਦਿਓ। ਗੁਰੂ ਜੀ ਨੇ ਕਿਹਾ, 'ਹੇ ਬਾਬਰ ਮੀਰ, ਜੇ ਅੱਲਾ ਤੋਂ ਮਿਹਰ ਦੀ ਇੱਛਿਆ ਤੇ ਆਸ ਰੱਖਦੇ ਹੋ, ਤਾਂ ਜਿੰਨੇ ਮਰਦ ਤੀਵੀਆਂ ਅੱਜੇ ਕੈਦ ਵਿਚ ਹਨ, ਉਹਨਾਂ ਵਿਚਾਰਿਆਂ 'ਤੇ ਮਿਹਰ ਕਰੋ ਤੇ ਉਹਨਾਂ ਨੂੰ ਛੱਡ ਦਿਓ।' ਬਾਬਰ ਨੇ ਉਸੇ ਵੇਲੇ ਹੁਕਮ ਦੇ ਦਿੱਤਾ; ਕੈਦੀ ਛੱਡੇ ਗਏ। ਫੇਰ ਬਾਬਰ ਨੇ ਗੁਰੂ ਜੀ ਨੂੰ ਕਿਹਾ, 'ਹੇ ਸਾਈਂ ਲੋਕ, ਮੇਰੇ ਹੱਕ ਵਿਚ ਅਰਦਾਸ ਕਰੋ ਤਾਂ ਜੋ ਮੇਰਾ ਰਾਜ ਪੀੜ੍ਹੀਆਂ ਦੀਆਂ ਪੀੜ੍ਹੀਆਂ ਤੀਕ ਕਾਇਮ ਰਹੇ।'

ਗੁਰੂ ਜੀ—ਜੇ ਤੂੰ ਹਿੰਦੁਸਤਾਨ ਵਿਚ ਬਾਦਸ਼ਾਹੀ ਕਾਇਮ ਕਰਨੀ ਚਾਹੁੰਦਾ ਹੈਂ ਤਾਂ ਹਿੰਦੀ ਬਣ ਜਾ। ਇਸ ਦੇਸ ਨੂੰ ਆਪਣਾ ਦੇਸ ਬਣਾ। ਇਸ ਨੂੰ ਲੁੱਟ ਕੇ ਇਸ ਦਾ ਧਨ ਬਾਹਰ ਨਾ ਖੜੀਂ। ਆਪਣੀ ਹਿੰਦੂ ਤੇ ਮੁਸਲਮਾਨ ਪਰਜਾ ਨਾਲ ਇਕੋ ਜਿਹਾ ਸਲੂਕ ਕਰੀਂ। ਤੇਰਾ ਰਾਜ ਮਿਹਰ ਤੇ ਇਨਸਾਫ਼ ਦਾ ਰਾਜ ਹੋਵੇ। ਹਾਰਿਆਂ ਹੋਇਆਂ ਨਾਲ ਤਰਸ ਵਾਲਾ ਸਲੂਕ ਕਰਿਆ ਕਰ ਅਤੇ ਬੇਹਥਿਆਰਿਆਂ ਨੂੰ ਦੁੱਖ ਨਾ ਦਿਆ ਕਰ। ਜੂਆ, ਭੰਗ, ਸ਼ਰਾਬ ਆਦਿਕ ਭੈੜੀਆਂ ਵਾਦੀਆਂ ਤਿਆਗ ਦੇ। ਅੱਲਾ ਦਾ ਨਾਮ ਜਪਿਆ ਕਰ ਅਤੇ ਉਸ ਦੀ ਮਿਹਰ ਦਾ ਭਾਗੀ ਬਣਨ ਦੇ ਜਤਨ ਕਰਿਆ ਕਰ।'

'ਇਹ ਕਹਿਣ ਦੀ ਲੋੜ ਨਹੀਂ ਕਿ ਬਾਬਰ ਨੇ ਇਹਨਾਂ ਸਾਰੇ ਬਚਨਾਂ ਦੀ ਬੜੀ ਕਦਰ ਕੀਤੀ ਅਤੇ ਸਾਰੀ ਉਮਰ ਇਹਨਾਂ ਉੱਪਰ ਤੁਰਦਾ ਰਿਹਾ ਅਤੇ ਇਤਿਹਾਸ ਇਸ ਗੱਲ ਦੀ ਪੂਰੀ ਉਗਾਹੀ ਦੇਂਦਾ ਹੈ, ਪਰ ਜਿਹੜੇ ਲੋਕਾਂ ਨੇ ਬਾਬਰ ਦੀ ਤਾਕਤ, ਰੁਹਬ ਤੇ ਕਰੜਾਈ ਦਾ ਹਾਲ ਪੜ੍ਹਿਆ ਹੈ, ਉਹਨਾਂ ਨੂੰ ਇਹ ਦੱਸਣ ਦੀ ਲੋੜ ਨਹੀਂ ਕਿ ਜਿਹੜਾ ਦੇਸ-ਭਗਤਾਂ ਵਾਲਾਂ ਕੰਮ ਗੁਰੂ ਜੀ ਨੇ ਕੀਤਾ, ਉਹ ਕਿੰਨਾ ਵੱਡਾ ਸੀ। ਉਹ ਦੁਨੀਆਂ ਦੇ ਸਭ ਤੋਂ ਡਰਾਉਣੇ ਬੰਦੇ ਨੂੰ ਮਿਲੇ ਜਿਸ ਦੀ ਅੱਖ ਦਾ ਇਕ ਇਸ਼ਾਰਾ ਲੱਖਾਂ ਇਨਸਾਨਾਂ ਨੂੰ ਕਤਲ ਕਰਨ ਲਈ ਕਾਫ਼ੀ ਹੁਕਮ ਸਮਝਿਆ ਜਾਂਦਾ ਸੀ ਅਤੇ ਉਸ ਨਾਲ ਅਜਿਹੀ ਲਿਆਕਤ ਨਾਲ ਗੱਲਬਾਤ ਕੀਤੀ ਕਿ ਉਸ ਨੂੰ ਸਭ ਨਾਲੋਂ ਵਧੇਰੇ ਦਇਆਵਾਨ ਹੁਕਮਰਾਨ ਬਣਾ ਦਿੱਤਾ। ਇਹ ਸੀ ਸੇਵਾ ਜੋ ਗੁਰੂ ਜੀ ਨੇ ਆਪਣੇ ਦੇਸ-ਵਾਸੀਆਂ ਦੀ ਕੀਤੀ।'[1]

ਗੁਰੂ ਜੀ ਆਪਣੇ ਇਕਰਾਰ ਮੁਜਬ ਤਿੰਨ ਦਿਨ ਬਾਬਰ ਪਾਸ ਠਹਿਰੇ। ਜਦ ਆਪ ਵਿਦਾ ਹੋਣ ਲੱਗੇ ਤਾਂ ਬਾਬਰ ਨੇ ਬੇਨਤੀ ਕੀਤੀ, 'ਤੁਸੀਂ ਇਸਲਾਮ ਮੱਤ ਧਾਰ ਲਵੋ। ਇਹ ਮਜ਼ਹਬ ਇਕ ਖ਼ੁਦਾ ਨੂੰ ਮੰਨਦਾ ਹੈ ਤੇ ਤੁਹਾਡਾ ਉਪਦੇਸ਼ ਵੀ ਇਹੋ ਹੈ। ਨਾਲੇ ਮੁਸਲਮਾਨ ਬਣਨ ਨਾਲ ਤੁਹਾਨੂੰ ਇਕ ਹੋਰ ਫ਼ਾਇਦਾ ਇਹ ਹੋਵੇਗਾ ਕਿ ਅੱਲਾ ਮੀਆਂ ਦੇ ਰੂਬਰੂ ਅੱਲਾ ਦਾ ਭੇਜਿਆ ਆਖ਼ਰੀ ਪੈਗ਼ੰਬਰ (ਹਜ਼ਰਤ ਮੁਹੰਮਦ ਸਾਹਿਬ) ਤੁਹਾਡੀ ਵਿਚੋਲਗੀ ਕਰੇਗਾ।'

ਗੁਰੂ ਜੀ ਨੇ ਉੱਤਰ ਦਿੱਤਾ, 'ਮੈਂ ਤਾਂ ਅਜਿਹੇ ਇਕ ਅਕਾਲ ਨੂੰ ਮੰਨਦਾ ਹਾਂ ਜਿਸ ਦੇ ਦਰ ਉੱਤੇ ਇਕ ਨਹੀਂ ਸਗੋਂ ਲੱਖਾਂ ਹੀ, ਅਣਗਿਣਤ ਹੀ ਮੁਹੰਮਦ ਤੇ ਹੋਰ ਪੈਗ਼ੰਬਰ ਖੜੇ ਸਲਾਮਾਂ ਕਰਦੇ ਹਨ। ਉਹ ਪਰਮਾਤਮਾ ਅਨੇਕਾਂ ਪੈਗ਼ੰਬਰਾਂ ਨੂੰ ਭੇਜਦਾ ਹੈ ਅਤੇ ਜਦ ਜੀ ਕਰਦਾ ਹੈ, ਉਹਨਾਂ ਨੂੰ ਪਕੜ ਕੇ ਬੁਲਾ ਲੈਂਦਾ ਹੈ। ਉਹ ਇਕੱਲਾ ਹੀ ਪਾਕ ਹੈ, ਹੋਰ ਸਭ ਨਾਪਾਕ ਹਨ। ਮੈਂ ਸਿੱਧਾ ਉਸ ਦੇ ਲੜ ਲੱਗਾ ਹਾਂ, ਮੈਨੂੰ ਕਿਸੇ ਪੈਗ਼ੰਬਰ ਜਾਂ ਵਿਚੋਲੇ ਦੀ ਲੋੜ ਨਹੀਂ।

---

1. Ramanand to Ram Tirath, 'ਰਾਮਾਨੰਦ ਤੋਂ ਰਾਮਤੀਰਥ ਤੀਕ, 'ਜੀ.ਏ. ਨੈਟਿਸਨ, ਮਦਰਾਸ।

ਖਰੀਆਂ-ਖਰੀਆਂ ਗੱਲਾਂ ਵਾਲੇ ਇਹ ਬਚਨ ਸੁਣ ਕੇ ਬਾਬਰ ਨੇ ਗ਼ੁੱਸਾ ਕਰਨ ਦੀ ਥਾਂ ਗੁਰੂ ਜੀ ਨੂੰ ਕਿਹਾ ਕਿ ਮੈਥੋਂ ਕੁੱਝ ਮੰਗ ਲਵੋ। ਗੁਰੂ ਜੀ ਨੇ ਉੱਤਰ ਦਿੱਤਾ, 'ਮੈਂ ਤਾਂ ਪਰਮਾਤਮਾ ਦਾ ਭੇਜਿਆ ਹੋਇਆ ਆਇਆ ਹਾਂ ਤੇ ਉਸ ਦੇ ਹੁਕਮ ਅਨੁਸਾਰ ਕਾਰ ਕਮਾ ਰਿਹਾ ਹਾਂ। ਸਭਨਾਂ ਦਾ ਦਾਤਾ ਉਹ ਹੈ ਤੇ ਉਹ ਸਭ ਨੂੰ ਦਾਤਾਂ ਦੇ ਰਿਹਾ ਹੈ। ਜਿਹੜਾ ਕਿਸੇ ਇਨਸਾਨ ਦੀ ਓਟ ਸਹਾਇਤਾ ਲੋੜਦਾ ਹੈ, ਉਹ ਲੋਕ ਪਰਲੋਕ ਦੋਵੇਂ ਗਵਾ ਲੈਂਦਾ ਹੈ। ਮੈਂ ਤਾਂ ਉਸ ਤੋਂ ਬਿਨਾਂ ਹੋਰ ਕਿਸੇ ਤੋਂ ਨਾ ਕੁੱਝ ਮੰਗਦਾ ਹਾਂ ਤੇ ਨਾ ਕੁੱਝ ਲੈਂਦਾ ਹਾਂ। ਉਹ ਇਕ ਦਾਤਾ ਹੈ ਤੇ ਸਾਰਾ ਜੱਗ ਉਸ ਦੇ ਦਰ ਦਾ ਭਿਖਾਰੀ ਹੈ। ਜਿਹੜੇ ਉਸ ਦਾ ਦਰ ਛੱਡ ਕੇ ਹੋਰਨਾਂ ਮਗਰ ਲੱਗ ਤੁਰਦੇ ਹਨ, ਹੋਰਨਾਂ ਅੱਗੇ ਹੱਥ ਅੱਡਦੇ ਤੇ ਹੋਰਨਾਂ ਦਾ ਦਰ ਖੜਕਾਉਂਦੇ ਹਨ, ਉਹ ਆਪਣੀ ਪਤ ਗਵਾ ਲੈਂਦੇ ਹਨ। ਰਾਜੇ ਤੇ ਪਾਤਸ਼ਾਹ ਸਭ ਉਸੇ ਦੇ ਸਾਜੇ ਹੋਏ ਹਨ। ਉਸ ਜਿੱਡਾ ਹੋਰ ਕੋਈ ਨਹੀਂ। ਸੁਣ ਬਾਬਰ ਮੀਰ, ਜੋ ਤੈਥੋਂ ਮੰਗੇ ਉਹ ਫ਼ਕੀਰ ਅਹਿਮਕ ਹੋਵੇਗਾ। ਜੇ ਤੇਰੇ ਪਾਸ ਕੁੱਝ ਦੇਣ ਜੋਗਾ ਹੁੰਦਾ, ਤਾਂ ਤੂੰ ਘਰ ਬਾਰ ਛੱਡ ਕੇ ਲੁੱਟ ਮਾਰ ਤੇ ਕਤਲਾਮ ਕਿਉਂ ਕਰਦਾ ਫਿਰਦੋਂ? ਜਿਹੜਾ ਆਪ ਭੁੱਖਾ ਹੈ, ਉਹ ਹੋਰ ਕਿਸੇ ਦੀ ਭੁੱਖ ਕਿਵੇਂ ਉਤਾਰ ਸਕਦਾ ਹੈ?'

ਬਾਬਰ ਅੱਗੋਂ ਕੁੱਝ ਨਾ ਬੋਲਿਆ ਤੇ ਬੋਲਦਾ ਵੀ ਕੀ? ਇਸ ਮਗਰੋਂ ਗੁਰੂ ਜੀ ਬਾਬਰ ਤੋਂ ਵਿਦਾ ਹੋਏ ਅਤੇ 'ਜਲਦੀ ਪ੍ਰਿਥਵੀ' ਨੂੰ ਠਾਰਨ, ਠੰਢ ਪਾਉਣ ਤੇ ਮਨੁੱਖ-ਜਾਤੀ ਨੂੰ ਉਭਾਰਨ ਉਸਾਰਨ ਦੀ ਖ਼ਾਤਰ ਫੇਰ ਸਫ਼ਰੀਂ ਚੜ੍ਹ ਪਏ।

## ਕਾਂਡ—46

# ਕਰਤਾਰਪੁਰ ਵਾਸ

### ਗ੍ਰਹਿਸਤ ਉਦਾਸ ਦਾ ਮੇਲ

ਗੁਰੂ ਨਾਨਕ ਦੇਵ ਜੀ ਦੀਆਂ ਚਹੁੰ ਵੱਡੀਆਂ ਉਦਾਸੀਆਂ—ਪੂਰਬ, ਉੱਤਰ, ਦੱਖਣ ਤੇ ਪੱਛਮ—ਦੀਆਂ ਵਿਚ ਚਵ੍ਹੀ ਕੁ ਸਾਲ ਦਾ ਸਮਾਂ ਲੱਗਾ। ਇਹਨਾਂ ਤੋਂ ਮਗਰੋਂ ਆਪ ਨੇ ਸੰਨ 1522 ਵਿਚ ਕਰਤਾਰਪੁਰ ਵਿਚ ਨਿਵਾਸ ਧਾਰਨ ਕੀਤਾ। ਜਿਹਾ ਕਿ ਅਸੀਂ ਅੱਗੇ ਜਾਣਦੇ ਹਾਂ, ਗੁਰੂ ਜੀ ਦੇ ਮਹਿਲ ਅਤੇ ਸਾਹਿਬਜ਼ਾਦੇ ਕਰਤਾਰਪੁਰ ਦੀ ਕਾਇਮੀ ਦੇ ਸਮੇਂ ਤੋਂ ਹੀ ਉੱਥੇ ਆ ਟਿਕੇ ਹੋਏ ਸਨ। ਗੁਰੂ ਜੀ ਆਪਣੇ ਪਰਿਵਾਰ ਤੇ ਸਿੱਖਾਂ ਸ਼ਰਧਾਲੂਆਂ ਵਿਚਕਾਰ ਲਗਾਤਾਰ ਅੱਠ ਕੁ ਵਰ੍ਹੇ ਉੱਥੇ (ਕਰਤਾਰਪੁਰ) ਟਿੱਕੇ। ਉਦਾਸੀਆਂ ਸਮੇਂ ਜਿਹੜਾ ਸਾਧੂਆਂ ਵਾਲਾ ਬਾਣਾ ਉਹਨਾਂ ਨੇ ਧਾਰਨ ਕੀਤਾ ਸੀ, ਉਹ ਉਤਾਰ ਦਿੱਤਾ ਅਤੇ ਆਮ ਜਗਿਆਸੂਆਂ ਵਾਲਾ ਲਿਬਾਸ ਪਹਿਨ ਲਿਆ।[1] ਇਹ ਵੀ ਇਕ ਭਰਮ-ਤੋੜੂ ਕੰਮ ਸੀ। ਪ੍ਰਚਲਤ ਰਿਵਾਜ ਤੇ ਖ਼ਿਆਲ ਇਸ ਦੇ ਵਿਰੁੱਧ ਸਨ। ਜਦ ਕੋਈ ਆਦਮੀ ਘਰ ਬਾਰ ਤਿਆਗ ਕੇ ਸਾਧੂ ਬਣ ਜਾਂਦਾ ਅਤੇ ਸਾਧੂਆਂ ਦਾ ਭੇਖ ਧਾਰਨ ਕਰ ਲੈਂਦਾ, ਤਾਂ ਉਹ ਆਪਣਾ ਪਹਿਲਾਂ ਦਾ ਜੀਵਨ ਤੇ ਲਿਬਾਸ ਮੁੜ ਧਾਰਨ ਨਹੀਂ ਸੀ ਕਰ ਸਕਦਾ ਅਤੇ ਜੇ ਕੋਈ ਅਜਿਹਾ ਕਰਦਾ, ਤਾਂ ਲੋਕੀਂ ਸਾਰੇ ਉਸ ਨੂੰ ਮਾੜਾ ਗਿਣਦੇ। ਗੁਰੂ ਜੀ ਇਹ ਗੱਲ ਕਮਾ ਕੇ ਸਪੱਸ਼ਟ ਕਰਨੀ ਚਾਹੁੰਦੇ ਸਨ ਕਿ ਅਸਲੀ ਧਰਮੀ ਬੰਦੇ ਜਿਸ ਤਰ੍ਹਾਂ ਦਾ ਜੀਵਨ ਤੇ ਲਿਬਾਸ ਧਾਰਨਾ ਚਾਹੁਣ, ਚੁਣ ਸਕਦੇ ਹਨ। ਜਦ ਤੀਕ ਇਨਸਾਨ ਦਾ ਹਿਰਦਾ ਪੂਰੀ ਤਰ੍ਹਾਂ ਪਰਮਾਤਮਾ ਨਾਲ ਜੁੜਿਆ ਤੇ ਉਸ ਦੇ ਹੁਕਮ ਵਿਚ ਰਹਿਣ ਲਈ ਤਤਪਰ ਹੋਵੇ, ਇਸ ਗੱਲ ਵਿਚ ਕੋਈ ਵਿਚਾਰ ਨਹੀਂ ਕਿ ਉਹ ਕਿਹੋ ਜਿਹਾ ਲਿਬਾਸ ਪਹਿਨੇ ਅਤੇ ਕਿਹੜਾ ਕਾਰ ਵਿਵਹਾਰ ਕਰੇ। ਉਸ ਤੋਂ ਕਦੇ ਬੁਰਾ ਨਹੀਂ ਹੁੰਦਾ ਅਤੇ ਜੋ ਕੁਝ ਉਹ ਕਰਦਾ ਹੈ, ਉਹ ਸਦਾ ਉਸ ਦੇ ਧਰਮ ਦੇ ਅਨੁਕੂਲ ਹੁੰਦਾ ਹੈ।

ਗੁਰੂ ਜੀ ਦੇ ਕਰਤਾਰਪੁਰ ਆ ਵਸਣ ਦੀ ਖ਼ਬਰ ਸੁਣ ਕੇ ਦੂਰ ਨੇੜੇ ਤੋਂ ਲੋਕ-ਆਪ ਨੂੰ ਸ਼ਰਧਾਂਜਲੀ ਭੇਂਟ ਕਰਨ ਤੇ ਆਪ ਦੇ ਰੱਬੀ ਗੀਤ ਦੇ ਬਚਨ ਸੁਣਨ ਵਾਸਤੇ ਵਹੀਰਾਂ ਪਾ ਕੇ ਆਉਣ ਲੱਗ ਪਏ। ਗੁਰੂ ਜੀ ਦੇ ਪਿਤਾ ਜੀ ਵੀ ਪਰਿਵਾਰ ਸਮੇਤ ਆ ਗਏ। ਸਿੱਖ ਸੰਗਤਾਂ ਕਾਇਮ ਹੋਣ ਲੱਗ ਪਈਆਂ। ਗੁਰਬਾਣੀ ਤੇ ਗੁਰ ਉਪਦੇਸ਼ ਅਤੇ ਲੋਕ-ਸੇਵਾ ਦੀ ਕਿਰਤ ਕਮਾਈ ਦਾ ਪਰਵਾਹ ਲੱਗ ਤੁਰਿਆ।

---

1. ਇਸ ਸਬੰਧੀ ਭਾਈ ਗੁਰਦਾਸ ਜੀ ਇੰਝ ਲਿਖਦੇ ਹਨ :—
   (ੳ) ਬਾਬਾ ਆਯਾ ਕਰਤਾਰ ਪੁਰਿ ਭੇਖ ਉਦਾਸੀ ਸਗਲ ਉਤਾਰਾ।
   ਪਹਿਰਿ ਸੰਸਾਰੀ ਕੱਪੜੇ ਮੰਜੀ ਬੈਠਿ ਕੀਆ ਅਵਤਾਰਾ। (੧,੩੮)
   (ਅ) 'ਇਕ ਚਾਦਰ ਤੇੜ ਇਕ ਚਾਦਰ ਉੱਪਰ, ਇਕ ਪਟਕਾ ਸਿਰ, ਨਿਰੰਜਨ ਨਿਰੰਕਾਰ ਦਾ ਸਰੂਪ ਧਾਰਿਆ ਜਗਤ ਨਿਸਤਾਰਣ ਕੇ ਤਾਈਂ।' (ਪੁਰਾਤਨ ਜਨਮ ਸਾਖੀ)

ਨਾਲੇ ਗੁਰੂ ਜੀ ਤਾਂ ਮੁੱਢ ਤੋਂ ਹੀ ਸੰਨਿਆਸ ਤੇ ਗ੍ਰਿਹਿਸਤ ਦੇ ਗੂੜ੍ਹੇ ਮੇਲ ਦਾ ਪ੍ਰਚਾਰ ਕਰਦੇ ਰਹੇ ਸਨ। ਆਪ ਦੀ ਸਿੱਖਿਆ ਇਹ ਸੀ ਕਿ ਇਨਸਾਨ ਘਰ ਵਿਚ ਗ੍ਰਿਹਿਸਤੀ ਜੀਵਨ ਵਿਚ ਰਹਿੰਦਾ ਹੋਇਆ ਵੀ 'ਉਦਾਸ' ਜਾਂ ਸੰਨਿਆਸੀ ਰਹੇ, ਦੁਨੀਆਂ ਦੇ ਸਭ ਰਿਸ਼ਤਿਆਂ, ਸੰਬੰਧਾਂ, ਫ਼ਰਜ਼ਾਂ, ਰੰਗ ਤਮਾਸ਼ਿਆਂ ਤੇ ਕਾਰਾਂ ਵਿਚਾਰਾਂ ਵਿਚ ਯੋਗ ਤਰ੍ਹਾਂ ਸ਼ਾਮਲ ਹੁੰਦਾ ਹੋਇਆ ਵੀ ਮੋਹ ਮਾਇਆ ਤੋਂ ਅਲੇਪ ਅਤੇ ਧਰਮ ਤੇ ਪਰਉਪਕਾਰ ਦੀ ਕਾਰ ਵਿਚ ਮਗਨ ਰਹੇ। ਇਸ ਤਰ੍ਹਾਂ ਉਹ ਮਰਜੀਵਣਾ ਹੋ ਕੇ ਜੀਵੇ।[1]

ਗੁਰੂ ਜੀ ਨੇ ਹੁਣ ਇਸ ਸਿੱਖਿਆ ਨੂੰ ਕਮਾ ਕੇ ਵਿਖਾਇਆ। ਉਹ ਆਪਣੇ ਟੱਬਰ, ਸੰਬੰਧੀਆਂ ਤੇ ਸਿੱਖਾਂ ਵਿਚ ਰਹਿੰਦੇ ਸਨ ਅਤੇ ਆਪਣਾ ਫ਼ਰਜ਼ ਪਛਾਣਨ ਤੇ ਸੱਚੇ ਦਿਲੋਂ ਪੂਰਾ ਕਰਨ ਵਾਲੇ ਇਨਸਾਨ ਵਾਕੁਰ ਉਹ ਇਹਨਾਂ ਸਭ ਦੀ ਸੰਭਾਲ ਤੇ ਪਾਲਨਾ ਕਰਦੇ ਸਨ। ਨਾਲ ਹੀ ਉਹ ਹਰਦਮ, ਸਾਹ ਸਾਹ, ਕਰਤਾਰ ਨਾਲ ਜੁੜੇ ਤੇ ਉਸ ਦੀ ਹਜ਼ੂਰੀ ਵਿਚ ਰਹਿੰਦੇ ਸਨ। ਠੀਕ ਹੀ ਆਪ ਦਾ ਜੀਵਨ ਆਪ ਦੇ ਇਸ ਕਥਨ ਦੇ ਅਨੁਕੂਲ ਸੀ :—

'ਆਖਾ ਜੀਵਾ ਵਿਸਰੈ ਮਰਿ ਜਾਉ।'

ਉਹ ਪੈਲੀਆਂ ਵਿੱਚ ਕਿਰਸਾਨਾਂ ਵਾਕੁਰ ਕੰਮ ਕਰਦੇ ਸਨ, ਲੰਗਰ ਦੀ ਸੇਵਾ ਕਰਦੇ ਸਨ, ਪਰ ਨਾਲ ਹੀ ਉਹ ਗੁਰਗੱਦੀ ਉਪਰ ਬਿਰਾਜ ਕੇ ਜਗਤ ਜਲੰਦੇ ਦੀ ਰੱਖਿਆ ਤੇ ਅਗਵਾਈ ਦਾ ਕੰਮ ਨਿਬਾਹੁੰਦੇ ਸਨ ਤੇ ਸਗਲੀ ਚਿੰਤਾ ਮਿਟਾਉਣ ਵਾਲੀ ਧੁਰ ਕੀ ਬਾਣੀ ਦਾ ਉਚਾਰਨ ਤੇ ਕੀਰਤਨ ਕਰਦੇ ਸਨ[2], ਜਿਸ ਦਾ ਸਦਕਾ ਸੁਣਨ ਵਾਲਿਆਂ ਦੇ ਮਨ ਵਿਸ਼ੇ-ਵਿਕਾਰਾਂ ਦੇ ਭਾਵਾਂ ਖ਼ਿਆਲਾਂ ਤੋਂ ਸਾਫ਼ ਹੋ ਕੇ ਸੋਹਣੇ ਤੇ ਉੱਚੇ ਗੁਣ ਗ੍ਰਹਿਣ ਕਰਦੇ ਸਨ। ਆਪਣੇ ਮਨੁੱਖ ਭਰਾਵਾਂ ਦੀ ਸਰੀਰਕ ਪਾਲਨਾ ਦੀ ਖ਼ਾਤਰ ਕਣਕ, ਛੋਲੇ ਆਦਿਕ ਫ਼ਸਲਾਂ ਬੀਜਣ ਤੋਂ ਇਲਾਵਾ, ਉਹ ਆਪਣੇ ਇਰਦ-ਗਿਰਦ ਸਭ ਹਿਰਦਿਆਂ ਤੇ ਆਤਮਾਵਾਂ ਵਿਚ ਹਰੀਨਾਮ ਤੇ ਹਰੀ ਕੀਰਤਨ ਦਾ ਛੱਟਾ ਵੀ ਦੇਂਦੇ ਸਨ। ਇਸ ਤਰ੍ਹਾਂ ਉਹ ਦਿਨ ਰਾਤ ਮਿਹਨਤ ਕਰਦੇ ਸਨ, ਤਾਂ ਜੁ ਆਪਣੇ ਪਿਤਾ ਕਰਤਾਰ ਦੇ ਜਾਇਆਂ ਨੂੰ ਸਰੀਰਕ ਤੇ ਰੂਹਾਨੀ ਖ਼ੁਰਾਕ ਦੇ ਗੱਫੇ ਦੇ ਸਕਣ। ਉਹਨਾਂ ਦੀ ਅਰਧੰਗੀ, ਮਾਤਾ ਸੁਲਖਣੀ ਜੀ, ਉਹਨਾਂ ਦੇ ਦੁਨੀਆਂ ਜਿੱਡੇ ਟੱਬਰ ਲਈ ਪ੍ਰੇਮ-ਸੇਵਾ ਵਿਚ ਪੂਰਾ-ਪੂਰਾ ਸਾਥ ਤੇ ਮਿਲਵਰਤਨ ਦੇਂਦੇ ਸਨ।

---

1. ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੈ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ, ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥
2. ਭਾਈ ਗੁਰਦਾਸ ਜੀ ਲਿਖਦੇ ਹਨ :—
ਬਾਣੀ ਮੁਖਹੁੰ ਉਚਾਰੀਐ ਹੋਇ ਰੁਸ਼ਨਾਈ ਮਿਟੈ ਅੰਧਾਰਾ।
ਗਯਾਨ ਗੋਸ਼ਟ ਚਰਚਾ ਸਦਾ ਅਨਹਦ ਸ਼ਬਦ ਉਠੇ ਧੁਨਿਕਾਰਾ।
ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।
ਗੁਰਮੁਖ ਭਾਰ ਅਥਰਬਣ ਤਾਰਾ। (੧, ੩੮)

### ਅਚਲ ਵਟਾਲੇ ਗਏ

ਕਈ ਸਾਲ ਇਸ ਤਰ੍ਹਾਂ ਲੰਘ ਗਏ। ਗੁਰੂ ਜੀ ਦਾ ਇਰਾਦਾ ਨਹੀਂ ਸੀ ਕਿ ਲੰਬੇ ਲੰਬੇ ਸਫ਼ਰ ਕੀਤੇ ਜਾਣ। ਉਹਨਾਂ ਦੀ ਉਮਰ ਇਸ ਵੇਲੇ ਪੰਜਾਹ ਸਾਲਾਂ ਤੋਂ ਵੱਧ ਸੀ। ਉਹ ਲਗਪਗ ਚਵ੍ਹੀ ਸਾਲ ਪੈਂਡੇ ਕਰਦੇ ਰਹੇ ਸਨ। ਹੁਣ ਉਹਨਾਂ ਨੇ ਇਕ ਥਾਂ ਟਿਕ ਕੇ ਆਪਣੇ ਉਪਦੇਸ਼ ਨੂੰ ਕਮਾ ਕੇ ਵਿਖਾਉਣ ਦਾ ਸੰਕਲਪ ਧਾਰਿਆ ਸੀ, ਪਰ ਫੇਰ ਵੀ ਉਹਨਾਂ ਨੇ ਪਿੰਡੋਂ ਬਾਹਰ ਨਾ ਜਾਣ ਦੀ ਸਹੁੰ ਨਹੀਂ ਸੀ ਖਾਧੀ ਹੋਈ। ਜਦ ਉਹਨਾਂ ਨੂੰ ਅੰਦਰੋਂ ਪ੍ਰੇਰਨਾ ਹੁੰਦੀ, ਉਹ ਨੇੜੇ-ਤੇੜੇ ਦੇ ਇਲਾਕਿਆਂ ਵਿਚ ਚੱਕਰ ਲਾਉਣ ਲਈ ਚਲੇ ਜਾਂਦੇ। ਜਿੱਥੇ ਵੀ ਪ੍ਰੇਮ-ਭਰੇ ਹਿਰਦੇ ਉਹਨਾਂ ਦੇ ਦਰਸ਼ਨਾਂ ਦੀ ਤਾਂਘ ਕਰਦੇ, ਉਹ ਪ੍ਰੇਮ ਦੇ ਖਿੱਚੇ ਉਥੇ ਪੁੱਜ ਪੈਂਦੇ, ਪਰ ਇਕ ਵੇਰ ਉਹ ਘਰੋਂ ਕਾਫ਼ੀ ਦੂਰ ਗਏ। ਉਹਨਾਂ ਨੂੰ ਪਤਾ ਲੱਗਾ ਕਿ ਸ਼ਿਵਰਾਰਤੀ ਦੇ ਮੌਕੇ ਉਤੇ ਅੱਜ-ਕੱਲ੍ਹ ਦੇ ਗੁਰਦਾਸਪੁਰ ਦੇ ਜ਼ਿਲ੍ਹੇ ਵਿਚਲੇ ਅਚਲ-ਵਟਾਲੇ ਵਿਚ ਸਿੱਧਾਂ ਜਾਂ ਜੋਗੀਆਂ ਦਾ ਇਕ ਗ਼ੈਰ-ਮਾਮੂਲੀ ਇਕੱਠ ਹੋਣ ਵਾਲਾ ਹੈ। ਗੁਰੂ ਜੀ ਦੇ ਉਪਦੇਸ਼ਾਂ ਦੇ ਕਾਰਨ ਜੋਗੀਆਂ ਦਾ ਤੋਰਾ ਟਿੱਕਾ ਘਟ ਗਿਆ ਸੀ। ਗੁਰੂ ਜੀ ਨਾਲ ਉਹਨਾਂ ਦੇ ਕਈ ਟਾਕਰੇ ਦੇ ਗੋਸ਼ਟ ਹੋਏ ਸਨ ਜਿਨ੍ਹਾਂ ਵਿੱਚ ਹਰ ਵੇਰ ਜੋਗੀਆਂ ਨੂੰ ਹਾਰ ਹੁੰਦੀ ਰਹੀ ਸੀ। ਇਹਨਾਂ ਹਾਰਾਂ ਦੇ ਕਾਰਨ ਲੋਕਾਂ ਦੇ ਮਨਾਂ ਉਪਰੋਂ ਉਹਨਾਂ ਦਾ ਸਿੱਕਾ ਜਾਂ ਦਬਦਬਾ ਘਟ ਗਿਆ ਸੀ। ਇਸ ਤੋਂ ਜੋਗੀਆਂ ਨੇ ਕੁਦਰਤੀ ਤੌਰ 'ਤੇ ਖੁਣਸ ਖਾਧੀ। ਇਸ ਲਈ ਉਹਨਾਂ ਨੇ ਆਪਣੀ ਖੁਸ ਰਹੀ ਪਦਵੀ ਨੂੰ ਫੇਰ ਵਾਪਸ ਕਰਨ ਤੇ ਮਿਟ ਰਹੇ ਤੇਜ ਪਰਤਾਪ ਨੂੰ ਸੁਰਜੀਤ ਕਰਨ ਦਾ ਇਕ ਆਖ਼ਰੀ ਜਤਨ ਕਰਨ ਦਾ ਇਰਾਦਾ ਕੀਤਾ।

ਅਸੀਂ ਵੇਖ ਹੀ ਚੁੱਕੇ ਹਾਂ ਕਿ ਗੁਰੂ ਜੀ ਜੋਗੀਆਂ ਦੇ ਵੱਡੇ ਆਸ਼੍ਰਮਾਂ 'ਤੇ ਖ਼ਾਸ ਤੌਰ 'ਤੇ ਪੁਜਦੇ ਰਹੇ ਸਨ ਅਤੇ ਉਹਨਾਂ ਨਾਲ ਚਰਚਾ ਕਰ ਕੇ ਉਹਨਾਂ ਨੂੰ ਹਰਾਉਂਦੇ ਰਹੇ ਸਨ। ਲੋਕਾਂ ਦੇ ਦਿਲਾਂ ਉਪਰੋਂ ਉਹਨਾਂ ਦਾ ਦਬਦਬਾ ਹਟਣ ਨਾਲ ਦੇਸ਼ ਵਿੱਚ ਧਰਮ, ਅਮਨ ਤੇ ਖ਼ੁਸ਼ਹਾਲੀ ਦੇ ਵਾਧੇ ਦੇ ਰਾਹ ਵਿੱਚੋਂ ਇਕ ਤਕੜਾ ਰੋੜਾ ਦੂਰ ਹੋ ਗਿਆ, ਪਰ ਉਹ ਇਸ ਦਬਦਬੇ ਨੂੰ ਕਾਇਮ ਕਰਨ ਦੇ ਫੇਰ ਜਤਨ ਕਰ ਰਹੇ ਸਨ। ਇਸ ਕਰਕੇ ਗੁਰੂ ਜੀ ਨੇ ਅਚਲ ਵਟਾਲੇ ਪੁੱਜ ਕੇ ਉਹਨਾਂ ਨੂੰ ਆਖ਼ਰੀ ਲੱਕ-ਤੋੜ ਹਾਰ ਦੇਣ ਅਤੇ ਉਹਨਾਂ ਦੇ ਵਿਰੋਧ ਦਾ ਕਜੀਆ ਨਿਬੇੜਨ ਦਾ ਫ਼ੈਸਲਾ ਕੀਤਾ। ਇਸ ਕਰਕੇ ਸੱਠਾਂ ਸਾਲਾਂ ਤੋਂ ਵਧੀਕ ਦੀ ਉਮਰ ਵਿੱਚ ਗੁਰੂ ਜੀ ਨੇ ਆਪਣੀ ਪੰਜਵੀਂ ਤੇ ਆਖ਼ਰੀ ਉਦਾਸੀ ਦੀ ਤਿਆਰੀ ਕੀਤੀ। ਇਸ ਉਦਾਸੀ ਸਮੇਂ ਉਹਨਾਂ ਦਾ ਲਿਬਾਸ ਆਮ ਗ੍ਰਹਿਸਤੀਆਂ ਵਾਲਾ ਸੀ।

### ਸਿੱਧ ਗੋਸ਼ਟ

ਅਚਲ ਵਟਾਲੇ ਵਿੱਚ ਸ਼ਿਵਰਾਤਰੀ ਦੇ ਮੇਲੇ ਸਮੇਂ ਸਿੱਧ ਗ਼ੈਰਮਾਮੂਲੀ ਗਿਣਤੀ ਵਿਚ ਜੁੜ ਰਹੇ ਸਨ। ਕਰਾਮਾਤਾਂ, ਚੇਟਕ ਵਿਖਾ ਕੇ ਉਹ ਲੋਕਾਂ ਨੂੰ ਡਰਾਉਂਦੇ ਤੇ ਵਸ ਵਿਚ ਕਰਿਆ ਕਰਦੇ ਸਨ। ਅਜਿਹੇ ਤਾਕਤਵਰ ਭੇਖ ਦਾ ਟਾਕਰਾ ਕਰਨਾ ਨਿੱਕੀ ਜਿਹੀ ਗੱਲ ਨਹੀਂ ਸੀ। ਸਿੱਧਾਂ ਨੂੰ ਆਸ ਸੀ ਕਿ ਗਿਆ ਹੋਇਆ ਤੇਜ ਮੁੜ ਪਵੇਗਾ, ਪਰ ਉਹਨਾਂ ਨੂੰ ਪਤਾ ਨਹੀਂ ਸੀ ਕਿ ਮਾਨਸਰੋਵਰ, ਕਜਲੀ ਬਨ ਅਤੇ ਹੋਰਨੀਂ ਥਾਂਈਂ ਉਹਨਾਂ ਨੂੰ ਹਾਰਾਂ ਦੇਣ ਵਾਲਾ ਜਗਤ-ਗੁਰੂ ਨਾਨਕ ਉਹਨਾਂ ਨੂੰ ਸੋਧਣ ਲਈ ਆ ਰਿਹਾ ਹੈ।

ਅਚਲ-ਵਟਾਲੇ ਪੁੱਜ ਕੇ ਗੁਰੂ ਜੀ ਭੀੜ ਤੋਂ ਜ਼ਰਾ ਵੱਖਰੇ ਹੋ ਕੇ ਬਿਰਾਜ ਗਏ। ਮਰਦਾਨਾ ਰਬਾਬ ਵਜਾ ਰਿਹਾ ਸੀ। ਕੁਝ ਚਿਰ ਮਗਰੋਂ ਗੁਰੂ ਜੀ ਸ਼ਬਦ ਕੀਰਤਨ ਕਰਨ

ਲੱਗ ਪਏ। ਉਮਰ ਨੇ ਉਹਨਾਂ ਦੀ ਅਵਾਜ਼ ਦੀ ਮਿਠਾਸ ਤੇ ਸੁਰੀਲੇਪਨ ਨੂੰ ਘਟਾਇਆ ਨਹੀਂ ਸੀ, ਸਗੋਂ ਪੱਕੀ ਅਤੇ ਵਧੇਰੇ ਮਨਮੋਹਣੀ ਬਣਾ ਦਿੱਤਾ ਸੀ। ਆਪ ਦਾ ਨਾਂ ਤਾਂ ਸਾਰੇ ਦੇਸ਼ ਵਿੱਚ ਪ੍ਰਸਿੱਧ ਹੋ ਚੁੱਕਿਆ ਸੀ। ਉਹਨਾਂ ਦੇ ਆਉਣ ਦੀ ਖ਼ਬਰ ਸੁਣ ਕੇ ਮੇਲੇ ਦੀ ਖ਼ਲਕਤ ਦਰਸ਼ਨਾਂ ਲਈ ਉਹਨਾਂ ਵਲ ਉਲਟ ਪਈ ਅਤੇ ਕੀਰਤਨ ਦਾ ਅਨੰਦ ਮਾਣਨ ਲੱਗ ਪਈ। ਜੋਗੀਆਂ ਦੇ ਪਿੜ ਖ਼ਾਲੀ ਹੋ ਗਏ। ਉਹ ਖਾਰ ਖਾ ਕੇ ਸਿੱਧੀਆਂ ਦੇ ਜ਼ੋਰ ਲੋਕਾਂ ਨੂੰ ਖਿੱਚਣ ਦਾ ਜਤਨ ਕਰਨ ਲੱਗ ਪਏ।

ਮੇਲੇ ਵਿੱਚ ਇੱਕ ਥਾਂ ਰਾਸ-ਧਾਰੀਏ ਰਾਸ ਪਾ ਰਹੇ ਸਨ। ਜੋ ਮਾਇਆ ਲੋਕ ਉਹਨਾਂ ਨੂੰ ਦੇਂਦੇ ਸਨ, ਉਹ ਉਸ ਨੂੰ ਇਕ ਲੋਟੇ ਵਿੱਚ ਪਾਈ ਜਾਂਦੇ ਸਨ। ਜੋਗੀਆਂ ਨੇ ਜੋਗ-ਸ਼ਕਤੀ ਨਾਲ ਇਹ ਲੋਟਾ ਲੁਕਾ ਦਿੱਤਾ। ਰਾਸ ਧਾਰੀਆਂ ਨੂੰ ਉਸ ਬਾਰੇ ਚਿੰਤਾ ਹੋ ਗਈ ਤੇ ਰਾਸ ਭੁਲ ਗਈ। ਰਾਸ ਫਿਕੀ ਪੈਣ 'ਤੇ ਦਰਸ਼ਕਾਂ ਨੇ ਰੌਲਾ ਪਾਇਆ। ਜੋਗੀਆਂ ਨੇ ਅਗਾਂਹ ਹੋ ਕੇ ਕਿਹਾ, 'ਤੁਸੀਂ ਸਾਨੂੰ ਸਾਰੇ ਛੱਡ ਕੇ ਗੁਰੂ ਵਲ ਚਲੇ ਗਏ ਹੋ, ਹੁਣ ਜਾਓ ਆਪਣੇ ਗੁਰੂ ਪਾਸ, ਤੇ ਆਖੋ ਕਿ ਲੋਟਾ ਲੱਭ ਦੇਵੇ। ਫੇਰ ਤੁਹਾਨੂੰ ਪਤਾ ਲੱਗ ਜਾਊ ਕਿ ਪੂਜਣਯੋਗ ਅਸੀਂ ਹਾਂ ਕਿ ਉਹ।"

ਰਾਸ-ਧਾਰੀਏ ਤੇ ਦਰਸ਼ਕ ਗੁਰੂ ਜੀ ਪਾਸ ਗਏ ਤੇ ਉਹਨਾਂ ਨੂੰ ਸਾਰੀ ਗੱਲ ਦੱਸੀ। ਆਪ ਨੇ ਉਹਨਾਂ ਨੂੰ ਦੱਸਿਆ ਕਿ ਲੋਟਾ-ਜੋਗੀਆਂ ਨੇ ਫਲਾਨੇ ਥਾਂ ਲੁਕਾਇਆ ਹੈ, ਓਥੋਂ ਲੱਭ ਲਵੋ। ਜਦ ਲੋਟਾ ਓਥੋਂ ਲੱਭ ਪਿਆ, ਤਾਂ ਸਾਰੇ ਮੇਲੇ ਵਿੱਚ ਰੌਲਾ ਪੈ ਗਿਆ ਕਿ ਗੁਰੂ ਨਾਨਕ ਨੇ ਜੋਗੀਆਂ ਨੂੰ ਕਰਾਮਾਤ ਵਿੱਚ ਵੀ ਜਿੱਤ ਲਿਆ ਹੈ।

ਇਹ ਵੇਖ ਕੇ ਜੋਗੀਆਂ ਨੂੰ ਕਰੋਧ ਚੜ੍ਹ ਗਿਆ ਅਤੇ ਉਹ ਸਾਰੇ ਗੁਰੂ ਜੀ ਨਾਲ ਬਹਿਸ ਕਰਨ ਤੇ ਉਹਨਾਂ ਨੂੰ ਮਾਤ ਪਾਉਣ ਲਈ ਉਹਨਾਂ ਦੇ ਉਦਾਲੇ ਆ ਬੈਠੇ।

ਪਹਿਲਾਂ ਤਾਂ ਉਹਨਾਂ ਨੇ ਗੁਰੂ ਜੀ ਨੂੰ ਲੋਕਾਂ ਦੀਆਂ ਨਜ਼ਰਾਂ ਵਿੱਚ ਡੇਗਣ ਦਾ ਜਤਨ ਕੀਤਾ।[1] ਕਹਿਣ ਲੱਗੇ, ਤੁਸਾਂ ਫ਼ਕੀਰੀ ਤੇ ਫ਼ਕੀਰੀ ਦਾ ਭੇਖ ਕਿਉਂ ਤਿਆਗ ਦਿੱਤਾ ? ਉਦਾਸ ਜਾਂ ਤਿਆਗ ਦਾ ਤਿਆਗ ਕਰ ਕੇ ਸੰਸਾਰੀ ਕਿਉਂ ਬਣ ਗਏ ? ਮਲੂਮ ਹੁੰਦਾ ਹੈ ਕਿ ਧਾਰਮਿਕ ਜੀਵਨ ਦੀਆਂ ਕਰੜਾਈਆਂ ਸਹਿਣ ਜੋਗਾ ਤੁਹਾਡੇ ਤਨ, ਮਨ ਤੇ ਆਤਮਾ ਵਿਚ ਬਲ ਹੈ ਨਹੀਂ ਸੀ। ਦੁਨੀਆਂ ਦੀਆਂ ਖਿੱਚਾਂ ਤੁਹਾਡੇ ਲਈ ਬਹੁਤੀਆਂ ਜ਼ਬਰਦਸਤ ਸਾਬਤ ਹੋਈਆਂ, ਤੁਸੀਂ ਉਹਨਾਂ ਅੱਗੇ ਟਿਕ ਨਾ ਸਕੇ। ਨਹੀਂ ਤਾਂ, ਇਕ ਵੇਰ ਫ਼ਕੀਰੀ ਭੇਖ ਧਾਰਨ ਕਰ ਕੇ, ਇਸ ਨੂੰ ਤਿਆਗਦੇ ਕਿਉਂ ? ਠੀਕ ਹੈ ਨਾ ? ਉਸ ਫ਼ਕੀਰੀ ਤੋਂ ਜੋ ਮਾੜਾ ਮੋਟਾ ਗੁਣ ਤੁਸਾਂ ਪ੍ਰਾਪਤ ਕੀਤਾ, ਉਹ ਵੀ ਗੁਆ ਲਿਆ ਜੇ। ਤੁਸੀਂ ਨਾ ਉਧਰ ਦੇ ਰਹੇ, ਨਾ ਇਧਰ ਦੇ। ਹੁਣ ਤੁਸੀਂ ਲੋਕਾਂ ਵਿੱਚ ਪ੍ਰਚਾਰ ਕਰਨ ਆਏ ਹੋ ਕਿ ਉਹ ਤੁਹਾਡੇ ਤਜਰਬੇ ਤੋਂ

---

1. 'ਖਾਧੀ ਖੁਣਸ ਜੁਗੀਸ਼ਰਾਂ, ਗੋਸ਼ਟ ਕਰਨ ਸਭੇ ਉਠ ਆਈ।
   ਪੁਛੇ ਜੋਗੀ ਭੰਗ੍ਰਨਾਥ, ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ।
   ਫਿਟਿਆ ਚਾਟਾ ਦੁਧ ਦਾ, ਰਿੜਕਿਆ ਮੱਖਣ ਹੱਥ ਨਾ ਆਈ।
   ਭੇਖ ਉਤਾਰ ਉਦਾਸ ਦਾ, ਵਤ ਕਿਉਂ ਸੰਸਾਰੀ ਗੀਤ ਚਲਾਈ।'

   (ਭਾਈ ਗੁਰਦਾਸ, ਵਾਰ ੧, ੪੦)

ਸਬਕ ਸਿਖਦੇ ਹੋਏ ਗ੍ਰਹਿਸਤੀ ਜੀਵਨ ਹੀ ਗੁਜ਼ਾਰਨ ਤੇ ਉਦਾਸੀ ਨਾ ਧਾਰਨ। ਤੁਸੀਂ ਹਰੀ ਦੀ ਭਾਲ ਵਿੱਚ ਨਾਕਾਮ ਰਹੇ ਹੋ, ਤੁਸੀਂ ਹੁਣ ਲੋਕਾਂ ਨੂੰ ਉਪਦੇਸ਼ ਦੇ ਰਹੇ ਹੋ ਕਿ ਉਹ ਅਜਿਹੀ ਭਾਲ ਕਰਨ ਦਾ ਖ਼ਿਆਲ ਹੀ ਨਾ ਕਰਨ। ਤੁਸੀਂ ਵੀ ਚੰਗੇ ਗੁਰੂ ਹੋ! ਜਿਹੜੇ ਬੁੱਧੂ ਲੋਕ ਸਾਡੇ ਉਪਦੇਸ਼ ਛੱਡ ਕੇ ਤੁਹਾਡੀਆਂ ਗੱਲਾਂ ਤੇ ਗੀਤ ਸੁਣਨ ਲਈ ਆ ਜੁੜੇ ਹਨ, ਇਹ ਵੀ ਬੜੇ ਭਜਨੀਕ ਤੇ ਧਰਮਾਤਮਾ ਹਨ।'

ਗੁਰੂ ਜੀ ਨੇ ਮੁਸਕਰਾ ਕੇ ਕਿਹਾ, 'ਮਿੱਤਰੋ, ਤੁਸੀਂ ਭੁਲੇਖੇ ਵਿੱਚ ਹੋ ਕਿਉਂਕਿ ਤੁਸਾਂ ਗ੍ਰਹਿਸਤੀ ਜੀਵਨ ਤਿਆਗ ਦਿੱਤਾ ਹੈ, ਇਸ ਕਰਕੇ ਤੁਸੀਂ ਗ੍ਰਹਿਸਤੀਆਂ ਨੂੰ ਮਾੜਾ ਸਮਝਦੇ ਹੋ, ਪਰ ਫੇਰ ਵੀ ਤੁਸੀਂ ਉਹਨਾਂ ਹੀ ਗ੍ਰਹਿਸਤੀਆਂ ਦੇ ਦਰ 'ਤੇ ਜਾ ਕੇ ਅੰਨ ਬਸਤਰ ਮੰਗਦੇ ਹੋ। ਇਹ ਚੰਗਾ ਤਿਆਗ ਹੈ। ਹੋਰਨਾਂ ਦੀ ਕਮਾਈ ਦੇ ਆਸਰੇ ਐਸ਼ ਆਰਾਮ ਦੀ ਜ਼ਿੰਦਗੀ ਗੁਜ਼ਾਰਨੀ ਅਤੇ ਉਹਨਾਂ ਲੋਕਾਂ ਨੂੰ ਨੀਵਿਆਂ ਗਿਣਨਾ ਜਿਹੜੇ ਤੁਹਾਡੀਆਂ ਲੋੜਾਂ ਪੂਰੀਆਂ ਕਰਨ ਲਈ ਮੁੜ੍ਹਕਾ ਡੋਲ੍ਹਦੇ ਰਹਿੰਦੇ ਹਨ। ਇਹ ਵੀ ਚੰਗਾ ਜੋਗ ਜਾਂ ਤਿਆਗ ਹੈ। ਮੈਨੂੰ ਇਸ ਦੀ ਲੋੜ ਨਹੀਂ। ਅਸਲੀ ਤਿਆਗ ਤਾਂ ਇਹ ਹੈ ਕਿ ਤਿਆਗ ਦਾ ਵੀ ਤਿਆਗ ਕੀਤਾ ਜਾਵੇ, ਦੁਨੀਆਂ ਦੀਆਂ ਖਿੱਚਾਂ ਵਿੱਚ ਰਹਿੰਦਿਆਂ ਹੋਇਆਂ ਵੀ, ਜਲ ਵਿੱਚ ਕੰਵਲ ਵਾਕੁਰ, ਅਲੇਪ ਰਹਿਣ ਦਾ ਹੀ ਨਾਂ ਅਸਲੀ ਜੋਗ ਹੈ। ਮੈਂ ਤਾਂ ਮਨੁੱਖ ਜਾਤੀ ਨੂੰ ਕਰਤਾਰ ਨਾਲ ਮੇਲ ਦੇ ਰਾਹ ਉੱਤੇ ਤੋਰਨ ਦੇ ਕੰਮ ਨੂੰ ਅਸਲੀ ਜੋਗ ਸਮਝਦਾ ਹਾਂ। ਭਗਤੀ ਦੇ ਦੋ ਜ਼ਰੂਰੀ ਅੰਗ ਹਨ—ਇਕ ਕਮਾਈ ਵਾਲਾ, ਜਿਸ ਨਾਲ ਸਾਡੀ ਸਾਰੀ ਜ਼ਿੰਦਗੀ ਹੀ ਭਗਤੀ ਦਾ ਇਕ ਕੰਮ ਬਣ ਜਾਂਦੀ ਹੈ। ਦੁਨੀਆਂ ਵਿੱਚ ਸੇਵ ਕਮਾਉਣੀ ਵੀ ਭਗਤੀ ਹੈ। ਭਗਤੀ ਦਾ ਦੂਜਾ ਅੰਗ ਹੈ ਬੰਦਗੀ, ਸਿਮਰਨ, ਅਰਦਾਸ, ਸਮਾਧੀ। ਮੇਰਾ ਜੋਗ ਮੈਨੂੰ ਇਹ ਸਿਖਾਉਂਦਾ ਹੈ ਕਿ ਮੈਂ ਆਪਣੇ ਦੇਸ਼-ਭਰਾਵਾਂ ਵਿੱਚ ਪਿਆਰ; ਸੇਵਾ ਤੇ ਭਗਤੀ ਦਾ ਜੀਵਨ ਗੁਜ਼ਾਰਾਂ, ਦੁਨੀਆਂ ਦੇ ਫ਼ਰਜ਼ ਪੂਰੇ ਕਰਦਾ ਹੋਇਆ ਕਰਤਾਰ ਨਾਲ ਜੁੜਿਆ ਰਹਾਂ ਅਤੇ ਹੋਰਨਾਂ ਨੂੰ ਇਸ ਅਸਲੀ ਧਾਰਮਿਕ ਜੀਵਨ ਵੱਲ ਪ੍ਰੇਰਦਾ ਰਹਾਂ। ਮੈਂ ਤਾਂ ਇਹ ਕੁਝ ਕਰਨ ਦੇ ਜਤਨ ਕਰਦਾ ਹਾਂ। ਇਹੋ ਕੁਝ ਮੈਂ ਲੋਕਾਂ ਨੂੰ ਸਿਖਾਲਦਾ ਰਿਹਾ ਹਾਂ। ਇਸੇ ਦੀ ਹੀ ਸਾਰਿਆਂ ਨੂੰ ਤੇ ਖ਼ਾਸ ਕਰਕੇ ਤੁਹਾਡੇ ਵਰਗੇ ਹੋਰਨਾਂ ਦੀ ਕਮਾਈ ਉਪਰ ਰਹਿਣ ਵਾਲਿਆਂ ਨੂੰ ਸਖ਼ਤ ਲੋੜ ਹੈ।'

ਸਿੱਧਾਂ ਪਾਸ ਇਸ ਗੱਲ ਦਾ ਕੋਈ ਉੱਤਰ ਨਹੀਂ ਸੀ। ਉਹਨਾਂ ਨੇ ਰਿੱਧੀਆਂ ਸਿੱਧੀਆਂ (ਕਰਾਮਾਤਾਂ) ਦਾ ਵਿਖਾਵਾ ਕਰ ਕੇ ਗੁਰੂ ਜੀ ਤੋਂ ਉਹਨਾਂ ਦੇ ਸ਼ਰਧਾਲੂਆਂ ਨੂੰ ਡਰਾਉਣ ਦੇ ਜਤਨ ਕੀਤੇ।[1] ਪਰ ਗੁਰੂ ਜੀ ਅਡੋਲ ਬੈਠੇ ਹਰੀ ਕੀਰਤਨ ਕਰਦੇ ਰਹੇ। ਲੋਕੀਂ ਮਗਨ ਹੋ ਕੇ ਸੁਣਦੇ ਰਹੇ ਅਤੇ ਸਿੱਧਾਂ ਦੇ ਚੇਟਕਾਂ ਵਲ ਉਹਨਾਂ ਨੇ ਧਿਆਨ ਹੀ ਨਾ ਦਿੱਤਾ। ਸਿੱਧਾਂ ਦਾ

---

1. 'ਰੂਪ ਵਟਾਇਆ ਜੋਗੀਆਂ, ਸਿੰਘ ਬਾਘ ਬਹੁ ਚਲਿਤ ਦਿਖਾਈ।'
ਇਕ ਪਰ ਕਰ ਕੇ ਉੱਡਰਨ, ਪੰਖੀ ਜਿਵੇਂ ਰਹੇ ਲੀਲਾਈ।
ਇਕ ਨਾਗ ਹੋਇ ਪਵਨ ਛੋਡ, ਇਕਨਾ ਵਰਖਾ ਅਗਨਿ ਵਸਾਈ।
ਤਾਰੇ ਤੋੜੇ ਭੰਗੁਨਾਥ, ਇਕ ਉਡ ਮਿਰਗਾਨੀ ਜਲ ਤਰ ਜਾਈ।
ਸਿਧਾਂ ਅਗਨਿ ਨ ਬੁਝੇ ਬੁਝਾਈ। (ਭਾਈ ਗੁਰਦਾਸ ੧, ੪੧)

ਖ਼ਿਆਲ ਸੀ ਕਿ ਲੋਕਾਂ ਨੂੰ ਵੱਸ ਕਰਨ ਦਾ ਕਰਾਮਾਤਾਂ ਬਿਨਾਂ ਹੋਰ ਕੋਈ ਤਰੀਕਾ ਨਹੀਂ। ਉਹਨਾਂ ਨੇ ਗੁਰੂ ਜੀ ਨੂੰ ਕਿਹਾ, 'ਜ਼ਰੂਰ ਹੀ ਤੁਸਾਂ ਲੋਕਾਂ ਨੂੰ ਕੋਈ ਨਾ ਕੋਈ ਕਰਾਮਾਤ ਵਿਖਾਈ ਹੋਵੇਗੀ। ਏਵੇਂ ਤਾਂ ਨਹੀਂ ਨਾ ਇਹ ਬੱਧੇ ਬੈਠੇ ਹੋਏ। ਕੋਈ ਕਰਾਮਾਤ ਸਾਨੂੰ ਵੀ ਵਿਖਾਓ।'

ਗੁਰੂ ਜੀ—ਤੁਸੀਂ ਠੀਕ ਆਖਦੇ ਹੋ। ਮੇਰੇ ਪਾਸ ਕਰਾਮਾਤ ਤਾਂ ਹੈ, ਪਰ ਉਹ ਤੁਹਾਡੇ ਵਰਗੀ ਨਹੀਂ। 'ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀਂ।' ਮੈਂ ਜੋਗੀਆਂ ਨੂੰ ਤੇ ਜੋਗੀਆਂ ਦੇ ਜੋਗ ਨੂੰ ਚੰਗੀ ਤਰ੍ਹਾਂ ਤੋਲਿਆ ਪਰਖਿਆ ਹੈ ਅਤੇ ਊਣਿਆ ਪਾਇਆ ਹੈ। ਨਿਸ਼ਚੇ ਕਰ ਕੇ ਜਾਣੋ ਕਿ ਜਿਹੜੇ ਢੰਗ ਤੇ ਵਸੀਲੇ ਤੁਸਾਂ ਧਾਰਨ ਕੀਤੇ ਹਨ, ਉਹਨਾਂ ਰਾਹੀਂ ਮੁਕਤੀ ਨਹੀਂ ਮਿਲ ਸਕਦੀ। ਆਤਮਾ ਦੀ ਪਰਮਾਤਮਾ ਲਈ ਭੁੱਖ ਤਾਂ ਹੀ ਦੂਰ ਹੋ ਸਕਦੀ ਹੈ, ਜੇ ਉਸ ਦੇ ਭੇਜੇ ਗਏ ਗੁਰੂ ਦੇ ਉਪਦੇਸ਼ਾਂ ਨੂੰ ਹਿਰਦਿਆਂ ਵਿਚ ਵਸਾਇਆ ਤੇ ਨਿਤ ਦਿਹਾੜੀ ਦੇ ਜੀਵਨ ਵਿੱਚ ਕਮਾਇਆ ਜਾਵੇ। ਫੇਰ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਗਾਇਨ ਕੀਤਾ :

ਪਹਿਰਾ ਅਗਨਿ ਹਿਵੈ ਘਰ ਬਾਧਾ ਭੋਜਨੁ ਸਾਰੁ ਕਰਾਈ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥੧॥

(ਵਾਰ ਮਾਝ, ਸਲੋਕ)

ਜਦ ਸਿੱਧਾਂ ਨੇ ਵੇਖਿਆ ਕਿ ਗੁਰੂ ਨਾਨਕ ਜੀ ਕਰਾਮਾਤਾਂ ਦੇ ਵਿਖਾਵੇ ਵਿਚ ਉਹਨਾਂ ਨਾਲ ਟਾਕਰਾ ਕਰਨ ਨੂੰ ਤਿਆਰ ਨਹੀਂ, ਤਾਂ ਉਹਨਾਂ ਨੇ ਧਰਮ ਬਾਬਤ ਗਿਆਨ ਗੋਸ਼ਟ ਸ਼ੁਰੂ ਕੀਤਾ। ਉਹਨਾਂ ਨੂੰ ਆਸ ਸੀ ਕਿ ਬਹਿਸ ਵਿੱਚ ਗੁਰੂ ਜੀ ਨੂੰ ਹਰਾ ਸਕਾਂਗੇ, ਪਰ ਉਹਨਾਂ ਨਾਲ ਵੀ ਉਹੋ ਕੁਝ ਹੋਇਆ ਜੋ ਅੱਗੇ ਉਹਨਾਂ ਵਰਗੇ ਕਈਆਂ ਨਾਲ ਹੋ ਚੁੱਕਿਆ ਸੀ। ਉਹਨਾਂ ਸਾਰਿਆਂ ਦੀ ਰਲਵੀਂ ਲਿਆਕਤ, ਦਲੀਲ-ਬਾਜ਼ੀ ਤੇ ਵਿਦਵਤਾ ਗੁਰੂ ਜੀ ਦੇ ਸਿੱਧੇ ਸਾਦੇ, ਪਰ ਧੁਰ ਪਤੇ ਦੀ ਬਾਤ ਦੱਸਣ ਵਾਲੇ, ਬਚਨਾਂ ਅੱਗੇ ਮਾਤ ਪੈ ਗਈ। ਸਿੱਧਾਂ ਨਾਲ ਜੋ ਵਿਚਾਰ ਹੋਈ, ਉਸ ਨੂੰ ਗੁਰੂ ਜੀ ਨੇ ਮਗਰੋਂ ਸਿਧ ਗੋਸ਼ਟ ਦੀ ਸ਼ਕਲ ਦਿੱਤੀ, ਜੋ ਗੁਰੂ ਗਰੰਥ ਸਾਹਿਬ ਵਿੱਚ ਮੌਜੂਦ ਹੈ। ਇਸ ਵਿੱਚ ਗੁਰੂ ਜੀ ਦਾ ਇਹ ਉਪਦੇਸ਼ ਹੈ ਕਿ ਘਰ-ਬਾਰ ਜਾਂ ਗ੍ਰਹਿਸਤ ਵਿੱਚ ਰਹਿੰਦਿਆਂ ਹੋਇਆਂ ਸੇਵਾ, ਸਿਮਰਨ ਤੇ ਪਰਉਪਕਾਰ ਦੀ ਜ਼ਿੰਦਗੀ ਗੁਜ਼ਾਰਨੀ ਸੰਸਾਰ ਨੂੰ ਛੱਡ ਕੇ ਲੋਕਾਂ ਦੀ ਕਮਾਈ ਉਪਰ ਭੇਖ ਕਮਾਉਣ ਦੀ ਜ਼ਿੰਦਗੀ ਨਾਲੋਂ ਕਾਫ਼ੀ ਦਰਜੇ ਚੰਗੀ ਹੈ।

ਸਿੱਧਾਂ ਨਾਲ ਚਰਚਾ ਦੀ ਸਮਾਪਤੀ 'ਤੇ ਬਹੁਤ ਸਾਰੇ ਸਿੱਧ ਗੁਰੂ ਜੀ ਦੇ ਸਿਖ ਬਣੇ, ਜਿਹਾ ਕਿ ਗੁਰੂ ਜੀ ਨੇ ਸਿੱਧ ਗੋਸ਼ਟ ਦੇ ਅੰਤ ਵਿੱਚ ਦੱਸਿਆ ਹੈ। ਉਹਨਾਂ ਨੇ ਬੇਨਤੀ ਕੀਤੀ

ਕਿ ਤੁਹਾਨੂੰ ਕਰਤਾਰ ਨੇ ਜੋ ਨਾਮ ਦਾ ਅਤੁੱਟ ਭੰਡਾਰਾ ਬਖ਼ਸ਼ਿਆ ਹੈ, ਉਸ ਵਿਚੋਂ ਕੁਝ ਸਾਡੀ ਝੋਲੀ ਵੀ ਪਾਓ। ਗੁਰੂ ਜੀ ਨੇ ਉਹਨਾਂ ਦੀ ਇੱਛਾ ਪੂਰੀ ਕੀਤੀ ਅਤੇ ਉਹਨਾਂ ਅੰਦਰ ਜਾਗੀ ਸੱਚੇ ਨਾਮ ਦੀ ਭੁੱਖ ਨੂੰ ਤ੍ਰਿਪਤ ਕੀਤਾ। ਭਰਥਰੀ ਜੋਗੀ ਨੇ, ਜੋ ਗੁਰੂ ਜੀ ਦੇ ਦਰਸ਼ਨ ਅੱਗੇ ਕਰ ਚੁਕਿਆ ਸੀ ਅਤੇ ਹੋਰ ਕਈਆਂ ਨੇ ਸਿੱਧਾਂ ਵਾਲਾ ਭੇਖ ਬਿਲਕੁਲ ਤਿਆਗ ਦਿੱਤਾ ਅਤੇ ਗੁਰੂ ਜੀ ਦੇ ਹੁਕਮ ਮੁਤਾਬਕ 'ਕਿਰਤ ਕਰਨ, ਨਾਮ ਜਪਣ ਤੇ ਵੰਡ ਕੇ ਛਕਣ' ਦਾ ਧਰਮ ਕਮਾਉਣ ਲੱਗ ਪਏ। ਸਿੱਧਾਂ ਦੀ ਤਾਕਤ ਦਾ ਲੱਕ ਟੁੱਟ ਗਿਆ। ਲੋਕਾਂ ਵਿਚੋਂ ਉਹਨਾਂ ਦਾ ਦਬਦਬਾ ਜਾਂਦਾ ਰਿਹਾ। ਉਹਨਾਂ ਦੀ ਗਿਣਤੀ ਘਟਣ ਲੱਗ ਪਈ। ਸਿੱਧਾਂ ਨੂੰ ਅਜਿਹੀ ਹਾਰ ਹੋਈ ਕਿ ਉਥੇ ਸ਼ਿਵਰਾਤਰੀ ਦਾ ਮੇਲਾ ਹੀ ਲੱਗਣੋਂ ਹਟ ਗਿਆ। ਜਿਸ ਜਗ੍ਹਾ ਬੈਠ ਕੇ ਗੁਰੂ ਜੀ ਨੇ ਸਿੱਧਾਂ ਨਾਲ ਗੋਸ਼ਟ ਕੀਤੀ ਉਸ ਥਾਂ ਇੱਕ ਗੁਰਦੁਆਰਾ ਹੈ।

### ਮੁਲਤਾਨ ਫੇਰੀ

ਅਚਲ ਵਟਾਲੇ ਤੋਂ ਗੁਰੂ ਜੀ ਮੁਲਤਾਨ ਗਏ ਕਿਉਂਕਿ ਓਥੇ ਮੁਸਲਮਾਨ ਫ਼ਕੀਰ ਲੋਕਾਂ ਨੂੰ ਭਰਮਾਂ ਵਹਿਮਾਂ ਵਿੱਚ ਫਸਾ ਕੇ ਕੁਰਾਹੇ ਪਾਉਂਦੇ ਤੇ ਤੰਗ ਕਰਦੇ ਸਨ। ਨਾਲੇ, ਜੀਕੁਰ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਦੀ ਸਫਲਤਾ ਦੇ ਕਾਰਨ ਆਪਣੀ ਘੱਟ ਰਹੀ ਮਾਨਤਾ ਨੂੰ ਮੁੜ ਕਾਇਮ ਕਰਨ ਦੀ ਖ਼ਾਤਰ ਸਿੱਧਾਂ ਨੇ ਅਚਲ ਵਟਾਲੇ ਵਿੱਚ ਇਕੱਠ ਕੀਤਾ ਸੀ, ਇਕੁਰ ਹੀ ਮੁਲਤਾਨ ਵਿੱਚ ਵੀ ਇਸੇ ਆਸ਼ੇ ਨਾਲ ਇਸੇ ਪ੍ਰਕਾਰ ਦਾ ਪੀਰਾਂ ਤੇ ਫ਼ਕੀਰਾਂ ਦਾ ਇਕੱਠ ਹੋਇਆ ਸੀ। ਗੁਰੂ ਜੀ ਦੇ ਸੱਚ ਤੇ ਸੁੱਚ ਦੀ ਨੀਂਹ ਉਪਰ ਖੜੇ ਹੋਏ ਰੱਬੀ ਪਿਆਰ ਦੇ ਢੰਗ ਦੇ ਕਾਰਨ ਉਹਨਾਂ ਪੀਰਾਂ ਫਕੀਰਾਂ ਦੇ ਮੁਰੀਦ ਉਹਨਾਂ ਨੂੰ ਛੱਡੀ ਜਾਂਦੇ ਸਨ। ਇਸ ਵਹਿਣ ਨੂੰ ਰੋਕਣ ਲਈ ਉਹਨਾਂ ਦਾ ਵੀ ਇਹ ਆਖ਼ਰੀ ਉਪਰਾਲਾ ਸੀ। ਗੁਰੂ ਜੀ ਨੇ ਉਹਨਾਂ ਪੀਰਾਂ ਫ਼ਕੀਰਾਂ ਨੂੰ ਸੋਧ ਕੇ ਨਾਮ-ਦਾਨ ਬਖ਼ਸ਼ਣ, ਉਹਨਾਂ ਨੂੰ ਸੱਚੀ ਭਗਤੀ ਵਿੱਚ ਲਾਉਣ ਅਤੇ ਲੋਕਾਂ ਨੂੰ ਕੁਰਾਹੇ ਪਾਉਣੋਂ ਹਟਾਉਣ ਲਈ ਇਸ ਇਕੱਠ ਦੇ ਮੌਕੇ ਉੱਤੇ ਮੁਲਤਾਨ ਦੀ ਯਾਤਰਾ ਦਾ ਫ਼ੈਸਲਾ ਕੀਤਾ।

ਮੁਲਤਾਨ ਪੁੱਜ ਕੇ ਪਹਿਲਾਂ ਭਗਤ ਪ੍ਰਹਿਲਾਦ ਅਤੇ ਸ਼ਮਸ ਤਬਰੇਜ਼ ਦੇ ਅਸਥਾਨਾਂ 'ਤੇ ਜਾ ਕੇ ਲੋਕਾਂ ਨੂੰ ਸਤਿਨਾਮ ਦਾ ਹੋਕਾ ਸੁਣਾਉਣ ਪਿੱਛੋਂ ਗੁਰੂ ਜੀ ਸ਼ਹਿਰੋਂ ਬਾਹਰ ਜਾ ਕੇ ਦਰਿਆ ਦੇ ਕੰਢੇ ਕੋਲ ਜਾ ਟਿਕੇ। ਮੁੱਢ ਕਦੀਮਾਂ ਤੋਂ ਮੁਲਤਾਨ ਦੀ ਇਕ ਮਸ਼ਹੂਰੀ ਇਹ ਹੈ ਕਿ ਏਥੇ ਮੰਗਤੇ ਤੇ ਫ਼ਕੀਰ ਬੜੇ ਹੁੰਦੇ ਹਨ। ਉਸ ਵੇਲੇ ਵੀ ਇਹੋ ਹਾਲ ਸੀ। ਉਥੇ ਸਾਧੂਆਂ ਤੇ ਫ਼ਕੀਰਾਂ ਦੇ ਭੇਸ ਵਿੱਚ ਕਈ ਵਿਹਲੜ, ਜਗਿਆਸੂਆਂ ਦੇ ਸਿਰ ਭਾਰ ਬਣ ਕੇ ਰਹਿ ਰਹੇ ਸਨ। ਉਹਨਾਂ ਦੀਆਂ ਆਤਮਾਵਾਂ ਪੱਥਰ ਵਾਕੁਰ ਕਠੋਰ ਤੇ ਅਭਿੱਜ ਸਨ। ਉਹ ਲੋਕਾਂ ਦੀ ਅਗਿਆਨਤਾ ਤੇ ਭਰਮਾਂ ਦੇ ਆਸਰੇ ਪਲਦੇ ਸਨ। ਇਸ ਕਰਕੇ ਉਹਨਾਂ ਨੂੰ ਸਦਾ ਹੀ ਇਹ ਡਰ ਰਹਿੰਦਾ ਸੀ ਕਿ ਕੋਈ ਸੱਚਾ ਸਾਧੂ ਏਥੇ ਨਾ ਆ ਜਾਵੇ ਜੋ ਲੋਕਾਂ ਨੂੰ ਸੱਚਾ ਗਿਆਨ ਦੇ ਕੇ ਸਾਡੇ ਢੋਲ ਦਾ ਪੋਲ ਪ੍ਰਗਟ ਕਰ ਦੇਵੇ, ਲੋਕਾਂ ਦੇ ਸਿਰੋਂ ਸਾਡਾ ਜਾਦੂ ਦੂਰ ਕਰ ਦੇਵੇ ਅਤੇ ਸਾਡਾ ਰੁਜ਼ਗਾਰ ਹੀ ਬੰਦ ਕਰਾ ਦੇਵੇ। ਗੁਰੂ ਨਾਨਕ ਜੀ ਨੂੰ ਏਥੇ ਆਇਆਂ ਥੋੜ੍ਹੇ ਦਿਨ ਹੀ ਹੋਏ ਸਨ, ਪਰ ਉਹਨਾਂ ਦਾ ਨਾਂ ਹਰ ਇਕ ਦੀ ਜ਼ਬਾਨ ਉਪਰ ਚੜ੍ਹ ਗਿਆ ਸੀ। ਜੇ ਉਹ

ਚੋਖਾ ਚਿਰ ਏਥੇ ਹੀ ਟਿਕ ਬਹਿਣ ਦੀ ਧਾਰ ਲੈਂਦੇ ਤਾਂ ਇਹਨਾਂ ਪੰਖਡੀਆਂ ਵਾਲਾ ਸਾਰਾ ਕੰਮ ਹੀ ਵਿਗੜ ਜਾਣਾ ਸੀ। ਉਹਨਾਂ ਨੇ ਇਹ ਵੀ ਸੁਣਿਆ ਸੀ ਕਿ ਕੀਕੁਰ ਗੁਰੂ ਜੀ ਨੇ ਸਿੱਧਾਂ, ਪੀਰਾਂ, ਫ਼ਕੀਰਾਂ, ਪੰਡਤਾਂ ਤੇ ਵਿਦਵਾਨਾਂ ਨੂੰ ਬਹਿਸਾਂ ਵਿੱਚ ਹਾਰ ਦਿੱਤੀ ਸੀ। ਇਸ ਕਰਕੇ ਉਹਨਾਂ ਵਿਚ ਘਬਰਾਹਟ ਹੋਣੀ ਕੁਦਰਤੀ ਸੀ।

ਉਹ ਸਾਰੇ ਇੱਕ ਥਾਂ ਇਕੱਠੇ ਹੋਏ, ਤਾਂ ਜੋ ਗੁਰੂ ਜੀ ਨੂੰ ਏਥੋਂ ਘੱਲ ਦੇਣ ਦੀ ਕੋਈ ਬਿੱਧ ਸੋਚ ਸਕਣ। ਉਹ ਮਹਿਸੂਸ ਕਰਦੇ ਸਨ ਕਿ ਗੁਰੂ ਜੀ ਨੂੰ ਛੇਤੀ ਵਿਦਾ ਕੀਤਾ ਜਾਵੇ ਤਾਂ ਹੀ ਠੀਕ ਹੈ, ਨਹੀਂ ਤਾਂ ਉਹ ਲੋਕਾਂ ਨੂੰ ਇਲਾਹੀ ਨਾਦ ਤੇ ਰੱਬੀ ਬਚਨ ਬਿਲਾਸ ਸੁਣਾ ਕੇ ਸਾਡੇ ਜਾਲ ਵਿਚੋਂ ਕੱਢ ਦੇਣਗੇ, ਪਰ ਉਹਨਾਂ ਵਿੱਚ ਇਹ ਵੀ ਹਿੰਮਤ ਨਹੀਂ ਸੀ ਕਿ ਗੁਰੂ ਜੀ ਪਾਸ ਖ਼ੁਦ ਜਾ ਕੇ ਮਨ ਦੀ ਅਸਲੀ ਗੱਲ ਪ੍ਰਗਟ ਕਰ ਸਕਦੇ। ਇਸ ਲਈ ਉਹਨਾਂ ਨੇ ਆਪਣੇ ਮਨ ਦੇ ਖ਼ਿਆਲ ਉਹਨਾਂ ਤੀਕ ਪਹੁੰਚਾਉਣ ਦੀ ਇਕ ਵਿਓਂਤ ਸੋਚੀ। ਉਹਨਾਂ ਨੇ ਗੁਰੂ ਜੀ ਨੂੰ ਇਕ ਕਟੋਰਾ ਦੁੱਧ ਨਾਲ ਨਕਾ ਨਕ ਭਰਿਆ ਹੋਇਆ ਘੱਲਿਆ ਜਿਸ ਵਿੱਚ ਇਕ ਤੁਬਕਾ ਵੀ ਹੋਰ ਨਹੀਂ ਸੀ ਸਮਾ ਸਕਦਾ। ਇਸ ਤੋਂ ਉਹਨਾਂ ਦਾ ਭਾਵ ਇਹ ਸੀ ਕਿ ਸ਼ਹਿਰ ਮੁਲਤਾਨ ਅੱਗੇ ਹੀ ਪੀਰਾਂ ਫ਼ਕੀਰਾਂ ਨਾਲ ਨਕਾ-ਨਕ ਭਰਿਆ ਹੋਇਆ ਹੈ ਏਥੇ ਹੋਰ ਕਿਸੇ ਸਾਧੂ ਫ਼ਕੀਰ ਲਈ ਥਾਂ ਨਹੀਂ।

ਮਰਦਾਨੇ ਨੇ ਗੁਰੂ ਜੀ ਨੂੰ ਕਿਹਾ ਕਿ ਪੀਰਾਂ ਨੇ ਆਦਰ ਮਾਨ ਦੀ ਖ਼ਾਤਰ ਇਹ ਦੁੱਧ ਭੇਜਿਆ ਹੈ, ਇਸ ਨੂੰ ਪਰਵਾਨ ਕਰ ਲੈਣਾ ਚਾਹੀਦਾ ਹੈ। ਪਰ ਗੁਰੂ ਜੀ ਮੁਸਕਰਾਏ ਤੇ ਦੁੱਧ ਉਪਰ ਮਲਕੜੇ ਜਿਹੇ ਚੰਬੇਲੀ ਦਾ ਫੁੱਲ ਟਿਕਾ ਕੇ ਦੁੱਧ ਲਿਆਉਣ ਵਾਲੇ ਨੂੰ ਕਿਹਾ ਕਿ ਇਸ ਨੂੰ ਵਾਪਸ ਪੀਰਾਂ ਪਾਸ ਲੈ ਜਾਓ। ਇਸ ਤੋਂ ਗੁਰੂ ਜੀ ਨੇ ਪੀਰਾਂ ਫ਼ਕੀਰਾਂ ਨੂੰ ਇਹ ਸਮਝਾਇਆ ਕਿ ਜੀਕੁਰ ਦੁੱਧ ਨਾਲ ਭਰੇ ਹੋਏ ਛੰਨੇ ਵਿੱਚ ਚੰਬੇਲੀ ਜੋਗੀ ਥਾਂ ਹੈ, ਇਸੇ ਤਰ੍ਹਾਂ ਪੀਰਾਂ ਨਾਲ ਭਰੇ ਹੋਏ ਮੁਲਤਾਨ ਵਿੱਚ ਤੇ ਮੁਲਤਾਨੀਆਂ ਦੇ ਦਿਲਾਂ ਵਿੱਚ ਸਾਡੇ ਜੋਗੀ ਬਥੇਰੀ ਥਾਂ ਹੈ। ਉਸ ਫੁੱਲ ਵਾਕੁਰ ਅਸੀਂ ਪੀਰਾਂ ਦੇ ਉਪਰ ਰਹਾਂਗੇ, ਕਿਸੇ ਦੇ ਸਿਰ ਭਾਰ ਹੋ ਕੇ ਨਹੀਂ ਰਹਿੰਦੇ, ਕਿਸੇ ਦੀ ਥਾਂ ਨਹੀਂ ਖੋਂਹਦੇ। ਸਾਡਾ ਏਥੇ ਵਸਣਾ ਤੇ ਮਹਿਕਣਾ ਚੰਬੇਲੀ ਵਾਕੁਰ ਹੋਵੇਗਾ।

ਥੋੜ੍ਹੇ ਚਿਰ ਮਗਰੋਂ ਉੱਘੇ ਉੱਘੇ ਸਾਧੂ ਫ਼ਕੀਰ ਗੁਰੂ ਜੀ ਨਾਲ ਧਾਰਮਿਕ ਵਿਚਾਰ ਕਰਨ ਹਿੱਤ ਪੁੱਜੇ। ਆਸ ਧਾਰੀ ਸੀ ਕਿ ਸ਼ਾਇਦ ਜਿੱਤ ਜਾਈਏ, ਪਰ ਛੇਤੀ ਹੀ ਉਹਨਾਂ ਨੂੰ ਉਹ ਕੁੱਝ ਸੁੱਝ ਗਿਆ ਜੋ ਅੱਗੇ ਕਈ ਬਹਿਸਾਂ ਕਰਨ ਆਇਆਂ ਨੂੰ ਪ੍ਰਤੱਖ ਹੋਇਆ ਸੀ। ਗੁਰੂ ਜੀ ਉਹਨਾਂ ਤੋਂ ਹਾਰਨ ਵਾਲੇ ਨਹੀਂ ਸਨ। ਇਸ ਕਰਕੇ ਸਭ ਨੇ ਸਿਰ ਨਿਵਾਇਆ ਅਤੇ ਸ਼ਰਧਾਲੂ ਬਣੇ। ਗੁਰੂ ਜੀ ਨੇ ਉਹਨਾਂ ਨੂੰ ਆਪਣੇ ਵੱਡੇ-ਵੱਡੇ ਅਸੂਲ ਦੱਸੇ ਅਤੇ ਉਹਨਾਂ ਦੀਆਂ ਆਤਮਾਵਾਂ ਨੂੰ ਸੁਰਜੀਤ ਕੀਤਾ। ਆਪ ਨੇ ਇਹਨਾਂ ਸਾਧੂਆਂ ਫ਼ਕੀਰਾਂ ਨੂੰ ਸਮਝਾਇਆ ਕਿ ਕੀਕੁਰ ਉਹਨਾਂ ਦਾ ਗ਼ਲਤ ਤਿਆਗ ਉਹਨਾਂ ਦੀਆਂ ਰੂਹਾਂ ਦੀ ਉੱਨਤੀ ਰੋਕ ਰਿਹਾ ਸੀ। ਉਹਨਾਂ ਨੂੰ ਗੁਰੂ ਜੀ ਨੇ ਸਮਝਾਇਆ ਕਿ ਅਸਲੀ ਤਿਆਗ ਇਹ ਹੈ ਕਿ ਘਰ ਵਿੱਚ ਹੀ ਉਦਾਸ ਕਮਾਇਆ ਜਾਵੇ, ਦੁਨੀਆਂ ਵਿੱਚ ਰਹਿੰਦੇ ਹੋਏ ਵੀ ਇਸ ਦੇ ਮੋਹ ਮਾਇਆ ਦੇ ਸੰਗ ਤੋਂ ਅਲੇਪ ਰਿਹਾ ਜਾਵੇ। ਸਾਰੇ ਪੀਰ ਫ਼ਕੀਰ ਤੇ ਸਾਧੂ ਗੁਰੂ ਜੀ ਦੀ ਸ਼ਰਨੀਂ ਪਏ ਅਤੇ

ਸਿੱਖ ਬਣੇ। ਉਸ ਇਕੱਠ ਵਿੱਚ ਕੁਝ ਅਜਿਹੇ ਪੀਰ ਫ਼ਕੀਰ ਵੀ ਸਨ ਜਿਨ੍ਹਾਂ ਨੇ ਅੱਗੇ ਹੀ ਗੁਰੂ ਜੀ ਤੋਂ ਰੂਹਾਨੀਅਤ ਦੀ ਜੀਵਣ-ਕਣੀ ਪ੍ਰਾਪਤ ਕੀਤੀ ਹੋਈ ਸੀ। ਜਿਵੇਂ ਉੱਚ ਵਾਲੇ ਪੀਰ, ਸ਼ੇਖ਼ ਬ੍ਰਹਮ, ਵਲੀ ਕੰਧਾਰੀ, ਅਤੇ ਪਾਣੀਪਤ, ਸਰਸੇ ਤੇ ਮਿਠਣਕੋਟ ਦੇ ਪੀਰ। ਉਸ ਦਿਨ ਤੋਂ ਸੂਫ਼ੀ ਫ਼ਕੀਰ ਗੁਰੂ ਜੀ ਦੀ ਵਡਿਆਈ ਤੇ ਮਹੱਤਤਾ ਮੰਨਦੇ ਹਨ ਅਤੇ ਉਹਨਾਂ ਨੂੰ ਆਪਣਾ ਰਹਿਬਰ ਕਹਿਣ ਵਿੱਚ ਫ਼ਖ਼ਰ ਮਹਿਸੂਸ ਕਰਦੇ ਹਨ। ਉਹਨੀਂ ਦਿਨੀਂ ਸੂਫ਼ੀ ਫ਼ਕੀਰਾਂ ਦੇ ਮ..ਾਂ ਵਿੱਚ ਗੁਰੂ ਜੀ ਦਾ ਸਤਿਕਾਰ ਇੰਨਾ ਵਧ ਗਿਆ ਸੀ ਕਿ ਇੱਕ ਦਿਨ ਉਹਨਾਂ ਵਿੱਚੋਂ ਇੱਕ, ਜਿਸ ਦਾ ਨਾਂ ਪੀਰ ਬਹਾਉਦੀਨ ਸੀ, ਕਾਅਬੇ ਵੱਲ ਪਿੱਠ ਕਰ ਕੇ ਤੇ ਕਰਤਾਰਪੁਰ ਵੱਲ ਮੂੰਹ ਕਰ ਕੇ ਨਮਾਜ਼ ਪੜ੍ਹਨ ਲੱਗ ਪਿਆ। ਜਦ ਉਸ ਦੇ ਹੈਰਾਨ ਹੋਏ ਹੋਏ ਮੁਰੀਦਾਂ ਨੇ ਪੁੱਛਿਆ ਕਿ ਤੁਸੀਂ ਇਸਲਾਮੀ ਤਰੀਕੇ ਦੇ ਉਲਟ ਪੱਛੋਂ ਪਾਸੇ ਸਿਜਦਾ ਕਰਨ ਦੀ ਥਾਂ ਪੂਰਬ ਵੱਲ ਸਿਜਦਾ ਕਿਉਂ ਕੀਤਾ, ਤਾਂ ਉਸ ਨੇ ਉੱਤਰ ਦਿੱਤਾ, "ਮਿੱਤਰੋ, ਮੈਨੂੰ ਇਸ ਪਾਸੇ ਅੱਲਾ ਦਾ ਨੂਰ ਵਿਖਾਈ ਦੇਂਦਾ ਹੈ। ਮੈਂ ਅੱਲਾ ਅੱਗੇ ਝੁਕਿਆ ਹਾਂ। ਜਿੱਧਰ ਅੱਲਾ, ਅੱਲਾ ਦਾ ਨੂਰ ਹੋਵੇ, ਮੈਂ ਉਧਰ ਹੀ ਸਿਜਦਾ ਕਰਨਾ ਹੈ।"

ਜਿਸ ਥਾਂ ਗੁਰੂ ਜੀ ਬਿਰਾਜੇ ਸਨ, ਉਥੇ ਗੁਰਦੁਆਰਾ ਹੈ। ਇਹ ਪੀਰਾਂ ਦੇ ਮਕਾਨ ਵਿੱਚ ਹੈ। ਇਸ ਦੇ ਪੁਜਾਰੀ ਮੁਸਲਮਾਨ ਹਨ।

## ਕਾਂਡ—47

# ਕਰਤਾਰਪੁਰ ਵਿੱਚ ਇਲਾਹੀ ਦਰਬਾਰ

### ਗੁਰਸਿੱਖੀ ਦਾ ਪਸਾਰ

ਅਚਲ-ਵਟਾਲੇ ਤੇ ਮੁਲਤਾਨ ਵਾਲੀ ਉਦਾਸੀ ਸਤਿਗੁਰ ਨਾਨਕ ਦੀ ਆਖ਼ਰੀ ਉਦਾਸੀ ਸੀ। ਉਸ ਤੋਂ ਉਹ ਸੰਨ 1539 (ਸੰਮਤ 1588) ਦੇ ਕਰੀਬ ਵਾਪਸ ਕਰਤਾਰਪੁਰ ਪੁੱਜੇ। ਹੁਣ ਉਹ ਉਸੇ ਨਗਰੀ ਵਿੱਚ ਜੋਤ ਜਗਾ ਰਹੇ ਸਨ, ਹੁਣ ਉਹ ਬਦੇਸ਼ੀਂ ਨਹੀਂ ਸਨ ਜਾਂਦੇ। ਉਹ ਦੇਸਾਂ ਪਰਦੇਸਾਂ ਦੇ ਲੰਮੇ ਚੱਕਰ ਲਾ ਆਏ ਸਨ। 'ਦੂਰ ਦੂਰ ਥਾਈਂ, ਤਪੱਸਿਆ ਕਰ ਰਹੀਆਂ ਅਣਪੁੱਗੀਆਂ ਰੂਹਾਂ ਪੁਗਾ ਆਏ ਸਨ, ਨਵੀਆਂ ਪਨੀਰੀਆਂ ਲਾ ਆਏ ਸਨ, ਕੁਮਾਰਗ ਪਿਆਂ ਨੂੰ ਸੁਮਾਰਗ ਪਾ ਆਏ ਸਨ, ਰੱਬ ਦੇ ਕਹਾ ਕੇ ਪਾਪਾਂ ਤੇ ਸ਼ੈਤਾਨ ਦੇ ਰਾਹੇ ਤੁਰ ਰਹੇ ਵਡਕਿਆਂ ਨੂੰ ਸੁਧਾਰ ਆਏ ਸਨ, ਪਾਪ ਦੇ ਬੜੇ-ਬੜੇ ਕੁਫਰ-ਗੜ੍ਹ ਤੋੜ ਆਏ ਸਨ, ਜ਼ਮਾਨੇ ਦੇ ਰਹਿਬਰਾਂ ਤੇ ਫ਼ਕੀਰਾਂ ਵਿੱਚ ਆਪਣੇ ਸੁਲ੍ਹਾਕੁਲ ਹੋਣ ਦਾ, ਪ੍ਰੇਮ ਦੇ ਅਵਤਾਰ ਹੋਣ ਦਾ, ਸੱਚ ਦੇ ਪੁੱਤਰ ਅਤੇ ਸੱਚੇ ਦੇ ਟਿੱਕਾ ਜੀ ਹੋਣ ਦਾ, ਨਾਮ ਦੇ ਰਸੂਲ ਤੇ ਰੱਬ ਨਾਲ ਜੋੜ ਦੇਣ ਵਾਲੇ ਅਵਤਾਰ ਹੋਣ ਦਾ, ਇਲਾਹੀ ਰੰਗ ਵਿੱਚ ਰੰਗ ਕੇ ਮੋਏ ਜੀਵਾਲਣ ਵਾਲੇ ਤੇ ਜੀਅਦਾਨ-ਦਾਤਾ ਹੋਣ ਵਾਲੇ ਗੁਰ-ਅਵਤਾਰ ਹੋਣ ਦਾ ਸਿੱਕਾ ਬਿਠਾ ਆਏ ਸਨ। ਹੁਣ ਪੀਰ ਫ਼ਕੀਰ, ਸਿੱਧ ਸਾਧੂ, ਵੱਡੇ ਛੋਟੇ ਜਗਿਆਸੂ ਤੇ ਲਗ ਰਹੀਆਂ ਸੰਗਤਾਂ ਸਭ ਏਥੇ ਆ ਕੇ ਅੰਮ੍ਰਿਤ ਪੀਂਦੇ ਸਨ। ਗੁਰਸਿੱਖੀ ਪਸਰ ਗਈ ਸੀ। 30 ਤੋਂ ਵਧੀਕ ਮੰਜੀਆਂ ਥਾਪ ਆਏ ਸਨ।[1]

ਜਿੱਥੇ-ਜਿੱਥੇ ਆਪ ਗਏ ਸਨ, ਉਥੇ-ਉਥੇ ਹਰ ਥਾਂ ਆਪ ਸਤਿਨਾਮ ਦਾ ਛੱਟਾ ਦੇਂਦੇ ਅਤੇ ਲੋਕਾਂ ਨੂੰ ਪਿਆਰ, ਕਿਰਤ ਕਮਾਈ, ਸੇਵਾ ਤੇ ਭਗਤੀ ਦੇ ਰਾਹ ਤੁਰਨ ਦੀ ਪ੍ਰੇਰਨਾ ਕਰਦੇ ਰਹੇ ਸਨ। ਜਿੱਥੇ-ਜਿੱਥੇ ਵੀ ਉਹ ਗਏ ਸਨ, ਉਹਨਾਂ ਦੇ ਇਲਾਹੀ ਨਾਦ ਅਤੇ ਧੁਰ ਕੀ ਬਾਣੀ ਨੂੰ ਸੁਣਨ ਦੀ ਖ਼ਾਤਰ ਲੋਕੀਂ ਇਸ ਤਰ੍ਹਾਂ ਜੁੜਦੇ ਰਹੇ ਸਨ ਜੀਕੁਰ ਰੇਗਿਸਤਾਨ ਵਿੱਚ ਤੇਹ ਦੇ ਮਾਰੇ ਲੋਕ ਪਾਣੀ ਦੇ ਨਿਰਮਲ ਚਸ਼ਮੇ ਵੱਲ ਜਾਂਦੇ ਹਨ। ਜਦ ਉਹਨਾਂ ਥਾਵਾਂ ਤੋਂ ਗੁਰੂ ਜੀ ਅਗਾਂਹ ਤੁਰ ਜਾਂਦੇ, ਤਾਂ ਇਸ 'ਗੁਰਮੁਖ ਗਾਡੀ ਰਾਹ' ਉਪਰ ਹੋਰਨਾਂ ਨੂੰ ਲਿਆਉਣ ਦਾ ਕੰਮ ਨਵੇਂ ਸਜੇ ਸਿੱਖ ਜਾਰੀ ਰੱਖਦੇ। ਹਰ ਥਾਂ ਧਰਮਸ਼ਾਲਾ ਬਣਾਈ ਜਾਂਦੀ, ਸਤਿਸੰਗ ਕਾਇਮ ਹੋ ਜਾਂਦਾ ਅਤੇ ਉਥੋਂ ਦੇ ਸਭ ਤੋਂ ਵੱਧ ਭਗਤੀ ਭਾਵ ਰੱਖਣ ਵਾਲੇ ਨੂੰ ਸੰਗਤ ਦਾ ਆਗੂ ਥਾਪਿਆ ਜਾਂਦਾ। ਹਰ ਰੋਜ਼ ਦੋਵੇਂ ਵੇਲੇ ਸੰਗਤ ਧਰਮਸ਼ਾਲਾ ਵਿੱਚ ਜੁੜਦੀ ਤੇ ਗੁਰਬਾਣੀ ਦਾ ਪਾਠ ਤੇ ਕੀਰਤਨ ਕਰਦੀ। ਦਿਨੇ ਕਾਰਾਂ ਵਿਹਾਰਾਂ ਵਿੱਚ ਰੁੱਝੇ ਹੋਏ ਵੀ ਗੁਰਸਿੱਖ ਆਪਣੇ ਅੰਦਰਲੇ ਮਨਾਂ ਨੂੰ ਗੁਰੂ ਤੇ ਵਾਹਿਗੁਰੂ ਦੇ ਚਰਨਾਂ ਨਾਲ ਜੋੜੀ ਰੱਖਦੇ ਸਨ। ਉਹ ਪਰਮਾਤਮਾ ਨੂੰ ਅੰਤਰਜਾਮੀ, ਦਿਲਾਂ ਦੀਆਂ ਸਭ ਗੱਲਾਂ ਵਿਚਾਰਾਂ ਦਾ

---

1. 'ਗੁਰੂ ਨਾਨਕ ਚਮਤਕਾਰ' ਵਿਚੋਂ ਕੁਝ ਲਫ਼ਜ਼ੀ ਤਬਦੀਲੀਆਂ ਸਹਿਤ।

ਜਾਣਨਹਾਰ, ਹਰ ਵੇਲੇ ਤੇ ਹਰ ਥਾਂ ਮੌਜੂਦ ਅਤੇ ਉਹਨਾਂ ਦੀ ਹਰੇਕ ਕਾਰ ਵਿਚਾਰ ਨੂੰ ਤੱਕ ਰਿਹਾ ਸਮਝਦੇ ਸਨ ਅਤੇ ਉਹ ਅਜਿਹਾ ਕੁਝ ਕਰਨੋਂ; ਵਿਚਾਰਨੋਂ ਬਚਦੇ ਸਨ ਜੋ ਪਿਤਾ ਪਰਮਾਤਮਾ ਨੂੰ ਬੁਰਾ ਲੱਗਣ ਵਾਲਾ ਜਾਪਦਾ। ਉਹਨਾਂ ਨੂੰ ਸਤਿਗੁਰੂ ਨਾਨਕ ਜੀ ਦੀ ਸਿੱਖਿਆ ਸੀ ਕਿ ਸਭ ਇਨਸਾਨ ਪਿਤਾ ਪਰਮਾਤਮਾ ਦੇ ਜਾਏ ਹੋਣ ਕਰਕੇ ਉਹਨਾਂ ਦੇ ਆਪਣੇ ਭਰਾ ਭੈਣਾਂ ਹਨ। ਇਸ ਕਰਕੇ ਉਹ ਸਦਾ ਚੰਗੇ ਮਨੁੱਖ ਅਤੇ ਗੁਆਂਢੀ ਬਣਨ ਦੇ ਜਤਨ ਕਰਦੇ ਰਹਿੰਦੇ ਸਨ। ਉਹ ਪਰਉਪਕਾਰ ਅਤੇ ਸਰਬ-ਭਲਾਈ ਦੀ ਕਾਰ ਕਮਾਉਂਦੇ ਸਨ, ਸਭ ਦੇ ਮਿੱਤਰ ਹੋ ਕੇ ਵਰਤਦੇ ਸਨ ਅਤੇ ਕਿਸੇ ਨੂੰ ਆਪਣਾ ਵੈਰੀ ਨਹੀਂ ਸਨ ਸਮਝਦੇ। ਆਪਣੇ ਜੀਵਨ ਦੀ ਸੁੰਦਰਤਾ ਵਿਖਾ ਕੇ ਹੋਰਨਾਂ ਨੂੰ ਗੁਰੂ ਨਾਨਕ ਦੇਵ ਦੇ ਪੰਥ ਵਿਚ ਲਿਆਉਣ ਨੂੰ ਉਹ ਆਪਣਾ ਸਦੀਵੀ ਖ਼ੁਸ਼ੀ-ਭਰਿਆ ਜ਼ਰੂਰੀ ਫ਼ਰਜ਼ ਸਮਝਦੇ ਸਨ। ਇਸ ਕਰਕੇ ਇਹ ਗੱਲ ਬਹੁਤੀ ਹੈਰਾਨੀ ਵਾਲੀ ਨਹੀਂ ਕਿ ਚੀਨ, ਮਿਸਰ ਜਿਹੇ ਦੂਰ-ਦੁਰੇਡੇ ਦੇਸਾਂ ਵਿੱਚ, ਜਿਥੇ ਮਗਰੋਂ ਕੋਈ ਸਿੱਖ ਸਿੱਖੀ ਪ੍ਰਚਾਰ ਲਈ ਨਹੀਂ ਪੁੱਜ ਸਕਿਆ, ਗੁਰੂ ਨਾਨਕ ਜੀ ਨੂੰ ਅਜੇ ਤੀਕ ਪਿਆਰ ਤੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ।

### ਕਰਤਾਰਪੁਰ ਵਿਚ ਦਾ ਜੀਵਨ

ਕਰਤਾਰਪੁਰ ਵਿੱਚ ਜੋ ਜੀਵਨ ਆਪ ਗੁਜ਼ਾਰ ਰਹੇ ਸਨ, ਉਸ ਵਿੱਚ ਉਹ ਆਪਣੇ ਖ਼ਿਆਲਾਂ ਤੇ ਉਪਦੇਸ਼ਾਂ ਨੂੰ ਕਮਾ ਕੇ ਜਗਤ ਨੂੰ ਵਿਖਾ ਰਹੇ ਸਨ। ਉਹਨਾਂ ਦਾ ਪਰਚਾਰ ਇਹ ਸੀ ਕਿ ਕੰਮ ਤੇ ਭਗਤੀ ਨੂੰ, ਗ੍ਰਿਹਸਤ ਤੇ ਉਦਾਸ ਨੂੰ, ਨਿਤ ਦਿਹਾੜੀ ਦੀ ਜ਼ਿੰਦਗੀ ਵਿੱਚ ਚੰਗੀ ਤਰ੍ਹਾਂ ਇੱਕ-ਮਿਕ ਕੀਤਾ ਜਾਵੇ। ਉਹ ਕਹਿੰਦੇ ਸਨ, ਇਹ ਦੋਵੇਂ ਜ਼ਰੂਰੀ ਹਨ ਅਤੇ ਇਕੱਠੇ, ਇਕੋ ਸਮੇਂ; ਧਾਰਨੇ ਚਾਹੀਦੇ ਹਨ। ਇਹ ਖ਼ਿਆਲ ਸਰਾਸਰ ਗ਼ਲਤ ਹੈ ਕਿ ਰੱਬ ਦੀ ਪ੍ਰਾਪਤੀ ਲਈ ਸਾਨੂੰ ਦੁਨੀਆਂ ਨੂੰ ਪਿੱਠ ਦੇਣੀ ਚਾਹੀਦੀ ਹੈ ਅਤੇ ਰੱਬ ਨੂੰ ਰੀਝਾਉਣ ਲਈ, ਉਸ ਦੀ ਉਪਮਾ ਕਰਨ ਲਈ, ਸਾਨੂੰ ਉਸ ਦੇ ਰਚੇ ਹੋਏ ਜੀਵਾਂ ਦਾ ਖ਼ਿਆਲ ਛੱਡ ਦੇਣਾ ਚਾਹੀਦਾ ਹੈ। ਤਿਆਗ ਦਾ ਤਰੀਕਾ ਇਸ ਕਰਕੇ ਗ਼ਲਤ ਹੈ ਕਿ ਤਿਆਗੀ ਇਹ ਪਰਖ ਨਹੀਂ ਕਰਦਾ ਕਿ ਜੋ ਦੁਨੀਆਂ ਸਾਡੇ ਗਿਰਦ ਇਸ ਵੇਲੇ ਹੈ, ਇਸ ਵਿੱਚ ਜੋ ਬਦੀ ਹੈ, ਇਹ ਸਭ ਇਨਸਾਨ ਦੇ ਕਾਰਿਆਂ ਦਾ ਸਦਕਾ ਹੈ, ਰੱਬ ਦੀ ਮੁਢਲੀ ਅਸਲੀ ਰਚਨਾ ਨਹੀਂ। ਸਾਨੂੰ ਜੀਵਨ-ਸੰਗਰਾਮ ਤੋਂ ਨਸ ਨਹੀਂ ਜਾਣਾ ਚਾਹੀਦਾ, ਸਗੋਂ ਇਸ ਵਿੱਚ ਤੇ ਇਸ ਰਾਹੀਂ ਸਿਰਜਣਹਾਰ ਨੂੰ ਤੇ ਉਸ ਦੇ ਜਲਵੇ ਨੂੰ ਵੇਖਣਾ ਚਾਹੀਦਾ ਹੈ। ਇਹ ਠੀਕ ਹੈ ਕਿ ਦੁਨੀਆਂ ਵਿੱਚ ਰਹਿ ਕੇ ਇਹ ਕਮਜ਼ੋਰੀ ਵਾਪਰਨ ਦਾ ਖ਼ਤਰਾ ਹੈ ਕਿ ਇਨਸਾਨ ਰਚਣਹਾਰ ਨਾਲੋਂ ਰਚਨਾ ਨੂੰ ਬਹੁਤਾ ਪਿਆਰਾ ਸਮਝਣ ਲੱਗ ਪਏ, ਦਾਤ ਨਾਲ ਹੱਦ ਤੋਂ ਵੱਧ ਪਿਆਰ ਹੋਣ ਨਾਲ ਦਾਤਾਰ ਨੂੰ ਵਿਸਰ ਹੀ ਜਾਵੇ, ਪਰ ਇਸ ਕਮਜ਼ੋਰੀ ਦਾ ਇਲਾਜ ਇਹ ਨਹੀਂ ਕਿ ਸਭ ਰਚਨਾ ਤੋਂ ਭੱਜ ਜਾਈਏ ਜਾਂ ਇਸ ਵੱਲ ਅਰੁਚੀ ਧਾਰਨ ਕਰ ਲਈਏ, ਸਗੋਂ ਇਹ ਹੈ ਕਿ ਰਚਨਾ ਨਾਲ ਅਜਿਹਾ ਪਿਆਰ ਕਰੀਏ ਕਿ ਇਸ ਤੋਂ ਰਚਣਹਾਰ ਨਾਲ ਪਿਆਰ ਪੈਦਾ ਹੋ ਜਾਵੇ, ਏਥੋਂ ਤੀਕ ਕਿ ਅਸੀਂ ਆਪਣੇ ਗੁਆਂਢੀ ਵਿੱਚ ਰੱਬ ਵੇਖ ਕੇ ਉਸ ਰੱਬ ਨੂੰ ਪਿਆਰੀਏ ਅਤੇ ਰੱਬ ਵਿੱਚ ਗੁਆਂਢੀ ਨੂੰ ਵੇਖ ਕੇ ਉਸ ਗੁਆਂਢੀ ਨਾਲ ਪਿਆਰ ਕਰੀਏ। ਹਰ ਧਾਰਮਿਕ ਬੰਦੇ ਦਾ ਫ਼ਰਜ਼ ਹੈ ਕਿ ਧਾਰਮਿਕ ਅਸੂਲਾਂ ਤੇ ਭਾਵਾਂ ਨੂੰ ਦੁਨਿਆਵੀ ਜ਼ਿੰਦਗੀ ਦੇ ਹਰ ਨਿੱਕੇ ਵੱਡੇ ਕਾਰ ਵਿਹਾਰ ਵਿੱਚ ਵਰਤੇ ਤੇ ਕਮਾ ਕੇ ਵਿਖਾਵੇ। ਦੁਨਿਆਵੀ ਜੀਵਨ ਨੂੰ ਰੱਬ ਦੀ

ਪ੍ਰਾਪਤੀ ਦੇ ਰਾਹ ਵਿੱਚ ਰੋੜਾ ਨਹੀਂ ਸਮਝਣਾ ਚਾਹੀਦਾ। ਇਹ ਸਗੋਂ ਧਾਰਮਿਕ ਜੀਵਨ ਦਾ ਵਸੀਲਾ ਹੋਣਾ ਚਾਹੀਦਾ ਹੈ, ਜਿਸ ਰਾਹੀਂ ਰੱਬ ਅਤੇ ਇਨਸਾਨ ਨਾਲ ਆਪਣਾ ਪਿਆਰ ਕਾਇਮ ਕਰ ਕੇ ਕਮਾ ਸਕਦੇ ਹਾਂ।'

## ਨਿਰੰਕਾਰ ਦੇ ਮਹਲਾਂ ਦੀ ਪੌੜੀ

ਗੁਰੂ ਨਾਨਕ ਜੀ ਦਾ ਨਿਸ਼ਚਾ ਸੀ ਕਿ ਜਿਹੜਾ ਇਨਸਾਨ ਆਤਮਿਕ ਮੰਡਲਾਂ ਵਿੱਚ ਜੀਉ ਪੈਂਦਾ ਹੈ, ਉਸ ਲਈ ਕਮਾਈ ਤੇ ਭਗਤੀ ਇੱਕ ਪੌੜੀ ਬਣਾਉਂਦੀਆਂ ਹਨ ਜਿਸ ਆਸਰੇ ਉਹ ਕਰਤਾਰ ਦੇ ਦਰਬਾਰ ਤੀਕ ਪੁੱਜ ਸਕਦਾ ਹੈ। ਅਜਿਹਾ ਇਨਸਾਨ ਨਿੱਤ ਦਿਹਾੜੀ ਦੀ ਜ਼ਿੰਦਗੀ ਵਿੱਚ ਹਰ ਕੰਮ ਸ਼ੁਰੂ ਕਰਨ ਲੱਗਿਆਂ ਪਰਮਾਤਮਾ ਦੀ ਸਹਾਇਤਾ ਲਈ ਅਰਦਾਸ ਕਰਦਾ ਹੈ। ਕੋਈ ਵੀ ਆਤਮਿਕ ਕਾਰਵਾਈ ਤਾਂ ਹੀ ਸੰਪੂਰਨ ਹੋ ਸਕਦੀ ਹੈ, ਜਦ ਇਸ ਸੰਬੰਧੀ ਪਹਿਲਾਂ ਅਰਦਾਸ ਕੀਤੀ ਜਾਵੇ ਅਤੇ ਫੇਰ ਇਸ ਦੀ ਖ਼ਾਤਰ ਉੱਦਮ ਕੀਤਾ ਜਾਵੇ। ਇਸ ਤਰ੍ਹਾਂ ਕੀਤਿਆਂ ਇਨਸਾਨੀ ਅਸਲਾ ਉੱਚਾ ਹੁੰਦਾ ਹੈ। ਹਰ ਅਰਦਾਸ ਤੇ ਉੱਦਮ ਦੇ ਮੌਕਿਆਂ ਮਗਰੋਂ ਇਨਸਾਨ ਵਿੱਚ ਉਤਸ਼ਾਹ ਪੈਦਾ ਹੁੰਦਾ ਹੈ ਕਿ ਅੱਗੇ ਨਾਲੋਂ ਵੀ ਵਧੇਰੇ ਪਵਿੱਤਰ ਅਰਦਾਸ ਕੀਤੀ ਜਾਵੇ ਅਤੇ ਉੱਚੇ ਦਰਜੇ ਦੀ ਵਰਤੋਂ ਦੀ ਕਾਰਵਾਈ ਕੀਤੀ ਜਾਵੇ। ਇਸ ਤਰ੍ਹਾਂ ਉਹ ਵਾਹਿਗੁਰੂ ਦੇ ਦਰਬਾਰ ਵੱਲ ਨੂੰ ਉਠਦਾ ਤੇ ਉੱਚਾ ਹੁੰਦਾ ਹੈ। ਇਹ ਸੀ ਰਾਹ ਜਿਹੜਾ ਗੁਰੂ ਨਾਨਕ ਜੀ ਨੇ ਸਭ ਦੇਸਾਂ ਦੇ ਲੋਕਾਂ ਨੂੰ ਵਿਖਾਇਆ ਸੀ ਅਤੇ ਜਿਸ ਉੱਪਰ ਉਹ ਆਪ ਸਾਰਿਆਂ ਦੇ ਸਾਹਮਣੇ ਤੁਰਦੇ ਸਨ, ਤਾਂ ਜੁ, ਜੇ ਕਿਸੇ ਨੂੰ ਇਹ ਸ਼ੱਕ ਹੋਵੇ ਕਿ ਇਹ ਉਪਦੇਸ਼ ਜੀਵਨ ਵਿੱਚ ਕਮਾਏ ਨਹੀਂ ਜਾ ਸਕਦੇ, ਤਾਂ ਉਹ ਸ਼ੱਕ ਦੂਰ ਹੋ ਜਾਣ।

ਜੋਗੀਆਂ ਤੇ ਸੰਨਿਆਸੀਆਂ ਨੂੰ ਉਹ ਅੱਗੇ ਹੀ ਕਹਿ ਚੁੱਕੇ ਸਨ ਕਿ ਰੱਬ ਦੀ ਭਾਲ ਵਿੱਚ ਦੁਨੀਆਂ ਨੂੰ ਪਿੱਠ ਦੇਣੀ ਮਾੜਾ ਕੰਮ ਹੈ। ਉਹ ਕਹਿੰਦੇ ਸਨ ਕਿ ਅਸਲੀ ਸੰਨਿਆਸ ਇਹ ਹੈ ਕਿ ਰੱਬ ਨੂੰ ਰੱਬ ਦੇ ਜੀਵਾਂ ਵਿੱਚ ਵਸਦਾ ਵੇਖਿਆ ਜਾਵੇ ਅਤੇ ਜਦ ਉਹ ਪ੍ਰਤੱਖ ਦਿੱਸ ਪਵੇ, ਤਾਂ ਇਸ ਅਮੋਲਕ ਦਾਤ ਨੂੰ ਲੁਕਾਉਣ ਦੀ ਥਾਂ ਇਸ ਨੂੰ ਉਹਨਾਂ ਰੱਬ-ਜਾਇਆਂ ਨੂੰ ਵੰਡਿਆ ਜਾਵੇ, ਜਿਨ੍ਹਾਂ ਦੀ ਆਤਮਾ ਨੂੰ ਰੱਬ ਦੀ ਭੁੱਖ ਹੈ, ਅਤੇ ਉਹਨਾਂ ਨੂੰ ਵੀ ਜਿਨ੍ਹਾਂ ਨੂੰ ਪਤਾ ਹੀ ਨਹੀਂ ਕਿ ਆਤਮਾ ਕੀ ਸ਼ੈਅ ਹੈ ਅਤੇ ਇਸ ਨੂੰ ਪਰਮਾਤਮਾ ਦੀ ਕੀ ਤੇ ਕਿਉਂ ਲੋੜ ਹੈ। ਇਹ ਕੁਝ ਗੁਰੂ ਜੀ ਸਾਰੀ ਉਮਰ ਕਰਦੇ ਰਹੇ ਸਨ। ਉਹ ਆਪਣੇ ਅਤੁੱਟ ਭੰਡਾਰੇ ਨੂੰ ਲੋਕਾਂ ਵਿੱਚ ਖੁੱਲ੍ਹੇ ਦਿਲ ਨਾਲ ਦੋਹੀਂ ਹੱਥੀਂ ਵਰਤਾਉਂਦੇ ਰਹੇ ਸਨ। ਉਹ ਲੋਕਾਂ ਨੂੰ ਪ੍ਰੇਰਦੇ ਰਹੇ ਸਨ ਕਿ ਸਿਰਜਣਹਾਰ ਨੂੰ ਉਸ ਦੀ ਰਚਨਾ ਵਿੱਚ ਵਸਦਾ ਪ੍ਰਤੀਤ ਕਰੋ ਅਤੇ ਫੇਰ ਜਤਨ ਕਰੋ ਕਿ ਸਭ ਦੁਨੀਆਂ ਹੀ ਤੁਹਾਨੂੰ ਹਰੀ ਦਾ ਰੂਪ ਦਿੱਸ ਆਵੇ ਅਤੇ ਤੁਹਾਡੇ ਜਤਨ ਫੇਰ ਇਹ ਹੋਣ ਕਿ ਇਸ ਸੰਸਾਰ ਨੂੰ ਉਸ ਸੱਚੇ ਵਿੱਚ ਢਾਲਿਆ ਜਾਵੇ ਜਿਸ ਦਾ ਪਤਾ ਗੁਰਬਾਣੀ ਵਿੱਚ ਦਿੱਤਾ ਗਿਆ ਹੈ। ਕਰਤਾਰਪੁਰ ਟਿਕ ਕੇ ਉਹਨਾਂ ਨੇ ਇਹ ਕੰਮ ਸੰਭਾਲਿਆ ਕਿ ਲੋਕਾਂ ਨੂੰ ਵਿਖਾਇਆ ਜਾਵੇ ਕਿ ਇਹ ਸਭ ਕੁਝ ਕੀਕੁਰ ਕਮਾਇਆ ਜਾ ਸਕਦਾ ਹੈ।

## ਸੁਖੀ ਤੇ ਪਵਿੱਤਰ ਵਸਤੀ

ਉਹਨਾਂ ਨੇ ਇਕ ਪਾਸੇ ਜ਼ਮੀਨ ਵਾਹੁਣ ਤੇ ਬੀਜਣ ਅਤੇ ਦੂਜੇ ਪਾਸੇ ਇਨਸਾਨਾਂ ਦੇ

ਮਨਾਂ ਤੇ ਆਤਮਾਵਾਂ ਵਿੱਚ ਸਤਿਨਾਮ ਦਾ ਬੀਜ ਬੀਜਣ ਦਾ ਕੰਮ ਅਰੰਭ ਕਰ ਦਿੱਤਾ। ਖੇਤਾਂ ਵਿੱਚ ਉਹ ਕਣਕਾਂ, ਛੋਲੇ, ਝੋਨਾ ਆਦਿਕ ਫ਼ਸਲਾਂ ਬੀਜਦੇ ਤੇ ਪਾਲਦੇ ਸਨ, ਤਾਂ ਜੁ ਆਪਣੇ ਜਨਾਂ ਦੀ ਸਰੀਰਕ ਭੁੱਖ ਦੂਰ ਕੀਤੀ ਜਾਵੇ। ਪਰ ਨਾਲ ਹੀ ਉਹ ਉਹਨਾਂ ਦੀ ਆਤਮਾ ਵਿੱਚ ਦੈਵੀ ਜੀਵਨ ਤੇ ਹਰੀ ਨਾਮ ਦਾ ਬੀਜ ਬੀਜਦੇ ਤੇ ਇਸ ਨੂੰ ਬੜੇ ਗਹੁ, ਪਿਆਰ ਤੇ ਖੇਚਲ ਨਾਲ ਪਾਲਦੇ ਸਨ। ਉਹ ਆਪ ਖੇਤਾਂ ਵਿੱਚ ਕੰਮ ਕਰਿਆ ਕਰਦੇ ਸਨ। ਉਹਨਾਂ ਦੇ ਸਿੱਖ, ਜੋ ਦੂਰ ਦੁਰੇਡੇ ਦੇਸਾਂ ਤੋਂ ਉਹਨਾਂ ਦੇ ਦਰਸ਼ਨਾਂ ਲਈ ਆਉਂਦੇ ਸਨ, ਉਹ ਵੀ ਉਹਨਾਂ ਦੇ ਨਾਲ ਹੀ ਖੇਤਾਂ ਵਿੱਚ ਕੰਮ ਕਰਿਆ ਕਰਦੇ ਸਨ। ਕਰਤਾਰਪੁਰ ਦੀ ਇਹ ਵਸਤੀ ਸੁਖੀ ਤੇ ਪਵਿੱਤਰ ਸੀ ਜਿੱਥੇ ਹਰੇਕ ਸਾਰਿਆਂ ਲਈ ਮਿਹਨਤ ਮੁਸ਼ੱਕਤ ਕਰਨ ਨੂੰ ਧੰਨ ਭਾਗ ਸਮਝਦਾ ਸੀ ਅਤੇ ਜਿੱਥੇ ਸਾਰੇ ਹਰ ਇੱਕ ਦੇ ਸੁਖ ਤੇ ਭਲੇ ਲਈ ਵੱਧ ਤੋਂ ਵੱਧ ਉੱਦਮ ਕਰਨ ਦੇ ਚਾਹਵਾਨ ਸਨ। ਫਰੈਡਰਿਕ ਪਿਨਕਾਟ ਦੇ ਕਥਨ ਅਨੁਸਾਰ, "ਇਹ ਰੱਬ ਦਾ ਭੈਅ ਰੱਖਣ ਵਾਲੇ ਲੋਕ-ਰਾਜੀਆਂ ਦੀ ਬਰਾਦਰੀ ਸੀ।" ਏਥੇ ਇਨਕਲਾਬੀ ਖ਼ਿਆਲਾਂ ਨੂੰ ਅਜਿਹੇ ਇਨਸਾਨ ਵਰਤੋਂ ਵਿੱਚ ਲਿਆ ਰਹੇ ਸਨ ਜੋ ਰੱਬ ਨੂੰ ਸੰਸਾਰ ਵਿੱਚ ਵਿਆਪਕ ਸਮਝਦੇ ਸਨ, ਜਿਨ੍ਹਾਂ ਨੂੰ ਸੰਸਾਰ ਹਰੀ ਦਾ ਰੂਪ ਨਜ਼ਰ ਆਉਂਦਾ ਸੀ ਅਤੇ ਜਿਹੜੇ ਮਨੁੱਖ ਮਾਤਰ ਦੇ ਪਿਆਰ ਤੇ ਸੇਵਾ ਨੂੰ ਵਾਹਿਗੁਰੂ ਦੀ ਬੰਦਗੀ ਦਾ ਤਰੀਕਾ ਸਮਝਦੇ ਸਨ। ਉਹਨਾਂ ਦੇ ਹਿਰਦਿਆਂ ਤੇ ਆਤਮਾ ਦੀ ਲਿਵ ਕਰਤਾਰ ਨਾਲ ਜੁੜੀ ਰਹਿੰਦੀ ਸੀ। ਉਹਨਾਂ ਦੀ ਰਸਨਾ ਉੱਪਰ ਨਿਤਾਪ੍ਰਤੀ ਹਰੀ ਦਾ ਨਾਮ ਰਹਿੰਦਾ ਸੀ, ਉਹਨਾਂ ਦੇ ਤਨ ਹਰ ਵੇਲੇ ਇਨਸਾਨ ਵਿੱਚ ਵਸਦੇ ਸਿਰਜਣਹਾਰ ਦੀ ਸੇਵਾ ਵਿੱਚ ਜੁਟੇ ਰਹਿੰਦੇ ਸਨ। ਇਸ ਤਰ੍ਹਾਂ ਉਹ ਰੱਬ ਵਿੱਚ ਵਸਦਾ ਸੀ। ਇਹ ਸੀ ਗੁਰੂ ਨਾਨਕ ਜੀ ਦਾ ਪਵਿੱਤਰ ਪਰਿਵਾਰ, ਪਵਿੱਤਰ ਬਰਾਦਰੀ, ਜਿਸ ਨੂੰ ਨਫ਼ਰਤ, ਈਰਖਾ, ਵੈਰ ਤੇ ਲੜਾਈਆਂ ਝਗੜਿਆਂ ਨਾਲ ਭਰੇ ਹੋਏ ਸੰਸਾਰ ਵਿੱਚ ਕਾਇਮ ਕਰਨ ਲਈ ਉਹ ਸੰਸਾਰ ਵਿੱਚ ਆਏ ਸਨ।

ਗੁਰੂ ਨਾਨਕ ਸਾਹਿਬ ਨੇ ਜੋ ਗੁਰੂ ਕਾ ਲੰਗਰ ਕਾਇਮ ਕੀਤਾ, ਉਸ ਵਿੱਚ ਹਰ ਕੋਈ, ਮਰਦ, ਤੀਵੀਆਂ, ਬੱਚੇ, ਹਿੰਦੂ, ਮੁਸਲਮਾਨ ਤੇ ਸਿੱਖ, ਅਮੀਰ ਤੇ ਗ਼ਰੀਬ, ਹਰ ਦਰਜੇ ਦੇ ਪ੍ਰਾਣੀ ਇੱਕੋ-ਜਿਹੇ ਸਲੂਕ ਦੇ ਭਾਗੀ ਹੁੰਦੇ ਸਨ। ਰੋਟੀ ਤੇ ਜਲ ਸਾਰਿਆਂ ਲਈ ਹਰ ਵੇਲੇ ਤਿਆਰ ਰਹਿੰਦਾ ਸੀ। ਗੁਰੂ ਨਾਨਕ ਜੀ ਦੇ ਇਸ ਅਤੁੱਟ ਭੰਡਾਰੇ ਵਿੱਚੋਂ ਕਣਕ ਦੀ ਰੋਟੀ ਸਰੀਰ ਦੀ ਭੁੱਖ ਲਾਹੁਣ ਲਈ, ਵਾਹਿਗੁਰੂ ਦੇ ਨਾਮ ਦੀ ਰੋਟੀ ਆਤਮਾ ਦੀ ਭੁੱਖ ਲਾਹੁਣ ਲਈ ਅਤੇ ਹਰੀ-ਨਾਮ ਦਾ ਅੰਮ੍ਰਿਤ ਆਤਮਿਕ ਤੇਹ ਹਟਾਉਣ ਲਈ, ਹਰ ਪ੍ਰਾਣੀ ਨੂੰ ਹਰ ਵੇਲੇ ਖੁੱਲ੍ਹੇ ਤੌਰ 'ਤੇ ਵਰਤਾਇਆ ਜਾਂਦਾ ਸੀ। ਭੁੱਖਿਆਂ ਨੂੰ ਖ਼ੁਰਾਕ ਮਿਲਦੀ ਸੀ, ਰੋਗੀਆਂ ਦਾ ਇਲਾਜ ਹੁੰਦਾ ਸੀ, ਦੁਖੀਆਂ ਨੂੰ ਧੀਰਜ ਤੇ ਸੁਖ ਮਿਲਦਾ ਸੀ, ਭੁੱਲੀਆਂ ਭਟਕਦੀਆਂ ਰੂਹਾਂ ਨੂੰ ਨਿਰੰਕਾਰ ਦੇ ਚਰਨਾਂ ਨਾਲ ਜੋੜਿਆ ਅਤੇ ਡੀਂਗਣ ਡੋਲੇ ਤੋਂ ਆਜ਼ਾਦ ਕੀਤਾ ਜਾਂਦਾ ਸੀ।

### ਨਿੱਤ ਦਿਹਾੜੀ ਦੇ ਨੇਮ

ਹਰ ਰੋਜ਼ ਅੰਮ੍ਰਿਤ ਵੇਲੇ ਪਹਿਰ ਕੁ ਦੇ ਤੜਕੇ ਸਾਰੇ ਉਠਦੇ ਸਨ ਅਤੇ ਸੁਚੇਤ ਹੋ ਕੇ ਤੇ ਇਸ਼ਨਾਨ ਕਰ ਕੇ, ਨਿਰੰਕਾਰ ਦੇ ਸਿਮਰਨ ਵਿੱਚ ਲੱਗ ਜਾਂਦੇ ਸਨ। ਉਸ ਦੇ ਮਗਰੋਂ ਸਭ ਥਾਉਂ ਥਾਈਂ ਗੁਰਬਾਣੀ ਦਾ ਪਾਠ ਕਰਦੇ ਸਨ, ਫੇਰ ਇੱਕ ਥਾਂ ਇਕੱਤਰ ਹੋ ਕੇ ਆਸਾ ਦੀ

ਵਾਰ ਦਾ ਰਲ ਕੇ ਕੀਰਤਨ ਕਰਦੇ ਸਨ। ਉਸ ਮਗਰੋਂ ਸਾਰੇ 'ਜਗਤ ਜਲੰਦੇ' ਦੇ ਭਲੇ ਹਿੱਤ ਅਤੇ ਸਿੱਖ ਧਰਮ ਦੀ ਚੜ੍ਹਦੀ ਕਲਾ ਤੇ ਜੁਗੋ ਜੁਗ ਅਟਲਤਾ ਲਈ ਅਰਦਾਸ ਹੁੰਦੀ, ਕੜਾਹ ਪਰਸ਼ਾਦ ਵਰਤਦਾ ਅਤੇ ਸਵੇਰ ਦਾ ਦੀਵਾਨ ਸਮਾਪਤ ਹੁੰਦਾ। ਫੇਰ ਸਾਰੇ ਆਪੋ ਆਪਣੇ ਨੀਅਤ ਹੋਏ ਹੋਏ ਕੰਮਾਂ ਉੱਪਰ ਜਾਂਦੇ, ਕੁਝ ਲੰਗਰ ਵਿੱਚ, ਕੁਝ ਖੇਤਾਂ ਵਿੱਚ ਤੇ ਕੁਝ ਚੱਕੀ-ਖਾਨੇ ਵਿੱਚ, ਕੁਝ ਖੱਡੀ ਤੇ ਸੂਈ ਨਾਲ ਸੇਵਾ ਕਰਦੇ। ਹਰ ਕੋਈ ਆਪੋ ਆਪਣੀ ਵਿੱਤ ਤੇ ਕਾਬਲੀਅਤ ਅਨੁਸਾਰ ਸਾਂਝੇ ਘਰ ਲਈ ਕਾਰ ਕਰਦਾ। ਫੇਰ ਲੰਗਰ ਦਾ ਧੌਂਸਾ ਵਜਦਾ, ਗੁਰੂ ਕਾ ਲੰਗਰ ਵਰਤਦਾ ਅਤੇ ਸਾਰੇ ਪ੍ਰਸੰਨ ਹੋ ਕੇ ਛਕਦੇ। 'ਦਾਣਾ ਪਾਣੀ ਗੁਰੂ ਕਾ ਅਤੇ ਟਹਿਲ ਭਾਵਣੀ ਸਿੱਖਾਂ ਸੇਵਕਾਂ ਦੀ' ਵਾਲੀ ਵਰਤੋਂ ਹੁੰਦੀ ਸੀ। ਹਰ ਇੱਕ ਨੂੰ ਉਤਸ਼ਾਹ ਤੇ ਚਾਉ ਹੁੰਦਾ ਸੀ ਕਿ ਗੁਰੂ ਦੇ ਭੰਡਾਰ ਵਿੱਚ ਵੱਧ ਤੋਂ ਵੱਧ ਭੇਟ ਕਰਾਂ। ਕੋਈ ਵੀ ਵਿਹਲੜ ਬਣਨਾ ਨਹੀਂ ਸੀ ਚਾਹੁੰਦਾ। ਦਿਨ ਇਸ ਤਰ੍ਹਾਂ ਲਾਭਦਾਇਕ ਕਾਰ ਵਿੱਚ ਲੰਘਦਾ, ਸਰੀਰ ਕੰਮਾਂ ਵਿੱਚ ਰੁਝੇ ਹੋਏ ਅਤੇ ਆਤਮਾ ਤੇ ਹਿਰਦੇ ਸਿਰਜਣਹਾਰ ਦੇ ਚਰਨਾਂ ਨਾਲ ਜੁੜੇ ਹੋਏ। ਤਰਕਾਲਾਂ ਵੇਲੇ ਫੇਰ ਸਾਰੀ ਸੰਗਤ ਜੁੜਦੀ। ਸੋਦਰ ਦੀ ਚੌਂਕੀ ਅਤੇ ਅਰਦਾਸੇ ਮਗਰੋਂ ਲੰਗਰ ਵਰਤਦਾ ਅਤੇ ਸਭ ਆਪੋ ਆਪਣੇ ਟਿਕਾਣਿਆਂ 'ਤੇ ਰਾਤ ਦੇ ਬਿਸਰਾਮ ਲਈ ਚਲੇ ਜਾਂਦੇ। ਪਰ ਸੌਣ ਤੋਂ ਪਹਿਲਾਂ ਹਰ ਕੋਈ ਆਪਣੀਆਂ ਬਿਰਤੀਆਂ ਇਕਾਗਰ ਕਰਦਾ, ਆਤਮਾ ਨੂੰ ਪਰਮਾਤਮਾ ਨਾਲ ਜੋੜਦਾ, ਗੁਰੂ ਨਾਨਕ ਜੀ ਦੇ ਰਚੇ ਕੀਰਤਨ ਸੋਹਿਲੇ ਦੇ ਸ਼ਬਦਾਂ ਦਾ ਪਾਠ ਕਰਦਾ ਅਤੇ ਫੇਰ ਪਿਤਾ ਕਰਤਾਰ ਦੀ ਗੋਦੀ ਵਿੱਚ ਨਿਸਚਿੰਤ ਹੋ ਕੇ ਸੌਂ ਜਾਂਦਾ। ਕਰਤਾਰਪੁਰ ਦੀ ਪਵਿੱਤਰ ਤੇ ਵਡਭਾਗੀ ਵਸਤੀ ਵਿੱਚ ਗੁਰੂ ਨਾਨਕ ਜੀ ਤੇ ਉਹਨਾਂ ਦੇ ਸਿੱਖ ਇਸ ਤਰ੍ਹਾਂ ਦਾ ਜੀਵਨ ਗੁਜ਼ਾਰਦੇ ਸਨ ਅਤੇ ਇਹ ਹੈ ਉਹ ਜੀਵਨ ਜੋ ਗੁਰੂ ਜੀ ਚਾਹੁੰਦੇ ਸਨ ਕਿ ਸਭ ਇਨਸਾਨ ਧਾਰਨ ਕਰਨ, ਤਾਂ ਜੁ ਉਹ ਰੱਬ ਦੀ ਗੋਦ ਵਿੱਚ ਗੁਜ਼ਾਰੀ ਜਾ ਰਹੀ ਜ਼ਿੰਦਗੀ ਦਾ ਸੁੱਖ ਮਾਣ ਸਕਣ।

### ਮਰਦਾਨਾ ਪੂਰਾ ਹੋਇਆ

ਭਾਈ ਮਰਦਾਨਾ, ਜੋ ਗੁਰੂ ਜੀ ਦਾ ਰਬਾਬੀ, ਕੀਰਤਨੀਆ ਅਤੇ ਉਦਾਸੀਆਂ ਸਮੇਂ ਦਾ ਸਾਥੀ ਸੀ, ਇਹਨੀਂ ਦਿਨੀਂ ਕਰਤਾਰਪੁਰ ਵਿੱਚ ਚਲਾਣਾ ਕਰ ਗਿਆ। ਉਸ ਦੇ ਸੁਰਗਵਾਸ ਹੋਣ ਤੋਂ ਪਹਿਲਾਂ ਗੁਰੂ ਜੀ ਨੇ ਉਸ ਨੂੰ ਪੁੱਛਿਆ ਕਿ ਭਾਈ ਤੇਰੀ ਦੇਹ ਨੂੰ ਸਸਕਾਰਿਆ ਜਾਵੇ ਕਿ ਦਫ਼ਨਾਇਆ ਜਾਵੇ ? ਭਾਈ ਮਰਦਾਨਾ ਆਪਣੀ ਮੱਤ ਨੂੰ ਪੂਰੀ ਤਰ੍ਹਾਂ ਗੁਰਮਤ ਦੇ ਅਧੀਨ ਕਰ ਚੁੱਕਿਆ ਹੋਇਆ ਸੀ, ਗੁਰ-ਸਿੱਖ ਬਣ ਚੁਕਿਆ ਹੋਇਆ ਸੀ। ਸੋ ਉਹ ਕਹਿਣ ਲੱਗਾ, "ਜਦ ਤੁਹਾਡੀ ਮਿਹਰ ਦਾ ਸਦਕਾ ਮੇਰੀ ਆਤਮਾ, ਇਸ ਦੇਹੀ ਵਿੱਚ ਜੋ 'ਮੈਂ' ਹੈ, ਉਹ ਪ੍ਰਲੋਕ ਸੋਹੇਲੀ ਹੋ ਕੇ ਸਦੀਵੀ ਅਨੰਦ ਨੂੰ ਪ੍ਰਾਪਤ ਹੋ ਜਾਵੇਗੀ, ਤਾਂ ਮੈਨੂੰ ਕੀ ਲੱਗੇ ਕਿ ਇਸ ਦੇਹੀ ਨੂੰ ਕੀ ਕੀਤਾ ਜਾਵੇ ? ਮੈਨੂੰ ਆਪਣਾ ਸੇਵਕ ਸਿੱਖ ਸਮਝਦੇ ਹੋਏ ਜਿਵੇਂ ਤੁਹਾਡੀ ਇੱਛਾ ਹੋਵੇ ਕਰਨਾ। ਹਾਂ, ਇਹ ਮਿਹਰ ਜ਼ਰੂਰ ਕਰੋ ਕਿ ਮੈਨੂੰ ਸੰਸਾਰ ਦੇ ਭਵਸਾਗਰ ਤੋਂ ਪਾਰ ਉਤਾਰੋ। ਉਸ ਇਲਾਹੀ ਨਾਦ ਦਾ ਸਦਕਾ ਜੋ ਮੈਂ ਤੁਹਾਨੂੰ ਤੇ ਤੁਹਾਡੇ ਸਿੱਖਾਂ ਨੂੰ ਸੁਣਾਉਂਦਾ ਰਿਹਾ ਹਾਂ, ਮੇਰਾ ਪਾਰ ਉਤਾਰਾ ਕਰਨਾ।" ਗੁਰੂ ਜੀ ਨੇ ਆਪਣੇ ਵਿਛੜ ਰਹੇ ਸਾਥੀ ਤੇ ਭਾਈ ਦੇ ਸਿਰ ਉਪਰ ਹੱਥ ਧਰਿਆ ਤੇ ਉਸ ਨੂੰ ਅਸੀਸ ਦਿੱਤੀ। ਉਹ ਖਿੜੇ ਮੱਥੇ ਸੰਸਾਰ ਤੋਂ ਵਿਦਾ ਹੋਇਆ। ਉਸ ਦੀ ਦੇਹ ਦਾ ਸਸਕਾਰ ਕੀਤਾ ਗਿਆ। ਭਾਈ

ਮਰਦਾਨੇ ਮਗਰੋਂ ਉਸ ਦਾ ਪੁੱਤ ਗੁਰੂ ਜੀ ਦਾ ਰਬਾਬੀ ਬਣਿਆ ਅਤੇ ਗੁਰੂ ਜੀ ਦੇ ਦਰਬਾਰ ਵਿੱਚ ਕੀਰਤਨ ਕਰਦਾ ਰਿਹਾ।

**ਗੁਰੂ ਜੀ ਦਾ ਪਰਿਵਾਰ**

ਗੁਰੂ ਜੀ ਦੇ ਸਿੱਖ, ਜੋ ਦੇਸੀਂ ਪਰਦੇਸੀਂ ਖਿਲਰੇ ਹੋਏ ਵਸਦੇ ਸਨ, ਉਹ ਸਭ ਇੱਕ ਵੱਡਾ ਸਾਰਾ ਪਰਿਵਾਰ ਸਨ ਅਤੇ ਗੁਰੂ ਜੀ ਉਹਨਾਂ ਸਭ ਦੇ ਬਜ਼ੁਰਗ ਪਿਤਾ ਸਨ। ਹਰ ਸਿੱਖ, ਜਿੱਥੇ ਵੀ ਸੀ, ਗੁਰੂ ਜੀ ਦੇ ਇਸ ਪਰਿਵਾਰ ਹਿਤ ਕਮਾਈ ਕਰਦਾ ਸੀ। ਭੁੱਖਿਆਂ ਨੂੰ ਅੰਨ ਪਾਣੀ, ਨੰਗਿਆਂ ਨੂੰ ਕੱਪੜਾ, ਨਿਥਾਵਿਆਂ ਨੂੰ ਥਾਂ ਦੇਣ ਅਤੇ ਹੋਰ ਨਿੱਕੇ ਵੱਡੇ ਸਰਬ-ਦਇਆ ਤੇ ਸਰਬ-ਪਿਆਰ ਦੇ ਕੰਮ ਕਰਨ ਨੂੰ ਸਿੱਖ ਧੰਨ ਭਾਗ ਸਮਝਦੇ ਸਨ[1]। ਸਾਲ ਵਿੱਚ ਇੱਕ ਵੇਰ ਅਤੇ ਜੇ ਹੋ ਸਕਦਾ ਤਾਂ ਬਹੁਤੀ ਵੇਰ, ਉਹਨਾਂ ਸਭ ਥਾਵਾਂ ਤੋਂ ਜਿੱਥੇ ਜਿੱਥੇ ਪਹਿਲੀ ਉਮਰ ਗੁਰੂ ਜੀ ਫੇਰੀਆਂ ਪਾ ਆਏ ਸਨ, ਸੰਗਤਾਂ ਕਰਤਾਰਪੁਰ ਪੁੱਜਦੀਆਂ, ਗੁਰ ਦਰਸ਼ਨ ਦਾ ਅਨੰਦ ਮਾਣਦੀਆਂ ਅਤੇ ਆਤਮਿਕ ਜੀਵਨ ਨੂੰ ਹੋਰ ਤਕੜਿਆਂ ਕਰਦੀਆਂ ਸਨ। ਹਰ ਕੋਈ ਆਪਣੇ ਹੱਥੀਂ ਤਿਆਰ ਕੀਤੀ ਹੋਈ ਕੋਈ ਨਾ ਕੋਈ ਵਸਤੂ ਗੁਰੂ ਜੀ ਅਤੇ ਆਪ ਦੇ ਪਰਿਵਾਰ ਲਈ ਲਿਆਉਂਦਾ। ਅਨਾਜ, ਕੱਪੜੇ ਅਤੇ ਹੋਰ ਅਨੇਕ ਚੀਜ਼ਾਂ ਇਸ ਤਰ੍ਹਾਂ ਗੁਰੂ ਜੀ ਦੇ ਭੰਡਾਰੇ ਵਿੱਚ ਇਕੱਤਰ ਹੋ ਜਾਂਦੀਆਂ ਅਤੇ ਉਥੋਂ ਸਭ ਨੂੰ ਲੋੜ ਮੁਤਾਬਕ ਵੰਡੀਆਂ ਜਾਂਦੀਆਂ।

---

1. ਵਟਾਲੇ ਦੇ ਮੁਨਸ਼ੀ ਸੁਜਾਨ ਰਾਏ ਨੇ ਸੰਨ ੧੬੯੫-੯੬ ਵਿੱਚ ਲਿਖੀ ਕਿਤਾਬ ਵਿੱਚ ਇਸ ਗੱਲ ਦੀ ਸਾਖੀ ਭਰੀ ਹੈ ਕਿ ਜੋ ਵੀ ਇਨਸਾਨ ਕਿਸੇ ਸਿੱਖ ਦੇ ਦਰ 'ਤੇ ਆ ਜਾਂਦਾ, ਉਸ ਦੀ ਸੇਵਾ ਤੇ ਸਹਾਇਤਾ ਕਰਨੀ ਸਿੱਖ ਆਪਣਾ ਧਾਰਮਿਕ ਫ਼ਰਜ਼ ਸਮਝਦੇ ਸਨ। ਉਹ ਲਿਖਦਾ ਹੈ, "ਜੋ ਨਿਸ਼ਚਾ ਸਿੱਖਾਂ ਦਾ ਆਪਣੇ ਗੁਰੂ ਉਪਰ ਹੈ, ਉਹ ਹੋਰ ਕਿਸੇ ਧਰਮ ਵਿੱਚ ਘੱਟ ਵੱਧ ਹੀ ਮਿਲਦਾ ਹੈ। ਉਹ ਹਰ ਵੇਲੇ ਆਪਣੇ ਗੁਰੂ ਦੀ ਬਾਣੀ ਪੜ੍ਹਦੇ ਰਹਿੰਦੇ ਹਨ ਅਤੇ ਗੁਰੂ ਦੇ ਨਾਮ ਪੁਰ ਰਾਹੀਆਂ ਮੁਸਾਫ਼ਰਾਂ ਦੀ ਸੇਵਾ ਕਰਨ ਵਿੱਚ ਖ਼ੁਸ਼ੀ ਮਹਿਸੂਸ ਕਰਦੇ ਹਨ। ਜੇ ਕੋਈ ਆਦਮੀ ਅੱਧੀ ਰਾਤ ਉਹਨਾਂ ਦੇ ਦਰ 'ਤੇ ਆ ਜਾਵੇ ਅਤੇ ਬਾਬੇ ਨਾਨਕ ਦਾ ਵਾਸਤਾ ਪਾ ਕੇ ਅਵਾਜ਼ ਮਾਰੇ, ਤਾਂ ਭਾਵੇਂ ਉਹ ਚੋਰ, ਉਚੱਕਾ, ਧਾੜਵੀ ਵੀ ਹੋਵੇ, ਸਿੱਖ ਉਸ ਦੀ ਲੋੜ ਮੁਤਾਬਕ ਸੇਵਾ ਕਰਦੇ ਹਨ, ਜੀਕੁਰ ਉਹ ਸਕਾ ਭਰਾ ਜਾਂ ਮਿੱਤਰ ਹੁੰਦਾ ਹੈ।"

# ਕਾਂਡ—48
# ਹੋਰ ਪ੍ਰੇਮ-ਜਿੱਤਾਂ

**ਬਾਬਾ ਬੁੱਢਾ ਜੀ**

ਅਸਾਂ ਅੱਗੇ ਵੇਖਿਆ ਹੈ ਕਿ ਪਹਿਲੀ ਉਦਾਸੀ ਤੋਂ ਵਾਪਸ ਆ ਕੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਰਿਵਾਰ ਦੇ ਨਿਵਾਸ ਲਈ ਕਰਤਾਰਪੁਰ ਬੱਧਾ ਸੀ। ਮਗਰੋਂ ਦੀ ਹਰੇਕ ਉਦਾਸੀ ਪਿੱਛੋਂ ਉਹ ਕਰਤਾਰਪੁਰ ਆ ਟਿਕਿਆ ਕਰਦੇ ਸਨ। ਉਥੇ ਸਵੇਰੇ ਸ਼ਾਮ ਹਰ ਰੋਜ਼ ਸਤਸੰਗ ਜੁੜਦਾ ਸੀ ਜਿਸ ਵਿੱਚ ਗੁਰਬਾਣੀ ਦਾ ਕੀਰਤਨ ਅਤੇ ਸਤਿਨਾਮ ਦੀ ਵਰਸ਼ਾ ਵਾਲਾ ਗੁਰ-ਉਪਦੇਸ਼ ਹੋਇਆ ਕਰਦਾ ਸੀ। ਦਿਨ ਭਰ ਖੇਤਾਂ ਵਿੱਚ, ਲੰਗਰ ਵਿੱਚ ਤੇ ਹੋਰ ਜਿੱਥੇ ਲੋੜ ਹੁੰਦੀ, ਕਾਰ ਕਿਰਤ ਹੁੰਦੀ ਸੀ ਜਿਸ ਵਿੱਚ ਗੁਰੂ ਜੀ ਆਪ ਸ਼ਾਮਲ ਹੋਇਆ ਕਰਦੇ ਸਨ।

ਅਜਿਹੇ ਸਮਿਆਂ ਵਿੱਚ ਆਪ ਕਈ ਵੇਰ ਲਾਗੇ ਚਾਗੇ ਦੇ ਇਲਾਕੇ ਵਿੱਚ ਚੱਕਰ ਵੀ ਲਾਇਆ ਕਰਦੇ ਸਨ, ਤਾਂ ਜੁ ਉਥੋਂ ਦੇ ਲੋਕਾਂ ਨੂੰ ਰੱਬੀ ਸੁਨੇਹਾ ਪੁਚਾਇਆ ਅਤੇ ਉਹਨਾਂ ਨੂੰ ਰੱਬ ਦੇ ਰਾਹੇ ਪਾਇਆ ਜਾਵੇ। ਇਸੇ ਨੇਮ ਮੂਜਬ ਤੀਜੀ ਉਦਾਸੀ ਤੋਂ ਵਾਪਸੀ ਮਗਰੋਂ ਸੰਮਤ 1575 ਦੇ ਕਰੀਬ ਗੁਰੂ ਜੀ ਇਕ ਵੇਰ ਫਿਰਦੇ-ਫਿਰਦੇ ਅਤੇ ਸਤਿਨਾਮ ਦੇ ਗੱਫੇ ਵਰਤਾਂਦੇ ਪਿੰਡ ਰਾਮਦਾਸ (ਜ਼ਿਲ੍ਹਾ ਅੰਮ੍ਰਿਤਸਰ) ਦੇ ਪਾਸ ਆ ਪੁੱਜੇ। ਉਥੇ ਆਪ ਇੱਕ ਰੁੱਖ ਹੇਠ ਕੁਦਰਤ ਵਿੱਚ ਵਸ ਰਹੇ ਕਾਦਰ ਕਰਤਾਰ ਦੇ ਚਰਨਾਂ ਵਿੱਚ ਸੁਰਤ ਜੋੜੀ ਮੌਜ ਵਿੱਚ ਬੈਠੇ ਸਨ। ਇੱਕ ਲੜਕਾ ਗਊਆਂ ਚਾਰਦਾ ਉਧਰ ਆ ਨਿਕਲਿਆ। ਦੂਰਦਰਸ਼ੀ ਤੇ ਮੱਥੇ ਦੀਆਂ ਲਿਖਤਾਂ ਪੜ੍ਹ ਸਕਣ ਵਾਲੇ ਗੁਰੂ ਜੀ ਨੇ ਇਸ ਬਾਲਕ ਵਿੱਚ ਉਹ ਕੁਝ ਡਿੱਠਾ ਜਿਸ ਨੇ ਇਸ ਨੂੰ ਉੱਚੀ ਸੁੱਚੀ ਸ਼ਖ਼ਸੀਅਤ ਵਾਲਾ ਪ੍ਰਸਿੱਧ ਅਤੇ ਸਤਿਕਾਰ ਪ੍ਰਾਪਤ ਸਿੱਖ ਤੇ ਗੁਰੂ-ਘਰ ਦਾ ਬਹੁਮੁੱਲਾ ਰਤਨ ਬਣਾਉਣਾ ਸੀ। ਆਪ ਨੇ ਉਸ ਨੂੰ ਸੱਦਿਆ ਅਤੇ ਪੁੱਛਿਆ, 'ਹੇ ਬਾਲਕ, ਤੂੰ ਕੌਣ ਹੈਂ ? ਤੇਰਾ ਕੀ ਨਾਂ ਹੈ?' ਅੱਗੋਂ ਉਸ ਨੇ ਉੱਤਰ ਵਿੱਚ ਕਿਹਾ, 'ਜੀ, ਮੇਰਾ ਨਾਂ ਬੂੜਾ ਹੈ। ਮੇਰਾ ਜਨਮ ਤਾਂ ਕੱਥੂਨੰਗਲ ਦਾ ਹੈ, ਪਰ ਹੁਣ ਮੇਰੇ ਮਾਪੇ ਰਮਦਾਸ ਰਹਿੰਦੇ ਹਨ। ਮੈਂ ਜਾਤ ਦਾ ਜੱਟ ਹਾਂ।' ਗੁਰੂ ਜੀ ਨੇ ਕਿਹਾ, 'ਚੰਗਾ ਜਾਓ ਅਤੇ ਗਊਆਂ ਦੀ ਸੰਭਾਲ ਕਰੋ।' ਪਰ ਬਾਲਕ ਗੁਰੂ ਜੀ ਪਾਸ ਬੈਠ ਗਿਆ ਅਤੇ ਕਹਿਣ ਲੱਗਾ, 'ਜੀ, ਹੁਕਮ ਕਰੋ, ਤੁਸਾਂ ਕਿਸ ਕੰਮ ਲਈ ਸੱਦਿਆ ਸੀ ?'' ਗੁਰੂ ਜੀ ਨੇ ਪਿਆਰ ਨਾਲ ਕਿਹਾ, "ਬਸ ਬੂੜਿਆ, ਅੱਜ ਇੰਨਾ ਕੁਝ ਹੀ ਕਾਫ਼ੀ ਹੈ। ਅਸਾਂ ਜਿਸ ਕੰਮ ਲਈ ਤੈਨੂੰ ਸੱਦਿਆ ਸੀ ਉਹ ਹੋ ਗਿਆ ਹੈ। ਤੂੰ ਹੁਣ ਜਾ।"

ਬੂੜਾ ਮੱਥਾ ਟੇਕ ਕੇ ਚਲਿਆ ਗਿਆ। ਉਹ ਆਪਣੇ ਅੰਦਰ ਇੱਕ ਅਨੋਖੀ ਤਬਦੀਲੀ ਅਤੇ ਅੱਗੇ-ਨਾ-ਮਹਿਸੂਸ-ਕੀਤੀ ਖ਼ੁਸ਼ੀ ਪ੍ਰਤੀਤ ਕਰ ਰਿਹਾ ਸੀ। ਉਸ ਦੀ ਮੁਰਾਦ ਪੂਰੀ ਹੋ ਗਈ ਸੀ। ਉਸ ਨੇ ਗੁਰੂ ਲੱਭ ਲਿਆ ਸੀ। ਉਸ ਦਾ ਦਿਲ ਚਾਅ ਨਾਲ ਕੁੱਦ ਰਿਹਾ ਸੀ। ਉਸ ਰਾਤ ਉਸ ਨੂੰ ਚਾਅ ਵਿੱਚ ਨੀਂਦ ਹੀ ਨਾ ਆਵੇ। ਸਤਿਗੁਰ ਨਾਨਕ ਦੀ ਨੂਰਾਨੀ ਅਤੇ

ਨਿਹਾਲ ਕਰ ਦੇਣ ਵਾਲੀ ਸੂਰਤ ਘੜੀ ਮੁੜੀ ਉਸ ਦੀਆਂ ਅੱਖੀਆਂ ਅੱਗੇ ਆਵੇ ਅਤੇ ਉਹ ਮੱਥਾ ਟੇਕ ਟੇਕ ਖ਼ੁਸ਼ ਹੋਵੇ। ਅਗਲੇ ਦਿਨ ਤੜਕੇ ਹੀ ਉਹ ਕੁਝ ਦੁੱਧ ਤੇ ਮੱਖਣ ਗੁਰੂ ਜੀ ਲਈ ਲੈ ਕੇ ਘਰੋਂ ਤੁਰ ਪਿਆ ਅਤੇ ਉਹਨਾਂ ਦੀ ਮੂਰਤ ਮਨ ਵਿੱਚ ਧਾਰ ਕੇ, ਤੁਰਿਆ ਗਿਆ। ਗੁਰੂ ਜੀ ਪਾਸ ਪੁੱਜ ਕੇ ਉਸ ਨੇ ਦੁੱਧ ਮੱਖਣ ਗੁਰੂ ਅੱਗੇ ਭੇਟ ਚਾੜ੍ਹਿਆ, ਮੱਥਾ ਟੇਕਿਆ ਅਤੇ ਅਰਦਾਸ ਕੀਤੀ, 'ਸੱਚੇ ਪਾਤਸ਼ਾਹ! ਮਿਹਰ ਕਰੋ। ਮੇਰਾ ਜਨਮ ਮਰਨ ਦਾ ਦੁਖ ਨਵਿਰਤ ਕਰੋ। ਮੁਕਤੀ ਬਖ਼ਸ਼ੋ।' ਗੁਰੂ ਜੀ ਨੇ ਕਿਹਾ, 'ਤੇਰੀ ਉਮਰ ਅਜੇ ਛੋਟੀ ਹੈ। ਤੇਰਾ ਤਾਂ ਅਜੇ ਖਾਣ ਪੀਣ, ਖੇਡਣ ਮੱਲ੍ਹਣ ਦਾ ਵੇਲਾ ਹੈ। ਅਜਿਹੀਆਂ ਡੂੰਘੀਆਂ ਸੋਚਾਂ ਦੀ ਅਜੇ ਤੇਰੀ ਉਮਰ ਨਹੀਂ। ਇਹ ਤੈਨੂੰ ਕੀਕੁਰ ਲੱਗ ਗਈਆਂ ?'

ਬੂੜੇ ਨੇ ਉੱਤਰ ਦਿੱਤਾ, 'ਸੱਚੇ ਪਾਤਸ਼ਾਹ ! ਉਹ ਇਉਂ। ਕੁਝ ਚਿਰ ਹੋਇਆ ਕੁਝ ਪਠਾਣ ਸਾਡੇ ਪਿੰਡ ਪਾਸ ਦੀ ਲੰਘੇ। ਉਹ ਬਦੋ-ਬਦੀ ਸਾਡੀਆਂ ਫ਼ਸਲਾਂ, ਕੱਚੀਆਂ, ਪੱਕੀਆਂ ਤੇ ਡੱਡਰੀਆਂ, ਵੱਢ ਕੇ ਲੈ ਗਏ। ਅਸੀਂ ਬੇਬਸ ਸਾਂ। ਅਸੀਂ ਦਿਨ ਦੀਵੀਂ ਲੁਟੇ ਗਏ, ਪਰ ਜ਼ਾਲਮਾਂ ਦਾ ਕੁਝ ਨਾ ਵਿਗਾੜ ਸਕੇ। ਉਸ ਦਿਨ ਤੋਂ ਮੈਨੂੰ ਘੜੀ ਮੁੜੀ ਇਹ ਸੋਚ ਫੁਰਦੀ ਰਹਿੰਦੀ ਹੈ, "ਜੇ ਅਸੀਂ ਆਪਣੀਆਂ ਫ਼ਸਲਾਂ ਪਠਾਣਾਂ ਤੋਂ ਬਚਾ ਨਾ ਸਕੇ, ਉਹ ਕੱਚੀਆਂ ਹੀ ਵੱਢ ਕੇ ਲੈ ਗਏ, ਤਾਂ ਮੈਨੂੰ ਮੌਤ ਦੇ ਹਥੋਂ ਕੌਣ ਬਚਾ ਸਕੇਗਾ ? ਕੀ ਪਤਾ ਉਹ ਕਿਸ ਵੇਲੇ ਝੱਫ ਲਵੇ ਅਤੇ ਕਿਸ ਨੂੰ ਝੱਫ ਲਵੇ, ਬੁੱਢੇ ਨੂੰ ਕਿ ਨਢੇ ਨੂੰ ? ਕੀ ਪਤਾ ਮੈਨੂੰ ਬਾਲਪਣ ਦੀ ਕੱਚੀ ਹਾਲਤ ਵਿੱਚ ਹੀ ਜਮ ਵੱਢ ਲੈ ਜਾਣ ? ਇਸ ਖ਼ਿਆਲ ਨੇ ਮੈਨੂੰ ਫ਼ਿਕਰ ਪਾ ਛੱਡਿਆ ਹੈ। ਮੈਂ ਆਪ ਬਾਬਤ ਸੁਣਿਆ ਹੋਇਆ ਸੀ। ਜਦ ਤੁਸਾਂ ਮੈਨੂੰ ਸੱਦਿਆ, ਓਦੋਂ ਤੋਂ ਮੇਰੇ ਦਿਲ ਵਿੱਚ ਨਿਸ਼ਚਾ ਬੱਝਣ ਲੱਗ ਪਿਆ ਕਿ ਤੁਹਾਡੇ ਵਿੱਚ ਮੇਰੀ ਚਿੰਤਾ ਦੂਰ ਕਰਨ ਅਤੇ ਮੇਰੀ ਇੱਛਾ ਪੂਰੀ ਕਰਨ ਦੀ ਸਮਰੱਥਾ ਹੈ। ਇਸ ਕਰਕੇ ਮੈਂ ਅਣ-ਸੱਦਿਆ ਹੀ ਅੱਜ ਤੁਹਾਡੇ ਸਾਹਮਣੇ ਆ ਹਾਜ਼ਰ ਹੋਇਆ ਹਾਂ। ਮੈਨੂੰ ਨਾਂਹ ਕਰ ਕੇ ਨਾ ਮੋੜ ਦੇਣਾ। ਮੈਨੂੰ ਸੱਦਾ ਲਈ ਆਪਣਾ ਬਣਾ ਲਵੋ।'

ਗੁਰੂ ਜੀ ਨੇ ਖ਼ੁਸ਼ ਹੋ ਕੇ ਕਿਹਾ, 'ਬਾਲਕਾ ! ਤੂੰ ਤਾਂ ਬੜਾ ਸਿਆਣਾ ਹੈਂ। ਉਮਰ ਦਾ ਕੱਚਾ, ਪਰ ਅਕਲ ਦਾ ਪੱਕਾ ਹੈਂ। ਤੂੰ ਤਾਂ ਬੁੱਢਿਆਂ ਬਾਬਿਆਂ ਵਾਲੀਆਂ ਗੱਲਾਂ ਕਰਦਾ ਹੈਂ। ਤੂੰ ਬੱਚਾ ਨਹੀਂ, ਤੂੰ ਤਾਂ ਬੁੱਢਾ ਹੈਂ। ਚੰਗਾ ਭਈ, ਸਾਡੇ ਬਾਲਕ ! ਜੋ ਕੁੱਝ ਅਸੀਂ ਕਹਿੰਦੇ ਹਾਂ ਧਿਆਨ ਨਾਲ ਸੁਣੀਂ ਅਤੇ ਘੁੱਟ ਕੇ ਗੰਢ ਦੇ ਲਵੀਂ। ਇਸ ਨੂੰ ਸਦਾ ਹਿਰਦੇ ਤੇ ਆਤਮਾ ਵਿੱਚ ਵਸਾ ਕੇ ਰੱਖੀਂ। ਪਰਮਾਤਮਾ ਮੌਤ ਨਾਲੋਂ ਕਿਤੇ ਵਧੇਰੇ ਸ਼ਕਤੀ ਹੈ। ਜੇ ਤੂੰ ਪਰਮਾਤਮਾ ਦਾ ਗੋਲਾ ਬਣ ਜਾਵੇਂ ਅਤੇ ਉਸ ਦੇ ਦਰ ਕਬੂਲਿਆ ਜਾਵੇਂ, ਤਾਂ ਮੌਤ ਦਾ ਹੱਥ ਤੇਰੇ ਤੀਕ ਨਹੀਂ ਪੁੱਜ ਸਕੇਗਾ। ਸਦਾ ਉਸ ਰੱਬ ਨੂੰ ਚੇਤੇ ਰਖੋ, ਉਸ ਨਾਲ ਪਿਆਰ ਕਰੋ ਅਤੇ ਤਨੋਂ ਮਨੋਂ ਉਸ ਦੀ ਸੇਵਾ ਕਰੋ। ਉਹ ਇਉਂ ਕਿ ਤੇਰਾ ਸਰੀਰ ਸਦਾ ਸੁਚੇ ਕਾਰ ਵਿਹਾਰ ਤੇ ਕਰਤਾਰ ਦੇ ਸਾਜੇ ਜੀਵਾਂ ਦੀ ਟਹਿਲ ਸੇਵਾ ਵਿੱਚ, ਪਰਉਪਕਾਰ ਵਿੱਚ ਜੁਟਿਆ ਰਹੇ ਅਤੇ ਤੇਰਾ ਦਿਲ; ਦਿਮਾਗ਼ ਤੇ ਆਤਮਾ ਨਿੱਤ ਕਰਤਾਰ ਨਾਲ ਜੁੜੇ ਰਹਿਣ। ਜਦ ਕਰਤਾਰ ਦਾ ਭਉ ਤੇ ਭਾਉ, ਡਰ ਤੇ ਪ੍ਰੇਮ, ਤੇਰੇ ਰੋਮ ਰੋਮ ਵਿੱਚ ਵੱਸ ਜਾਵੇਗਾ, ਫੇਰ ਤੇਰੇ ਹੋਰ ਸਗਲੇ ਭਉ ਮਿਟ ਜਾਣਗੇ।'

ਬੂੜਾ ਹੁਣ ਬਾਬਾ ਬੁੱਢਾ ਬਣ ਗਿਆ। ਉਹ ਗੁਰੂ ਜੀ ਦੀ ਹਜ਼ੂਰੀ ਵਿੱਚ ਰਹਿਣ ਲੱਗ ਪਿਆ। ਉਹ ਬੜੇ ਪ੍ਰੇਮ ਤੇ ਅਨੰਦ ਨਾਲ ਗੁਰਬਾਣੀ ਦਾ ਪਾਠ ਤੇ ਕੀਰਤਨ ਸੁਣਿਆ ਕਰੇ,

ਸਾਹ ਸਾਹ ਸਤਿਨਾਮ ਦਾ ਜਾਪ ਕਰਦਾ ਰਿਹਾ ਕਰੇ ਅਤੇ ਗੁਰੂ ਜੀ ਤੇ ਗੁਰਸਿੱਖਾਂ ਦੀ ਹਰ ਪ੍ਰਕਾਰ ਦੀ ਸੇਵਾ ਵਿੱਚ ਉਤਸ਼ਾਹ ਸਹਿਤ ਮਗਨ ਰਿਹਾ ਕਰੇ। ਗੁਰੂ ਜੀ ਉਸ ਉੱਪਰ ਅਜਿਹੇ ਦਿਆਲ ਹੋਏ ਕਿ ਜੋਤੀ-ਜੋਤ ਸਮਾਉਣ ਤੋਂ ਕੁਝ ਸਮਾਂ ਪਹਿਲਾਂ ਆਪਣੇ ਜਾਂ-ਨਸ਼ੀਨ, ਗੁਰੂ ਅੰਗਦ ਜੀ ਨੂੰ ਗੁਰਿਆਈ ਦਾ ਤਿਲਕ ਲਾਉਣ ਲਈ ਉਹਨਾਂ ਨੇ ਬਾਬੇ ਬੁੱਢੇ ਨੂੰ ਚੁਣਿਆ। ਇਹ ਉੱਚਾ ਉਚੇਚਾ ਹਕ ਬਾਬਾ ਬੁੱਢਾ ਜੀ ਨੂੰ ਸਾਰੀ ਉਮਰ ਪ੍ਰਾਪਤ ਰਿਹਾ। ਉਹਨਾਂ ਨੇ ਮਗਰੋਂ ਤੀਜੀ, ਚੌਥੀ, ਪੰਜਵੀਂ ਤੇ ਛੇਵੀਂ ਪਾਤਸ਼ਾਹੀ ਨੂੰ ਗੁਰਿਆਈ ਦਾ ਤਿਲਕ ਲਾਇਆ। ਸੰਮਤ 1661 ਵਿੱਚ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਨੂੰ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਪਹਿਲਾ ਗਰੰਥੀ ਥਾਪਿਆ। ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਮੁਖੀ ਤੇ ਗੁਰਬਾਣੀ ਦੀ ਪੜ੍ਹਾਈ ਅਤੇ ਸ਼ਸਤਰ-ਵਰਤੋਂ ਤੇ ਘੋੜ-ਸਵਾਰੀ ਦੀ ਸਿਖਲਾਈ ਬਾਬਾ ਬੁੱਢਾ ਜੀ ਨੇ ਕਰਾਈ। ਆਪ ਦਾ ਦੇਹਾਂਤ 14 ਮੱਘਰ ਸੰਮਤ 1688 ਵਿੱਚ ਪਿੰਡ ਰਾਮਦਾਸ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਹੋਇਆ। ਆਪ ਦਾ ਜਨਮ 7 ਕੱਤਕ ਸੰਮਤ 1563 ਨੂੰ ਹੋਇਆ ਸੀ। ਇਸ ਕਰਕੇ ਆਪ ਨੇ ਸਵਾ ਸੌ ਵਰ੍ਹੇ ਤੋਂ ਵੱਧ ਉਮਰ ਭੋਗੀ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਜੀ ਦਾ ਸਸਕਾਰ ਆਪਣੀਂ ਹਥੀਂ ਕੀਤਾ। ਸਸਕਾਰ ਦੇ ਥਾਂ 'ਤੇ 'ਸਚਖੰਡ' ਨਾਂ ਦਾ ਸੁੰਦਰ ਮੰਦਰ ਬਣਿਆ ਹੋਇਆ ਹੈ।

**ਤਿੰਨ ਹੋਰ ਪ੍ਰੇਮ-ਜਿੱਤਾਂ-(1) ਸ਼ੇਖ਼ ਮਾਲੋ**

ਸ਼ੇਖ਼ ਮਾਲੋ ਇਕ ਪੱਕਾ ਸ਼ਰਈ ਮੁਸਲਮਾਨ ਫ਼ਕੀਰ ਸੀ। ਰੋਜ਼ੇ, ਨਿਮਾਜ਼ਾਂ ਤੇ ਹੋਰ ਇਬਾਦਤ ਆਦਿ ਸਭ ਕੁਝ ਕਰਦਾ ਸੀ, ਪਰ ਉਸ ਦੇ ਦਿਲ ਨੂੰ ਸ਼ਾਂਤੀ ਨਹੀਂ ਸੀ ਆਉਂਦੀ। ਉਸ ਨੇ ਗੁਰੂ ਨਾਨਕ ਜੀ ਦਾ ਜੱਸ ਸੁਣਿਆ ਕਿ ਕੀਕੁਰ ਉਹ ਬੜੇ ਬੜੇ ਹਿੰਦੂ ਤੇ ਮੁਸਲਮਾਨ ਸਾਧੂਆਂ, ਸਿੱਧਾਂ, ਪੀਰਾਂ ਫ਼ਕੀਰਾਂ ਨੂੰ ਸਿਧੇ ਰਾਹੇ ਪਾ ਚੁੱਕੇ ਸਨ, ਮੱਕਾ ਬਗ਼ਦਾਦ ਨਿਵਾ ਆਏ ਸਨ ਤੇ ਕਾਜ਼ੀਆਂ ਤੇ ਹਾਜੀਆਂ ਦੇ ਮਨਾਂ ਵਿੱਚ ਸੱਚੇ ਨਾਮ ਦੀ ਜੋਤ ਜਗਾ ਆਏ ਸਨ। ਉਸ ਦੇ ਦਿਲ ਵਿੱਚ ਕਾਹਲੀ ਜਿਹੀ ਉੱਠੀ ਕਿ ਚਲੋ ਦਰਸ਼ਨ ਕਰੀਏ। ਉਹ ਕਰਤਾਰਪੁਰ ਪੁਜ ਕੇ ਗੁਰ-ਦਰਬਾਰੇ ਹਾਜ਼ਰ ਹੋਇਆ। ਬਚਨ ਬਿਲਾਸ ਕੀਤਾ। ਦਿਲ ਨੂੰ ਠੰਢ ਪੈ ਗਈ। ਸਭ ਸ਼ੰਕੇ ਦੂਰ ਹੋ ਗਏ। ਉਸ ਨੂੰ ਗੁਰੂ ਜੀ ਦੇ ਚਿਹਰੇ ਉਪਰ ਅੱਲਾ ਦਾ ਨੂਰ ਚਮਕਦਾ ਵਿਖਾਈ ਦਿੱਤਾ। ਉਸ ਨੇ ਸੀਸ ਨਿਵਾਇਆ ਅਤੇ ਝੋਲੀ ਅੱਡ ਕੇ ਖ਼ੈਰ ਮੰਗੀ। ਗੁਰੂ ਜੀ ਨੇ ਉਸ ਦੀ ਸੁੱਤੀ ਹੋਈ ਆਤਮਾ ਨੂੰ ਜਗਾਇਆ, ਉਸ ਨੂੰ ਨਾਮ-ਦਾਨ ਬਖ਼ਸ਼ਿਆ। ਉਹ ਹੋਰ ਦਾ ਹੋਰ ਹੋ ਗਿਆ। ਉਸ ਨੂੰ ਅੱਲਾਹ ਦੇ ਦਰ ਨੂੰ ਜਾਣ ਵਾਲਾ ਰਾਹ ਲੱਭ ਪਿਆ। ਉਸ ਨੂੰ ਅਜਿਹਾ ਅਨੰਦ ਪ੍ਰਾਪਤ ਹੋਇਆ ਜਿਸ ਬਦਲੇ ਉਹ ਬਹਿਸ਼ਤਾਂ ਦੇ ਸੁਖ ਵਾਰਨ ਨੂੰ ਤਿਆਰ ਸੀ। ਉਸ ਨੂੰ ਯਕੀਨ ਹੋ ਗਿਆ ਕਿ ਇਸ ਰਾਹੇ ਤੁਰਿਆਂ ਜੀਵ-ਆਤਮਾ ਪਰਮਾਤਮਾ ਨਾਲ ਜਾ ਮਿਲੇਗੀ ਤੇ ਜੋਤੀ ਜੋਤ ਰਲ ਕੇ ਸੰਪੂਰਨ ਹੋ ਜਾਵੇਗੀ। ਉਹ ਗੁਰੂ ਜੀ ਦਾ ਸ਼ਰਧਾਲੂ ਸੇਵਕ ਬਣਿਆਂ ਅਤੇ ਇਸ ਘਾਲ ਵਿੱਚ ਉਸ ਨੇ ਆਪਣਾ ਜਨਮ ਸਫਲਾ ਕੀਤਾ।

**ਉਬਾਰੇ ਖ਼ਾਂ**

ਉਬਾਰੇ ਖ਼ਾਂ ਵੀ ਰੱਬ ਦਾ ਢੂੰਢਾਊ ਸੀ। ਉਹ ਕਈ ਪੀਰਾਂ ਫ਼ਕੀਰਾਂ ਦੇ ਚਰਨੀਂ ਲੱਗਾ ਸੀ, ਪਰ ਉਸ ਦੀ ਰੂਹ ਦੀ ਭਟਕਣਾ ਸ਼ਾਂਤ ਨਹੀਂ ਸੀ ਹੋਈ। ਉਸ ਦੇ ਮਨ ਦੀ ਭੁੱਖ ਦੂਰ

ਨਹੀਂ ਸੀ ਹੋਈ। ਇਕ ਦਿਨ ਉਸ ਨੂੰ ਸ਼ੇਖ਼ ਮਾਲੋ ਮਿਲਿਆ। ਉਸ ਨੇ ਝੱਟ ਵੇਖ ਲਿਆ ਕਿ ਮਾਲੋ ਹੋਰ ਦਾ ਹੋਰ ਹੋਇਆ ਹੋਇਆ ਹੈ। ਉਸ ਦਾ ਚਿਹਰਾ ਪਿਆ ਦੱਸਦਾ ਸੀ ਕਿ ਉਸ ਨੂੰ ਉਹ ਕੁਝ ਮਿਲ ਚੁੱਕਿਆ ਸੀ ਜਿਸ ਭਾਲ ਵਿੱਚ ਉਬਾਰੇ ਖ਼ਾਂ ਅਜੇ ਬੇਚੈਨ ਰਹਿੰਦਾ ਸੀ ਤਾਂ ਫੇਰ ਇਸ ਨੂੰ ਕੋਈ ਪੁੱਜਿਆ ਹੋਇਆ ਮਿਲ ਪਿਆ ਹੈ, ਜਿਸ ਨੇ ਇਸ ਨੂੰ ਪ੍ਰੇਮ ਤੇ ਨੂਰ ਦਾ ਰੰਗ ਚਾੜ੍ਹ ਦਿੱਤਾ ਹੈ।' ਇਹ ਸੋਚ ਕੇ ਉਸ ਨੇ ਸ਼ੇਖ਼ ਮਾਲੋ ਪਾਸੋਂ ਪੁੱਛਿਆ ਕਿ ਤੈਨੂੰ ਇਹ ਬਖ਼ਸ਼ੀਸ਼ ਕਿਥੋਂ ਮਿਲੀ ?

ਸ਼ੇਖ਼ ਮਾਲੋ ਨੇ ਕਿਹਾ, "ਮੈਂ ਜ਼ਰੂਰ ਦੱਸਾਂਗਾ, ਕਿਉਂਕਿ ਸੱਜਣ ਦਾ ਫ਼ਰਜ਼ ਹੁੰਦਾ ਹੈ ਕਿ ਜੇ ਖ਼ੁਸ਼ੀ ਪ੍ਰਾਪਤ ਕਰੇ ਤਾਂ ਹੋਰ ਸੱਜਣਾਂ ਨੂੰ ਵੀ ਉਸ ਖ਼ੁਸ਼ੀ ਦਾ ਭਾਈਵਾਲ ਬਣਾਵੇ। ਪਰ ਮੈਨੂੰ ਡਰ ਹੈ ਕਿ ਜਿਸ ਪਿਆਰ ਤੇ ਅਨੰਦ ਦੇ ਸੋਮੇ ਤੋਂ ਮੈਂ ਅੰਮ੍ਰਿਤ ਦੇ ਘੁੱਟ ਰੱਜ-ਰੱਜ ਕੇ ਪੀਤੇ ਹਨ, ਤੂੰ ਉਸ ਸੋਮੇ ਪਾਸ ਸ਼ਾਇਦ ਜਾਣੋਂ ਵੀ ਨਾਂਹ ਕਰ ਦੇਣੀ ਹੈ, ਕਿਉਂਕਿ ਜਿਸ ਪਵਿੱਤਰ ਤੇ ਅੱਲਾਹ ਦੇ ਨੂਰ ਨਾਲ ਭਰਪੂਰ ਹਸਤੀ ਵਿਚੋਂ ਇਹਨਾਂ ਬਖ਼ਸ਼ਿਸ਼ਾਂ ਦਾ ਸੋਮਾ ਵਗਦਾ ਹੈ, ਉਹ ਜਨਮ ਦਾ ਹਿੰਦੂ ਹੈ, ਪਰ ਹੈ ਅਸਲ ਵਿੱਚ ਨਾ ਹਿੰਦੂ ਤੇ ਨਾ ਮੁਸਲਮਾਨ। ਤੈਨੂੰ ਮੁਸਲਮਾਨ ਹੋਣ ਦਾ ਘਮੰਡ ਹੈ।"

ਉਬਾਰੇ ਖ਼ਾਂ ਨੇ ਉੱਤਰ ਦਿੱਤਾ, 'ਜਦ ਮੈਂ ਵੇਖਦਾ ਹਾਂ ਕਿ ਮੇਰਾ ਆਲਮ ਮਿੱਤਰ, ਸ਼ੇਖ਼ ਮਾਲੋ, ਜਿਸ ਨੇ ਕਈ ਕਾਫ਼ਰਾਂ ਨੂੰ ਹਜ਼ਰਤ ਦੇ ਦੀਨ ਵਿੱਚ ਲਿਆਂਦਾ ਹੈ, ਇੱਕ ਜਨਮ ਦੇ ਹਿੰਦੂ ਦੇ ਚਰਨੀਂ ਲੱਗਾ ਤੇ ਅਨੰਦ ਨੂੰ ਪ੍ਰਾਪਤ ਹੋਇਆ ਹੈ, ਤਾਂ ਮੈਂ ਕਿਉਂ ਆਕੜਿਆ ਰਹਾਂ ? ਮੈਂ ਜਾਵਾਂਗਾ ਅਤੇ ਵੇਖਾਂਗਾ ਕਿ ਜੋ ਕੁੱਝ ਤੂੰ ਕਹਿ ਰਿਹਾ ਹੈਂ, ਕੀ ਇਹ ਠੀਕ ਹੈ।'

ਉਬਾਰੇ ਖ਼ਾਂ ਗੁਰੂ ਜੀ ਪਾਸ ਪੁੱਜਾ। ਉਹ ਰਾਹ ਵਿੱਚ ਕਈ ਪ੍ਰਸ਼ਨ ਘੜਦਾ ਗਿਆ, ਜਿਨ੍ਹਾਂ ਨਾਲ ਉਹ ਗੁਰੂ ਜੀ ਦੀ ਤਾਕਤ ਤੇ ਵਿਦਵਤਾ ਪਰਖਣੀ ਚਾਹੁੰਦਾ ਸੀ। ਦਿਲ ਵਿੱਚ ਫ਼ੈਸਲਾ ਕਰ ਲਿਆ ਕਿ ਮੈਂ ਸੀਸ ਤਾਂ ਹੀ ਨਿਵਾਉਣਾ ਹੈ ਜੇ ਉਹਨਾਂ ਵਿੱਚ ਅਜਿਹੇ ਗੁਣ ਦਿਸਣਗੇ ਜਿਨ੍ਹਾਂ ਕਰਕੇ ਉਹ ਇਸ ਯੋਗ ਸਾਬਤ ਹੋ ਜਾਣ। ਪਰ ਜਦ ਉਸ ਨੇ ਗੁਰੂ ਜੀ ਦੇ ਨਿਰੰਕਾਰੀ ਨੂਰ ਨਾਲ ਭਰਪੂਰ ਚਿਹਰੇ ਦੇ ਦਰਸ਼ਨ ਕੀਤੇ, ਤਾਂ ਉਸ ਨੂੰ ਸਭ ਪ੍ਰਸ਼ਨ ਅਤੇ ਧੌਣ ਅਕੜਾਈ ਰੱਖਣ ਦੇ ਇਰਾਦੇ ਭੁਲ ਗਏ। ਗੁਰੂ ਜੀ ਦੀ ਇੱਕ ਨਜ਼ਰ ਉਸ ਦੇ ਦਿਲ ਵਿੱਚ ਧਸ ਗਈ ਤੇ ਇਸ ਨੂੰ ਇਉਂ ਕਾਬੂ ਕਰ ਬੈਠੀ ਜੀਕੁਰ ਕੁੰਡੀ ਮੱਛੀ ਨੂੰ ਕਾਬੂ ਕਰ ਲੈਂਦੀ ਹੈ, ਪਰ ਦਰਦ ਕੋਈ ਨਹੀਂ ਸੀ; ਸਗੋਂ ਇਸ ਅਨੋਖੀ ਕੁੰਡੀ ਦੀ ਚੋਭ ਨੇ ਇੱਕ ਖੇੜਾ ਜਿਹਾ ਪੈਦਾ ਕਰ ਦਿੱਤਾ ਸੀ। ਉਹ ਗੁਰੂ ਜੀ ਦੇ ਪਾਸ ਗਿਆ ਅਤੇ ਥੋੜ੍ਹਾ ਜੇਹਾ ਸੀਸ ਨਿਵਾ ਕੇ ਬਹਿ ਗਿਆ।

ਗੁਰੂ ਜੀ ਨੇ ਉਬਾਰੇ ਖ਼ਾਂ ਦੇ ਮਨ ਨੂੰ ਇਸ ਤਰ੍ਹਾਂ ਪੜ੍ਹ ਲਿਆ ਜੀਕੁਰ ਖੁੱਲ੍ਹੀ ਪਈ ਕਿਤਾਬ ਪੜ੍ਹੀਦੀ ਹੈ। ਆਪ ਨੇ ਉਸ ਨੂੰ ਕਿਹਾ, "ਮਿੱਤਰਾ ! ਤਾਕਤ ਤੇ ਦੀਨ ਦੇ ਘਮੰਡ ਵਿਚ ਫਸ ਕੇ ਜਨਮ ਨਾ ਗੁਆ। ਨਿਰੰਕਾਰ ਦੀਆਂ ਨਜ਼ਰਾਂ ਵਿੱਚ ਨਾ ਕੋਈ ਹਿੰਦੂ ਹੈ ਤੇ ਨਾ ਮੁਸਲਮਾਨ, ਸਭ ਇਨਸਾਨ ਹਨ। ਉਸ ਲਈ ਸਭ ਇਕੋ ਜਿਹੇ ਹਨ। ਮੁਸਲਮਾਨ ਉਸ ਨੂੰ ਵਧ ਪਿਆਰੇ ਨਹੀਂ ਤੇ ਹਿੰਦੂ ਘੱਟ ਨਹੀਂ। ਜਾਤ ਧਰਮ ਦਾ ਗੁਮਾਨ ਠੀਕ ਨਹੀਂ। ਨਿਰੰਕਾਰ ਵੱਲ ਉਹੋ ਆਦਮੀ ਵਧ ਸਕਦਾ ਹੈ ਜੋ ਮਨ, ਬਚਨਾਂ ਤੇ ਕਰਨੀ ਰਾਹੀਂ ਉਸ ਦੀ ਭਗਤੀ ਕਰੇ, ਜੀਵਾਂ ਦੀ ਸੇਵਾ ਕਰੇ ਤੇ ਨਿਰੰਕਾਰ ਦਾ ਸਿਮਰਨ ਕਰੇ। ਦੀਨ ਧਰਮ ਦੇ ਭੇਦ ਕਰਕੇ

ਵੱਡੇ ਹੋਣ ਦਾ ਗੁਮਾਨ ਨੁਕਸਾਨ ਕਰਦਾ ਹੈ। ਸੋ ਮਿੱਤਰਾ, ਆਕੜ ਛੱਡ ਤੇ ਨਿਰੰਕਾਰ ਦੀ ਬੰਦਗੀ ਕਰ। ਫੇਰ ਤੈਨੂੰ ਕਿਸੇ ਤੋਂ ਨਫ਼ਰਤ ਨਹੀਂ ਆਵੇਗੀ। ਫੇਰ ਤੇਰੇ ਵਿਚੋਂ ਆਪਣੇ ਬਿਗਾਨੇ ਦਾ ਫ਼ਰਕ ਉੱਡ ਜਾਵੇਗਾ, ਸਰਬ-ਪਿਆਰ ਤੇਰੇ ਹਿਰਦੇ ਵਿੱਚ ਆ ਵਸੇਗਾ, ਸਭ ਇਨਸਾਨਾਂ ਵਿੱਚ ਤੈਨੂੰ ਕਰਤਾਰ ਦੀ ਜੋਤ ਦਿਸ ਆਵੇਗੀ ਅਤੇ ਤੂੰ ਸਭ ਦੀ ਪਿਆਰ ਤੇ ਹਮਦਰਦੀ ਨਾਲ ਸੇਵਾ ਕਰਨ ਨੂੰ ਧੰਨ ਭਾਗ ਸਮਝੇਂਗਾ। ਫੇਰ ਤੂੰ ਅਸਲੀ ਧਰਮੀ ਜੀਵਨ ਦਾ ਰਸ ਮਾਣੇਂਗਾ।'

ਉਬਾਰੇ ਖ਼ਾਂ ਨੂੰ ਸੋਝੀ ਆ ਗਈ। ਉਸ ਨੂੰ ਮੁਰਸ਼ਦ ਜਾਂ ਗੁਰੂ ਲੱਭ ਪਿਆ। ਉਸ ਨੇ ਸੀਸ ਨਿਵਾਇਆ ਤੇ ਚਰਨੀਂ ਪਿਆ। ਉਸ ਦੇ ਤਨ ਤੇ ਹਿਰਦੇ ਵਿੱਚ ਦੀ ਇਕ ਝਰਨਾਹਟ ਜਿਹੀ ਫਿਰ ਗਈ। ਉਹ ਹੋਰ ਦਾ ਹੋਰ ਹੋ ਗਿਆ। ਉਹ ਸਿੱਖ ਬਣਿਆ ਅਤੇ ਉਸ ਨੇ ਗੁਰੂ ਜੀ ਦੇ ਪਿਆਰ, ਸੇਵਾ ਤੇ ਭਗਤੀ ਦੇ ਮਦਰਸੇ ਵਿੱਚ ਸਾਰੀ ਉਮਰ ਚੇਲਾ (ਸਿੱਖ) ਬਣ ਕੇ ਗੁਜ਼ਾਰਨ ਦਾ ਪ੍ਰਣ ਕਰ ਲਿਆ। ਜਦ ਉਸ ਨੇ ਘਰ ਜਾ ਕੇ ਇਸਤਰੀ ਨਾਲ ਸਾਰੀ ਗੱਲ ਬਾਤ ਕੀਤੀ ਤਾਂ ਉਸ ਨੇ ਉਥੇ ਬੈਠੀ ਨੇ ਹੀ ਸਿਰ ਨਿਵਾਇਆ ਅਤੇ ਗੁਰੂ ਨਾਨਕ ਜੀ ਨੂੰ ਗੁਰੂ ਧਾਰ ਕੇ, ਉਹਨਾਂ ਦੀ ਅਣਡਿੱਠੀ ਮੂਰਤ ਮਨ ਵਿੱਚ ਵਸਾ ਕੇ, ਕਰਤਾਰ ਦਾਤਾਰ ਦੇ ਸਿਮਰਨ ਵਿੱਚ ਲੱਗ ਪਈ।

**ਪੀਰ ਅਬਦੁਲ ਰਹਿਮਾਨ**

ਉਸੇ ਇਲਾਕੇ ਵਿੱਚ ਇਕ ਹੋਰ ਹੰਕਾਰੀ ਮੁਸਲਮਾਨ ਪੀਰ ਰਹਿੰਦਾ ਸੀ ਜਿਸ ਦਾ ਨਾਂ ਅਬਦੁਲ ਰਹਿਮਾਨ ਸੀ। ਇਹ ਸੁਣ ਕੇ ਕਿ ਉਬਾਰੇ ਖ਼ਾਂ ਇਕ 'ਹਿੰਦੂ' ਦਾ ਮੁਰੀਦ ਬਣ ਗਿਆ ਹੈ, ਉਹ ਉਸ ਨੂੰ ਤਾੜਨ ਤੇ ਸਮਝਾਉਣ ਲਈ ਪੁੱਜਾ। ਉਬਾਰੇ ਖ਼ਾਂ ਤਾਂ ਗੁਰੂ ਜੀ ਦੇ ਪ੍ਰੇਮ-ਬਾਣਾਂ ਨਾਲ ਚਿੱਤ ਹੋ ਚੁਕਿਆ ਸੀ, ਬੈ-ਖ਼ਰੀਦ ਲਾਲਾ ਗੋਲਾ ਬਣ ਚੁਕਿਆ ਸੀ। ਉਹ ਨਾ ਥਿੜਕਿਆ। ਪੀਰ ਨੇ ਗੁਰੂ ਜੀ ਬਾਬਤ ਦੁਰਬਚਨ ਵੀ ਬੋਲੇ, ਪਰ ਉਬਾਰੇ ਖ਼ਾਂ ਕਰੋਧ ਵਿੱਚ ਨਾ ਆਇਆ। ਬੜੀ ਧੀਰਜ ਤੇ ਸ਼ਾਂਤੀ ਨਾਲ ਉਸ ਨੇ ਪੀਰ ਨੂੰ ਸਲਾਹ ਦਿੱਤੀ ਕਿ ਇਕ ਵੇਰ ਦਰਸ਼ਨ ਜ਼ਰੂਰ ਕਰੋ। ਪੀਰ ਲਾਲੋ ਲਾਲ ਹੋ ਕੇ ਕਹਿਣ ਲੱਗਾ, "ਦਰਸ਼ਨ ਕਰਾਂ ? ਮੈਂ ਉਸ ਨੂੰ ਏਥੋਂ ਕੱਢ ਕੇ ਨਾ ਛੱਡਾ ਤਾਂ ਆਖੀਂ।" ਉਹ ਇਹ ਕਹਿ ਕੇ ਚਲਿਆ ਗਿਆ।

ਗੁਰੂ ਜੀ ਨੇ ਪਿੰਡੋਂ ਬਾਹਰ ਡੇਰਾ ਲਾਇਆ ਹੋਇਆ ਸੀ। ਉਬਾਰੇ ਖ਼ਾਂ ਤੇ ਪੀਰ ਦੀ ਮੁਲਾਕਾਤ ਤੋਂ ਅਗਲੇ ਦਿਨ ਗੁਰੂ ਜੀ ਉਠ ਕੇ ਪਿੰਡ ਵੱਲ ਨੂੰ ਤੁਰ ਪਏ। ਇਕ ਪਿਆਰੇ ਸਿੱਖ ਦੇ ਪਿਆਰ ਦੇ ਖਿੱਚੇ ਹੋਏ ਅਤੇ ਇੱਕ ਭਟਕ ਰਹੀ ਆਤਮਾ ਨੂੰ ਸ਼ਾਂਤੀ ਦੇਣ ਦੀ ਖ਼ਾਤਰ ਗੁਰੂ ਜੀ ਤੁਰ ਪਏ। ਗੁਰੂ ਜੀ ਨੇ ਉਹ ਰੇਸ਼ਮੀ ਬਾਫਤਾ ਪਹਿਨਿਆ ਹੋਇਆ ਸੀ ਜੋ ਉਬਾਰੇ ਖ਼ਾਂ ਦੀ ਅਰਧੰਗੀ ਨੇ ਪਿਆਰ ਨਾਲ ਤਿਆਰ ਕੀਤਾ ਸੀ ਤੇ ਉਬਾਰੇ ਖ਼ਾਂ ਨੇ ਆਣ ਭੇਟ ਕੀਤਾ ਸੀ। ਉਬਾਰੇ ਖ਼ਾਂ ਆਪ ਦੇ ਨਾਲ ਸੀ। ਪੀਰ ਅਬਦੁਲ ਰਹਿਮਾਨ ਪਿੰਡ ਵਲੋਂ ਆਉਂਦਾ ਦਿਸਿਆ। ਉਸ ਦੇ ਨਾਲ ਮੁਰੀਦਾਂ ਦੀ ਭੀੜ ਸੀ। ਉਬਾਰੇ ਖ਼ਾਂ ਨੂੰ ਪੀਰ ਦੇ ਡਰਾਵੇ ਤੇ ਦੁਰਬਚਨ ਚੇਤੇ ਆਏ। ਉਹ ਡਰ ਗਿਆ। ਗੁਰੂ ਜੀ ਨੇ ਉਸ ਵੱਲ ਵੇਖ ਕੇ ਕਿਹਾ, "ਮਿੱਤਰਾ, ਤਕੜਾ ਹੋ। ਅਸੀਂ ਨਿਰੰਕਾਰ ਦੇ ਸੇਵਕ ਹਾਂ। ਉਹ ਸਾਡੇ ਅੰਗ ਸੰਗ ਹੈ। ਸਾਨੂੰ ਡਰ ਕਾਹਦਾ ਤੇ ਕੀਹਦਾ ?"

ਪੀਰ ਨੇ ਵੀ ਗੁਰੂ ਜੀ ਤੇ ਉਬਾਰੇ ਖ਼ਾਂ ਨੂੰ ਵੇਖ ਲਿਆ। ਉਹ ਮਨ ਵਿੱਚ ਕਹਿਣ ਲੱਗਾ, "ਇਹ ਚੰਗਾ ਫ਼ਕੀਰ ਹੈ। ਰੇਸ਼ਮ ਪਾਇਆ ਹੋਇਆ ਸੂ। ਲੋਕੀਂ ਕਿਡੇ ਪਾਗਲ ਹਨ ਜੋ ਇਸ ਨੂੰ ਤਪਾ ਤਿਆਗੀ ਆਖਦੇ ਹਨ।" ਉਹ ਕੁਝ ਚਿਰ ਮਨ ਵਿੱਚ ਸੋਚਦਾ ਰਿਹਾ ਕਿ ਚੁੱਪ ਕੀਤਾ ਪਰ੍ਹਾਂ ਨੂੰ ਮੂੰਹ ਕਰ ਕੇ ਲੰਘ ਜਾਵਾਂ ਜਾਂ ਆਪਣੇ ਮੁਸਲਮਾਨੀ ਦਿਮਾਗ ਵਿਚੋਂ ਦੋ ਚਾਰ ਸੁਣਾ ਦੇਵਾਂ, ਜਾਂ ਆਦਰ ਨਾਲ ਮਿਲਾਂ ਤੇ ਪਰਖਾਂ ਕਿ ਜੋ ਕੁਝ ਇਸ ਤਪੇ ਬਾਬਤ ਕਿਹਾ ਜਾਂਦਾ ਹੈ, ਜੋ ਸ਼ਕਤੀਆਂ ਇਸ ਵਿੱਚ ਦਸੀਆਂ ਜਾਂਦੀਆਂ ਹਨ, ਉਹ ਸਭ ਠੀਕ ਹੈ ਕਿ ਇਵੇਂ ਗੱਪ ਸ਼ੜੱਪ ਹੀ ਹੈ। ਉਹ ਇਹਨਾਂ ਜਕੋ ਤਕਿਆਂ ਵਿੱਚ ਹੀ ਸੀ ਕਿ ਗੁਰੂ ਜੀ ਨੇੜੇ ਪੁੱਜ ਗਏ। ਜਦ ਉਸ ਨੇ ਗੁਰੂ ਜੀ ਦਾ ਖ਼ੁਦਾ ਦੇ ਨੂਰ ਨਾਲ ਭਰਪੂਰ ਚਿਹਰਾ ਤਕਿਆ, ਤਾਂ ਉਸ ਨੂੰ ਸਭ ਜਕੋ ਤਕੋ ਭੁੱਲ ਗਏ। ਉਹ ਘੋੜੇ ਤੋਂ ਛੇਤੀ ਨਾਲ ਉਤਰ ਖੜੋਤਾ ਅਤੇ ਉਸ ਨੇ ਗੁਰੂ ਜੀ ਨੂੰ ਸਲਾਮ ਦੁਆ ਕਹੀ। ਫੇਰ ਖ਼ਿਆਲ ਆ ਗਿਆ ਕਿ ਇੱਕ ਦੋ ਗੱਲਾਂ ਪੁੱਛ ਲਈਏ ਕਿ ਚੁੱਪ ਕੀਤੇ ਚਲੇ ਚਲੀਏ ? ਗੁਰੂ ਜੀ ਨੇ ਉਸ ਦੇ ਮਨ ਦੀ ਗੱਲ ਬੁੱਝ ਲਈ ਅਤੇ ਉਸ ਨੂੰ ਉਹੋ ਜਿਹੇ ਬਚਨ ਕਹੇ ਜੋ ਉਹਨਾਂ ਨੇ ਉਬਾਰੇ ਖ਼ਾਂ ਨੂੰ ਕਹੇ ਸਨ। ਅਖੀਰ ਵਿੱਚ ਉਹਨਾਂ ਨੇ ਕਿਹਾ, 'ਪੀਰ ਜੀ, ਬਾਹਰਲੇ ਵਿਖਾਵਿਆਂ ਰਸਮਾਂ ਵਿੱਚ ਨਾ ਫਸੋ। ਅਸਲੀ ਤਿਆਗ ਮਨ ਵਿੱਚ ਵਸਿਆ ਕਰਦਾ ਹੈ, ਸਰੀਰ ਦੇ ਬਾਹਰਵਾਰ ਨਹੀਂ। ਜਦ ਮਨ ਦੁਨੀਆਂ ਦੇ ਭੋਗ ਵਿਲਾਸਾਂ ਤੋਂ ਉੱਚਾ ਤੇ ਬੇਲਾਗ ਹੋਵੇ, ਤਾਂ ਤਨ ਨੂੰ ਢਕਣ ਲਈ ਕਿਸੇ ਕਿਸਮ ਦਾ ਕੱਪੜਾ ਵਰਤ ਲਿਆ ਜਾਵੇ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਕਰਤਾਰ ਦੇ ਹੋ ਚੁੱਕਿਆਂ ਨੂੰ ਲੀਰਾਂ ਵੀ ਉਨੀਆਂ ਹੀ ਪਰਵਾਨ ਤੇ ਸੋਭਦੀਆਂ ਹਨ ਜਿੰਨੇ ਕੀਮਤੀ ਲਿਬਾਸ।'

ਪੀਰ ਜਿਤਿਆ ਗਿਆ। ਉਹ ਬੜੀ ਅਧੀਨਤਾ ਨਾਲ ਗੁਰੂ ਜੀ ਦੇ ਚਰਨੀਂ ਪਿਆ ਅਤੇ ਚਾਨਣ, ਪਿਆਰ ਤੇ ਜੀਵਨ ਦੀ ਦਾਤ ਮੰਗੀ। ਗੁਰੂ ਜੀ ਨੇ ਉਸ ਨੂੰ ਨਾਮ ਦਾਨ ਬਖ਼ਸ਼ ਕੇ ਨਿਹਾਲ ਕੀਤਾ। ਪੀਰ ਗੁਰੂ ਜੀ ਦੀ ਕਾਇਮ ਕੀਤੀ ਹੋਈ ਨਿਰੰਕਾਰ ਦੇ ਭਗਤਾਂ ਤੇ ਇਹਨਾਂ ਦੇ ਮਿੱਤਰਾਂ ਭਾਈਆਂ ਤੇ ਪਿਆਰ-ਭਰੇ ਸੇਵਕਾਂ ਦੀ ਬਰਾਦਰੀ ਵਿੱਚ ਸ਼ਾਮਲ ਹੋ ਗਿਆ।

## ਕਾਂਡ—49

# ਸੱਚ ਖੰਡ ਵਾਪਸੀ

ਕਰਤਾਰਪੁਰ ਰਹਿਣ ਸਮੇਂ ਗੁਰੂ ਜੀ ਨੇ ਹੋਰ ਵੀ ਅਨੇਕਾਂ ਪ੍ਰੇਮ-ਜਿੱਤਾਂ ਕੀਤੀਆਂ। ਉਹਨਾਂ ਸਾਰੀਆਂ ਦਾ ਏਥੇ ਜ਼ਿਕਰ ਨਹੀਂ ਕੀਤਾ ਜਾ ਸਕਦਾ, ਪਰ ਇੱਕ ਦਾ ਹਾਲ ਏਥੇ ਦੱਸਣਾ ਜ਼ਰੂਰੀ ਹੈ, ਕਿਉਂਕਿ ਉਸ ਦਾ ਸਿੱਖ ਕੌਮ ਨਾਲ ਗੂਹੜਾ ਸੰਬੰਧ ਹੈ।

**ਦੁਰਗਾ ਦਾ ਪੁਜਾਰੀ ਬਾਬਾ ਲਹਿਣਾ ਜੀ**

ਬਾਬਾ ਲਹਿਣਾ ਜੀ ਅਜ-ਕੱਲ ਦੇ ਫ਼ਿਰੋਜ਼ਪੁਰ ਦੇ ਜ਼ਿਲ੍ਹੇ ਵਿਚਲੇ 'ਮਤੇ ਦੀ ਸਰਾਂ' ਨਾਮੇ ਪਿੰਡ ਦੇ ਇੱਕ ਧਨਾਢ ਵਪਾਰੀ, ਭਾਈ ਫੇਰੂ ਜੀ ਦੇ ਸਪੁੱਤਰ ਸਨ। ਆਪ ਦਾ ਜਨਮ 31 ਮਾਰਚ ਸੰਨ 1504 ਈ. ਨੂੰ ਹੋਇਆ ਸੀ। ਉਸ ਪਿੰਡ ਨੂੰ ਮੁਗ਼ਲਾਂ ਤੇ ਬਲੋਚਾਂ ਨੇ ਲੁੱਟ ਕੇ ਉਜਾੜ ਦਿੱਤਾ। ਤਦੋਂ ਇਹ ਪਰਿਵਾਰ ਪਹਿਲਾਂ ਹਰੀਕੇ ਜਾ ਵਸਿਆ ਤੇ ਮਗਰੋਂ ਤਰਨਤਾਰਨ ਦੇ ਨੇੜੇ ਦੇ ਪਿੰਡ ਖਡੂਰ ਵਿੱਚ ਚਲਿਆ ਗਿਆ। ਉਥੇ ਰਹਿੰਦਿਆਂ ਪੰਦਰਾਂ ਸਾਲਾਂ ਦੀ ਉਮਰ ਵਿੱਚ ਬਾਬਾ ਲਹਿਣਾ ਜੀ ਦਾ ਵਿਆਹ ਪਿੰਡ ਸੰਘਰ ਨਿਵਾਸੀ ਮਾਤਾ ਖੀਵੀ ਜੀ ਨਾਲ ਹੋਇਆ।

ਬਾਬਾ ਲਹਿਣਾ ਜੀ ਦੁਰਗਾ ਦੇਵੀ ਦੇ ਉਪਾਸ਼ਕ ਸਨ। ਕੁਝ ਅਮੀਰੀ ਕਰਕੇ, ਕੁਝ ਉਹਨਾਂ ਦੇ ਦੇਵੀ ਪ੍ਰੇਮ ਕਰਕੇ ਅਤੇ ਕੁਝ ਉਹਨਾਂ ਵਿਚਲੇ ਇਨਸਾਨਾਂ ਦੇ ਆਗੂ ਹੋਣ ਦੇ ਜਮਾਂਦਰੂ ਗੁਣਾਂ ਕਰਕੇ, ਸਭ ਦੇਵੀ-ਭਗਤ ਉਹਨਾਂ ਨੂੰ ਮੁਖੀਏ ਮੰਨਦੇ ਸਨ। ਉਹ ਹਰ ਸਾਲ ਦੇਵੀ ਦੇ ਉਪਾਸ਼ਕਾਂ ਦਾ ਇਕ ਜੱਥਾ ਲੈ ਕੇ ਕਾਂਗੜੇ ਦੇ ਜ਼ਿਲ੍ਹੇ ਵਿੱਚ ਜਵਾਲਾਮੁਖੀ ਦੁਰਗਾ ਦੇ ਮੰਦਰ ਦੀ ਯਾਤਰਾ ਲਈ ਜਾਇਆ ਕਰਦੇ ਸਨ। ਉਥੇ ਜੋ ਲਾਟਾਂ ਬਲਦੀਆਂ ਸਨ ਉਹਨਾਂ ਨੂੰ ਸਿੱਧੇ ਸਾਦੇ ਲੋਕ ਲਾਟਾਂ-ਵਾਲੀ ਦੇਵੀ ਦਾ ਪ੍ਰਗਟ ਜਲਵਾ ਤੇ ਸਬੂਤ ਸਮਝਦੇ ਸਨ।

ਆਮ ਕਰਕੇ ਉਹ (ਲਹਿਣਾ ਜੀ) ਆਪਣੇ ਘਰ ਦੀ ਅਗਲੀ ਕੋਠੜੀ ਵਿੱਚ ਆਟੇ ਦੀ ਜੋਤ ਵਿੱਚ ਘਿਓ ਪਾ ਕੇ ਜਗਾਇਆ ਕਰਦੇ ਸਨ। ਇਸ ਜੋਤ ਦੀ ਲਾਟ ਨੂੰ ਉਹ ਦੇਵੀ ਦਾ ਸਰੂਪ ਸਮਝਦੇ ਸਨ। ਘੰਟਿਆਂ ਪਹਿਰਾਂ ਬੱਧੀ ਉਹ ਇਸ ਲਾਟ ਵੱਲ ਨੀਝ ਲਾਈ ਤੱਕਦੇ ਤੇ ਦੇਵੀ ਦਾ ਧਿਆਨ ਲਾਈ ਬੈਠੇ ਰਹਿੰਦੇ ਸਨ। ਕਈ ਵੇਰ ਉਹਨਾਂ ਦੀ ਅੰਦਰਲੀ ਜੋਤ ਛਾਲਾਂ ਮਾਰ ਕੇ ਇਸ ਪੂਜੀ ਜਾ ਰਹੀ ਲਾਟ ਨਾਲ ਇੱਕ-ਮਿਕ ਹੋਣ ਦਾ ਜਤਨ ਕਰਦੀ ਹੈ। ਅਜਿਹੇ ਮੌਕਿਆਂ 'ਤੇ ਉਹ ਜੋਤ ਦੇ ਉਦਾਲੇ ਪ੍ਰੇਮ ਦੀ ਮੌਜ ਵਿੱਚ ਨਾਚ ਕਰਨ ਲੱਗ ਪੈਂਦੇ।

ਬਾਬਾ ਲਹਿਣਾ ਜੀ ਇਸ ਤਰ੍ਹਾਂ ਜੀਵਨ ਗੁਜ਼ਾਰ ਰਹੇ ਸਨ। ਉਹਨਾਂ ਵਾਕੁਰ ਜਿਹਨਾਂ ਨੇ ਇਹਨਾਂ ਦੇ ਗੁਰੂ ਬਣਨਾ ਸੀ ਅਤੇ ਜਿਹਨਾਂ ਨੇ ਅੰਤ ਨੂੰ ਆਪਣੀ ਜੋਤ ਇਹਨਾਂ ਵਿੱਚ ਅਸਥਾਪਨ ਕਰਨੀ ਸੀ, ਲਹਿਣਾ ਜੀ ਵੀ ਰੱਬ ਵਲੋਂ ਸੱਦੇ ਦੀ ਉਡੀਕ ਵਿੱਚ ਸਨ। ਸੱਦਾ ਅੰਤ ਨੂੰ ਆ ਗਿਆ।

## ਮੋਹਣਹਾਰਾ ਇਲਾਹੀ ਗੀਤ

ਖਡੂਰ ਪਿੰਡ ਵਿੱਚ ਗੁਰੂ ਨਾਨਕ ਜੀ ਦਾ ਇਕ ਨਿਮਾਣਾ ਸਿੱਖ ਵਸਦਾ ਸੀ। ਉਸ ਦਾ ਨਾਂ ਭਾਈ ਜੋਧ ਸੀ। ਇਕ ਦਿਨ ਰਾਤ ਭਰ ਦੇਵੀ ਦੀ ਜੋਤ ਉਦਾਲੇ ਜਾਗਾ ਕਰਨ ਪਿੱਛੋਂ ਜਦ ਲਹਿਣਾ ਜੀ ਬਾਹਰ ਇਸ਼ਨਾਨ ਕਰਨ ਜਾ ਰਹੇ ਸਨ, ਤਾਂ ਉਹਨਾਂ ਨੇ ਭਾਈ ਜੋਧ ਨੂੰ ਮਗਨ ਹੋ ਕੇ ਗੁਰੂ ਨਾਨਕ ਸਾਹਿਬ ਦੀ ਬਖ਼ਸ਼ੀ ਹੋਈ ਗੁਰਬਾਣੀ ਦਾ ਸੁਰੀਲੀ ਅਵਾਜ਼ ਵਿੱਚ ਪਾਠ ਕਰਦਿਆਂ ਸੁਣਿਆ। ਇਹਨਾਂ ਸ਼ਬਦਾਂ ਨੇ ਲਹਿਣਾ ਜੀ ਦੇ ਅੰਦਰ ਵੀ ਇੱਕ ਤਾਰ ਵਜਾ ਦਿੱਤੀ ਤੇ ਰਾਗ ਛੇੜ ਦਿੱਤਾ। ਉਹ ਮਗਨ ਹੋਏ ਇਸ ਰੱਬੀ ਗੀਤ ਨੂੰ ਸੁਣਦੇ ਰਹੇ। ਜਦ ਸਿੱਖ ਭੋਗ ਪਾ ਕੇ ਉਠਿਆ ਤਾਂ ਲਹਿਣਾ ਜੀ ਨੇ ਉਸ ਤੋਂ ਪੁੱਛਿਆ ਕਿ ਤੁਸੀਂ ਕਿਸ ਦੀ ਬਾਣੀ ਪੜ੍ਹਦੇ ਗਾਉਂਦੇ ਸਾਉ? ਅੱਗੋਂ ਉੱਤਰ ਮਿਲਿਆ, 'ਸਗਲੀ ਚਿੰਤ ਮਿਟਾਉਣ ਅਤੇ ਰੱਬ ਨਾਲ ਮੇਲ ਕਰਾਉਣ ਵਾਲੀ ਇਹ ਧੁਰ ਕੀ ਬਾਣੀ ਹੈ ਜੋ ਗੁਰੂ ਨਾਨਕ ਦੇਵ ਜੀ ਨਿਰੰਕਾਰ ਦੀ ਹਜ਼ੂਰੀ ਵਿਚੋਂ ਜੀਵਾਂ ਦੇ ਉਧਾਰ ਲਈ ਲਿਆਏ ਹਨ।'

ਗੁਰੂ ਨਾਨਕ ਦੇਵ ਜੀ ਦਾ ਨਾਂ ਸੁਣ ਕੇ ਬਾਬਾ ਲਹਿਣਾ ਇਉਂ ਹੋਇਆ ਜੀਕੁਰ ਕੋਈ ਤ੍ਰਬਕ ਉਠਦਾ ਹੈ। ਉਹਨਾਂ ਦੇ ਅੰਦਰ ਇਕ ਡੂੰਘੀ ਤੇ ਤਕਰੀਬਨ ਭੁੱਲ ਚੁੱਕੀ ਇਸ ਗੱਲ ਦੀ ਯਾਦ ਹਰੀ ਹੋ ਪਈ ਕਿ ਇਸ ਨਾਂ ਵਾਲੀ ਮਹਾਨ ਹਸਤੀ ਨਾਲ ਸਾਡਾ ਕੋਈ ਪੁਰਾਤਨ ਸਮੇਂ ਤੋਂ ਰਿਸ਼ਤਾ/ਸੰਬੰਧ ਹੈ। ਇਹ ਨਾਂ ਸੁਣਦੇ ਸਾਰ ਉਹਨਾਂ ਦੇ ਅੰਦਰ ਅਜਿਹੇ ਖ਼ਿਆਲ ਤੇ ਭਾਵ ਉਠੇ ਕਿ ਕੁਝ ਚਿਰ ਉਹਨਾਂ ਦੇ ਨੈਣ ਬੰਦ ਹੋ ਗਏ, ਸਰੀਰ ਅਚਲ ਹੋ ਗਿਆ ਤੇ ਉਹ ਆਪ ਮਸਤ ਹੋਏ ਚੁੱਪ ਹੋ ਗਏ। ਫੇਰ ਉਹਨਾਂ ਨੇ ਭਾਈ ਜੋਧ ਨੂੰ ਕਿਹਾ ਕਿ ਮੈਨੂੰ ਇਹ ਧੁਰ ਕੀ ਬਾਣੀ ਸਿਖਾ ਦਿਓ। ਇਕ ਗੁਰਸਿਖ ਨੂੰ ਇਸ ਤੋਂ ਵੱਧ ਖ਼ੁਸ਼ੀ ਵਾਲਾ ਕੰਮ ਹੋਰ ਕੀ ਹੋ ਸਕਦਾ ਸੀ ਕਿ ਗੁਰੂ ਜੀ ਦਾ ਸ਼ਬਦ ਕਿਸੇ ਹੋਰ ਨੂੰ ਸਿਖਾਇਆ ਜਾਵੇ। ਬਾਬੇ ਲਹਿਣੇ ਨੇ ਇਹ ਗੁਰਬਾਣੀ ਕੰਠ ਕਰ ਲਈ ਅਤੇ ਸਾਰਾ ਦਿਨ ਇਸ ਦਾ ਪਾਠ ਕਰਦੇ ਫਿਰਿਆ ਕਰਨ।

## ਕਰਤਾਰਪੁਰ ਗਏ

ਛੇਤੀ ਹੀ ਲਹਿਣਾ ਜੀ ਦੇ ਅੰਦਰ ਤਾਂਘ ਉੱਠੀ ਕਿ ਜਿਸ ਮਹਾਂਪੁਰਸ਼ ਦੀ ਰਚੀ ਧੁਰ ਦੀ ਬਾਣੀ ਨੇ ਸਾਨੂੰ ਮੋਹਿਤ ਕੀਤਾ ਹੈ, ਉਸ ਦੇ ਦਰਸ਼ਨ ਕੀਤੇ ਜਾਣ। ਉਸ ਸਾਲ, ਸੰਮਤ 1589 ਵਿਚ, ਜਦ ਜਵਾਲਾਮੁਖੀ ਦੀ ਸਾਲਾਨਾ ਯਾਤਰਾ ਦੇ ਦਿਨ ਆਏ ਤਾਂ ਲਹਿਣਾ ਜੀ ਸੰਗ ਲੈ ਕੇ ਤੁਰੇ, ਪਰ ਸਲਾਹ ਇਹ ਪਕਾ ਲਈ ਕਿ ਇਸ ਵੇਰ ਕਰਤਾਰਪੁਰ ਹੋ ਕੇ ਜਾਣਾ ਹੈ। ਸੋ ਪਹਿਲਾਂ ਸਾਰੇ ਜਣੇ ਕਰਤਾਰਪੁਰ ਅੱਪੜੇ। ਲਹਿਣਾ ਜੀ ਨੇ ਸੰਗ ਦਾ ਡੇਰਾ ਨਗਰੋਂ ਬਾਹਰ ਕਰਾਇਆ ਅਤੇ ਆਪ ਘੋੜੀ 'ਤੇ ਚੜ੍ਹ ਕੇ ਨਗਰ ਵਿੱਚ ਗੁਰੂ ਨਾਨਕ ਜੀ ਦੇ ਦਰਸ਼ਨਾਂ ਲਈ ਗਏ। ਨਗਰੋਂ ਥੋੜ੍ਹੀ ਦੂਰ ਉਹਨਾਂ ਨੂੰ ਇੱਕ ਬਿਰਧ ਸੱਜਣ ਟੱਕਰੇ ਜੋ ਆਪਣੇ ਖੇਤਾਂ ਉਦਾਲੇ ਫੇਰਾ ਮਾਰ ਰਹੇ ਸਨ। ਉਹਨਾਂ ਤੋਂ ਲਹਿਣਾ ਜੀ ਨੇ ਗੁਰੂ ਨਾਨਕ ਦੇ ਡੇਰੇ ਦਾ ਰਾਹ ਪੁੱਛਿਆ। ਉਸ ਬਿਰਧ ਨੇ ਮੁਸਕਰਾ ਕੇ ਕਿਹਾ, 'ਆਓ, ਮੇਰੇ ਮਗਰੇ ਮਗਰ ਲਗੇ ਆਓ। ਮੈਂ ਤੁਹਾਨੂੰ ਧੁਰ ਉਥੇ ਲੈ ਚੱਲਾਂਗਾ।' ਉਹ ਬਿਰਧ ਅੱਗੇ-ਅੱਗੇ ਤੁਰਿਆ ਗਿਆ ਤੇ ਲਹਿਣਾ ਜੀ ਮਗਰ ਘੋੜੀ ਉਪਰ ਚੜ੍ਹੇ ਚਲੇ ਗਏ। ਜਦ ਗੁਰੂ ਨਾਨਕ ਜੀ ਦੀ ਧਰਮਸ਼ਾਲਾ ਦੇ ਬੂਹੇ ਕੋਲ ਪੁੱਜੇ ਤਾਂ ਉਸ ਬਿਰਧ ਨੇ ਲਹਿਣਾ ਜੀ ਨੂੰ ਕਿਹਾ, 'ਘੋੜੀ ਏਥੇ ਬੰਨ੍ਹ ਦਿਓ! ਅੰਦਰ ਚਲੇ ਜਾਓ ਤੇ ਅੰਦਰ ਜਾ ਕੇ ਗੁਰੂ ਨਾਨਕ ਦੇ ਦਰਸ਼ਨ ਕਰੋ।'

ਘੋੜੀ ਕਿਲੇ ਨਾਲ ਬੰਨ੍ਹ ਕੇ ਲਹਿਣਾ ਜੀ ਅੰਦਰ ਗਏ। ਇਕ ਸਿੱਖ ਮਿਲਿਆ ਜੋ ਗੁਰੂ ਕੇ ਲੰਗਰ ਦੀ ਸੇਵਾ ਸਬੰਧੀ ਕਿਸੇ ਕੰਮ ਜਾ ਰਿਹਾ ਸੀ। ਉਸ ਨੇ ਯਾਤਰੂ ਨੂੰ ਉਸ ਕੋਠੜੀ ਦਾ ਪਤਾ ਦਿੱਤਾ ਜਿੱਥੇ ਗੁਰੂ ਨਾਨਕ ਜੀ ਬਿਰਾਜ ਰਹੇ ਸਨ। ਉਹ ਉਪਰ ਗਏ ਅਤੇ ਅੰਦਰ ਦਾਖ਼ਲ ਹੋਏ। ਇਹ ਜੋ ਸੂਰਤ ਗੁਰਗੱਦੀ ਉਪਰ ਸੋਭ ਰਹੀ ਸੀ, ਇਹ ਤਾਂ ਉਹੋ ਹੀ ਬਿਰਧ ਸੱਜਣ ਸਨ ਜਿਨ੍ਹਾਂ ਨੇ ਖੇਤਾਂ ਤੋਂ ਧਰਮਸਾਲਾ ਦੇ ਬੂਹੇ ਤੀਕ ਇਹਨਾਂ ਨੂੰ ਲਿਆਂਦਾ ਸੀ। ਆਪ ਤੁਰਦੇ ਆਏ ਸਨ ਤੇ ਇਹ ਮਗਰ ਘੋੜੀ ਉੱਪਰ ਚੜ੍ਹੇ ਆਏ ਸਨ। ਦਿਲ ਵਿੱਚ ਖ਼ਿਆਲ ਉਠਿਆ ਕਿ ਸੁਤੇ-ਸਿੱਧ ਬੇਅਦਬੀ ਹੋ ਗਈ। ਬੜਾ ਦੁੱਖ ਹੋਇਆ, ਪਰ ਗੁਰੂ ਜੀ ਨੇ ਮੁਸਕਰਾ ਕੇ ਕਿਹਾ, 'ਪੁਰਖਾ, ਤੂੰ ਸਾਡਾ ਪਰਾਹੁਣਾ ਹੈਂ, ਥਾਂ ਤੋਂ ਨਾਵਾਕਫ਼ ਸੈਂ, ਅਸਾਂ ਆਪਣਾ ਫ਼ਰਜ਼ ਪੂਰਾ ਕੀਤਾ ਹੈ। ਤੌਖਲਾ ਨਾ ਕਰੋ।' ਲਹਿਣਾ ਜੀ ਚਰਨੀਂ ਢਹਿ ਪਏ। ਗੁਰੂ ਜੀ ਨੇ ਉਹਨਾਂ ਦਾ ਸਿਰ ਚਾਇਆ ਤੇ ਸੁਖ ਸਾਂਦ ਪੁੱਛੀ ਤੇ ਫੇਰ ਨਾਂ ਪੁੱਛਿਆ। ਅੱਗੋਂ ਲਹਿਣਾ ਜੀ ਨੇ ਕਿਹਾ, 'ਜੀ ਮੇਰਾ ਨਾਂ ਲਹਿਣਾ ਹੈ ਅਤੇ ਮੈਂ ਖਡੂਰ ਦਾ ਵਸਨੀਕ ਹਾਂ।' ਅਗੋਂ ਗੁਰੂ ਜੀ ਨੇ ਕਿਹਾ, 'ਆਓ ਜੀ ਆਇਆਂ ਨੂੰ! ਤੂੰ ਲਹਿਣਾ ਹੈਂ ਤੇ ਅਸਾਂ ਤੇਰਾ ਦੇਣਾ ਹੈ। ਚੰਗਾ ਕੀਤਾ, ਜੋ ਲਹਿਣਾ ਲੈਣ ਆ ਗਿਆ ਹੈਂ। ਅਸੀਂ ਉਡੀਕ ਰਹੇ ਸਾਂ।' ਫੇਰ ਗੁਰੂ ਜੀ ਨੇ ਬਚਨ ਬਿਲਾਸ ਸ਼ੁਰੂ ਕੀਤੇ ਜਿਨ੍ਹਾਂ ਵਿਚ ਉਹਨਾਂ ਨੇ ਲਹਿਣਾ ਜੀ ਨੂੰ ਨਿਰੰਕਾਰ ਬਾਬਤ ਅਤੇ ਇਨਸਾਨ ਦੇ ਆਪਣੇ ਸਿਰਜਣਹਾਰ ਸਬੰਧੀ ਤੇ ਉਸ ਦੀ ਰਚੀ ਸ੍ਰਿਸ਼ਟੀ ਸਬੰਧੀ ਫ਼ਰਜ਼ ਧਰਮ ਬਾਬਤ ਦੱਸਿਆ। ਲਹਿਣਾ ਜੀ ਨੇ ਗਿੱਟਿਆਂ ਤੇ ਗੁੱਟਾਂ ਉਦਾਲਿਓਂ ਘੁੰਗਰੂ ਲਾਹ ਦਿੱਤੇ ਜਿਨ੍ਹਾਂ ਨਾਲ ਉਹ ਦੇਵੀ ਅੱਗੇ ਨਾਚ ਕਰਿਆ ਕਰਦੇ ਸਨ, ਕਿਉਂਕਿ ਹੁਣ ਉਹਨਾਂ ਨੂੰ ਦੇਵੀ ਦੀ ਲੋੜ ਨਹੀਂ ਰਹਿ ਗਈ ਸੀ। ਉਹਨਾਂ ਨੇ ਆਪਣੇ ਸੰਗ ਦੇ ਸਾਥੀਆਂ ਨੂੰ ਜਾ ਕਿਹਾ ਕਿ ਤੁਸੀਂ ਜਾਓ ਜਵਾਲਾ-ਮੁਖੀ ਨੂੰ, ਮੈਂ ਤਾਂ ਏਥੇ ਹੀ ਟਿਕਾਂਗਾ। ਸੰਗ ਢੋਲਕੀਆਂ ਛੈਣੇ ਵਜਾਉਂਦਾ ਅਗਾਂਹ ਨੂੰ ਤੁਰ ਗਿਆ। ਲਹਿਣਾ ਜੀ ਨੂੰ ਗੁਰੂ ਲੱਭ ਪਿਆ ਤੇ ਇਸ ਗੁਰੂ ਵਿੱਚ ਆਪਣਾ ਆਪਾ ਲੱਭ ਪਿਆ। ਗੁਰੂ ਜੀ ਦੇ ਚਰਨਾਂ ਦੀ ਛੁਹ, ਉਹਨਾਂ ਦੇ ਰੱਬੀ ਨੂਰ ਨਾਲ ਭਰਪੂਰ ਚਿਹਰੇ ਦੇ ਦਰਸ਼ਨ ਅਤੇ ਉਹਨਾਂ ਦੇਂ ਮਿੱਠੇ, ਆਤਮਾ ਨੂੰ ਜਗਾਉਣ ਵਾਲੇ ਤੇ ਪਰਮਾਤਮਾ ਦੀ ਸੂਝ ਕਰਾਉਣ ਵਾਲੇ ਬਚਨਾਂ ਨੇ ਲਹਿਣਾ ਜੀ ਦੇ ਮਨ ਵਿੱਚ ਪੁਰਾਣੀਆਂ ਯਾਦਾਂ ਸੁਰਜੀਤ ਕਰ ਦਿੱਤੀਆਂ। ਉਹਨਾਂ ਕਰਕੇ ਉਹਨਾਂ ਨੂੰ ਗੁਰੂ ਨਾਨਕ ਜੀ ਨਾਲ ਕੋਈ ਚਿਰੋਕਾ ਸੰਬੰਧ ਚੇਤੇ ਆ ਗਿਆ ਅਤੇ ਉਸ ਨੇ ਉਹਨਾਂ ਦੇ ਮਨ ਵਿੱਚ ਅਜਿਹੀ ਅਨੰਦ ਦੀ ਲਹਿਰ ਪੈਦਾ ਕਰ ਦਿੱਤੀ ਜਿਹਾ ਕਿ ਉਹਨਾਂ ਨੇ ਕਦੇ ਜਾਣਿਆ ਮਾਣਿਆ ਨਹੀਂ ਸੀ।

**ਲਹਿਣਾ ਜੀ ਦੀ ਘਾਲ**

ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਤੁਸੀਂ ਹੁਣ ਜਾਓ, ਘਰ ਹੋ ਕੇ ਫੇਰ ਆਉਣਾ। ਲਹਿਣਾ ਜੀ ਨੇ 'ਸਤਿਬਚਨ' ਕਿਹਾ ਤੇ ਘਰ ਨੂੰ ਚਲੇ ਗਏ। ਖਡੂਰ ਸਾਹਿਬ ਕੁਝ ਦਿਨ ਘਰ ਰਹਿ ਕੇ ਉਹਨਾਂ ਨੇ ਆਪਣੇ ਕਾਰ ਵਿਹਾਰ ਦਾ ਪ੍ਰਬੰਧ ਕੀਤਾ ਅਤੇ ਸਾਰਾ ਕੰਮ ਆਪਣੇ ਪੁੱਤਰਾਂ ਨੂੰ ਸਮਝਾਇਆ ਤੇ ਸੌਂਪਿਆ। ਫੇਰ ਆਪ ਕਰਤਾਰਪੁਰ ਨੂੰ ਤੁਰ ਪਏ। ਉਹਨਾਂ ਨੇ ਵੇਖਿਆ ਸੀ ਕਿ ਗੁਰੂ ਜੀ ਦੀ ਨਗਰੀ ਵਿੱਚ ਹਰ ਸਿੱਖ ਚਾਅ ਤੇ ਪ੍ਰੇਮ ਨਾਲ ਸੇਵਾ ਕਰਦਾ ਸੀ। ਸੋ ਉਹਨਾਂ ਨੇ ਸੋਚਿਆ ਕਿ ਅਸੀਂ ਵੀ ਸੇਵਾ ਸ਼ੁਰੂ ਕਰ ਦੇਈਏ। ਉਹਨਾਂ ਨੇ ਸਿਰ ਉੱਪਰ ਸਵਾ ਮਣ ਲੂਣ ਦੀ ਪੰਡ ਚੁੱਕ ਲਈ ਅਤੇ ਪੈਦਲ ਤੁਰ ਕੇ ਕਰਤਾਰਪੁਰ ਪੁੱਜੇ। ਇਸ ਪਵਿੱਤਰ ਪੰਡ ਨੂੰ ਨਾ ਉਹ ਘੋੜੀ ਉੱਪਰ ਲੱਦਣਾ ਚਾਹੁੰਦੇ ਸਨ ਅਤੇ ਨਾ ਹੀ ਕਿਸੇ ਮਜ਼ੂਰ

ਦੇ ਸਿਰ ਚੁਕਾਉਣਾ ਚਾਹੁੰਦੇ ਸਨ। ਸਨੇ ਸਨੇ ਉਹ ਕਰਤਾਰਪੁਰ ਅੱਪੜ ਗਏ। ਜਦ ਮਾਤਾ ਸੁਲੱਖਣੀ ਜੀ ਨੇ ਇਸ ਰੇਸ਼ਮੀ ਬਸਤਰਾਂ ਤੇ ਸੁਹਲ ਸਰੀਰ ਵਾਲੇ ਅਮੀਰਜ਼ਾਦੇ ਦੇ ਸਿਰ 'ਤੇ ਇੰਨਾ ਭਾਰ ਚੁੱਕਿਆ ਡਿੱਠਾ, ਤਾਂ ਉਹਨਾਂ ਦੇ ਹਿਰਦੇ ਉੱਪਰ ਬੜਾ ਅਸਰ ਹੋਇਆ। ਉਹਨਾਂ ਨੇ ਲਹਿਣਾ ਜੀ ਨੂੰ ਆਦਰ ਨਾਲ ਬਿਠਾਇਆ, ਜਲ ਪਾਣੀ ਛਕਾਇਅ ਤੇ ਇਉਂ ਖ਼ਾਤਰ ਕੀਤੀ ਜੀਕੁਰ ਮਾਂ ਆਪਣੇ ਪੁੱਤਰ ਦੀ ਕਰਦੀ ਹੈ।

ਜਦ ਲਹਿਣਾ ਜੀ ਨੂੰ ਪਤਾ ਲੱਗਾ ਕਿ ਗੁਰੂ ਜੀ ਖੇਤਾਂ ਵਿੱਚ ਆਪਣੇ ਸਿੱਖਾਂ ਸੇਵਕਾਂ ਹਿਤ ਪ੍ਰੇਮ ਸੇਵਾ ਦੀ ਕਾਰ ਕਮਾ ਰਹੇ ਹਨ ਤਾਂ ਉਹ ਉਧਰ ਨੂੰ ਤੁਰ ਪਏ। ਖੇਤੀਂ ਪੁੱਜ ਕੇ ਵੇਖਿਆ ਕਿ ਗੁਰੂ ਜੀ ਤੇ ਸਿੱਖ ਝੋਨੇ ਦੀ ਪੈਲੀ ਵਿਚੋਂ ਨਦੀਨ ਕੱਢ ਰਹੇ ਹਨ। ਗੁਰੂ ਜੀ ਨੂੰ ਨਮਸਕਾਰ ਕਰ ਕੇ ਲਹਿਣਾ ਜੀ ਉਸੇ ਕਾਰ ਵਿੱਚ ਲੱਗ ਪਏ। ਇਹ ਕੰਮ ਅਜਿਹਾ ਸੀ ਕਿ ਇਸ ਨਾਲ ਉਹਨਾਂ ਸੁੱਚੇ ਰੇਸ਼ਮੀ ਕੱਪੜੇ ਲਿਬੜ ਜਾਣੇ ਸਨ; ਪਰ ਉਹਨਾਂ ਨੂੰ ਗੁਰੂ-ਸੇਵਾ ਸਭ ਚੀਜ਼ਾਂ ਨਾਲੋਂ ਪਿਆਰੀ ਲੱਗਦੀ ਸੀ। ਜਾਂ ਕੁਝ ਚਿਰ ਸੇਵਾ ਕਰਦਿਆਂ ਨੂੰ ਹੋਇਆ, ਤਾਂ ਗੁਰੂ ਜੀ ਨੇ ਕਿਹਾ, 'ਪੁਰਖਾ, ਇਹ ਕੰਮ ਛੱਡ ਦਿਓ ਅਤੇ ਇਹ ਜੋ ਨਦੀਨ ਤੇ ਘਾਹ ਬੂਟ ਹੈ, ਇਸ ਦੀ ਪੰਡ ਬੰਨ੍ਹ ਕੇ ਲੈ ਜਾਵੋ ਅਤੇ ਡੰਗਰਾਂ ਨੂੰ ਜਾ ਪਾਓ। ਭਿੱਜੇ ਹੋਏ, ਚਿੱਕੜ ਚੋਂਦੇ, ਘਾਹ ਬੂਟ ਦੀ ਪੰਡ ਉਹਨਾਂ ਦੇ ਸਿਰ ਚੁਕਾਈ ਗਈ। ਉਹ ਘਰ ਨੂੰ ਤੁਰ ਪਏ। ਚਿੱਕੜ ਦੀਆਂ ਛਿੱਟਾਂ ਡਿੱਗਣ ਨਾਲ ਰੇਸ਼ਮੀ ਜਾਮਾ ਸਾਰਾ ਥਾਂ-ਥਾਂ ਤੋਂ ਲਿੱਬੜ ਗਿਆ, ਪਰ ਉਹਨਾਂ ਨੂੰ ਹੁਣ ਕੱਪੜੇ ਦਾ ਰੱਤੀ ਭਰ ਖ਼ਿਆਲ ਨਹੀਂ ਸੀ। ਘਰ ਪੁੱਜ ਕੇ ਉਹਨਾਂ ਘਾਹ ਪਸ਼ੂਆਂ ਨੂੰ ਪਾਇਆ। ਮਾਤਾ ਸੁਲੱਖਣੀ ਜੀ ਨੇ ਲਹਿਣਾ ਜੀ ਨੂੰ ਦੂਜੀ ਪੰਡ ਲਿਆਉਂਦਿਆਂ ਡਿੱਠਾ ਸੀ, ਪਹਿਲਾਂ ਸਵਾ ਮਣ ਲੂਣ ਖਡੂਰੋਂ ਲਿਆਏ ਤੇ ਹੁਣ ਭਾਰੀ ਪੰਡ ਖੇਤਾਂ ਵਿਚੋਂ ਲਿਆਏ ਅਤੇ ਪੰਡ ਵੀ ਅਜਿਹੀ ਜਿਸ ਨੇ ਰੇਸ਼ਮੀ ਕੱਪੜੇ ਲਿਬੇੜ ਦਿੱਤੇ ਸਨ।

ਜਦ ਸ਼ਾਮ ਵੇਲੇ ਗੁਰੂ ਜੀ ਘਰ ਆਏ, ਤਾਂ ਮਾਤਾ ਜੀ ਨੇ ਦਰਦ ਨਾਲ ਆਖਿਆ, 'ਇਸ ਸੁਹਲ ਸਰੀਰ ਵਾਲੇ ਗੱਭਰੂ ਦਾ ਤੁਸਾਂ ਚੰਗਾ ਆਦਰ ਕੀਤਾ ਹੈ। ਪਹਿਲਾਂ ਇਹ ਸਵਾ ਮਣ ਲੂਣ ਦੀ ਪੰਡ ਖਡੂਰੋਂ ਸਿਰ 'ਤੇ ਚੁੱਕ ਕੇ ਲਿਆਇਆ, ਅਗੋਂ ਤੁਸਾਂ ਚੋਖੀ ਭਾਰੀ ਪੰਡ ਉਸ ਦੇ ਸਿਰ 'ਤੇ ਧਰ ਦਿੱਤੀ ਅਤੇ ਪੰਡ ਵੀ ਅਜਿਹੀ ਜਿਸ ਨਾਲ ਉਸ ਦੇ ਰੇਸ਼ਮੀ ਕੱਪੜੇ ਚਿੱਕੜ ਨਾਲ ਲਿਬੜ ਗਏ।'

ਗੁਰੂ ਜੀ ਨੇ ਮੁਸਕਰਾ ਕੇ ਕਿਹਾ, 'ਤੁਹਾਨੂੰ ਭੁਲੇਖਾ ਲੱਗਾ ਹੈ। ਇਸ ਨੇ ਲੂਣ ਤੇ ਘਾਹ ਦੀਆਂ ਦੋ ਪੰਡਾਂ ਤਾਂ ਨਹੀਂ ਸਨ ਚੁਕੀਆਂ। ਇਸ ਨੇ ਤਾਂ ਮਨੁਖ-ਜਾਤੀ ਦਾ ਭਾਰ ਸਿਰ 'ਤੇ ਚੁੱਕਿਆ ਸੀ; ਘਾਹ ਬੂਟ ਦੀ ਪੰਡ ਤਾਂ ਇਸ ਦੇ ਸਿਰ ਛਤਰ ਝੁਲਦਾ ਸੀ; ਇਸ ਦੇ ਜਾਮੇ ਉਪਰ ਚਿੱਕੜ ਤਾਂ ਨਹੀਂ ਪਿਆ, ਉਹ ਤਾਂ ਕੇਸਰ ਦੇ ਛਟੇ ਪਏ ਹਨ ਜੋ ਨਿਰੰਕਾਰ ਦੇ ਦਰ ਪਰਵਾਨਗੀ ਦਾ ਚਿੰਨ੍ਹ ਹੋਣਗੇ। ਇਸ ਨੂੰ ਦੁਖੀ ਜਗਤ ਦੇ ਰੱਖਣਹਾਰ ਹੋਣ ਦਾ ਟਿਕਾ ਲੱਗਾ ਹੈ।

ਕਈ ਸਾਲ, ਸੰਨ 1532 ਤੋਂ 1539 ਤੱਕ ਲਹਿਣਾ ਜੀ ਕਰਤਾਰਪੁਰ ਗੁਰੂ ਜੀ ਤੇ ਉਹਨਾਂ ਦੇ ਸਿੱਖਾਂ ਦੀ ਪ੍ਰੇਮ-ਸੇਵਾ ਕਰਦੇ ਰਹੇ। ਉਹਨਾਂ ਦਾ ਜੀਵਨ ਸਿੱਖੀ ਰਹਿਤ ਦਾ ਅਮਲੀ ਸਬਕ ਤੇ ਨਮੂਨਾ ਬਣ ਗਿਆ। ਲਹਿਣਾ ਜੀ ਦਾ ਗੁਰੂ ਜੀ ਲਈ ਨਿਸ਼ਚਾ ਤੇ ਪਿਆਰ ਪੂਰਨਤਾ ਦੇ ਕਮਾਲ ਤਕ ਪੁੱਜਾ ਹੋਇਆ ਸੀ। ਉਹ ਸੇਵਾ ਵਿਚ ਮਗਨ ਸਨ ਤੇ ਪ੍ਰੇਮ-ਸਾਗਰ ਵਿਚ ਤਾਰੀਆਂ ਲਾ ਰਹੇ ਸਨ। ਉਹਨਾਂ ਨੇ ਆਪਣੇ ਡੂੰਘੇ ਹਿਰਦੇ ਤੇ ਆਤਮਾ

ਵਿਚ ਇਹ ਗੁਰ-ਸਿੱਖਿਆ ਚੰਗੀ ਤਰ੍ਹਾਂ ਦ੍ਰਿੜ੍ਹ ਕਰ ਲਈ ਸੀ ਕਿ ਸਿੱਖ ਤਾਂ ਹੀ ਗੁਰੂ ਦੇ ਦਰ ਪ੍ਰਵਾਨਗੀ ਪ੍ਰਾਪਤ ਕਰ ਸਕਦਾ ਹੈ ਜੇ ਉਹ ਆਪਣਾ ਤਨ, ਮਨ ਧਨ ਗੁਰੂ ਨੂੰ ਅਰਪਨ ਕਰ ਕੇ ਨਿਸ਼ਕਾਮ ਸੇਵਾ ਵਿੱਚ ਮਗਨ ਹੋਇਆ ਰਹੇ। ਜਦ ਮਗਰੋਂ, ਗੁਰ-ਗੱਦੀ ਉਪਰ ਬਿਰਾਜ ਕੇ, ਉਹਨਾਂ ਨੇ ਰੱਬ ਦੇ ਆਸ਼ਕਾਂ ਤੇ ਚਾਕਰਾਂ ਦੇ ਗੁਣ ਗੁਰਬਾਣੀ ਵਿੱਚ ਦਰਜ ਕੀਤੇ, ਉਸ ਵੇਲੇ ਉਹ ਸ਼ਬਦ ਉਹਨਾਂ ਦੀ ਆਪਣੀ ਹੱਡ-ਬੀਤੀ ਤੇ ਉਪਜੇ ਭਾਵਾਂ ਨਾਲ ਭਰਪੂਰ ਹੋਏ ਹੋਏ ਹਿਰਦੇ ਤੇ ਦਿਮਾਗ਼ ਵਿਚੋਂ ਆਏ ਸਨ। ਉਹਨਾਂ ਦੇ ਸ਼ਬਦ ਇਹ ਹਨ :-

ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥
ਆਸਕੁ ਏਹੁ ਨ ਆਖੀਐ ਜਿ ਲੇਖੇ ਵਰਤੈ ਸੋਇ॥੧॥....
ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥੨॥

ਅਜਿਹੀ ਆਸ਼ਕੀ ਸੀ ਜਿਹੜੀ ਬਾਬਾ ਲਹਿਣਾ ਜੀ ਨੇ ਗੁਰੂ ਨਾਨਕ ਨਾਲ ਜੋੜੀ ਤੇ ਨਿਬਾਹੀ। ਅਜਿਹੇ ਸਚੇ ਸੇਵਕ ਹੋਣ ਦੀ ਹੈਸੀਅਤ ਵਿੱਚ ਹੀ ਉਹ ਆਪਣੇ ਪ੍ਰੀਤਮ ਦੇ ਕਥੇ ਤੇ ਅਕਥੇ ਹੁਕਮਿ ਪਾਲਣ ਵਿਚ ਖ਼ੁਸ਼ੀ ਮਹਿਸੂਸ ਕਰਦੇ ਸਨ। ਅਸਲ ਗੱਲ ਤਾਂ ਇਹ ਹੈ ਕਿ ਉਹਨਾਂ ਨੇ ਗੁਰੂ ਜੀ ਦੇ ਭਾਵ ਤੇ ਉਪਦੇਸ਼ ਬੜੀ ਖ਼ੂਬੀ ਤੇ ਪੂਰਨਤਾ ਨਾਲ ਗ੍ਰਹਿਣ ਕਰ ਲਏ ਸਨ। ਗੁਰੂ ਜੀ ਦੇ ਆਦਰਸ਼ਾਂ ਤੇ ਅਸੂਲਾਂ ਦੀ ਰੰਗਤ ਵਿੱਚ ਉਹ ਇਸ ਤਰ੍ਹਾਂ ਰੰਗੇ ਗਏ ਸਨ, ਆਪਣੀ ਮਤ ਤੇ ਮਰਜ਼ੀ ਨੂੰ ਗੁਰੂ ਜੀ ਦੀ ਮਤ, ਜਾਂ ਗੁਰਮਤ ਦੇ ਅਜਿਹਾ ਅਧੀਨ ਤੇ ਅਨੁਕੂਲ ਕਰ ਲਿਆ ਸੀ ਕਿ ਗੁਰੂ ਜੀ ਦੇ ਨੇਤਰਾਂ ਦੀ ਛੋਟੀ ਤੋਂ ਛੋਟੀ ਸੈਨਤ ਪੁਰ ਉਹ ਖ਼ੁਸ਼ੀ-ਖ਼ੁਸ਼ੀ ਅਜਿਹੇ ਕੰਮ ਕਰਨ ਭੱਜ ਉਠਦੇ ਸਨ ਜਿਨ੍ਹਾਂ ਨੂੰ ਹੋਰ ਲੋਕ ਹਦੋਂ ਵੱਧ ਕਰੜੇ, ਔਖੇ ਨਾਪਸਿੰਦ ਤੇ ਸ਼ਾਨ ਦੇ ਉਲਟ ਸਮਝਦੇ ਸਨ।

ਕਈ ਸਾਲ ਬਾਬਾ ਲਹਿਣਾ ਜੀ ਨੇ ਇਸ ਇਸ਼ਕ ਤੇ ਚਾਕਰੀ, ਇਸ ਪ੍ਰੇਮਾ-ਭਗਤੀ ਨੂੰ ਨਿਬਾਹਿਆ। ਪ੍ਰੇਮ ਤੋਂ ਪ੍ਰੇਮ ਪੈਦਾ ਹੋ ਗਿਆ। ਉਹਨਾਂ ਲਈ ਜੋ ਪ੍ਰੇਮ ਗੁਰੂ ਨਾਨਕ ਜੀ ਦੇ ਹਿਰਦੇ ਵਿੱਚ ਪੈਦਾ ਹੋ ਗਿਆ, ਉਹ ਕਹਿਣ ਕਥਨ ਤੋਂ ਬਾਹਰ ਸੀ। ਗੁਰੂ ਜੀ ਉਹਨਾਂ ਨੂੰ ਆਪਣੇ ਪੁੱਤਰਾਂ ਨਾਲੋਂ ਭੀ ਵਧੇਰੇ ਪਿਆਰਾ ਸਮਝਦੇ ਸਨ। ਸਮਾਂ ਪਾ ਕੇ ਖਸਮ ਤੇ ਸੇਵਕ ਇਕ-ਮਿਕ ਹੋ ਗਏ। ਗੁਰੂ ਨਾਨਕ ਜੀ ਨੇ ਐਲਾਨ ਕਰ ਦਿੱਤਾ ਕਿ ਬਾਬਾ ਲਹਿਣਾ ਸਾਡਾ ਆਪਣਾ ਅੰਗ ਜਾਇਆ, ਅੰਗਦ ਬਣ ਗਿਆ ਹੈ।

**ਜਿਊਂਦੀ ਆਤਮਾ ਦੀ ਆਖ਼ਰੀ ਤਾਂਘ**

ਦੁਨੀਆਂ ਦੇ ਜਿਹੜੇ ਦੇਸ ਗੁਰੂ ਜੀ ਨੇ ਗਾਹੇ ਸਨ, ਉਥੋਂ ਸ਼ਰਧਾਲੂ ਪ੍ਰੇਮ-ਭੇਟ ਲੈ ਕੇ ਗੁਰ ਦਰਸ਼ਨਾਂ ਲਈ ਨਿਤ ਆਇਆ ਕਰਦੇ ਸਨ। ਨੇੜੇ ਦੂਰ ਦੇ ਸਭ ਥਾਈਂ ਆਪ ਨੂੰ ਪਿਆਰ ਨਾਲ ਯਾਦ ਕੀਤਾ ਜਾਂਦਾ ਸੀ। ਹਰ ਮੱਤ ਤੇ ਧਰਮ ਦੇ ਲੋਕਾਂ ਦੇ ਹਿਰਦਿਆਂ ਵਿੱਚ ਜੋ ਸ਼ਰਧਾ ਆਪ ਲਈ ਪੈਦਾ ਹੋ ਚੁੱਕੀ ਸੀ, ਉਸ ਦੀ ਵੰਨਗੀ ਵਜੋਂ ਅਸੀਂ ਇੱਕ ਕੌਤਕ ਦੱਸਦੇ ਹਾਂ ਜੋ ਆਪ ਦੇਹਧਾਰੀ ਜੀਵਨ ਦੇ ਆਖ਼ਰੀ ਦਿਨਾਂ ਵਿੱਚ ਹੋਇਆ। ਅਸੀਂ ਵੇਖ ਚੁੱਕੇ ਹਾਂ ਕਿ ਕਈ ਮੁਸਲਮਾਨ ਸੂਫ਼ੀ ਫ਼ਕੀਰ ਆਪ ਦੇ ਸ਼ਰਧਾਲੂ ਬਣ ਚੁੱਕੇ ਸਨ। ਉਹਨਾਂ ਵਿੱਚੋਂ ਇੱਕ ਮੁਲਤਾਨ ਦਾ ਪੀਰ ਬਹਾਉਦੀਨ ਸੀ। ਇਹ ਪੀਰ ਬੜਾ ਬਿਰਧ ਸੀ। ਉਸ ਨੇ ਇਉਂ

ਜਾਪਿਆ ਕਿ ਮੇਰਾ ਅੰਤ ਸਮਾਂ ਨੇੜੇ ਆ ਗਿਆ ਹੈ। ਉਹ ਮੌਤ ਤੋਂ ਡਰਦਾ ਨਹੀਂ ਸੀ, ਕਿਉਂਕਿ ਗੁਰੂ ਜੀ ਨੇ ਉਸ ਦੇ ਦਿਲ ਵਿਚੋਂ ਮੌਤ ਦਾ ਭੈਅ ਕਿੰਨੇ ਚਿਰ ਦਾ ਦੂਰ ਕਰ ਛੱਡਿਆ ਹੋਇਆ ਸੀ, ਪਰ ਇਕ ਹੋਰ ਖ਼ਿਆਲ ਉਸ ਨੂੰ ਤੰਗ ਕਰਨ ਲੱਗ ਪਿਆ। 'ਮੈਂ ਆਪਣੇ ਪ੍ਰੀਤਮ ਪਿਆਰੇ ਦਾ ਵਿਛੋੜਾ ਕੀਕੁਰ ਝੱਲਾਂਗਾ ? ਮੈਂ ਵਿਦਾ ਹੋਣ ਵਾਲਾ ਹਾਂ, ਖ਼ਬਰ ਏ ਕਦ ਤੁਰ ਜਾਵਾਂ ਤੇ ਉਸ ਤੋਂ ਵਿਛੜ ਜਾਵਾਂ ?' ਉਸ ਨੇ ਆਪਣੇ ਹਜ਼ਾਰਾਂ ਮੁਰੀਦਾਂ ਵਿਚੋਂ ਇੱਕ ਨੂੰ ਗੁਰੂ ਜੀ ਪਾਸ ਇਹ ਸੁਨੇਹਾ ਦੇ ਕੇ ਭੇਜਿਆ :—

'ਜੋ ਅਸਾਂ ਲੱਦਣ ਲਦਿਆ ਸਾਡੀ ਵੀ ਕਰਿ ਕਾਇ। ਗੁਰੂ ਜੀ ਆਪ ਜਦੋਂ ਚਲੋ ਸਾਨੂੰ ਨਾਲ ਲੈ ਚੱਲਣਾ। ਇਕੱਠੇ ਖ਼ੁਦਾਇ ਦੀ ਦਰਗਾਹ ਜਾਈਏ।'

(ਪੁਰਾਤਨ ਜਨਮ ਸਾਖੀ)

ਇਸ ਤੋਂ ਭਾਵ ਉਸ ਦਾ ਇਹ ਸੀ ਕਿ ਮੈਂ ਤਿਆਰ ਬੈਠਾ ਹਾਂ। ਜੇ ਤੁਸੀਂ ਚਲੋ ਮੇਰੇ ਨਾਲ ਤਾਂ ਤੁਹਾਡਾ ਹੱਥ ਫੜ ਕੇ, ਤੁਹਾਡੀ ਜੋਤ ਦੇ ਚਾਨਣੇ ਵਿੱਚ, ਮੈਂ ਸੁਖਾਲਾ ਜਾਵਾਂਗਾ।'

ਗੁਰੂ ਜੀ ਨੇ ਅਗੋਂ ਇਹ ਉਤਰ ਭੇਜਿਆ :—

'ਜੋ ਭਰਿਆ ਸੋ ਲੱਦਸੀ, ਸਭਨਾ ਹੁਕਮ ਰਜਾਇ॥
ਨਾਨਕ ਤੇ ਮੁਖ ਉਜਲੇ ਚਲੇ ਹਕੁ ਕਮਾਇ॥[1]

ਫੇਰ ਉਹਨਾਂ ਨੇ ਲਿਖਿਆ :—

'ਜੋ ਤੁਸੀਂ ਚਲਹੁ, ਅਸੀਂ ਭੀ ਆਵਹਿਗੇ ਚਾਲੀ ਦਿਨ ਪਿਛੈ॥'

(ਪੁਰਾਤਨ ਜਨਮ ਸਾਖੀ)

ਨਾਲ ਹੀ ਉਹਨਾਂ ਨੇ ਪੀਰ ਨੂੰ ਦੱਸਿਆ ਕਿ ਜਿਹੜੇ ਇਨਸਾਨ ਸਾਈਂ ਦੇ ਪ੍ਰੇਮ ਵਿਚ ਰਤੇ ਸੇਵਾ ਭਗਤੀ ਕਰਦੇ, ਜੀਵਨ ਗੁਜ਼ਾਰਦੇ ਹਨ, ਉਹਨਾਂ ਨੂੰ ਮੌਤ ਦਾ ਡਰ ਕਾਹਦਾ ? ਉਹ ਮਰਦੇ ਨਹੀਂ, ਉਹ ਤਾਂ ਆਪਣੇ ਸਦੀਵੀ ਘਰ ਵਾਪਿਸ ਜਾਂਦੇ ਹਨ। ਤੁਸੀਂ ਨਿਸਚਿੰਤ ਹੋ ਕੇ ਚਲੋ। ਮੈਂ ਬਹੁਤੀ ਦੇਰ ਤੁਹਾਥੋਂ ਵਿਛੜਿਆ ਨਹੀਂ ਰਹਿੰਦਾ।

ਪੀਰ ਨੂੰ ਜਦ ਇਹ ਸੁਨੇਹਾ ਮਿਲਿਆ ਤਾਂ ਉਹ ਬੜਾ ਖ਼ੁਸ਼ ਹੋਇਆ। ਉਸ ਨੇ ਕਈ ਵੇਰ ਕਰਤਾਰਪੁਰ ਦੇ ਪਾਸੇ ਵੱਲ ਸਿਰ ਝੁਕਾਇਆ ਅਤੇ ਸੁਨੇਹਾ ਲਿਆਉਣ ਵਾਲੇ ਨੂੰ ਅਸੀਸਾਂ ਦਿਤੀਆਂ। ਫੇਰ ਉਸ ਨੇ ਆਪਣੇ ਮੁਰੀਦਾਂ ਨੂੰ ਕਿਹਾ, 'ਯਾਰੋ, ਚਾਲੀ ਦਿਨਾਂ ਦਾ ਵਿਛੋੜਾ ਝੱਲਣਾ ਹੀ ਪਵੇਗਾ। ਸਾਨੂੰ ਉਹਨਾਂ ਚਾਲੀ ਦਿਨਾਂ ਦਾ ਫ਼ਿਕਰ ਹੈ ਕਿ ਇੰਨਾ ਚਿਰ ਹਨੇਰੇ ਵਿੱਚ ਰਹਿਣਾ ਪਵੇਗਾ। ਪਤਾ ਨਹੀਂ ਉਹ ਦਿਨ ਕਿਸ ਤਰ੍ਹਾਂ ਗੁਜ਼ਰਨਗੇ। ਜੇ ਉਹ ਨਾਲ ਚੱਲਦੇ ਤਾਂ ਮੈਂ ਸੁਖਾਲਾ ਚਾਨਣੇ ਨਾਲ ਜਾਂਦਾ, ਪਰ ਜਿਵੇਂ ਰਜ਼ਾ।

**ਗੁਰਤਾ-ਅਧਿਕਾਰੀ ਦੀ ਚੋਣ**

ਜਿਹੜਾ ਕੰਮ ਗੁਰੂ ਨਾਨਕ ਦੇਵ ਜੀ ਨੇ ਅਰੰਭਿਆ ਸੀ—ਇਕ ਕੌਮ ਨੂੰ ਸਾਜਣ, ਪਾਲਣ, ਸਿਖਾਲਣ ਅਤੇ ਉਹਨੂੰ ਜੱਥੇਬੰਦ ਕਰਨ ਦਾ—ਉਹ ਇਕ ਇਨਸਾਨੀ ਜੀਵਨ ਦੇ ਸਮੇਂ ਵਿਚ ਪੂਰਾ ਹੋ ਸਕਣ ਵਾਲਾ ਨਹੀਂ ਸੀ। ਇਸ ਕੰਮ ਵਾਸਤੇ ਆਗੂਆਂ, ਰਾਹ-ਦਰਸਾਊਆਂ ਜਾਂ ਗੁਰੂਆਂ ਦੀ ਲਗਾਤਾਰ ਲੜੀ ਦੀ ਲੋੜ ਸੀ। ਇਸ ਕਰਕੇ ਗੁਰੂ ਨਾਨਕ ਜੀ ਨੇ ਆਪਣੇ ਮਗਰੋਂ ਗੁਰ-ਗੱਦੀ ਸੰਭਾਲਣ ਵਾਲੇ, ਗੁਰਤਾ-ਅਧਿਕਾਰੀ ਦੀ ਚੋਣ ਬੜੇ

---

1. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ, ਸੋ ਗੁਰਬਾਣੀ ਨਹੀਂ।

ਧਿਆਨ ਨਾਲ ਕੀਤੀ। ਮਗਰੋਂ ਵੀ ਗੁਰ-ਗੱਦੀ ਲਈ ਯੋਗ ਵਿਅਕਤੀ ਦੀ ਚੋਣ ਇਸੇ ਤਰ੍ਹਾਂ ਹੁਸ਼ਿਆਰੀ ਤੇ ਧਿਆਨ ਨਾਲ ਕੀਤੀ ਜਾਂਦੀ ਰਹੀ ਅਤੇ ਚੋਣ ਓਦੋਂ ਤੀਕ ਹੁੰਦੀ ਰਹੀ ਜਦ ਗੁਰੂ ਗੋਬਿੰਦ ਸਿੰਘ ਜੀ ਦਸਮੇਸ਼ ਨੇ ਦੇਹ-ਧਾਰੀ ਗੁਰੂਆਂ ਦਾ ਸਿਲਸਿਲਾ ਖ਼ਤਮ ਕਰ ਕੇ ਗੁਰਤਾ ਗੁਰੂ ਗ੍ਰੰਥ ਤੇ ਪੰਥ ਨੂੰ ਦੇ ਦਿੱਤੀ।

ਆਪਣੇ ਮਗਰੋਂ ਗੁਰ-ਗੱਦੀ ਦੀ ਸੰਭਾਲ ਵਾਸਤੇ ਯੋਗ ਵਿਅਕਤੀ ਦੀ ਚੋਣ ਕਰਨ ਲਈ ਗੁਰੂ ਨਾਨਕ ਜੀ ਨੇ ਆਪਣੇ ਪੁੱਤਰਾਂ ਤੇ ਸਿੱਖਾਂ ਦੇ ਚੰਗੀ ਤਰ੍ਹਾਂ ਇਮਤਿਹਾਨ ਲਏ ਤੇ ਪਰਖ ਕੀਤੀ। ਇਹਨਾਂ ਵਿਚੋਂ ਬਾਬਾ ਲਹਿਣਾ ਜੀ ਸਭ ਤੋਂ ਵੱਧ ਯੋਗ, ਪੂਰਨ ਰੂਪ ਵਿੱਚ ਯੋਗ ਸਾਬਤ ਹੋਏ, ਹੋਰ ਕੋਈ ਵੀ ਲੋੜੀਂਦੀ ਪੱਧਰ ਤੀਕ ਨਾ ਪਹੁੰਚ ਸਕਿਆ।

ਆਪਣੇ ਸਿੱਖਾਂ ਦਾ ਆਖ਼ਰੀ ਇਮਤਿਹਾਨ ਲੈਣ ਲਈ ਗੁਰੂ ਜੀ ਨੇ ਇਕ ਦਿਨ ਭਿਆਨਕ ਰੂਪ ਧਾਰਨ ਕਰ ਲਿਆ। ਉਹਨਾਂ ਨੇ ਪਾਟੇ ਹੋਏ ਮੈਲੇ ਕੱਪੜੇ ਪਹਿਨ ਲਏ, ਹੱਥ ਵਿੱਚ ਨੰਗਾ ਛੁਰਾ ਫੜ ਲਿਆ, ਸ਼ਿਕਾਰੀ ਕੁੱਤੇ ਆਪਣੇ ਨਾਲ ਲੈ ਲਏ ਅਤੇ ਜੰਗਲ ਵੱਲ ਨੂੰ ਤੁਰ ਪਏ, ਜਿਵੇਂ ਕਿਤੇ ਆਪ ਸ਼ਿਕਾਰ ਖੇਡਣ ਚੱਲੇ ਸਨ। ਉਹਨਾਂ ਦਾ ਰੰਗ-ਢੰਗ ਤੇ ਵਰਤਾਰਾ ਵੀ ਡਰਾਉਣਾ ਸੀ। ਉਹ ਘੂਰ-ਘੂਰ ਵੇਖਦੇ ਅਤੇ ਕਰਾਰੇ ਬਚਨ ਬੋਲਦੇ ਸਨ। ਉਹਨਾਂ ਦੇ ਇਸ ਰੂਪ ਤੇ ਬਾਣੇ ਨੂੰ ਵੇਖ ਕੇ ਉਹਨਾਂ ਦੇ ਬਹੁਤ ਸਾਰੇ ਅਨੁਸਾਰੀ ਸੇਵਕ ਡਰ ਦੇ ਮਾਰੇ ਨੱਸ ਗਏ। ਜਦ ਬਾਕੀ ਦੀ ਟੋਲੀ ਕੁਝ ਦੂਰ ਗਈ, ਤਾਂ ਧਰਤੀ ਤਾਂਬੇ ਦੇ ਸਿੱਕਿਆਂ ਪੈਸਿਆਂ, ਟਕਿਆਂ ਨਾਲ ਕੱਜੀ ਹੋਈ ਦਿੱਸੀ। ਕਈ ਸਿੱਖਾਂ ਨੇ ਸਿੱਕਿਆਂ ਦੀਆਂ ਪੰਡਾਂ ਬੰਨ੍ਹ ਲਈਆਂ ਅਤੇ ਵਾਪਸ ਪਰਤ ਗਏ। ਜਾਂ ਕੁਝ ਹੋਰ ਦੂਰ ਗਏ ਤਾਂ ਰਾਹ ਚਾਂਦੀ ਦੇ ਸਿੱਕਿਆਂ ਰੁਪਈਆਂ ਨਾਲ ਕੱਜਿਆ ਹੋਇਆ ਦਿੱਸਿਆ। ਬਹੁਤ ਸਾਰੇ ਸਿੱਖਾਂ ਨੇ ਸਿੱਕਿਆਂ ਦੀਆਂ ਪੰਡਾਂ ਬੰਨ੍ਹ ਕੇ ਸਿਰਾਂ 'ਤੇ ਧਰ ਲਈਆਂ ਤੇ ਘਰਾਂ ਨੂੰ ਮੁੜ ਗਏ। ਕੁਝ ਦੂਰ ਹੋਰ ਜਾਣ 'ਤੇ ਜ਼ਮੀਨ ਸੋਨੇ ਦੇ ਸਿੱਕਿਆਂ-ਮੁਹਰਾਂ ਨਾਲ ਢੱਕੀ ਹੋਈ ਦਿੱਸੀ। ਬਹੁਤ ਸਾਰੇ ਸਿੱਖਾਂ ਨੇ ਜਿੰਨੇ-ਜਿੰਨੇ ਸਿੱਕੇ ਉਹ ਚੁੱਕ ਸਕਦੇ ਸਨ ਉੱਨੇ ਉੱਨੇ ਚੁੱਕ ਲਏ ਅਤੇ ਵਾਪਸ ਮੁੜ ਪਏ। ਹੁਣ ਬਾਬਾ ਲਹਿਣਾ ਜੀ ਤੇ ਦੋ ਹੋਰ ਸਿੱਖ ਗੁਰੂ ਜੀ ਦੇ ਨਾਲ ਰਹਿ ਗਏ।

ਜਾਂ ਥੋੜ੍ਹੀ ਦੂਰ ਹੋਰ ਗਏ, ਤਾਂ ਉਹਨਾਂ ਨੂੰ ਇਕ ਚਿਖਾ ਦਿਸੀ। ਉਹਦੇ ਲਾਗੇ ਇਕ ਲਾਸ਼ ਪਈ ਸੀ ਜੋ ਚਿੱਟੀ ਚਾਦਰ ਨਾਲ ਕੱਜੀ ਹੋਈ ਸੀ ਤੇ ਜਿਸ ਵਿਚੋਂ ਸਖ਼ਤ ਬਦਬੂ ਆ ਰਹੀ ਸੀ। ਗੁਰੂ ਜੀ ਨੇ ਡਰਾਉਣੀਆਂ ਅੱਖਾਂ ਬਣਾ ਕੇ ਗੱਜਵੀਂ ਅਵਾਜ਼ ਵਿੱਚ ਕਿਹਾ, 'ਜਿਹੜਾ ਮੇਰੇ ਨਾਲ ਜਾਣਾ ਚਾਹੁੰਦਾ ਹੈ, ਉਹ ਇਸ ਲਾਸ਼ ਨੂੰ ਖਾਵੇ।' ਰਹਿੰਦੇ ਦੋਵੇਂ ਸਿੱਖ ਇਹ ਸੁਣ ਕੇ ਕੰਬ ਉੱਠੇ ਤੇ ਨੱਸ ਗਏ। ਆਪ ਦੇ ਪਾਸ ਬਾਬਾ ਲਹਿਣਾ ਜੀ ਹੀ ਰਹਿ ਗਏ। ਉਹੋ ਹੀ ਗੁਰੂ ਜੀ ਉੱਤੇ ਭਰੋਸੇ ਸ਼ਰਧਾ ਵਿੱਚ ਪੱਕੇ ਰਹੇ। ਉਹ ਲਾਸ਼ ਦੇ ਪਾਸ ਗੋਡਿਆਂ ਭਾਰ ਹੋ ਬੈਠੇ ਅਤੇ ਪੁੱਛਣ ਲੱਗੇ, 'ਸੱਚੇ ਪਾਤਸ਼ਾਹ, ਪੈਰਾਂ ਵਲੋਂ ਖਾਣ ਲੱਗਾਂ ਕਿ ਸਿਰ ਵਲੋਂ ?' ਅੱਗੋਂ ਗੁਰੂ ਜੀ ਨੇ ਕਿਹਾ, 'ਲੱਕ ਲਾਗੋਂ।' ਬਾਬਾ ਲਹਿਣਾ ਜੀ ਚਾਦਰ ਪਰ੍ਹੇ ਹਟਾ ਕੇ ਚੱਕ ਮਾਰਨ ਹੀ ਲੱਗੇ ਸਨ ਕਿ ਗੁਰੂ ਜੀ ਨੇ ਉਹਨਾਂ ਨੂੰ ਰੋਕ ਲਿਆ ਤੇ ਕਿਹਾ, 'ਬਸ ਪੁਰਸ਼ਾ, ਇੰਨਾ ਹੀ ਕਾਫ਼ੀ ਹੈ। ਮੈਨੂੰ ਹੁਣ ਪਤਾ ਲੱਗ ਗਿਆ ਹੈ ਕਿ ਮੇਰੇ ਸਿੱਖਾਂ ਅਨਸਾਰੀਆਂ ਵਿੱਚੋਂ ਕਿੰਨਿਆਂ ਕੁ ਵਿੱਚ ਸਿੱਖੀ ਦੇ ਰਾਹੇ ਤੁਰਨ ਦੀ ਤਾਕਤ ਸਮਰੱਥਾ ਹੈ ਵੇ। ਤੂੰ ਮੇਰਾ ਭੇਦ ਪਾ ਲਿਆ ਹੈ, ਤੂੰ ਮੇਰੀ ਹੀ ਮੂਰਤ, ਮੇਰਾ ਹੀ ਰੂਪ ਹੈਂ, ਜਿਵੇਂ ਤੂੰ ਮੇਰੇ ਹੀ ਸਰੀਰ ਜਾਂ ਅੰਗ ਤੋਂ

ਬਣਿਆ ਹੁੰਦਾ ਏਂ। ਤੂੰ ਮੇਰਾ ਅੰਗ-ਜਾਇਆ, ਅੰਗ ਦਾ ਅੰਗ, ਅੰਗਦ ਹੈਂ, ਅੱਜ ਤੋਂ ਤੇਰਾ ਨਾਂ ਅੰਗਦ ਹੋ ਗਿਆ।' ਗੁਰੂ ਜੀ ਨੇ ਫੇਰ ਉਹਨਾਂ ਨੂੰ ਜੱਫੀ ਵਿੱਚ ਲਿਆ ਅਤੇ 'ਮੇਰਾ ਅੰਗਦ ਮੇਰਾ ਰੂਪ, ਮੇਰੀ ਦੇਹ, ਮੇਰੀ ਜਾਨ' ਕਹਿ ਕੇ ਬੁਲਾਇਆ ਅਤੇ ਕਿਹਾ, ਮੇਰੇ ਮਗਰੋਂ ਗੁਰ-ਗੱਦੀ ਦੀ ਕਾਰ ਤੁਹਾਡੇ ਸਪੁਰਦ ਹੋਵੇਗੀ। ਤੁਸੀਂ ਇਹ ਭਾਰ ਚੁੱਕਣ ਤੇ ਇਹ ਜ਼ੁਮੇਵਾਰੀ ਨਿਬਾਹੁਣ ਦੇ ਯੋਗ ਹੋ।'

**ਗੁਰ-ਗੱਦੀ ਦੀ ਸੌਂਪਣਾ**

ਕੁਝ ਸਮੇਂ ਮਗਰੋਂ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਅੰਗਦ ਜੀ ਨੂੰ ਰਸਮੀ ਤੌਰ 'ਤੇ ਗੁਰ-ਗੱਦੀ ਉੱਤੇ ਬਿਠਾਉਣ ਦਾ ਫ਼ੈਸਲਾ ਕੀਤਾ। ਇਸ ਕਾਰਜ ਲਈ ਗੁਰਸਿੱਖਾਂ ਦੀ ਉਚੇਚੀ ਇਕੱਤਰਤਾ ਕੀਤੀ ਗਈ। ਫੇਰ ਗੁਰੂ ਜੀ ਨੇ ਹੇਠ ਲਿਖੇ ਅਨੁਸਾਰ ਗੁਰ-ਗੱਦੀ ਸੌਂਪਣ ਦੀ ਰਸਮ ਅਦਾ ਕੀਤੀ:—

ਗੁਰਿਆਈ ਸੌਂਪਣ ਦੀ ਇਸ ਰਸਮ ਨੂੰ ਪੂਰਾ ਕਰਨ ਲਈ ਗੁਰੂ ਜੀ ਨੇ ਗੁਰੂ ਅੰਗਦ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਬਾਬਾ ਬੁੱਢਾ ਜੀ ਨੂੰ ਆਗਿਆ ਕੀਤੀ, 'ਇਹ ਮੇਰੇ ਥਾਂ ਗੁਰੂ ਬਣਨਗੇ। ਇਹ ਗੁਰੂ ਅੰਗਦ ਹਨ। ਇਹਨਾਂ ਦੇ ਮੱਥੇ ਉਪਰ ਗੁਰਤਾ ਦੀ ਨਿਸ਼ਾਨੀ ਵਜੋਂ ਤਿਲਕ ਲਾਓ।' ਬਾਬਾ ਬੁੱਢਾ ਜੀ ਨੇ ਗੁਰੂ ਜੀ ਦੀ ਆਗਿਆ ਦਾ ਪਾਲਨ ਕੀਤਾ। ਫੇਰ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਅੱਗੇ ਮੱਥਾ ਟੇਕਿਆ[1] ਅਤੇ ਆਪਣੇ ਸਿੱਖਾਂ ਸੇਵਕਾਂ ਨੂੰ ਹੁਕਮ ਦਿੱਤਾ, 'ਇਹ ਹੁਣ ਗੁਰੂ ਹਨ। ਤੁਸਾਂ ਇਹਨਾਂ ਦਾ ਹੁਕਮ ਮੰਨਣਾ ਤੇ ਇਹਨਾਂ ਦੀ ਸੇਵਾ ਕਰਨੀ। ਇਹ ਮੇਰਾ ਰੂਪ ਹਨ, ਇਹਨਾਂ ਵਿਚ ਮੇਰੀ ਜੋਤ ਦਾ ਵਾਸ ਹੋ ਗਿਆ ਹੈ। ਇਹਿ ਦੂਜੇ ਗੁਰੂ ਨਾਨਕ ਬਣ ਗਏ ਹਨ।'[2] ਇਸ ਤਰ੍ਹਾਂ ਉਹ ਨਿਰੰਕਾਰੀ ਜੋਤ ਜੋ ਗੁਰੂ ਨਾਨਕ ਜੀ ਨੂੰ ਪਿਤਾ ਪਰਮਾਤਮਾ ਵਲੋਂ ਮਿਲੀ ਸੀ, ਗੁਰੂ ਅੰਗਦ ਜੀ ਦੇ ਦਿਲ ਤੇ ਆਤਮਾ ਵਿੱਚ ਸਮਾ ਗਈ। ਇਸ ਤਰ੍ਹਾਂ ਗੁਰੂ ਨਾਨਕ ਜੀ ਨੇ ਬਾਬਾ ਲਹਿਣਾ ਜੀ ਨੂੰ ਉਹ ਲਹਿਣਾ ਤਾਰਿਆ ਜੋ, ਆਪ ਦੇ ਕਥਨ ਅਨੁਸਾਰ, ਆਪ ਨੇ ਉਹਨਾਂ ਦਾ ਦੇਣਾ ਸੀ। ਆਪ ਨੇ ਉਹਨਾਂ ਨੂੰ ਆਪਣੀ ਜੋਤ ਤੇ ਜੁਗਤ ਸੌਂਪ ਦਿੱਤੀ ਅਤੇ ਸਿੱਖ ਸੰਗਤ ਦੀ ਅਗਵਾਈ ਕਰਨ ਦੀ ਕਾਰ ਉਹਨਾਂ ਦੇ ਜ਼ੁਮੇ ਲਾਈ। ਗੁਰੂ ਅੰਗਦ ਜੀ ਨੂੰ ਗੁਰਿਆਈ ਹਾੜ ਵਦੀ ਤੇਰਾਂ,

---

1. 'ਉਲਟੀ ਗੰਗ ਵਹਾਈਓਨ, ਗੁਰ ਅੰਗਦ ਸਿਰ ਉਪਰ ਧਾਰਾ।' (ਭਾਈ ਗੁਰਦਾਸ)
2. (ੳ) 'ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰ ਛਤ੍ਰ ਫਿਰਾਇਆ।
   ਜੋਤੀ ਜੋਤਿ ਮਿਲਾਇਕੇ ਸਤਿਗੁਰ ਨਾਨਕ ਰੂਪ ਵਟਾਇਆ।
   ਲੱਖ ਨ ਕੋਈ ਸਕਈ ਅਚਰਜੇ ਆਚਾਰਜ ਦਿਖਾਇਆ।
   ਕਾਇਆ ਪਲਟ ਸਰੂਪ ਬਣਾਇਆ। (੧, ੪੫) (ਭਾਈ ਗੁਰਦਾਸ)

   (ਅ) 'ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥....
   ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤ ਥੀਵਦੈ।
   ਸਹਿ ਟਿਕਾ ਦਿਤੋਸੁ ਜੀਵਦੈ॥.....
   ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।'
   (ਰਾਮਕਲੀ ਵਾਰ, ਸੱਤਾ ਬਲਵੰਡ)

ਸੰਮਤ 1596 (15 ਜੂਨ, ਸੰਨ 1539 ਈਸਵੀ) ਨੂੰ ਮਿਲੀ। ਉਸ ਦਿਨ ਹਾੜ ਦਾ ਮਹੀਨਾ 17 ਦਿਨ ਗਿਆ ਸੀ।

ਇਸ ਤੋਂ ਮਗਰੋਂ ਗੁਰੂ ਨਾਨਕ ਜੀ ਨੇ ਬਾਬਾ ਅੰਗਦ ਜੀ ਨੂੰ ਆਗਿਆ ਕੀਤੀ ਕਿ ਉਹ ਖਡੂਰ ਜਾ ਟਿਕਣ। ਬਾਬਾ ਅੰਗਦ ਜੀ ਗੁਰੂ ਜੀ ਤੋਂ ਵਿਛੜਨਾ ਤਾਂ ਨਹੀਂ ਸਨ ਚਾਹੁੰਦੇ, ਸਗੋਂ ਅੰਤ ਤੋੜੀ ਉਹਨਾਂ ਦੇ ਚਰਨਾਂ ਵਿੱਚ ਰਹਿਣ ਦੇ ਚਾਹਵਾਨ ਸਨ, ਪਰ ਉਹ ਗੁਰੂ ਜੀ ਦੀ ਆਗਿਆ ਵੀ ਮੋੜ ਨਹੀਂ ਸਨ ਸਕਦੇ। ਇਸ ਕਰਕੇ ਉਹ ਕਰਤਾਰਪੁਰੋਂ ਖਡੂਰ ਚਲੇ ਗਏ।

### ਸੋਹਿਲਾ

ਕੋਈ ਤਿੰਨ ਕੁ ਮਹੀਨੇ ਮਗਰੋਂ ਗੁਰੂ ਨਾਨਕ ਦੇਵ ਜੀ ਦੀ ਸੱਚ ਖੰਡ ਵਾਪਸੀ ਦਾ ਸਮਾਂ ਆ ਗਿਆ। ਆਪ ਨੇ ਕਮਰ ਕਸਾ ਕਰ ਲਿਆ। ਆਪ ਇਕ ਸਾਫ਼, ਸੁਥਰੇ ਬਿਸਤਰੇ ਉਪਰ ਲੇਟ ਗਏ। ਆਪ ਨੂੰ ਆਪਣੇ ਪ੍ਰੀਤਮ ਨਾਲ ਮੇਲ ਪ੍ਰਾਪਤ ਹੋਣ ਲੱਗਾ ਸੀ, ਧਨ ਆਪਣੇ ਪਿਰ ਦੇ ਅੰਗ ਸਮਾਉਣ ਲੱਗੀ ਸੀ, ਆਪਣੇ ਇਰਦ-ਗਿਰਦ ਜੁੜੇ ਸਿੱਖਾਂ ਨੂੰ ਆਪ ਨੇ ਫ਼ੁਰਮਾਇਆ ਕਿ ਕੀਰਤਨ ਕਰੋ। ਫੇਰ ਗੁਰੂ ਜੀ ਨੇ 'ਸੋਹਿਲਾ ਰਾਗ ਗਉੜੀ ਦੀਪਕੀ'— ਅਰਥਾਤ 'ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ', ਵਾਲਾ ਸ਼ਬਦ ਉਚਾਰਨ ਕੀਤਾ। ਫੇਰ ਸਲੋਕ ਪੜ੍ਹਿਆ—'ਪਵਣ ਗੁਰ ਪਾਣੀ ਪਿਤਾ.....।' ਇਸ ਤਰ੍ਹਾਂ ਧੁਰ ਕੀ ਬਾਣੀ ਦਾ ਪਾਠ ਕਰਦੇ-ਕਰਦੇ ਗੁਰੂ ਜੀ ਜੋਤੀ ਜੋਤਿ ਸਮਾ ਗਏ। ਇਹ ਕੁਝ ਅੱਸੂ ਵਦੀ 10, ਸੰਮਤ 1596 (7 ਸਤੰਬਰ, 1539 ਈਸਵੀ) ਵਾਲੇ ਦਿਨ ਹੋਇਆ। ਉਸ ਦਿਨ ਅੱਸੂ ਦੇ ਮਹੀਨੇ ਦੀ 7 ਤਰੀਕ ਸੀ। ਸੰਗਤਾਂ ਨੂੰ ਬੜਾ ਵੈਰਾਗ ਲਗਾ ਤੇ ਵਿਛੋੜੇ ਨੇ ਉਹਨਾਂ ਨੂੰ ਬਿਹਬਲ ਕਰ ਦਿੱਤਾ। ਗੁਰੂ ਅੰਗਦ ਜੀ ਉਸ ਵੇਲੇ ਖਡੂਰ ਸਾਹਿਬ ਸਨ। ਉਹਨਾਂ ਨੇ ਜਦ ਗੁਰੂ ਨਾਨਕ ਜੀ ਦੇ ਜੋਤੀ ਜੋਤਿ ਸਮਾਉਣ ਦੀ ਖ਼ਬਰ ਸੁਣੀ, ਤਾਂ ਉਹਨਾਂ ਦੇ ਦਿਲ ਨੂੰ ਅਜੇਹੀ ਸੱਟ ਵੱਜੀ ਕਿ ਆਪ ਕਹਿ ਉਠੇ :—

> 'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥
> ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥

ਪਰ ਸਭ ਸਿੱਖ ਸੰਗਤਾਂ ਨੂੰ ਗੁਰੂ ਨਾਨਕ ਜੀ ਦੇ ਆਖ਼ਰੀ ਹੁਕਮਾਂ ਨੇ ਨਿਰਾਸਤਾ ਦੇ ਵਹਿਣ ਵਿੱਚ ਰੁੜ੍ਹਨੋਂ ਰੋਕ ਲਿਆ।

### ਦੇਹਿ ਬਾਰੇ ਝਗੜਾ

ਸਭ ਪ੍ਰਚੱਲਤ ਜਨਮ ਸਾਖੀਆਂ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲੇ ਦਿਨ ਆਪ ਦੇ ਸ਼ਰਧਾਲੂਆਂ ਵਿੱਚ ਝਗੜਾ ਹੋ ਪਿਆ ਕਿ ਆਪ ਦੀ ਸੱਚ-ਖੰਡ ਵਾਪਸੀ ਮਗਰੋਂ ਆਪ ਦੀ ਦੇਹ ਨੂੰ ਸਸਕਾਰਿਆ ਜਾਵੇ ਕਿ ਦਫ਼ਨਾਇਆ ਜਾਵੇ। ਜਿਹੜੇ ਸਿੱਖ ਸਿੱਖੀ ਧਾਰਨ ਤੋਂ ਪਹਿਲਾਂ ਮੁਸਲਮਾਨ ਹੁੰਦੇ ਸਨ, ਉਹ ਗੁਰੂ ਜੀ ਦੇ ਸਰੀਰ ਨੂੰ ਦਫ਼ਨਾਉਣਾ ਚਾਹੁੰਦੇ ਸਨ ਅਤੇ ਜਿਹੜੇ ਸਿੱਖੀ ਧਾਰਨ ਤੋਂ ਪਹਿਲਾਂ ਹਿੰਦੂ ਸਨ, ਉਹ ਉਸ ਦਾ ਸਸਕਾਰ ਕਰਨਾ ਚਾਹੁੰਦੇ ਸਨ। ਜਾਂ ਇਹ ਝਗੜਾ ਗਰਮ ਹੋ ਗਿਆ, ਤਾਂ ਇਕ ਸਿੱਖ ਨੇ ਕਿਹਾ ਕਿ ਗੁਰੂ ਜੀ ਤੋਂ ਪੁੱਛ ਲਿਆ ਜਾਵੇ। ਜਦ ਗੁਰੂ ਜੀ ਤੋਂ ਪੁੱਛਿਆ ਗਿਆ ਤਾਂ ਉਹਨਾਂ ਨੇ ਕਿਹਾ, 'ਇਉਂ ਕਰੋ ਕਿ ਇਕ ਧਿਰ ਮੇਰੇ ਸੱਜੇ ਪਾਸੇ ਵੱਲ ਤੇ ਇਕ

ਧਿਰ ਮੇਰੇ ਖੱਬੇ ਪਾਸੇ ਸਜਰੇ ਫੁੱਲ ਰੱਖ ਦੇਵੇ। ਜਿਸ ਧੜੇ ਦੇ ਫੁਲ ਸਵੇਰ ਤੀਕ ਓਸੇ ਤਰ੍ਹਾਂ ਹੀ ਰਹਿਣ, ਮੁਰਝਾਉਣ ਨਾ, ਉਹ ਧੜਾ ਜਿਸ ਤਰ੍ਹਾਂ ਜੀ ਕਰੇ ਮੇਰੇ ਸਰੀਰ ਨੂੰ ਦਫ਼ਨਾ ਦੇਵੇ ਜਾਂ ਉਸ ਦਾ ਸਸਕਾਰ ਕਰ ਦੇਵੇ।' ਐਸਾ ਹੀ ਕੀਤਾ ਗਿਆ। ਜਦ ਆਪ ਦੇ ਬਿਸਤਰੇ ਉੱਤੇ ਦੋਹੀਂ ਪਾਸੀਂ ਫੁਲ ਧਰ ਦਿੱਤੇ ਗਏ ਤਾਂ ਆਪ ਨੇ ਆਪਣੀ ਦੇਹ 'ਤੇ ਫੁੱਲਾਂ ਉਪਰ ਚਾਦਰ ਤਾਣ ਲਈ।

ਅਗਲੇ ਦਿਨ ਜਦ ਚਾਦਰ ਚੁੱਕੀ ਗਈ ਤਾਂ ਹੇਠਾਂ ਗੁਰੂ ਜੀ ਦੀ ਦੇਹ ਨਹੀਂ ਸੀ। ਕੁਦਰਤ ਦੀਆਂ ਗੁਪਤ ਤਾਕਤਾਂ ਨੇ ਉਸ ਨੂੰ ਤੱਤਾਂ ਵਿੱਚ ਖਿਲਾਰ ਛੱਡਿਆ ਸੀ।[1] ਦੋਹਾਂ ਧਿਰਾਂ ਦੇ ਫੁੱਲ ਓਵੇਂ ਦੇ ਓਵੇਂ ਹੀ ਸਨ। ਦੋਵੇਂ ਧਿਰਾਂ ਕਹਿ ਸਕਦੀਆਂ ਸਨ ਕਿ ਗੁਰੂ ਜੀ ਸਾਡੇ ਸਨ। ਇੱਕ ਧਿਰ ਨੇ ਫੁੱਲਾਂ ਨੂੰ ਦਫ਼ਨਾ ਦਿੱਤਾ ਤੇ ਦੂਜੀ ਨੇ ਉਹਨਾਂ ਦਾ ਸਸਕਾਰ ਕੀਤਾ। ਦੋਵਾਂ ਨੇ ਉਹਨੀਂ ਥਾਈਂ ਗੁਰੂ ਦੀਆਂ ਸਮਾਧਾਂ ਬਣਾਈਆਂ। ਇਹ ਦੋਵੇਂ ਹੀ ਰਾਵੀ ਨੇ ਰੋੜ੍ਹ ਖੜ੍ਹੀਆਂ ਹੋਈਆਂ ਹਨ। ਕੁਝ ਚਿਰ ਮਗਰੋਂ ਇਕ ਸ਼ਰਧਾਲੂ ਸਿੱਖ ਨੇ ਇੱਕ ਹੋਰ ਸਮਾਧ ਬਣਾਈ। ਇਹ ਹੁਣ ਤੀਕ ਮੌਜੂਦ ਹੈ। ਇਹ ਹੁਣ ਪਾਕਿਸਤਾਨ ਵਿੱਚ ਹੈ। ਕੁਝ ਚਿਰ ਮਗਰੋਂ ਗੁਰੂ ਜੀ ਦੀ ਉਲਾਦ ਵਿਚੋਂ ਇੱਕ ਨੇ ਰਾਵੀ ਦੇ ਖੱਬੇ ਕੰਢੇ ਉਪਰ ਇੱਕ ਹੋਰ ਜਗ੍ਹਾ ਬਣਾਈ ਤੇ ਸ਼ਹਿਰ ਵਸਾਇਆ। ਇਸ ਦਾ ਨਾਉਂ 'ਡੇਰਾ ਬਾਬਾ ਨਾਨਕ' ਰਖਿਆ ਗਿਆ। ਇਹ ਜਗ੍ਹਾ ਜ਼ਿਲ੍ਹਾ ਗੁਰਦਾਸਪੁਰ ਵਿੱਚ ਹੈ।

ਇਸ ਤਰ੍ਹਾਂ ਰੱਬ ਦੇ ਇਹ ਢਾਢੀ, ਨਿਰੰਕਾਰੀ ਜੋਤ ਵਾਲੇ ਇਨਸਾਨਾਂ ਦੇ ਮਿੱਤਰ ਰਹਿਬਰ, ਸੱਤਰ ਸਾਲ, ਪੰਜ ਮਹੀਨੇ ਅਤੇ ਤਿੰਨ ਦਿਨ ਇਸ ਸੰਸਾਰ ਵਿੱਚ ਰਹਿ ਕੇ ਮੁੜ ਸੱਚ-ਖੰਡ ਨੂੰ ਚਲੇ ਗਏ। ਆਪਣੀ ਜੋਤ ਉਹ ਗੁਰੂ ਅੰਗਦ ਦੇਵ ਵਿੱਚ ਧਰ ਗਏ, ਅਰਥਾਤ ਅਥਾਹ ਪਿਆਰ, ਸੱਚਾ ਜੀਵਨ, ਭਗਤੀ, ਦੁਨੀਆਂ ਜਿੱਡਾ ਦਿਲ ਤੇ ਹਮਦਰਦੀ, ਪੂਰਨ ਭਰੋਸਾ, ਨਿਸ਼ਚਾ ਤੇ ਨਿੱਤ ਨਵੀਆਂ ਖ਼ੁਸ਼ੀਆਂ ਅਨੰਦ ਤੇ ਖੇੜੇ, ਰੱਬ ਦਾ ਕਲਾਮ ਜੋ ਉਹਨਾਂ ਦੇ ਮਨ ਤੇ ਆਤਮਾ ਵਿੱਚ ਦਿਨ ਰਾਤ ਉੱਤਰਦਾ ਤੇ ਵਸਦਾ ਸੀ ਅਤੇ ਜੋ ਇਨਸਾਨਾਂ ਨੂੰ ਦੇਵਤੇ ਬਣਾ ਕੇ ਨਿਰੰਕਾਰ ਨਾਲ ਜੋੜ ਦੇਂਦਾ ਸੀ ਤੇ ਰੱਬੀ ਕੀਰਤਨ ਜਿਸ ਨਾਲ ਇਨਸਾਨੀ ਆਤਮਾ ਦੁੱਖਾਂ, ਕਲੇਸ਼ਾਂ, ਚਿੰਤਾ ਦੇ ਟੋਇਆਂ ਵਿੱਚੋਂ ਨਿਕਲ ਕੇ ਸਦੀਵੀ ਅਨੰਦ ਤੇ ਖਿੜਾਉ ਭਰੇ ਜੀਵਨ ਦੀ ਮੌਜ ਮਾਣਨ ਲੱਗ ਪੈਂਦੀ ਹੈ—ਇਹ ਸਭ ਦੈਵੀ ਗੁਣ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਦੇ ਹਵਾਲੇ ਕਰ ਦਿੱਤੇ। ਗੁਰੂ ਨਾਨਕ ਜੀ ਨੇ ਕਈ ਵੇਰ

---

1. ਦੁਨੀਆਂ ਦੇ ਵੱਡੇ-ਵੱਡੇ ਪ੍ਰਸਿੱਧ ਸਾਇੰਸਦਾਨਾਂ ਨੇ ਰੂਹਾਨੀ ਤੇ ਮਾਨਸਿਕ ਮੰਡਲਾਂ ਦੀ ਖੋਜ ਕਰ ਕੇ ਇਹ ਗੱਲ ਸਿੱਧ ਕੀਤੀ ਹੈ ਕਿ ਕਈ ਗੱਲਾਂ ਅਜਿਹੀਆਂ ਵਾਕਿਆ ਹੁੰਦੀਆਂ ਹਨ ਜਿਹੜੀਆਂ ਕੁਦਰਤ ਦੇ ਮਲੂਮ ਹੋ ਚੁੱਕੇ ਨੇਮਾਂ ਦੇ ਉਲਟ ਹੁੰਦੀਆਂ ਹਨ। ਇਹਨਾਂ ਸਿੱਧ ਹੋ ਚੁੱਕੀਆਂ ਘਟਨਾਵਾਂ ਵਿੱਚ ਇਕ ਕਰਾਮਾਤੀ ਗੱਲ ਇਹ ਹੈ ਕਿ ਜਿੰਦਰਿਆਂ ਉੱਪਰ ਮੋਹਰਾਂ ਲਾ ਕੇ ਬੰਦ ਕੀਤੇ ਹੋਏ ਦਰਵਾਜ਼ਿਆਂ ਵਿੱਚ ਦੀ ਫੁੱਲ, ਹਾਰਮੋਨੀਅਮ ਵਾਜੇ ਅਤੇ ਹੋਰ ਚੀਜ਼ਾਂ ਲੰਘ ਜਾਂਦੀਆਂ ਹਨ। ਇਹੋ ਜਿਹੀ ਗੱਲ ਹੀ ਗੁਰੂ ਸਾਹਿਬ ਦੀ ਦੇਹ ਨਾਲ ਹੋਈ ਮੰਨੀ ਜਾ ਸਕਦੀ ਹੈ।

ਮੈਂ ਪਾਠਕਾਂ ਪ੍ਰਤੀ ਕਹਾਂਗਾ ਕਿ ਉਹ ਅੰਤਕਾ (੨) ਪੜ੍ਹਨ ਅਤੇ ਫਿਰ ਉਥੇ ਲਿਖੀਆਂ ਕਿਤਾਬਾਂ ਪੜ੍ਹ ਕੇ ਇਸ ਮਾਮਲੇ ਬਾਰੇ ਰਾਇ ਕਾਇਮ ਕਰਨ।

ਐਲਾਨ ਕੀਤਾ ਸੀ ਕਿ ਸਾਡਾ ਆਪਣਾ ਗੁਰੂ ਨਿਰੰਕਾਰ ਆਪ ਹੈ। ਕਲਜੁਗ ਦੇ ਜੀਵਾਂ ਦੇ ਉਧਾਰ ਅਤੇ ਜਗਤ ਜਲੰਦੇ ਦੀ ਰੱਖਿਆ ਲਈ, ਧਰਤ ਲੋਕਾਈ ਦੇ ਸੋਧਣ ਹਿਤ, ਜੋ ਇਨਸਾਨੀ ਜਾਮਾ ਉਹਨਾਂ ਨੇ ਪਹਿਨਿਆ ਸੀ, ਉਸ ਨੂੰ ਤਿਆਗ ਕੇ ਜਦ ਉਹ ਫੇਰ ਨਿਰੰਕਾਰ ਦੀ ਗੋਦ ਵਿੱਚ ਜਾ ਸਮਾਏ ਤਾਂ ਬਾਬਾ ਲਹਿਣਾ ਜੀ ਆਪਣੀ ਘਾਲ ਦਾ ਅਤੇ ਗੁਰੂ ਤੇ ਵਾਹਿਗੁਰੂ ਦੀ ਮਿਹਰ ਦਾ ਸਦਕਾ ਆਪਣੇ ਗੁਰੂ ਨਾਨਕ ਦੇਵ ਜੀ ਨਾਲ ਇਕ-ਮਿਕ ਹੋ ਗਏ। ਨਹੀਂ, ਸਗੋਂ ਦੂਜੇ ਗੁਰੂ ਨਾਨਕ ਬਣ ਗਏ। ਸਭ ਇਨਸਾਨਾਂ ਨੂੰ ਨਿਰੰਕਾਰ ਦਾ ਸੰਦੇਸ਼ ਦੇਣ, ਇਨਸਾਨਾਂ ਦੇ ਤਨ, ਮਨ ਅਤੇ ਆਤਮਾ ਨੂੰ ਬੁਰੀਆਂ ਵਾਦੀਆਂ ਵਹਿਬਤਾਂ ਵਿੱਚੋਂ ਕੱਢ ਕੇ ਦੇਵਤੇ ਬਣਨ ਦੇ ਰਾਹੇ ਪਾਉਣ, ਸਭ ਇਨਸਾਨਾਂ ਨੂੰ ਨਿਰੰਕਾਰ ਦੇ ਉਪਾਸ਼ਕ ਅਤੇ ਰਬ-ਜਾਏ ਇਨਸਾਨ ਭਰਾਵਾਂ ਦੇ ਸੱਚੇ ਮਿੱਤਰ ਤੇ ਸੇਵਕ ਬਣਾਉਣ ਦਾ ਸੋਹਣਾ ਪਰ ਔਖਾ ਕੰਮ ਹੁਣ ਗੁਰੂ ਅੰਗਦ ਜੀ ਦੇ ਸਪੁਰਦ ਹੋਇਆ। ਜਿਹੜਾ ਪੌਦਾ ਗੁਰੂ ਨਾਨਕ ਦੇਵ ਜੀ ਨੇ ਲਾਇਆ ਤੇ ਮਿਹਨਤ ਨਾਲ ਪਾਲਿਆ ਸੰਭਾਲਿਆ ਸੀ ਉਹਦੀ ਪਾਲਨਾ ਸੰਭਾਲ ਦੀ ਜ਼ੁੰਮੇਵਾਰੀ ਹੁਣ ਉਹਨਾਂ ਦੇ ਸਿਰ ਸੀ।

## ਕਾਂਡ—50
# *ਸੰਖੇਪ ਵਿਚਾਰ*

ਆਓ ਜ਼ਰਾ ਪਿਛਾਂਹ ਵੱਲ ਝਾਤੀ ਮਾਰੀਏ; ਗੁਰੂ ਨਾਨਕ ਜੀ ਦੀ ਘਾਲ ਉਪਰ ਲੰਮੀ ਨਜ਼ਰ ਨਾਲ ਤੱਕਦੇ ਹੋਏ ਵੇਖੀਏ ਕਿ ਜਿਸ ਵੇਲੇ ਆਪ ਨੂੰ ਨਿਰੰਕਾਰ ਦੀ ਹਜ਼ੂਰੀ ਵਿੱਚੋਂ ਜਗਤ ਵਿੱਚ ਭੇਜਿਆ ਗਿਆ, ਉਸ ਵੇਲੇ ਆਪ ਦੇ ਕਰਨ-ਯੋਗ ਕੀ ਕੰਮ ਸੀ। ਫੇਰ ਅਸੀਂ ਇਹ ਵਿਚਾਰਨ ਤੇ ਸਮਝਣ ਦਾ ਯਤਨ ਕਰਾਂਗੇ ਕਿ ਆਪ ਨੇ ਉਹ ਕੰਮ ਕਿਸ ਤਰ੍ਹਾਂ ਤੇ ਕਿਸ ਹੱਦ ਤੀਕ ਸੰਪੂਰਨ ਕੀਤਾ। ਇਸ ਪੁਸਤਕ ਦੇ ਪਹਿਲੇ ਦੋ ਕਾਂਡਾਂ ਵਿੱਚ ਉਸ ਸਮੇਂ ਦੀ ਤਸਵੀਰ ਦਰਸਾਉਣ ਦਾ ਜਤਨ ਕੀਤਾ ਗਿਆ ਹੈ ਜਿਸ ਵਿੱਚ ਗੁਰੂ ਨਾਨਕ ਜੀ ਨੇ ਅਵਤਾਰ ਧਾਰਿਆ ਤੇ ਰੱਬੀ ਕਾਰ ਕਮਾਈ। ਅਸਾਂ ਵੇਖਿਆ ਹੈ ਕਿ ਸਮਾਂ ਕਿੰਨਾ ਭੈੜਾ ਤੇ ਭਿਆਨਕ ਸੀ ਅਤੇ ਹਿੰਦੁਸਤਾਨੀਆਂ ਦੀ ਹਾਲਤ ਕਿੰਨੀ ਦੁਖ-ਭਰੀ ਸੀ। ਪ੍ਰਿਥਵੀ ਹਾ-ਹਾ-ਕਾਰ ਕਰ ਰਹੀ ਸੀ ਤੇ ਰਹਿਬਰ ਲਈ ਪੁਕਾਰ ਕਰਦੀ ਸੀ।

**ਰਲਵੀਂ-ਮਿਲਵੀਂ ਪੁਕਾਰ**

ਮਨੁੱਖ-ਜਾਤੀ ਦੀ ਇਹ ਪੁਕਾਰ ਸਾਦੀ ਜਾਂ ਸਧਾਰਨ ਜਿਹੀ ਨਹੀਂ ਸੀ। ਇਹ ਤਾਂ ਇਨਸਾਨਾਂ ਦੇ ਦੁਖੀ ਹਿਰਦਿਆਂ ਵਿਚੋਂ ਉਠ ਰਹੀਆਂ ਅਨੇਕਾਂ ਦੁਖ-ਭਰੀਆਂ ਪੁਕਾਰਾਂ ਦੇ ਰਲਣ ਤੋਂ ਬਣੀ ਸੀ। ਇਸ ਵਿੱਚ ਉਹ ਸੱਭੇ ਵੈਣ-ਵਿਰਲਾਪ, ਸਭ ਦੁੱਖ ਸੰਤਾਪ, ਸਭ ਬਿਪਤਾ ਕਲੇਸ਼, ਸਭ ਚੀਕ-ਚਿਹਾੜੇ, ਸਭ ਮਿੰਨਤਾ ਤੇ ਹਾੜੇ ਸ਼ਾਮਲ ਸਨ ਜੋ ਜਗਤ ਜਲੰਦੇ ਦੇ ਹਿਰਦਿਆਂ ਵਿੱਚੋਂ ਉਠਦੇ ਸਨ ਤੇ ਜੋ ਗੁਰੂ ਜੀ ਲਈ ਉਹ 'ਰੱਬੀ ਸੱਦੜਾ' ਬਣ ਗਏ ਸਨ ਜੋ ਆਪ ਨਿਤ ਸੁਣਦੇ ਸਨ ਅਤੇ ਜਿਹੜਾ ਆਪ ਨੂੰ ਦੁਖੀ ਮਨੁੱਖ-ਜਾਤੀ ਦੀ ਬਾਹੁੜੀ ਕਰਨ ਅਤੇ ਇਨਸਾਨ ਤੇ ਨਿਰੰਕਾਰ ਦੀ ਸੇਵਾ ਕਰਨ ਲਈ ਪ੍ਰੇਰਦਾ ਸੀ।

**ਪਰਜਾ ਦੀ ਪੁਕਾਰ**

ਪਹਿਲੀ ਪੁਕਾਰ ਸੀ ਪਰਜਾ ਦੀ ਹਾਕਮਾਂ ਵਿਰੁੱਧ ਜਿਨ੍ਹਾਂ ਨੇ ਦੇਸ ਨੂੰ ਨਰਕ ਬਣਾ ਛੱਡਿਆ ਸੀ। ਹਿੰਦੂਆਂ ਨੂੰ ਕਾਫ਼ਰ ਸਮਝ ਕੇ ਉਹਨਾਂ ਉਪਰ ਅਨੇਕਾਂ ਤਰ੍ਹਾਂ ਦੇ ਜਬਰ ਤੇ ਜ਼ੁਲਮ ਕੀਤੇ ਜਾਂਦੇ ਸਨ। ਅਣਗਿਣਤ ਗ਼ੈਰ ਮੁਸਲਮਾਨਾਂ ਨੂੰ ਤਲਵਾਰ ਦੇ ਜ਼ੋਰ ਨਾਲ ਮੁਸਲਮਾਨ ਬਣਾਇਆ ਜਾਂਦਾ ਸੀ ਅਤੇ ਉਹਨਾਂ ਦੀਆਂ ਬਹੂ ਬੇਟੀਆਂ ਦੀ ਖੁੱਲਮ ਖੁੱਲ੍ਹਾ ਬੇਪਤੀ ਕੀਤੀ ਜਾਂਦੀ ਸੀ। ਇਸ ਇਸਲਾਮੀ ਰਾਜ ਵਿੱਚ ਗ਼ੈਰ-ਮੁਸਲਮਾਨਾਂ ਦੀ ਨਾ ਜਾਨ, ਨਾ ਮਾਲ ਤੇ ਨਾ ਪਤ ਸੁਰੱਖਿਅਤ ਸੀ। ਜਾਬਰ ਮਨ ਆਈਆਂ ਕਰਦੇ ਸਨ।[1]

---

1. ਕੁਝ ਚਿਰ ਤੋਂ ਮੁਸਲਮਾਨ ਭਰਾ ਇਹ ਕਹਿਣ ਲੱਗ ਪਏ ਸਨ ਕਿ ਮੁਸਲਮਾਨ ਬਾਦਸ਼ਾਹਾਂ ਦੇ ਗ਼ੈਰ-ਮੁਸਲਮਾਨਾਂ ਉੱਪਰ ਕਮਾਏ ਜ਼ੁਲਮਾਂ ਦੇ ਜੋ ਹਾਲ ਇਤਿਹਾਸ ਵਿੱਚ ਲਿਖੇ ਗਏ ਹਨ,

ਬਾਕੀ ਅਗਲੇ ਸਫ਼ੇ 'ਤੇ

ਇਸ ਤੋਂ ਇਲਾਵਾ ਜਨਤਾ ਦੇ ਹਿੰਦੂ ਤੇ ਮੁਸਲਮਾਨ ਕੁਦਰਤੀ ਆਗੂ, ਅਰਥਾਤ, ਜ਼ਮੀਨਾਂ ਤੇ ਜਾਇਦਾਦਾਂ ਦੇ ਮਾਲਕ ਸਨ ਜਿਨ੍ਹਾਂ ਨੇ ਪਰਦੇਸਾਂ ਤੋਂ ਆਏ ਜਾਬਰਾਂ ਨਾਲ

---

*ਪਿਛਲੇ ਸਫ਼ੇ ਦਾ ਬਾਕੀ

ਇਹ ਸਭ ਝੂਠੇ ਹਨ ਅਤੇ ਅੰਗਰੇਜ਼ ਲਿਖਾਰੀਆਂ ਨੇ ਫੁਟ ਪਾਉਣ ਦੀ ਖ਼ਾਤਰ ਘੜੇ ਹਨ। ਕੁਝ ਗ਼ੈਰ-ਮੁਸਲਮਾਨ ਸੱਜਣ ਵੀ ਕੌਮੀਅਤ ਦੇ ਭਾਵਾਂ ਅਤੇ ਹਿੰਦੂ-ਮੁਸਲਿਮ ਏਕਤਾ ਦੀ ਇੱਛਿਆ ਹੇਠ ਕੁਝ ਗ਼ਲਤ ਵਹਿਣ ਵਿੱਚ ਫਸ ਕੇ ਇਹੋ ਗੱਲ ਕਹਿਣ ਲੱਗ ਪਏ ਸਨ ਅਤੇ ਜ਼ੋਰ ਦੇਂਦੇ ਸਨ ਕਿ ਹਿੰਦ ਦਾ ਇਤਿਹਾਸ ਸਾਰਾ ਨਵੇਂ ਸਿਰਿਓਂ ਲਿਖਣਾ ਚਾਹੀਦਾ ਹੈ ਅਤੇ ਉਸ ਵਿੱਚ ਮੁਸਲਮਾਨਾਂ ਦੇ ਸਿਰ ਕੀਤੇ ਗਏ ਜਬਰਾਂ ਜ਼ੁਲਮਾਂ ਦਾ ਜ਼ਿਕਰ ਨਹੀਂ ਹੋਣਾ ਚਾਹੀਦਾ। ਇਹ ਸਿੱਧੇ-ਸਾਦੇ ਵੀਰ ਮੁਸਲਮਾਨ ਬਾਦਸ਼ਾਹਾਂ ਤੇ ਮੁਸਲਮਾਨ ਇਤਿਹਾਸਕਾਰਾਂ ਦੀਆਂ ਲਿਖਤਾਂ ਨੂੰ ਵੀ ਝੂਠੀਆਂ ਮੰਨਣ ਨੂੰ ਤਿਆਰ ਹੋ ਪਏ ਸਨ। ਪਰ ਜੋ ਕੁਝ ਇਸ ਨਿਭਾਗੇ ਦੇਸ ਵਿਚ ਵੀਹਵੀਂ ਸਦੀ ਦੇ ਅਧ-ਵਿਚਕਾਰੇ, ਅੰਗਰੇਜ਼ੀ ਰਾਜ ਤੇ ਉਸ ਦੇ ਅਮਨ ਕਾਇਮ ਰੱਖਣ ਦੇ ਸਿਲਸਿਲੇ ਦੀ ਮੌਜੂਦਗੀ ਵਿੱਚ ਅਨੇਕਾਂ ਮੁਸਲਮਾਨਾਂ ਨੇ ਮਜ਼੍ਹਬੀ ਜਨੂਨ, ਇਸਲਾਮੀ ਜੋਸ਼ ਤੇ ਆਪਣੀ ਬਹੁਗਿਣਤੀ ਦੀ ਤਾਕਤ ਦੀ ਮਸਤੀ ਵਿੱਚ ਆ ਕੇ ੧੯੪੭ ਵਿੱਚ ਪੰਜਾਬ ਵਿੱਚ ਅਤੇ ਮਗਰੋਂ ਪੂਰਬੀ ਬੰਗਾਲ ਵਿੱਚ ਕਰ ਵਿਖਾਇਆ, ਉਸ ਨੇ ਪਿਛਲੇ ਇਤਿਹਾਸ ਨੂੰ ਮੁੜ ਤਾਜ਼ਾ ਕਰ ਦਿੱਤਾ ਅਤੇ ਦੁਨੀਆਂ ਭਰ ਨੂੰ ਨਿਸਚੇ ਕਰਾ ਦਿੱਤਾ ਕਿ ਜੇ ਮੁਸਲਮਾਨ ਇਹਨਾਂ ਸਭਿਅਤਾ ਦੀ ਤਰੱਕੀ ਦੇ ਦਿਨਾਂ ਵਿੱਚ, ਅੰਗਰੇਜ਼ੀ ਰਾਜ ਦੇ ਸਮੇਂ ਇਹ ਕੁਝ ਕਰ ਸਕਦੇ ਸਨ ਤਾਂ ਅੱਜ ਤੋਂ ਸੈਂਕੜੇ ਸਾਲ ਪਹਿਲਾਂ, ਜਦ ਉਹਨਾਂ ਦਾ ਆਪ ਹੁਦਰਾ ਰਾਜ ਕਾਇਮ ਸੀ, ਉਹ ਕੀ ਨਾ ਕਰਦੇ ਰਹੇ ਹੋਣਗੇ ? ਜੇ ਇਸ ਸਮੇਂ ਗ਼ੈਰ-ਮੁਸਲਮਾਨਾਂ ਦੇ ਪਿੰਡਾਂ ਦੇ ਪਿੰਡ ਦਿਨ ਦਿਹਾੜੇ ਲੁੱਟੇ ਤੇ ਸਾੜੇ ਜਾ ਸਕੇ, ਤੀਵੀਆਂ, ਬੱਚਿਆਂ, ਬੁੱਢਿਆਂ ਦਾ ਕਤਲਾਮ ਹੋ ਸਕਿਆ, ਜਬਰਨ ਕਲਮੇਂ ਤੇ ਨਿਕਾਹ ਪੜ੍ਹਾਏ ਜਾ ਸਕੇ, ਜ਼ਨਾਨੀਆਂ ਦੀ ਵਹਿਸ਼ੀਆਨਾ ਤਰੀਕੇ ਨਾਲ ਬੇਪਤੀ ਕੀਤੀ ਜਾ ਸਕੀ, ਅਤੇ ਪੰਡਤ ਜਵਾਹਰ ਲਾਲ ਨਹਿਰੂ ਦੇ ਕਥਨ ਅਨੁਸਾਰ, ਅਜਿਹੀਆਂ ਕਰਤੂਤਾਂ ਕੀਤੀਆਂ ਜਾ ਸਕੀਆਂ ਜਿਨ੍ਹਾਂ ਤੋਂ ਪਸ਼ੂਆਂ ਨੂੰ ਵੀ ਸ਼ਰਮ ਆਉਣੀ ਚਾਹੀਦੀ ਹੈ, ਤਾਂ ਆਪੇ ਹੀ ਅੰਦਾਜ਼ਾ ਲਾ ਲਵੋ ਕਿ ਆਪ-ਹੁਦਰੇ ਮੁਸਲਮਾਨੀ ਰਾਜ ਸਮੇਂ ਗ਼ੈਰ-ਮੁਸਲਮਾਨਾਂ ਨਾਲ ਕਿਵੇਂ ਗੁਜ਼ਰਦੀ ਹੋਵੇਗੀ। ਫੇਰ ਵੇਖੋ ਕਿ ਗੁਰੂ ਨਾਨਕ ਜੀ ਦਾ ਅਜਿਹੇ ਭਿਆਨਕ ਸਮੇਂ ਹਾਕਮਾਂ ਜਾਬਰਾਂ ਵਿਰੁੱਧ ਆਵਾਜ਼ ਉਠਾਉਣ ਦਾ ਹੀਆ ਕਰਨਾ ਅਤੇ ਜਨਤਾ ਨੂੰ ਇਸ ਜਬਰ ਵਿਰੁੱਧ ਉਠਣ ਤੇ ਆਜ਼ਾਦ ਹੋਣ ਦੀ ਜ਼ਬਰਦਸਤ ਪ੍ਰੇਰਨਾ ਕਰਨਾ ਕਿੱਡਾ ਮਹਾਨ ਦਲੇਰੀ ਦਾ ਕੰਮ ਸੀ।

ਫੇਰ 1971 ਵਿੱਚ ਪੱਛਮੀ ਪਾਕਿਸਤਾਨੀਆਂ ਨੇ ਪੂਰਬੀ ਪਾਕਿਸਤਾਨੀਆਂ ਉੱਪਰ, ਜਿਨ੍ਹਾਂ ਵਿੱਚ ਬਹੁਤ ਵੱਡੀ ਬਹੁਗਿਣਤੀ ਮੁਸਲਮਾਨਾਂ ਦੀ ਸੀ, ਜਿਹੜੇ ਵਹਿਸ਼ੀਆਨਾ ਜ਼ੁਲਮ ਕਮਾਏ, ਉਹਨਾਂ ਨੇ ਦੁਨੀਆਂ ਵਿੱਚ ਅੱਗੇ ਹੋ ਚੁੱਕੇ ਸਭ ਅਭਿਆਚਾਰਾਂ ਨੂੰ ਮਾਤ ਪਾ ਦਿੱਤਾ। ਤੀਹ ਲੱਖ ਬੰਗਾਲੀ, ਉਹ ਵੀ ਬਹੁਤੇ ਜ਼ਾਲਮਾਂ ਕਾਤਲਾਂ ਦੇ ਦੀਨ-ਭਾਈ, ਮਾਰੇ ਗਏ, ਲੱਖਾਂ ਹੀ ਮਾਸੂਮ ਕੁੜੀਆਂ ਤੇ ਔਰਤਾਂ ਦੀ ਲਗਾਤਾਰ ਮਹੀਨਿਆਂ ਬੱਧੀ ਬੇਪਤੀ ਹੁੰਦੀ ਰਹੀ ਤੇ ਲੱਖਾਂ ਹੀ ਘਰ ਲੁਟੇ ਤੇ ਤਬਾਹ ਕੀਤੇ ਗਏ। ਦੁਨੀਆਂ ਭਰ ਵਿੱਚ ਇਹਨਾਂ ਜ਼ੁਲਮਾਂ ਵਿਰੁਧ ਰੋਸ ਪ੍ਰਗਟ ਕੀਤਾ ਗਿਆ। ਜੇ 1971 ਦੇ, ਆਪਣੇ-ਆਪ ਨੂੰ ਸਭਿਅਕ ਅਖਵਾਉਣ ਵਾਲੇ ਮੁਸਲਮਾਨ ਆਪਣੇ ਦੀਨ ਭਾਈਆਂ ਉਪਰ ਅਜਿਹੇ ਜ਼ੁਲਮ ਢਾਹ ਸਕਦੇ ਸਨ ਤਾਂ ਅੰਦਾਜ਼ਾ ਲਾਉਣਾ ਔਖਾ ਨਹੀਂ ਕਿ ਸਦੀਆਂ ਪਹਿਲਾਂ ਦੇ ਕੱਟੜ ਮੁਸਲਮਾਨੀ ਰਾਜ ਵਿਚ ਕਾਫ਼ਰਾਂ ਨਾਲ ਕਿਵੇਂ ਵਾਪਰੀ ਹੋਵੇਗੀ।

ਧੜਾ ਬਣਾ ਲਿਆ ਸੀ ਅਤੇ ਸਦਾ ਹੀ, ਜਨਤਾ ਵਿੱਚ ਜਬਰ ਵਿਰੁੱਧ ਲਹਿਰ ਉੱਠਣ ਸਮੇਂ ਅਮਨ ਕਾਇਮ ਕਰਨ ਲਈ ਵੱਧ ਚੜ੍ਹ ਕੇ ਸਹਾਇਤਾ ਕਰਨ ਅਤੇ ਜਨਤਾ ਨੂੰ ਲਿਤਾੜਨ ਨੂੰ ਤਿਆਰ ਹੋ ਜਾਂਦੇ ਸਨ। ਇਹ ਲੋਕ ਜਨਤਾ ਦੇ ਲਹੂ ਉਪਰ ਪਲ ਰਹੇ ਸਨ। ਜਨਤਾ, ਹਿੰਦੂ ਤੇ ਮੁਸਲਮਾਨ, ਦੀਆਂ ਅੱਡੀਆਂ ਹੇਠ ਲਿਤਾੜੀ ਜਾ ਰਹੀ ਸੀ। ਗੁਰੂ ਨਾਨਕ ਜੀ ਇਸ ਹਾਲਤ ਨੂੰ ਇਹਨਾਂ ਸ਼ਬਦਾਂ ਵਿੱਚ ਦੱਸਦੇ ਨੇ—

> 'ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥
> ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥
> ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥
> ਵਿਚਿ ਹਉਮੈ ਕਰਿ ਦੁਖੁ ਰੋਈ॥
> ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ (ਸਲੋਕ ਵਾਰ ਮਾਝ)

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :—

> 'ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
> ਕਾਜ਼ੀ[1] ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ।'

ਇਸ ਸਭ ਕਾਸੇ ਦੇ ਕਾਰਨ ਜ਼ੁਲਮ ਤੇ ਧੱਕੇ ਦੀ ਸ਼ਿਕਾਰ ਅਤੇ ਪੈਰਾਂ ਹੇਠ ਲਿਤਾੜੀ ਜਾ ਰਹੀ ਹਿੰਦੂ ਤੇ ਮੁਸਲਮਾਨ ਜਨਤਾ ਵਲੋਂ ਇਸ ਪ੍ਰਚੱਲਤ ਜ਼ੁਲਮ, ਉੱਪਦਰ ਤੇ ਭ੍ਰਿਸ਼ਟਾਚਾਰ ਵਿਰੁਧ ਦੁੱਖ-ਭਰੀ ਹਿਰਦੇ-ਵੇਦਕ ਪੁਕਾਰ ਸੀ ਕਿ ਕੋਈ ਅਜਿਹਾ ਰਖਣਹਾਰਾ ਬਹੁੜੇ ਜੋ ਇਕ ਪਾਸੇ ਤਾਂ ਇਹਨਾਂ ਹਾਕਮਾਂ ਨੂੰ ਸੁਧਾਰੇ ਤੇ ਉਹਨਾਂ ਵਿਚ ਆਪਣੇ ਫ਼ਰਜ਼ਾਂ ਦੀ ਸੂਝ ਪੈਦਾ ਕਰੇ ਤੇ ਦੂਜੇ ਪਾਸੇ ਲੋਕਾਂ ਵਿੱਚ ਨਵੀਂ ਜਿੰਦ ਜਾਨ ਭਰ ਕੇ, ਅਣਖ ਤੇ ਦਲੇਰੀ ਪੈਦਾ ਕਰ ਕੇ ਉਹਨਾਂ ਵਿੱਚ ਆਪਣੇ ਹੱਕਾਂ ਤੇ ਤਾਕਤਾਂ ਦੇ ਗਿਆਨ ਦੀ ਜੋਤ ਜਗਾਵੇ ਤੇ ਪਰਜਾ ਤੇ ਰਾਜਿਆਂ, ਹਾਕਮਾਂ ਤੇ ਰਈਅਤ ਨੂੰ ਇਸ ਯੋਗ ਬਣਾਵੇ ਕਿ ਉਹ ਇਕ ਦੂਜੇ ਨੂੰ ਇਕੋ ਪਿਤਾ ਦੇ ਜਾਏ ਭਰਾ ਸਮਝਣ, ਜਿਨ੍ਹਾਂ ਦਾ ਫ਼ਰਜ਼, ਆਪੋ ਆਪਣੇ ਖੇਤਰਾਂ ਵਿੱਚ ਇਹ ਸੀ ਕਿ ਮਨੁੱਖਤਾ ਤੇ ਮਨੁੱਖ-ਜਾਤੀ ਨੂੰ ਰੱਬ ਵੱਲੋਂ ਮਿੱਥੇ ਹੋਏ ਉਹਦੇ ਟੀਚੇ ਵੱਲ ਵਧਾਉਣ।

### ਧਰਮ ਦੇ ਆਗੂਆਂ ਵਿਰੁੱਧ ਪੁਕਾਰ

ਇਸ ਤੋਂ ਇਲਾਵਾ ਆਮ ਲੋਕਾਂ ਦੀ ਪੁਕਾਰ ਉਹਨਾਂ ਭੱਦਰ ਪੁਰਸ਼ਾਂ ਵਿਰੁੱਧ ਸੀ ਜਿਨ੍ਹਾਂ ਨੇ ਆਪਣੇ-ਆਪ ਨੂੰ ਧਰਮ ਤੇ ਧਾਰਮਿਕ ਗਿਆਨ ਦੇ ਇਜਾਰੇਦਾਰ ਥਾਪ ਲਿਆ ਹੋਇਆ ਸੀ ਅਤੇ ਜਿਹੜੇ ਲੋਕਾਂ ਨੂੰ ਆਤਮਿਕ ਖ਼ੁਰਾਕ ਤੋਂ ਵਾਂਝਿਆਂ ਰੱਖ ਕੇ ਉਹਨਾਂ ਦੀਆਂ ਆਤਮਾਵਾਂ ਨੂੰ ਭੁੱਖਿਆਂ ਮਾਰ ਰਹੇ ਸਨ। ਪਾਖੰਡ, ਵਿਖਾਵੇ ਅਤੇ ਭਰਮਾਂ ਨੇ ਅਸਲੀ ਧਰਮ ਤੇ ਭਗਤੀ ਦੀ ਥਾਂ ਮੱਲ ਲਈ ਹੋਈ ਸੀ। ਧਰਮ ਦੇ ਪੁਜਾਰੀ ਵੀ ਪਖੰਡੀ ਹੋ ਚੁੱਕੇ ਸਨ ਅਤੇ ਜਿਹੜੇ ਉਪਦੇਸ਼ ਉਹ ਲੋਕਾਂ ਨੂੰ ਦੇਂਦੇ ਸਨ, ਉਹਨਾਂ ਨੂੰ ਨਾ ਉਹ ਮੰਨਦੇ ਤੇ ਨਾ ਕਮਾਉਂਦੇ

---

1. ਮੁਸਲਿਮ ਰਾਜ ਵਿਚ ਕਾਜ਼ੀ ਅੱਜ-ਕੱਲ ਦੇ ਜੱਜਾਂ ਦਾ ਕੰਮ ਕਰਦੇ ਸਨ। ਉਹ ਮੁਕੱਦਮੇ ਸੁਣਦੇ ਅਤੇ ਇਸਲਾਮੀ ਸ਼ਰ੍ਹਾ ਮੂਜਬ ਫ਼ਤਵੇ (ਫ਼ੈਸਲੇ ਜਾਂ ਹੁਕਮ) ਜਾਰੀ ਕਰਦੇ ਸਨ।

ਸਨ। ਇਹਨਾਂ ਬਾਬਤ ਗੁਰੂ ਨਾਨਕ ਜੀ ਨੇ ਇਉਂ ਫ਼ੁਰਮਾਇਆ ਹੈ :—

> 'ਮਾਣਸ ਖਾਣੇ ਕਰਹਿ ਨਿਵਾਜ॥
> ਛੁਰੀ ਵਗਾਇਨਿ ਤਿਨ ਗਲ ਤਾਗ॥
> ਤਿਨ ਘਰਿ ਬ੍ਰਹਮਣ ਪੂਰਹਿ ਨਾਦ॥
> ਉਨ੍ਹਾ ਭਿ ਆਵਹਿ ਓਹੀ ਸਾਦ॥
> ਕੂੜੀ ਰਾਸਿ ਕੂੜਾ ਵਾਪਾਰੁ॥
> ਕੂੜੁ ਬੋਲਿ ਕਰਹਿ ਆਹਾਰੁ॥
> ਸਰਮ ਧਰਮ ਕਾ ਡੇਰਾ ਦੂਰਿ॥
> ਨਾਨਕ ਕੂੜੁ ਰਹਿਆ ਭਰਪੂਰਿ॥
> ਮਥੈ ਟਿਕਾ ਤੇੜਿ ਧੋਤੀ ਕਖਾਈ॥
> ਹਥਿ ਛੁਰੀ ਜਗਤ ਕਾਸਾਈ॥' (ਆਸਾ ਦੀ ਵਾਰ)

ਮੁਸਲਮਾਨਾਂ ਦੇ ਧਾਰਮਿਕ ਆਗੂ ਵੀ ਜਬਰ ਦਾ ਵਸੀਲਾ ਬਣੇ ਹੋਏ ਸਨ। ਇਹ ਲੋਕ ਮਜ਼੍ਹਬੀ ਈਰਖਾ, ਨਫ਼ਰਤ, ਜਨੂਨ ਤੇ ਜਬਰ ਦੀ ਅੱਗ ਭੜਕਾਉਂਦੇ ਸਨ। ਉਹਨਾਂ ਦੀਆਂ ਜ਼ਿੰਦਗੀਆਂ ਵੀ ਅਜਿਹੀਆਂ ਭੈੜੀਆਂ ਸਨ ਕਿ ਗੁਰੂ ਨਾਨਕ ਦੇਵ ਜੀ ਨੇ ਇਹਨਾਂ ਬਾਬਤ ਇਉਂ ਕਿਹਾ ਹੈ :—

> 'ਮਾਣਸ ਖਾਣੈ ਕਰਹਿ ਨਿਵਾਜ॥'

ਮੁਸਲਮਾਨਾਂ ਵਿੱਚ ਵੀ ਕਈ ਭੇਖਾਂ ਦੇ ਪੀਰ ਫ਼ਕੀਰ ਸਨ ਜਿਹੜੇ ਸਮਾਜ ਦਾ ਲਹੂ ਚੂਸਦੇ ਸਨ ਅਤੇ ਕਿਰਤ ਕਮਾਈ ਕਰਨ ਵਾਲਿਆਂ ਦੇ ਸਿਰ 'ਤੇ ਭਾਰ ਬਣੇ ਹੋਏ ਸਨ। ਹਿੰਦੂਆਂ ਤੇ ਮੁਸਲਮਾਨਾਂ ਵਿੱਚ ਉਹ ਸਾਰੇ ਲੋਕ ਜਿਹੜੇ ਧਾਰਮਿਕ ਬਣੇ ਫਿਰਦੇ ਸਨ, ਅਸਲ ਵਿੱਚ ਰੂਹਾਨੀ ਤੌਰ 'ਤੇ ਮੁਰਦਾ ਹੋ ਚੁੱਕੇ ਸਨ ਅਤੇ ਲੋਕਾਂ ਦੀਆਂ ਆਤਮਾਵਾਂ ਨੂੰ ਮਾਰ ਰਹੇ ਸਨ। ਜਨਤਾ ਤਾਂ ਮੰਗ ਕਰਦੀ ਸੀ ਰੱਬੀ ਖ਼ੁਰਾਕ ਦੀ ਜਿਹੜੀ ਉਹਨਾਂ ਨੂੰ ਆਤਮਿਕ ਤੌਰ 'ਤੇ ਜੀਵਤ ਤੇ ਬਲਵਾਨ ਕਰ ਸਕਦੀ; ਪਰ ਉਹਨਾਂ ਨੂੰ ਅੱਗੋਂ ਮਿਲਦੇ ਸਨ, ਪੱਥਰ, ਘੋਗੇ, ਕਬਰਾਂ, ਮਜ਼ਾਰ, ਨਿਰਾਰਥਕ ਰਸਮਾਂ ਤੇ ਮੰਤਰ, ਜਿਹੜੇ ਉਹਨਾਂ ਦੀਆਂ ਆਤਮਾਵਾਂ ਨੂੰ ਵਧੇਰੇ ਡੂੰਘੇ ਸ਼ੰਕਿਆਂ, ਭਰਮਾਂ, ਪਾਪਾਂ ਤੇ ਨਿਰਾਸਤਾਵਾਂ ਵੱਲ ਧੱਕ ਦੇਂਦੇ ਸਨ।

ਗੱਲ ਕੀ, ਮਨੁੱਖਤਾ ਦੀ ਇਸ ਮਿਲਵੀਂ ਪੁਕਾਰ ਦਾ ਦੂਜਾ ਅੰਗ ਲੋਕਾਂ ਦੀਆਂ ਆਤਮਾਵਾਂ ਦਾ ਦੁੱਖ-ਭਰਿਆ ਹਾੜ੍ਹਾ ਸੀ ਕਿ ਧਰਮ ਦਾ ਬੁਰਕਾ ਪਹਿਨ ਕੇ ਵਿਚਰ ਰਹੇ ਅਧਰਮ ਤੋਂ ਪੈਦਾ ਹੋਏ ਗੂੜ੍ਹੇ-ਗੂੜ੍ਹੇ ਹਨੇਰੇ ਵਿੱਚ ਕੋਈ ਰੱਬ ਦਾ ਪਿਆਰਾ ਉਹਨਾਂ ਨੂੰ ਰਾਹ ਆ ਵਿਖਾਵੇ।

**ਭਾਈਚਾਰਿਕ ਲਹੂ-ਚੂਸ**

ਇਹਨਾਂ ਤੋਂ ਇਲਾਵਾ ਜੋਗੀ, ਬੈਰਾਗੀ, ਸੰਨਿਆਸੀ, ਸਾਧੂ, ਸੰਤ ਸਨ, ਜਿਨ੍ਹਾਂ ਨੇ ਲਾਭਦਾਇਕ ਕਾਰ ਵਿਹਾਰ ਛੱਡ ਛੱਡੇ ਸਨ ਅਤੇ ਆਮ ਲੋਕਾਂ ਦੀ ਕਮਾਈ ਦੇ ਸਿਰ 'ਤੇ ਵਿਹਲੜਪੁਣੇ ਦੇ ਅਤੇ ਕਈ ਵੇਰ ਐਸ਼ਾਂ ਤੇ ਵਿਸ਼ੇ-ਭੋਗਾਂ ਦੇ ਜੀਵਨ ਗੁਜ਼ਾਰਦੇ ਸਨ। ਇਕ ਪਾਸੇ ਤਾਂ ਉਹ ਲੋਕਾਂ ਪਾਸੋਂ ਆਪਣੇ ਮੌਜ-ਮੇਲੇ ਦੀ ਖ਼ਾਤਰ ਸਮਿਆਨ ਉਗਰਾਹੁਣ ਲਈ ਉਹਨਾਂ ਉੱਤੇ ਅਨੋਖੀ ਭਾਂਤ ਦਾ ਜਬਰ ਕਮਾਉਂਦੇ ਸਨ ਅਤੇ ਦੂਜੇ ਪਾਸੇ ਇਹ ਕਹਿ ਕੇ

ਲੋਕਾਂ ਨੂੰ ਕੁਰਾਹੇ ਪਾਉਂਦੇ ਸਨ ਕਿ ਅਸਲੀ ਅਨੰਦ ਉਹਨਾਂ ਪੁਰਸ਼ਾਂ ਨੂੰ ਪ੍ਰਾਪਤ ਨਹੀਂ ਹੋ ਸਕਦਾ ਜੋ ਦੁਨੀਆਂ ਵਿੱਚ ਕਿਰਤ ਸੇਵਾ ਤੇ ਮਿਹਨਤ ਮੁਸ਼ੱਕਤ ਦੀ ਜ਼ਿੰਦਗੀ ਗੁਜ਼ਾਰਦੇ ਹਨ।

**ਫ਼ਿਰਕੂਪੁਣੇ ਦੀ ਨਫ਼ਰਤ**

ਇਸ ਤੋਂ ਇਲਾਵਾ ਸੀ ਹਿੰਦੂਆਂ ਦੀ ਪੁਕਾਰ ਮੁਸਲਮਾਨ ਜ਼ਾਲਮਾਂ ਵਿਰੁੱਧ ਜੋ ਉਹਨਾਂ ਨੂੰ 'ਕਾਫ਼ਰ' ਗਿਣਦੇ ਸਨ ਤੇ ਉਹਨਾਂ ਦਾ ਜੀਵਨ ਨਰਕ ਬਰਾਬਰ ਬਣਾ ਰਹੇ ਸਨ। ਹਜ਼ਰਤ ਮੁਹੰਮਦ ਸਾਹਿਬ ਦੇ ਉਚਰੇ ਹੋਏ ਰੱਬੀ ਕਲਾਮ ਦਾ ਹਵਾਲਾ ਦੇ ਕੇ, ਉਹਦਾ ਆਸਰਾ ਲੈ ਕੇ, 'ਕਾਫ਼ਰਾਂ' ਉਪਰ ਅਸਹਿ ਤੇ ਅਕਹਿ ਵਹਿਸ਼ੀਆਨਾ ਜ਼ੁਲਮ ਕਮਾਏ ਜਾ ਰਹੇ ਸਨ। ਉਹਨਾਂ ਨੂੰ 'ਇਸਲਾਮ ਜਾਂ ਮੌਤ' ਕਬੂਲਣ ਲਈ ਕਹਿ ਕੇ ਬੇਕਿਰਕੀ ਨਾਲ ਕੋਹਿਆ ਜਾ ਰਿਹਾ ਸੀ। ਉਹਨਾਂ ਦੇ ਮੰਦਰ ਪਲੀਤ ਕੀਤੇ ਤੇ ਢਾਹੇ ਜਾਂਦੇ ਸਨ। ਉਹਨਾਂ ਦੇ ਪੁਰਾਤਨ ਪੁਸਤਕਾਲਿਆਂ ਤੇ ਪੁਸਤਕਾਂ ਨੂੰ ਸਾੜਿਆ ਤੇ ਬਰਬਾਦ ਕੀਤਾ ਜਾ ਰਿਹਾ ਸੀ। ਉਹਨਾਂ ਦੀਆਂ ਔਰਤਾਂ ਤੇ ਬੱਚਿਆਂ ਨੂੰ ਮੁਸਲਮਾਨ ਹਾਕਮਾਂ ਦੇ ਸ਼ੁਗਲ, ਕਾਮ ਤੇ ਐਸ਼ ਦੇ ਗੋਲੇ ਗੋਲੀਆਂ ਤੇ ਬੇਬਸ ਸ਼ਿਕਾਰ ਬਣਾਇਆ ਜਾਂਦਾ ਸੀ। ਸੱਚ ਤਾਂ ਇਹ ਹੈ ਉਹਨਾਂ ਦੇ ਜੀਵਨ ਉਸ ਸਭ ਕਾਸੇ ਤੋਂ ਸੱਖਣੇ ਤੇ ਵਾਂਝੇ ਕੀਤੇ ਗਏ ਸਨ ਜਿਹੜਾ ਜੀਵਨ ਨੂੰ ਰਹਿਣ-ਯੋਗ ਬਣਾ ਸਕਦਾ ਹੈ। ਉਹਨਾਂ ਨਾਲ ਨਫ਼ਰਤ ਤੇ ਬਦਸਲੂਕੀ ਕੀਤੀ ਜਾਂਦੀ ਸੀ। ਉਹਨਾਂ ਨੂੰ ਮਿੱਧਿਆ ਲਿਤਾੜਿਆ ਜਾਂਦਾ ਸੀ। ਉਹਨਾਂ ਦੀ ਜਾਨ, ਮਾਲ ਤੇ ਪਤ ਉਹਨਾਂ ਦੇ ਤਾਕਤਵਰ ਮੁਸਲਮਾਨ ਹਾਕਮਾਂ ਤੇ ਗੁਆਂਢੀਆਂ ਦੇ ਰਹਿਮ ਤੇ ਖ਼ੁਸ਼ੀ ਉਪਰ ਨਿਰਭਰ ਸੀ।

ਅਜਿਹੇ ਹਾਲਾਤਾਂ ਵਿੱਚ ਅਜਿਹੇ ਬੇਕਿਰਕ ਜਾਬਰਾਂ ਵਿਰੁੱਧ ਹਿੰਦੂਆਂ ਦੇ ਦਿਲਾਂ ਵਿੱਚ ਨਫ਼ਰਤ ਭਰ ਜਾਣੀ ਐਨ ਕੁਦਰਤੀ ਗੱਲ ਸੀ। ਇਸ ਤਰ੍ਹਾਂ ਦੁਖੀ ਇਨਸਾਨਾਂ ਦੇ ਦਿਲਾਂ ਵਿਚੋਂ ਫ਼ਿਰਕੂਪੁਣੇ ਦੀ ਉਸ ਨਫ਼ਰਤ ਤੇ ਦੁਸ਼ਮਣੀ ਵਿਰੁੱਧ ਪੁਕਾਰ ਉਠ ਰਹੀ ਸੀ ਜਿਹੜੀ ਸਾਰੇ ਦੇਸ਼ ਵਿੱਚ ਖਿੱਲਰੀ ਹੋਈ ਸੀ।

**6. ਨੀਚ ਜਾਤੀਆਂ ਦੀ ਪੁਕਾਰ**

ਇਕ ਹੋਰ ਪੁਕਾਰ ਸੀ ਨੀਚ-ਜਾਤੀਆਂ ਤੇ ਜਾਤ-ਹੀਣ ਹਿੰਦੂਆਂ ਦੀ, ਉਹਨਾਂ ਦੇ ਉੱਚ-ਜਾਤੀਏ ਸਹਿ-ਧਰਮੀਆਂ ਵਿਰੁੱਧ। ਇਹ ਮੰਦ-ਭਾਗੇ ਲੋਕ ਕੇਵਲ ਨਾਂ ਨੂੰ ਹੀ ਹਿੰਦੂ ਬਰਾਦਰੀ ਦੇ ਅੰਗ ਸਨ ਅਤੇ ਤੇਜ ਪ੍ਰਤਾਪ ਵਾਲੇ ਬਰਾਹਮਣਾਂ ਦੇ ਸਹਿਧਰਮੀ ਅਖਵਾਉਣ ਦੇ ਨਾਂ-ਮਾਤਰ ਹੱਕ ਬਦਲੇ ਉਹਨਾਂ ਵਿਚਾਰਿਆਂ ਨੂੰ ਚੋਖਾ ਕੁਝ ਕਰਨਾ, ਜਰਨਾ ਤੇ ਭਰਨਾ ਪੈਂਦਾ ਸੀ। ਉਹਨਾਂ ਨੂੰ ਧਰਮ-ਸ਼ਾਸਤਰ ਪੜ੍ਹਨ, ਸੁਣਨ ਜਾਂ ਪਾਸ ਰੱਖਣ ਦੀ ਮਨਾਹੀ ਸੀ।[1] ਹਿੰਦੂ ਮੰਦਰਾਂ ਵਿੱਚ ਦਾਖ਼ਲ ਹੋ ਕੇ ਪੂਜਾ ਵਿੱਚ ਸ਼ਾਮਲ ਹੋਣਾ ਤਾਂ ਇੱਕ ਪਾਸੇ, ਉਹਨਾਂ ਨੂੰ

---

1. ਗੋਤਮ ਦੇ ਸ਼ਾਸਤਰ ਦੇ 12ਵੇਂ ਅਧਿਆਇ ਵਿੱਚ ਲਿਖਿਆ ਹੈ ਕਿ ਜੇ ਕੋਈ ਸ਼ੂਦਰ ਵੇਦ-ਪਾਠ ਸੁਣ ਲਵੇ ਤਾਂ ਉਹਦੇ ਕੰਨ ਪੰਘਰੀ ਹੋਈ ਮੋਮ ਜਾਂ ਸਿੱਕੇ ਨਾਲ ਬੰਦ ਕਰ ਦੇਣੇ ਚਾਹੀਦੇ ਹਨ; ਜੇ ਉਹ ਵੇਦ-ਪਾਠ ਕਰੇ ਤਾਂ ਉਹਦੀ ਜੀਭ ਕੱਟ ਦੇਣੀ ਚਾਹੀਦੀ ਹੈ; ਜੇ ਉਹ ਆਪਣੇ ਪਾਸ ਵੇਦ ਰੱਖੇ, ਤਾਂ ਉਹਦੀ ਦੇਹ ਦੇ ਦੋ ਟੋਟੇ ਕਰ ਦੇਣੇ ਚਾਹੀਦੇ ਹਨ। (ਮੈਕਾਲਿਫ਼)

ਮੰਦਰਾਂ ਦੇ ਪਾਸ ਢੁਕਣਾ ਵੀ ਨਹੀਂ ਸੀ ਮਿਲਦਾ। ਉਹ ਹਿੰਦੂ ਦੇਵੀਆਂ ਦੇਵਤਿਆਂ ਦੀ ਪੂਜਾ ਨਹੀਂ ਸਨ ਕਰ ਸਕਦੇ। ਸ਼ੂਦਰਾਂ ਨੂੰ ਉੱਚ-ਜਾਤੀਏ ਹਿੰਦੂਆਂ ਦੀ ਹਰ ਪ੍ਰਕਾਰ ਦੀ ਨੀਵੀਂ ਤੋਂ ਨੀਵੀਂ ਸੇਵਾ ਕਰਨੀ ਪੈਂਦੀ ਸੀ। ਉਹ ਸੇਵਾ ਵੀ ਜਿਸ ਕਾਰਨ ਉਹਨਾਂ ਨੂੰ ਭਿੱਟੇ ਹੋਏ ਤੇ ਭਿੱਟ ਦੇਣ ਵਾਲੇ ਮੰਨਿਆ ਜਾਂਦਾ ਸੀ ਤੇ ਇਸ ਕਰਕੇ ਦੁਰਕਾਰਿਆ ਜਾਂਦਾ ਸੀ। ਉਹਨਾਂ ਨੂੰ ਕੁੱਤਿਆਂ ਨਾਲੋਂ ਵੀ ਭੈੜੇ ਤੇ ਅਛੂਤ ਗਿਣਿਆ ਜਾਂਦਾ ਸੀ। ਉਹਨਾਂ ਦੇ ਛੂਹਣ ਨਾਲ ਨਹੀਂ ਸਗੋਂ ਉਹਨਾਂ ਦਾ ਪਰਛਾਵਾਂ ਪੈਣ ਨਾਲ ਤੇ ਉਹਨਾਂ ਨੂੰ ਛੂਹ ਕੇ ਆਈ ਹਵਾ ਵਿੱਚ ਸਾਹ ਲਿਆਂ ਤੇ ਉਸ ਹਵਾ ਦੇ ਛੁਹਣ ਨਾਲ ਉਚ-ਜਾਤੀਏ ਭਿੱਟੇ ਜਾਂਦੇ ਸਨ। ਕਈ ਥਾਂਈਂ ਤਾਂ ਉਹਨਾਂ ਨੂੰ ਆਮ ਰਸਤਿਆਂ, ਸੜਕਾਂ ਉੱਤੇ ਪੈਰ ਧਰਨ ਦੀ ਵੀ ਮਨਾਹੀ ਸੀ। ਉਹਨਾਂ ਲਈ ਰਾਹ ਨਵੇਕਲੇ ਹੁੰਦੇ ਸਨ।

### ਇਸਤਰੀ-ਜਾਤੀ ਦੀ ਪੁਕਾਰ

ਇਸ ਤੋਂ ਇਲਾਵਾ ਪੁਕਾਰ ਸੀ ਹਿੰਦੂ ਇਸਤਰੀਆਂ ਦੀ ਕਿ ਉਹਨਾਂ ਨੂੰ ਧਰਮ ਦੇ ਮਾਮਲੇ ਵਿੱਚ ਸ਼ੂਦਰਾਂ ਸਮਾਨ ਹੀ ਗਿਣਿਆ ਮੰਨਿਆ ਜਾਂਦਾ ਸੀ। ਉਹਨਾਂ ਨੂੰ ਧਾਰਮਿਕ ਕਰਮਾਂ ਤੇ ਰਸਮਾਂ ਵਿੱਚ ਸ਼ਾਮਲ ਹੋਣ ਜਾਂ ਪਵਿੱਤਰ ਗ੍ਰੰਥਾਂ ਨਾਲ ਕਿਸੇ ਪ੍ਰਕਾਰ ਦਾ ਵਾਸਤਾ ਰੱਖਣ ਦੀ ਸਖ਼ਤ ਮਨਾਹੀ ਸੀ।[1]

### ਗ਼ਰੀਬਾਂ ਦੀ ਪੁਕਾਰ

ਇਹਨਾਂ ਪੁਕਾਰਾਂ ਤੋਂ ਇਲਾਵਾ ਅਨੇਕ ਹੋਰ ਦਰਦ-ਭਰੀਆਂ ਤੇ ਤਰਸ ਉਪਜਾਊ ਪੁਕਾਰਾਂ ਸਨ ਜੋ ਹਰ ਥਾਂ ਮਨੁੱਖੀ ਹਿਰਦਿਆਂ ਦੀਆਂ ਡੂੰਘਿਆਈਆਂ ਵਿੱਚੋਂ ਉਠਦੀਆਂ ਸਨ। ਇੱਕ ਅਜਿਹੀ ਪੁਕਾਰ ਸੀ ਗ਼ਰੀਬ, ਮਿਹਨਤੀ ਤੇ ਭੁੱਖ ਨਾਲ ਮਰ ਰਹੇ ਕਰੋੜਾਂ ਇਨਸਾਨਾਂ ਦੀ ਆਪਣੇ ਜਾਬਰ, ਲੁਟੇਰੇ, ਲਹੂ-ਪੀਣੇ ਹਾਕਮਾਂ ਤੇ ਤਾਕਤਵਰ ਗੁਆਂਢੀਆਂ ਵਿਰੁੱਧ ਜਿਹੜੇ ਉਹਨਾਂ ਨੂੰ ਅਨੇਕਾਂ ਢੰਗਾਂ ਨਾਲ ਲੁੱਟਦੇ ਤੇ ਮਿੱਧਦੇ ਲਿਤਾੜਦੇ ਸਨ ਤੇ ਉਹਨਾਂ ਦਾ ਲਹੂ ਚੂਸ-ਚੂਸ ਮੋਟੇ ਹੋ ਰਹੇ ਸਨ। ਮੁੜ੍ਹਕਾ ਡੋਲ੍ਹ ਕੇ, ਲਹੂ-ਪਾਣੀ ਇੱਕ ਕਰ ਕੇ, ਤੇ ਜਫਰ ਜਾਲ ਕੇ, ਧਨ ਪਦਾਰਥ ਪੈਦਾ ਕਰਨ ਵਾਲਿਆਂ ਦੀ ਪੁਕਾਰ ਸੀ ਉਹਨਾਂ ਰਿਸ਼ਟ-ਪੁਸ਼ਟ ਵਿਹਲੜਾਂ ਵਿਰੁੱਧ ਜੋ ਹੋਰਨਾਂ ਦਾ ਲਹੂ ਚੂਸਦੇ ਸਨ, ਜੋ ਹਰ ਪਰਕਾਰ ਦੀ ਮਿਹਨਤ ਮੁਸ਼ੱਕਤ ਤੋਂ ਡਰਦੇ ਸਨ, ਪਰ ਜ਼ਬਰਦਸਤੀ ਜਾਂ ਕਾਨੂੰਨ ਦੇ ਆਸਰੇ ਅਤੇ ਜਾਂ ਧੋਖੇ ਚਲਾਕੀ ਨਾਲ, ਕਿਸੇ ਨਾ ਕਿਸੇ ਬਹਾਨੇ, ਕਿਰਤੀਆਂ ਕਿਰਸਾਨਾਂ ਦੀ ਕਮਾਈ ਦਾ ਵਡੇਰਾ ਹਿੱਸਾ ਹੜੱਪ ਕਰ ਲੈਂਦੇ ਸਨ।

### ਜ਼ਬਰਦਸਤ ਖਿੱਚ

ਇਹ ਸਨ ਕੁਝ ਪੁਕਾਰਾਂ ਜੋ ਮਨੁੱਖ-ਜਾਤੀ ਦੇ ਹਿਰਦਿਆਂ ਵਿਚੋਂ ਉਠ ਕੇ ਸਿਰਜਣਹਾਰ

---

1. ਮਨੂੰ ਦੇ ਸ਼ਾਸਤਰ ਦੇ ੧੯ਵੇਂ ਅਧਿਆਇ ਵਿੱਚ ਲਿਖਿਆ ਹੈ ਕਿ ਇਸਤਰੀਆਂ ਨੂੰ ਵੈਦਿਕ ਰਸਮਾਂ ਰੀਤਾਂ ਵਿੱਚ ਸ਼ਾਮਲ ਨਹੀਂ ਹੋਣਾ ਚਾਹੀਦਾ। ਉਹਨਾਂ ਦਾ ਅਜਿਹਾ ਕਰਨਾ ਜਾਂ ਵੇਦ-ਪਾਠ ਨਾਲ ਕੋਈ ਵਾਸਤਾ ਰੱਖਣਾ ਧਰਮ ਦੇ ਵਿਰੁੱਧ ਹੋਵੇਗਾ। ਇਸ ਕਰਕੇ ਇਸਤਰੀਆਂ ਨੂੰ ਸ਼ੂਦਰ ਸਮਾਨ ਤੇ ਹਿੰਦੂ ਧਰਮ ਦੇ ਘੇਰੇ ਤੋਂ ਬਾਹਰ ਸਮਝਿਆ ਜਾਂਦਾ ਹੈ। (ਮੈਕਾਲਿਫ਼)

ਪਿਤਾ ਦੇ ਚਰਨਾਂ ਤੀਕ ਅੱਪੜੀਆਂ ਸਨ ਅਤੇ ਜਿਨ੍ਹਾਂ ਨੂੰ ਸੁਣ ਕੇ ਅਕਾਲ ਪੁਰਖ ਨੇ ਗੁਰੂ ਨਾਨਕ ਸਾਹਿਬ ਨੂੰ ਜਗਤ ਵਿੱਚ ਭੇਜਿਆ। ਇਹ ਸਨ ਪੁਕਾਰਾਂ ਜਿਨ੍ਹਾਂ ਨੇ ਗੁਰੂ ਜੀ ਨੂੰ ਮਜਬੂਰ ਕੀਤਾ ਕਿ ਉਹ ਆਪਣੇ ਨਗਰ ਤੇ ਟੱਬਰ ਵਿੱਚ ਇਕਾਂਤ ਤੇ ਸੁਖ ਵਾਲਾ ਜੀਵਨ ਤਿਆਗ ਦੇਣ। ਅਸਾਂ ਵੇਖਿਆ ਹੈ ਕਿ ਜੇ ਉਹ ਚਾਹੁੰਦੇ ਤਾਂ ਆਪਣੇ ਪਿੰਡ ਵਿੱਚ ਰਹਿ ਕੇ ਉਹ ਸੁੱਖ, ਆਰਾਮ ਤੇ ਪ੍ਰਸੰਨਤਾ ਭਰਿਆ ਜੀਵਨ ਗੁਜ਼ਾਰ ਸਕਦੇ ਸਨ; ਅਤੇ ਨਾਲ ਹੀ ਆਪਣੇ ਕਲਿਆਣ ਲਈ ਈਸ਼ਵਰ-ਭਗਤੀ ਵੀ ਕਰ ਸਕਦੇ ਸਨ, ਪਰ ਅਜਿਹੇ ਜੀਵਨ ਦੀ ਮੌਜ ਵਿੱਚ ਰੁੱਝ ਜਾਣਾ ਉਹਨਾਂ ਦੀ ਖਸਲਤ ਦੇ ਵਿਰੁੱਧ ਸੀ ਤੇ ਉਹਨਾਂ ਦੀ ਤਾਕਤ ਤੋਂ ਵੀ ਬਾਹਰ ਸੀ। ਅਕਾਲ ਪੁਰਖ, ਜੋ ਉਹਨਾਂ ਦੇ ਹਿਰਦੇ ਵਿੱਚ ਤਖ਼ਤ ਲਾਈ ਬੈਠਾ ਸੀ ਅਤੇ ਜੋ ਉਹਨਾਂ ਨੂੰ ਘਟ ਘਟ ਵਿੱਚ ਵਿਆਪਕ ਦਿੱਸਦਾ ਸੀ, ਉਹਨਾਂ ਨੂੰ ਵਿਹਲੇ ਜਾਂ ਟਿਕ ਕੇ ਬਹਿਣ ਦੀ ਆਗਿਆ ਨਹੀਂ ਸੀ ਦੇਂਦਾ। ਮਨੁੱਖ-ਜਾਤੀ ਦੀ ਜੋ ਪੁਕਾਰ ਉਹਨਾਂ ਦੇ ਕੋਮਲ ਹਿਰਦੇ ਨੂੰ ਵਿੰਨ੍ਹ ਰਹੀ ਸੀ, ਉਹ ਉਹਨਾਂ ਨੂੰ ਇਹ ਆਗਿਆ ਨਹੀਂ ਸੀ ਦੇਂਦੀ ਕਿ ਉਹ ਸੁਖ ਆਰਾਮ ਦਾ ਜੀਵਨ ਭੋਗਣ, ਜਦਕਿ ਉਹਨਾਂ ਦੇ ਉਦਾਲੇ ਕਰੋੜਾਂ ਜੀਵ ਸਰੀਰਕ ਤੇ ਆਤਮਿਕ ਭੁੱਖ ਦੇ ਕਾਰਨ ਮਰ ਰਹੇ ਸਨ। ਉਹਨਾਂ ਦਾ ਹਿਰਦਾ ਉਹਨਾਂ ਨੂੰ ਪ੍ਰੇਰਦਾ ਸੀ ਕਿ ਜਗਤ ਜਲੰਦੇ ਦਾ ਦੌਰਾ ਕਰੋ ਅਤੇ ਜੋ ਰੱਬੀ ਖ਼ੁਰਾਕ ਤੁਹਾਨੂੰ ਰੱਬ ਤੋਂ ਪ੍ਰਾਪਤ ਹੋਈ ਹੈ, ਉਹਨੂੰ ਜਨਤਾ ਨੂੰ, ਜਿੰਨੀ-ਜਿੰਨੀ ਕੋਈ ਖਾ ਪਚਾ ਸਕਦਾ ਹੋਵੇ, ਖੁੱਲ੍ਹੇ ਹੱਥੀਂ ਵੰਡੋ ਅਤੇ ਮੁਰਦਿਆਂ ਨੂੰ ਸੁਰਜੀਤ ਤੇ ਬਲਵਾਨ ਬਣਾਓ।

ਇਹ ਪੁਕਾਰਾਂ ਗੁਰੂ ਜੀ ਨੂੰ ਬਚਪਨ ਤੋਂ ਹੀ ਸੁਣਾਈ ਦੇਣ ਲੱਗ ਪਈਆਂ ਸਨ। ਦਿਨ ਰਾਤ ਮਨੁੱਖ-ਜਾਤੀ ਦੀ ਇਹ ਪੁਕਾਰ ਮਲਕੜੇ ਜਿਹੇ ਆਪ ਦੇ ਹਿਰਦੇ ਅੰਦਰ ਚਲੀ ਜਾਂਦੀ ਤੇ ਇਓਂ ਜਾਪਦਾ ਜੀਕੁਰ ਕੋਈ ਬਾਲ ਜੰਗਲ ਬੀਆਬਾਨ ਵਿੱਚ ਭੁਲਿਆ ਗੁਆਚਾ ਹੋਇਆ ਕੁਰਲਾ ਰਿਹਾ ਹੁੰਦਾ ਹੈ। ਜਦ ਉਹ ਵੇਖਦੇ ਸੋਚਦੇ ਸਨ ਕਿ ਇਨਸਾਨ ਨੇ ਇਨਸਾਨ ਦਾ ਕੀ ਹਾਲ ਬਣਾ ਛੱਡਿਆ ਹੈ ਤਾਂ ਉਹਨਾਂ ਦਾ ਹਿਰਦਾ ਦਰਦ ਤੇ ਦੁੱਖ ਨਾਲ ਭਰ ਜਾਂਦਾ ਸੀ, ਪਰ ਨਾਲ ਹੀ ਉਹਨਾਂ ਦੇ ਮਨ ਵਿੱਚ ਜ਼ਬਰਦਸਤ ਉਤਸ਼ਾਹ ਤੇ ਉਮਾਹ ਪੈਦਾ ਹੁੰਦਾ ਸੀ ਕਿ ਉੱਦਮ ਕਰ ਕੇ ਜਗਤ ਜਲੰਦੇ ਦੀ ਬਾਹੁੜੀ ਕੀਤੀ ਜਾਵੇ। ਇਸੇ ਕਰਕੇ ਹੀ ਕਈ ਵੇਰ ਉਹ ਕਈ-ਕਈ ਦਿਨ ਅਨੋਖੀ ਜਿਹੀ ਚੁੱਪ ਤੇ ਦਿਲਗੀਰੀ ਵਿੱਚ ਪੈ ਜਾਇਆ ਕਰਦੇ ਸਨ ਅਤੇ ਕਿੰਨਾ ਚਿਰ ਖਾਣ, ਖੇਡਣ ਤੇ ਸੌਣ ਦੀ ਉਹਨਾਂ ਨੂੰ ਸੁੱਧ ਹੀ ਨਹੀਂ ਰਹਿੰਦੀ ਸੀ, ਪਰ ਉਹ ਜਾਣਦੇ ਸਨ ਕਿ ਕੰਮ ਬੜਾ ਕਰੜਾ ਤੇ ਵੱਡਾ ਸੀ। ਇਸ ਲਈ ਉਹਨਾਂ ਨੇ ਆਪਣੇ ਕੋਮਲ, ਪਰ ਰਸੇ ਤੁੜਾ ਰਹੇ ਤੇ ਕਾਹਲੇ ਪਏ, ਦਿਲ ਨੂੰ ਇੱਕ ਤਰ੍ਹਾਂ ਦੀ ਨੱਥ ਪਾ ਛੱਡੀ, ਤਾਂ ਜੋ ਉਸ ਸਮੇਂ ਦੀ ਉਡੀਕ ਕੀਤੀ ਜਾਵੇ ਜਦ ਪਿਤਾ ਨਿਰੰਕਾਰ ਵਲੋਂ ਇਹ ਮਹਾਨ ਕਾਰਜ ਅਰੰਭ ਕਰਨ ਦਾ ਸੱਦਾ ਆ ਪੁੱਜੇ। ਉਹਨਾਂ ਨੇ ਆਪਣੇ-ਆਪ ਨੂੰ ਉਸ ਰੱਬੀ ਚਾਨਣ, ਜੀਵਨ, ਅਨੰਦ, ਭਰੋਸੇ ਤੇ ਪਿਆਰ ਨਾਲ ਨਕਾ-ਨਕ ਭਰਨਾ ਸੀ ਜੋ ਹਰ ਵੇਲੇ ਚੁੱਪ ਚੁਪਾਤੇ ਆਪ ਦੇ ਹਿਰਦੇ ਵਿੱਚ ਨਿਰੰਕਾਰ ਦੀ ਹਜ਼ੂਰੀ ਵਿਚੋਂ ਉੱਤਰ ਰਿਹਾ ਸੀ। ਮਨੁੱਖ-ਜਾਤੀ ਇਹਨਾਂ ਵਸਤੂਆਂ ਲਈ ਪੁਕਾਰ ਕਰ ਰਹੀ ਸੀ।

**ਜ਼ਬਰਦਸਤ ਮੁਹਿੰਮ**

ਹਰ ਵੇਰ ਜਦ ਵੀ ਇਹ ਪੁਕਾਰ ਜ਼ਰਾ ਵਧੇਰੇ ਜ਼ੋਰ ਨਾਲ ਪੁੱਜਦੀ, ਤਾਂ ਗੁਰੂ ਜੀ

ਆਪਣੇ ਅੰਦਰ ਤੇ ਉਪਰ ਨੂੰ ਝਾਤੀ ਮਾਰਦੇ, ਤਾਂ ਜੁ ਵੇਖਣ ਕਿ ਕਾਰਜ ਅਰੰਭ ਕਰਨ ਦਾ ਸਮਾਂ ਅਜੇ ਆਇਆ ਹੈ ਕਿ ਨਹੀਂ; ਕਿਉਂਕਿ ਉਹ ਆਪਣੇ ਅੰਦਰੋਂ ਵੀ ਅਤੇ ਉਪਰੋਂ ਅਕਾਲ ਪੁਰਖ ਵੱਲੋਂ ਵੀ ਸੱਦੇ ਦੀ ਉਡੀਕ ਕਰ ਰਹੇ ਸਨ। ਉਹ ਸੱਦਾ ਅਖ਼ੀਰ ਨੂੰ ਆ ਪੁੱਜਾ। ਉਹਨਾਂ ਨੇ ਝਟਪਟ ਇਸ ਨੂੰ ਪ੍ਰਵਾਨ ਕਰ ਲਿਆ ਤੇ ਤਿਆਰ ਹੋ ਪਏ। ਜੋ ਦੁਨਿਆਵੀ ਪਦਾਰਥ ਆਪ ਪਾਸ ਸੀ, ਉਹ ਗ਼ਰੀਬਾਂ ਨੂੰ ਵੰਡ ਕੇ, ਉਦਾਸੀ ਦਾ ਭੇਖ ਧਾਰਨ ਕਰ ਕੇ, ਆਪ ਧਰਤ ਲੋਕਾਈ ਨੂੰ ਸੋਧਣ, ਜਗਤ-ਜਲੰਦੇ ਨੂੰ ਠੰਢ ਪਾਉਣ ਲਈ ਘਰੋਂ ਤੁਰ ਪਏ। ਨਿਰੰਕਾਰ ਪਿਤਾ ਦੇ ਦਰੋਂ ਹੁਕਮ ਤੇ ਵਰ ਪ੍ਰਾਪਤ ਕਰ ਕੇ ਉਹ ਨਿਰੰਕਾਰ ਦੇ ਰਮਤੇ ਢਾਢੀ ਬਣ ਗਏ ਅਤੇ ਦੇਸਾਂ ਦੇਸਾਂਤਰਾਂ ਵਿੱਚ ਚੱਕਰ ਲਾ ਕੇ ਲੋਕਾਂ ਨੂੰ ਉਸ ਧੁਰ ਕੀ ਬਾਣੀ ਦਾ ਕੀਰਤਨ ਸੁਣਾਉਂਦੇ ਫਿਰੇ ਜਿਸ ਵਿੱਚ ਅਕਾਲ ਪੁਰਖ ਦੀ ਮਿਹਰ ਤੇ ਵਡਿਆਈ ਹੁੰਦੀ ਸੀ ਅਤੇ ਜਿਸ ਵਿੱਚ ਜੀਵਾਂ ਪ੍ਰਤੀ ਪਿਆਰ, ਸੱਚ, ਸੇਵਾ ਤੇ ਸਿਮਰਨ ਵੱਲ ਪ੍ਰੇਰਨਾ ਹੁੰਦੀ ਸੀ ਅਤੇ ਇਹ ਦੱਸਿਆ ਹੁੰਦਾ ਸੀ ਕਿ ਹਰ ਇੱਕ ਇਨਸਾਨ ਦੇ ਸਾਰਿਆਂ ਸਬੰਧੀ ਅਤੇ ਸਾਰਿਆਂ ਦੇ ਹਰ ਇੱਕ ਸਬੰਧੀ ਕੀ ਫ਼ਰਜ਼ ਹੁੰਦੇ ਹਨ। ਉਹਨਾਂ ਨੇ ਆਪਣੇ ਟੱਬਰ ਨੂੰ ਤਿਆਗ ਦਿੱਤਾ ਤਾਂ ਜੁ ਉਹ ਸਾਰੀ ਮਨੁੱਖ ਜਾਤੀ ਦੇ ਸੱਜਣ ਤੇ ਭਰਾ ਬਣ ਸਕਣ। ਹੁਣ ਸਾਰੀ ਲੋਕਾਈ ਉਹਨਾਂ ਦਾ ਟੱਬਰ ਸੀ। ਉਹ ਦੂਰ-ਦੁਰੇਡੇ ਦੇਸ਼ਾਂ ਤੀਕ ਪੁੱਜੇ ਤਾਂ ਜੁ ਜੀਵਾਂ ਨੂੰ ਆਵਾਗਵਨ ਦੇ ਭੈਅ ਸਾਗਰ ਵਿੱਚੋਂ ਕੱਢਿਆ ਜਾਵੇ। ਉਹਨਾਂ ਨੇ ਉਜਾੜਾਂ ਤੇ ਜੰਗਲਾਂ ਵਿੱਚ ਸਫ਼ਰ ਦੀਆਂ ਸਖ਼ਤੀਆਂ ਝੱਲੀਆਂ ਤਾਂ ਜੁ ਇਸ ਦੁਨੀਆਂ ਨੂੰ ਰੱਬ ਦਾ ਭੈਅ ਰੱਖਣ ਵਾਲੇ ਜੀਵਨ-ਪਾਂਧੀਆਂ ਲਈ ਖ਼ਤਰੇ ਤੋਂ ਸਾਫ਼ ਸੁਰੱਖਿਅਤ ਬਣਾਇਆ ਜਾਵੇ। ਉਹਨਾਂ ਨੇ ਆਪ ਗ਼ਰੀਬੀ ਧਾਰਨ ਕੀਤੀ ਅਤੇ ਔਖਿਆਈਆਂ ਬਰਦਾਸ਼ਤ ਕੀਤੀਆਂ, ਤਾਂ ਜੁ ਅਮੀਰ ਗ਼ਰੀਬ ਜਗਿਆਸੂਆਂ ਨੂੰ ਇਲਾਹੀ ਤੇ ਇਨਸਾਨੀ ਪਿਆਰ ਦੇ ਅਤੁੱਟ ਖ਼ਜ਼ਾਨੇ ਦੇ ਹੱਕਦਾਰ ਬਣਾਇਆ ਜਾਵੇ। ਜਿਨ੍ਹੀਂ-ਜਿਨ੍ਹੀਂ ਦੇਸੀਂ ਉਹ ਗਏ, ਓਥੇ ਜਾਬਰਾਂ ਨੂੰ ਵੀ ਮਿਲੇ ਤੇ ਜਬਰ ਦੇ ਸ਼ਿਕਾਰਾਂ ਨੂੰ ਵੀ; ਜ਼ਾਲਮਾਂ ਨੂੰ ਵੀ ਤੇ ਜ਼ੁਲਮ ਸਹਿ ਰਹੇ ਗ਼ਰੀਬਾਂ ਨੂੰ ਵੀ; ਹਾਕਮਾਂ ਨੂੰ ਵੀ ਤੇ ਪਰਜਾ ਦੇ ਬੰਦਿਆਂ ਨੂੰ ਵੀ, ਕੁਪੱਤੇ ਸ਼ੈਤਾਨਾਂ ਨੂੰ ਵੀ ਅਤੇ ਨਿਮਾਣੇ ਭੋਲੇ ਭਾਲਿਆਂ ਨੂੰ ਵੀ। ਉਹ ਸਾਰਿਆਂ ਨੂੰ ਮਿਲੇ ਅਤੇ ਉਹਨਾਂ ਸਭ ਦੇ ਅੰਦਰ ਪਿਆਰ ਤੇ ਭਗਤੀ ਦੀ ਜੋਤ ਜਗਾ ਕੇ ਉਹਨਾਂ ਦੇ ਹਨੇਰ ਘੁੱਪ-ਘੇਰ ਮਨਾਂ ਤੇ ਆਤਮਾਵਾਂ ਨੂੰ ਚਾਨਣ ਨਾਲ ਭਰਪੂਰ ਕੀਤਾ ਅਤੇ ਉਹਨਾਂ ਵਿੱਚ ਜੋ ਜੋ ਔਗੁਣ ਬੁਰਾਈਆਂ ਸਨ, ਉਹਨਾਂ ਨੂੰ ਕੱਢ ਦਿੱਤਾ ਜਾਂ ਵਿਚੇ ਵਿੱਚ ਸਾੜ ਸੁਕਾ ਦਿੱਤਾ। ਉਹਨਾਂ ਨੇ ਜੀਵਾਂ ਨੂੰ ਸੂਝ ਬਖ਼ਸ਼ੀ ਘਟ ਘਟ ਵਿੱਚ ਵਸ ਰਹੇ ਨਿਰੰਕਾਰ ਪਿਤਾ ਤੇ ਉਸ ਦੇ ਅਥਾਹ ਪਿਆਰ ਦੀ, ਇਨਸਾਨੀ ਜੀਵਨ ਦੀ ਵਡਿਆਈ ਦੀ; ਰੱਬ, ਇਨਸਾਨ ਤੇ ਆਪਣੇ ਆਪੇ ਸਬੰਧੀ ਇਨਸਾਨ ਦੇ ਫ਼ਰਜ਼ਾਂ ਦੀ। ਜਿੱਥੇ-ਜਿੱਥੇ ਆਪ ਗਏ, ਲੋਕਾਂ ਦੀ ਆਪਣੀ ਬੋਲੀ ਵਿੱਚ ਉਹਨਾਂ ਨੂੰ ਉਪਦੇਸ਼ ਦੇਂਦੇ ਰਹੇ ਅਤੇ ਉਹਨਾਂ ਨੂੰ ਉਸ ਸ਼ਾਂਤੀ, ਅਨੰਦ ਤੇ ਖੇੜੇ ਦੇ ਖੁੱਲ੍ਹੇ ਗੱਫੇ ਵਰਤਾਉਂਦੇ ਰਹੇ ਜਿਸ ਨਾਲ ਉਹਨਾਂ ਦਾ ਰੋਮ-ਰੋਮ ਭਰਪੂਰ ਸੀ। ਸਭ ਥਾਂਈਂ ਉਹਨਾਂ ਨੇ ਸਤ ਸੰਗਤਾਂ ਤੇ ਧਰਮਸਾਲਾਂ ਕਾਇਮ ਕੀਤੀਆਂ ਅਤੇ 'ਰੱਬ ਦਾ ਭੈਅ ਰੱਖਣ ਵਾਲੇ ਲੋਕ-ਰਾਜੀਆਂ ਦੀ ਬਰਾਦਰੀ' ਕਾਇਮ ਕੀਤੀ ਜਿਸ ਵਿੱਚ ਸਾਰੇ ਜਣੇ ਹਰ ਤਰ੍ਹਾਂ ਬਰਾਬਰ ਸਨ। ਜਨਮ ਜਾਂ ਭਾਈਚਾਰੇ ਵਿਚਲੀ ਪਦਵੀ ਕਰਕੇ ਜੋ ਵਖਰੇਵੇਂ ਸਨ, ਉਹ ਸਭ ਦੂਰ ਕਰ ਦਿੱਤੇ। ਜਾਤ-ਪਾਤ ਤੇ ਊਚ-ਨੀਚ ਦਾ

ਵਹਿਮ ਨਾਸ ਕਰ ਦਿੱਤਾ। ਉਹਨਾਂ ਨੇ ਸਾਰਿਆਂ ਨੂੰ ਸੁਣਾ ਦਿੱਤਾ ਕਿ ਲੋਕ-ਪਰਲੋਕ ਵਿੱਚ ਇਨਸਾਨ ਦੀ ਉੱਨਤੀ ਉਸ ਦੇ ਜਗਤ ਵਿੱਚ ਕੀਤੇ ਹੋਏ ਕੰਮਾਂ ਤੇ ਉੱਦਮਾਂ, ਉਸ ਦੇ ਖ਼ਿਆਲਾਂ ਤੇ ਭਾਵਾਂ ਉੱਪਰ ਨਿਰਭਰ ਹੈ।

ਗੁਰੂ ਨਾਨਕ ਜੀ ਨੇ ਇਸ ਤਰ੍ਹਾਂ ਨਿਰੰਕਾਰ ਵਲੋਂ ਸੌਂਪਿਆ ਗਿਆ ਕਾਰਜ ਸੰਪੂਰਨ ਕੀਤਾ। ਰੱਬ ਤੇ ਰੱਬ ਦੇ ਜੀਵਾਂ ਦਾ ਸੱਦਾ ਸੁਣ ਕੇ ਉਹਨਾਂ ਨੇ ਦੇਸਾਂ ਪਰਦੇਸਾਂ ਦੀ ਇਸ ਤਰ੍ਹਾਂ ਯਾਤਰਾ ਕੀਤੀ। ਬਾਦਸ਼ਾਹਾਂ, ਚੌਧਰੀਆਂ, ਆਮ ਲੋਕਾਂ, ਜੋਗੀਆਂ, ਪੰਡਤਾਂ, ਰਾਖਸ਼ਾਂ, ਪੀਰਾਂ, ਫ਼ਕੀਰਾਂ, ਕਾਜ਼ੀਆਂ ਤੇ ਮੁੱਲਾਂ ਨੂੰ ਮਿਲੇ ਅਤੇ ਉਹਨਾਂ ਦਾ ਸੁਧਾਰ ਕੀਤਾ। ਨੀਚਾਂ ਨੂੰ ਊਚ ਕੀਤਾ, ਜਿਨ੍ਹਾਂ ਨੂੰ ਮਿਲੇ, ਉਹਨਾਂ ਦੀਆਂ ਮਰ ਰਹੀਆਂ ਤੇ ਮੁਰਦਾ ਰੂਹਾਂ ਨੂੰ ਸੁਰਜੀਤ ਕੀਤਾ ਅਤੇ ਇਹ ਦੱਸਿਆ ਕਿ ਅਸਲੀ ਧਾਰਮਿਕ ਬੰਦਾ ਕੀਕੁਰ ਗ੍ਰਿਹਸਤ ਵਿੱਚ ਰਹਿੰਦਾ ਹੋਇਆ ਉਦਾਸ, ਅੰਜਨ ਵਿੱਚ ਨਿਰੰਜਨ ਰਹਿ ਸਕਦਾ ਹੈ। ਉਹਨਾਂ ਨੇ ਇਨਸਾਨ ਦੀ ਆਤਮਾ ਨੂੰ ਅਪਵਿੱਤਰ ਖ਼ਾਹਿਸ਼ਾਂ ਤੇ ਰੁਚੀਆਂ ਦੇ ਸਾਹ-ਘੁਟਣੇ ਭਾਰ ਹੇਠੋਂ ਕੱਢ ਕੇ; ਗੁਰ-ਸ਼ਬਦ ਰੂਪੀ ਖੰਭਾਂ ਦੇ ਆਸਰੇ ਪਿਤਾ ਪਰਮਾਤਮਾ ਦੇ ਦਰਬਾਰ ਵੱਲ ਉਡਾਰੀ ਲਾਉਣ ਦੇ ਯੋਗ ਬਣਾ ਦਿੱਤਾ।

## ਕਾਂਡ—51

# ਗੁਰੂ ਜੀ ਦੀ ਸ਼ਖ਼ਸੀਅਤ

### ਗੁਰੂ ਜੀ ਦੇ ਉਪਕਾਰ

ਅਸਾਂ ਵੇਖਿਆ ਹੈ ਕਿ ਗੁਰੂ ਨਾਨਕ ਜੀ ਨੇ ਈਰਖਾ ਤੇ ਨਫ਼ਰਤ, ਨਿਰਾਸਤਾ ਤੇ ਅਧਰਮ ਦੀ ਅੱਗ ਵਿੱਚ ਸੜ ਰਹੇ ਜਗਤ ਦੀਆਂ ਮਰ ਚੁੱਕੀਆਂ ਤੇ ਮਰ ਰਹੀਆਂ ਰੂਹਾਂ ਨੂੰ ਸੁਰਜੀਤ ਕਰਨ ਦਾ ਪਿਤਾ ਨਿਰੰਕਾਰ ਵਲੋਂ ਸੌਂਪਿਆ ਹੋਇਆ ਕੰਮ ਕਿਸ ਖ਼ੂਬੀ ਨਾਲ ਕੀਤਾ; ਕੀਕੁਰ ਉਹਨਾਂ ਨੇ ਆਪਣੇ ਪਿਆਰ ਤੇ ਹਮਦਰਦੀ ਭਰੇ ਸ਼ਬਦਾਂ, ਬਚਨਾਂ ਤੇ ਕਰਨੀ ਦੁਆਰਾ ਭਟਕ ਰਹੇ ਹਿਰਦਿਆਂ ਨੂੰ ਸ਼ਾਂਤ ਕੀਤਾ; ਕੀਕੁਰ ਉਹਨਾਂ ਨੇ ਲੋਕਾਂ ਨੂੰ ਆਪਣੇ ਜੋਤ ਸਰੂਪੀ ਹੋਣ ਦੇ ਮੂਲ ਤੇ ਨਿਰੰਕਾਰ ਨਾਲ ਇੱਕ-ਮਿਕ ਹੋਣ ਦੇ ਆਦਰਸ਼ ਦੀ ਸੋਝੀ ਕਰਾਈ; ਉਹਨਾਂ ਦੇ ਹਿਰਦਿਆਂ ਵਿੱਚ ਸਿਰਜਣਹਾਰ ਉਪਰ ਪੂਰਨ ਵਿਸ਼ਵਾਸ ਅਤੇ ਆਪਣੇ-ਆਪ ਉਪਰ ਪੱਕਾ ਤੇ ਵਰਤੋਂ ਵਿੱਚ ਆਉਣ ਵਾਲਾ ਭਰੋਸਾ ਪੈਦਾ ਕੀਤਾ; ਸਾਰੇ ਜਗਤ ਨੂੰ ਸੰਦੇਸ਼ ਸੁਣਾਇਆ ਕਿ ਅਕਾਲ ਪੁਰਖ ਸਭ ਇਨਸਾਨਾਂ ਦਾ ਸਾਂਝਾ ਪਿਤਾ ਹੈ ਅਤੇ ਇਨਸਾਨ ਸਭ ਭਰਾ ਭਰਾ ਹਨ; ਲੋਕਾਂ ਨੂੰ ਪ੍ਰੇਮ, ਸੇਵਾ ਤੇ ਭਗਤੀ ਜੀਵਨ ਦੀ ਜਾਚ ਦੱਸੀ; ਰੱਬ ਦਾ ਭੈਅ ਤੇ ਭਾਉ ਰੱਖਣ ਵਾਲਿਆਂ ਦੀ ਇੱਕ ਅਜਿਹੀ ਬਰਾਦਰੀ ਕਾਇਮ ਕੀਤੀ ਜਿਸ ਵਿੱਚ ਕਦੀਮਾਂ ਤੋਂ ਚਲੇ ਆਉਂਦੇ ਜਾਤ-ਪਾਤ ਦੇ ਵਿਤਕਰਿਆਂ ਦੀ ਪੂਰਨ ਅਣਹੋਂਦ ਸੀ ਅਤੇ ਜਿਸ ਵਿੱਚ ਜਾਤ-ਜਨਮ ਨਹੀਂ ਸਗੋਂ ਕਰਨੀ ਪ੍ਰਧਾਨ ਸੀ; ਪਾਪਾਂ ਤੇ ਕੁਮੱਤ ਵਿੱਚ ਫਸਿਆਂ ਹੋਇਆਂ ਦੀ ਬਹੁੜੀ ਕੀਤੀ, ਉਹਨਾਂ ਨੂੰ ਉਸ ਅਨੰਦਮਈ ਹਾਲਤ ਤੀਕ ਪਹੁੰਚਾਇਆ ਜਿੱਥੇ ਸਭ ਦੁਖ-ਕਲੇਸ਼ ਮੁੱਕ ਜਾਂਦੇ ਹਨ, ਭੈਭੀਤ ਹਿਰਦਿਆਂ ਦੀ ਭਟਕਣ ਮਿਟ ਜਾਂਦੀ ਹੈ, ਇਕ ਸਦ-ਰਹਿਣੀ, ਇਕਰਸ ਤੇ ਇਕਸਾਰ ਸ਼ਾਂਤੀ ਤੇ ਖ਼ੁਸ਼ੀ ਆਤਮਾ ਨੂੰ ਭਰਪੂਰ ਕਰ ਦੇਂਦੀ ਹੈ ਅਤੇ ਜਿੱਥੇ ਸੁਖੀ ਹੋ ਚੁੱਕੀ ਆਤਮਾ ਨਿਤ ਨਿਰੰਕਾਰ ਦੇ ਦਰਸ਼ਨਾਂ ਦੀ ਮੌਜ ਮਾਣਦੀ ਹੈ। ਆਓ ਅਸੀਂ ਹੁਣ ਉਸ ਸ਼ਖ਼ਸੀਅਤ ਦੀ ਕਲਮੀ ਤਸਵੀਰ ਖਿੱਚਣ ਦਾ ਜਤਨ ਕਰੀਏ ਜਿਸ ਨੇ ਬਾਦਸ਼ਾਹਾਂ, ਮਜ਼੍ਹਬੀ ਈਰਖਾਵਾਨਾਂ, ਹਠਧਰਮੀਆਂ, ਜਾਬਰ ਜ਼ਾਲਮਾਂ, ਆਦਮ ਖਾਣਿਆਂ, ਵਿਦਵਾਨਾਂ, ਜੋਗੀਆਂ, ਕਾਜ਼ੀਆਂ, ਮੁਲਾਣਿਆਂ, ਪੰਡਤਾਂ, ਪੀਰਾਂ, ਫ਼ਕੀਰਾਂ ਨੂੰ ਅਤੇ ਹੋਰ ਲੋਕਾਂ ਨੂੰ ਜਿਨ੍ਹਾਂ ਉਪਰ ਆਪ ਨੇ ਆਪਣੀ ਮਿਹਰ ਤੇ ਪ੍ਰੇਮ ਭਰੀ ਨਜ਼ਰ ਟਿਕਾਈ, ਨਿਵਾਇਆ ਅਤੇ ਸਿਧੇ ਰਾਹੇ ਪਾਇਆ।

### ਸੱਚਾ ਸਤਿਗੁਰੂ (ਰਾਹ-ਦਰਸਾਊ)

ਸਭ ਤੋਂ ਪਹਿਲਾਂ ਇਹ ਗੱਲ ਹੈ ਕਿ ਗੁਰੂ ਨਾਨਕ ਜੀ ਨਿਰੰਕਾਰ ਵਲੋਂ ਨੀਅਤ ਕੀਤੇ ਗਏ ਸੱਚੇ ਸਤਿਗੁਰੂ ਸਨ, ਜਿਨ੍ਹਾਂ ਨੂੰ ਇਸ ਖ਼ਾਤਰ ਜਗਤ ਵਿੱਚ ਭੇਜਿਆ ਗਿਆ ਸੀ ਕਿ ਉਹ ਇਨਸਾਨਾਂ ਨੂੰ ਰੱਬ ਦਾ ਸੱਚਾ ਗਿਆਨ ਦ੍ਰਿੜ੍ਹ ਕਰਾਉਣ ਅਤੇ ਉਹਨਾਂ ਨੂੰ ਰੱਬ ਦੇ ਦਰ 'ਤੇ ਪ੍ਰਵਾਨ ਹੋਣ ਜੋਗ ਬਣਾਉਣ। ਗੁਰੂ ਨਾਨਕ ਜੀ ਨਿਤ ਰੱਬ ਵਿੱਚ ਰਹਿੰਦੇ ਸਨ ਅਤੇ

ਰੱਬ ਉਹਨਾਂ ਅੰਦਰ ਵੱਸਦਾ ਸੀ ਅਤੇ ਉਹ ਅਜਿਹੇ ਸਭ ਸੰਸਾਰੀਆਂ ਨੂੰ ਉਸ ਪਿਤਾ ਦੇ ਦਰਸ਼ਨ ਕਰਾਉਂਦੇ ਸਨ ਜਿਹੜੇ ਦਰਸ਼ਨਾਂ ਦੀ ਇੱਛਿਆ ਰੱਖਦੇ ਸਨ ਤੇ ਇਸ ਦੇ ਹੱਕਦਾਰ ਬਣਦੇ ਸਨ। ਉਹਨਾਂ ਨੇ ਲੋਕਾਂ ਨੂੰ ਆਤਮਿਕ ਜੀਵਨ ਦਾ ਸੁਆਦ ਚਖਾਇਆ ਅਤੇ ਉਹਨਾਂ ਨੂੰ ਉਹਨਾਂ ਦੀਆਂ ਨਿਰੋਲ ਦੁਨਿਆਵੀ ਤੇ ਆਤਮਾ-ਮਾਰੂ ਖ਼ਾਹਿਸ਼ਾਂ, ਵਿਕਾਰਾਂ ਤੇ ਕਰਨੀਆਂ ਵਿੱਚੋਂ ਹਲੂਣਾ ਦੇ ਕੇ ਕੱਢਿਆ ਅਤੇ ਉਹਨਾਂ ਨੂੰ ਨਿੱਤ-ਰਹਿਣੇ ਧਰਮ ਅਨੰਦਮਈ ਜੀਵਨ ਦੇ ਰਾਹੇ ਪਾਇਆ। ਗੁਰੂ ਜੀ ਦੀ ਘਾਲ ਕਿਸੇ ਇੱਕ ਤਬਕੇ ਜਾਂ ਫ਼ਿਰਕੇ ਦੀ ਖ਼ਾਤਿਰ ਨਹੀਂ ਸੀ। ਉਹ ਜਗਤ-ਗੁਰੂ ਸਨ; ਸਾਰੀ ਦੁਨੀਆਂ ਦੇ ਰਹਿਬਰ ਸਨ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, ਗੁਰੂ ਨਾਨਕ ਦੇਵ ਜੀ ਅਕਾਲਪੁਰਖ ਦੇ ਹੁਕਮ ਵਿੱਚ ਧਰਤ ਲੋਕਾਈ ਸੋਧਣ ਲਈ ਚੜ੍ਹੇ। ਆਪ ਨੇ ਅਜਿਹੇ ਸਮੇਂ ਅਵਤਾਰ ਧਾਰਿਆ ਜਦ ਸਫ਼ਰ ਬਹੁਤਾ ਪੈਦਲ ਹੀ ਕਰਨਾ ਪੈਂਦਾ ਸੀ ਤੇ ਸਫ਼ਰ ਸਮੇਂ ਜੰਗਲੀ, ਪਾੜਖਾਣੇ ਜਾਨਵਰਾਂ ਤੇ ਡਾਕੂਆਂ ਧਾੜਵੀਆਂ ਤੋਂ ਬੜਾ ਖ਼ਤਰਾ ਹੋਇਆ ਕਰਦਾ ਸੀ। ਫੇਰ ਵੀ ਆਪ ਨੇ ਸਾਰੇ ਹਿੰਦੁਸਤਾਨ ਨੂੰ ਗਾਹੁਣ ਤੋਂ ਇਲਾਵਾ ਦੂਰ ਦੁਰੇਡੇ ਦੇਸਾਂ ਦੇ ਚੱਕਰ ਲਾਏ, ਜਿਹਾ ਕਿ ਤਿੱਬਤ, ਚੀਨ, ਬਰਮਾ, ਲੰਕਾ, ਅਰਬ, ਮਿਸਰ, ਤੁਰਕਿਸਤਾਨ, ਇਰਾਨ, ਇਰਾਕ ਤੇ ਅਫ਼ਗ਼ਾਨਿਸਤਾਨ। ਇਹ ਇੱਕ ਅਚੰਭਾ ਕਰਨ ਵਾਲਾ ਕਾਰਨਾਮਾ ਹੈ ਅਤੇ ਜਗਤ ਵਿੱਚ ਬੇਮਿਸਾਲ ਹੈ। ਸਭ ਥਾਈਂ ਆਪ ਨੇ ਪਿਆਰ, ਸੇਵਾ, ਕਿਰਤ-ਕਮਾਈ ਤੇ ਭਗਤੀ ਦਾ ਸੰਦੇਸ਼ ਲੋਕਾਂ ਨੂੰ ਸੁਣਾਇਆ। ਸਭ ਥਾਈਂ ਆਪ ਨੇ ਲੋਕਾਂ ਦੇ ਹਿਰਦਿਆਂ ਵਿੱਚ ਰੱਬੀ ਜੋਤ ਜਗਾਉਣ ਵਿੱਚ ਕਾਮਯਾਬੀ ਪ੍ਰਾਪਤ ਕੀਤੀ। ਬਾਦਸ਼ਾਹ ਤੇ ਫ਼ਕੀਰ, ਗ਼ਰੀਬ ਤੇ ਅਮੀਰ, ਡਾਕੂ ਤੇ ਸੰਤ, ਸੂਫੀ ਤੇ ਜੋਗੀ, ਪੰਡਤ ਤੇ ਮੁੱਲਾਂ, ਸਭ ਨੇ ਆਪ ਅੱਗੇ ਸੀਸ ਨਿਵਾਏ ਅਤੇ ਇਹ ਦਾਅਵਾ ਕੀਤਾ ਕਿ ਗੁਰੂ ਨਾਨਕ ਸਾਡਾ ਹੈ। ਜਦ ਆਪ ਸ਼ਰਧਾਲੂਆਂ ਪਾਸੋਂ ਵਿਦਾ ਹੁੰਦੇ ਤਾਂ ਉਹ ਸੁਭਾਗੇ ਲੋਕ ਆਪ ਦੀ ਮੂਰਤੀ ਅੰਤਰ ਆਤਮੇ ਉੱਕਰ ਲੈਂਦੇ ਅਤੇ ਆਪ ਦੇ ਧੁਰੋਂ ਲਿਆਂਦੇ ਹੋਏ ਸ਼ਬਦਾਂ ਦਾ ਕੀਰਤਨ ਕਰ ਕੇ ਅਨੰਦ ਮਾਣਦੇ ਤੇ ਰੱਬ ਦੇ ਰਾਹੇ ਤੁਰ ਜਾਂਦੇ। ਇਸ ਤਰ੍ਹਾਂ ਉਹ ਹਰ ਦਮ ਸਤਿਗੁਰੂ ਤੇ ਵਾਹਿਗੁਰੂ ਦੀ ਹਜ਼ੂਰੀ ਵਿੱਚ ਵਸਦੇ ਅਤੇ ਕਿਰਤ ਕਮਾਈ ਕਰਨ, ਵੰਡ ਕੇ ਛਕਣ ਤੇ ਨਾਮ ਜਪਣ ਤੇ ਜਪਾਉਣ ਦੀ ਕਾਰ ਵਿੱਚ ਜੁੱਟੇ ਰਹਿੰਦੇ। ਇਸ ਤਰ੍ਹਾਂ ਆਪ ਦੇਸਾਂ-ਦੇਸਾਂ ਦਿਆਂ ਲੋਕਾਂ ਨੂੰ ਜੀਅ-ਦਾਨ ਦੇ ਕੇ ਭਗਤੀ ਵਿੱਚ ਲਾ ਕੇ, ਹਰੀ ਨਾਲ ਜੋੜ ਦੇਂਦੇ। ਜਿੱਥੇ ਆਪ ਗਏ, ਉਥੇ ਆਪ ਨੇ ਉਥੋਂ ਦੇ ਲੋਕਾਂ ਦੀ ਆਪਣੀ ਬੋਲੀ ਵਿੱਚ ਉਹਨਾਂ ਨੂੰ ਉਪਦੇਸ਼ ਦਿੱਤਾ ਅਤੇ ਸਭ ਨੂੰ ਆਪਣੀ ਕਾਇਮ ਕੀਤੀ ਬਰਾਦਰੀ ਦਾ ਅੰਗ ਬਣਾਇਆ ਜਿਸ ਵਿੱਚ ਰੱਬ ਤੇ ਇਨਸਾਨ ਦੇ ਸਾਹਮਣੇ ਸਾਰੇ ਜਣੇ ਬਰਾਬਰ ਸਨ।

ਇਕ ਹੋਰ ਨੁਕਤੇ ਤੋਂ ਵੀ ਗੁਰੂ ਨਾਨਕ ਜੀ ਸੱਚੇ ਜਗਤ-ਗੁਰੂ ਹਨ। ਉਹਨਾਂ ਦੇ ਉਪਦੇਸ਼ ਕਿਸੇ ਖ਼ਾਸ ਇੱਕ ਜ਼ਮਾਨੇ ਵਾਸਤੇ ਨਹੀਂ। ਉਹਨਾਂ ਦਾ ਕੋਈ ਕਥਨ ਵੀ ਅਜਿਹਾ ਨਹੀਂ ਜਿਹੜਾ ਕਿਸੇ ਸਮੇਂ ਅਪ੍ਰਚੱਲਤ ਜਾਂ ਮਨਸੂਖ਼ ਹੋ ਜਾਵੇ। ਉਹਨਾਂ ਦੀ ਬਾਣੀ ਵਿੱਚ ਕੁਝ ਅਜਿਹਾ ਨਹੀਂ ਜਿਸ ਨੂੰ ਸਾਇੰਸ ਦੀਆਂ ਨਵੀਆਂ ਤੋਂ ਨਵੀਆਂ ਲੱਭਤਾਂ ਨੇ ਝੂਠਾ ਜਾਂ ਊਣਾ ਸਾਬਤ ਕੀਤਾ ਜਾਂ ਜਿਹੜਾ ਕਦੇ ਵੀ ਗ਼ਲਤ ਸਾਬਤ ਹੋ ਸਕੇ, ਸਗੋਂ ਜਿਉਂ-ਜਿਉਂ ਸਾਇੰਸ ਤਰੱਕੀ ਕਰਦੀ ਜਾਂਦੀ ਹੈ, ਗੁਰਬਾਣੀ ਦੀਆਂ ਕਈ ਤੁਕਾਂ, ਜਿਨ੍ਹਾਂ ਦੇ ਅਰਥ ਪਹਿਲਾਂ ਕੁਝ ਸਮਝਣ ਤੋਂ ਉਪਰ ਜਾਪਦੇ ਸਨ, ਵਧੇਰੇ ਸਾਫ਼-ਸਾਫ਼ ਸਮਝ ਵਿੱਚ ਆਉਂਦੇ ਜਾਂਦੇ ਹਨ। ਉਹ

ਸਤਿਗੁਰੂ ਇਸ ਕਰਕੇ ਸਨ ਕਿ ਉਹ ਰੱਬ ਦੀ ਆਵਾਜ਼ ਸਨ; ਉਹ ਉਹੋ ਕੁਝ ਕਹਿੰਦੇ ਸਨ ਜੋ ਸਾਈਂ ਹੁਕਮ ਕਰਦਾ ਸੀ। ਉਹਨਾਂ ਨੇ ਸਪੱਸ਼ਟ ਲਫ਼ਜ਼ਾਂ ਵਿੱਚ ਕਿਹਾ ਹੈ ਕਿ ਸਾਡਾ ਗੁਰੂ ਅਕਾਲ ਪੁਰਖ ਹੈ ਅਤੇ ਅਸੀਂ ਉਸ ਦੇ ਹੁਕਮ ਅਨੁਸਾਰ ਬਚਨ ਕਰਦੇ ਹਾਂ :—

'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥'

ਅਤੇ

'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।'

ਅਜਿਹੇ ਕਥਨ ਕਿਸੇ ਖ਼ਾਸ ਸਮੇਂ, ਦੇਸ਼ ਜਾਂ ਕੌਮ ਵਾਸਤੇ ਕੀਕੁਰ ਹੋ ਸਕਦੇ ਹਨ ? ਇਸੇ ਕਰਕੇ ਹੀ ਲੋਕਾਂ ਦੀਆਂ ਜ਼ਬਾਨਾਂ ਉਪਰ ਇਹ ਲਫ਼ਜ਼ ਸੁਣਾਈ ਦੇਂਦੇ ਹਨ :—

'ਗੁਰੂ ਨਾਨਕ ਸਭ ਦਾ ਸਾਂਝਾ, ਹਰ ਕੋਈ ਉਸਤਤ ਕਰਦਾ ਏ।'

**ਪੈ.ਗੰਬਰ ਤੇ .ਫਲਾਸ.ਫਰ**

ਗੁਰੂ ਨਾਨਕ ਜੀ ਦੀ ਸ਼ਖ਼ਸੀਅਤ ਵਿੱਚ ਸਾਨੂੰ ਧਾਰਮਿਕ ਜੀਵਨ ਦੀ ਪੂਰਨਤਾ ਦੀ ਮਿਸਾਲ ਮਿਲਦੀ ਹੈ। ਜ਼ਰਾ ਕੁ ਸੋਚਣ ਤੋਂ ਪਤਾ ਲੱਗ ਜਾਵੇਗਾ ਕਿ ਧਾਰਮਿਕ ਜੀਵਨ ਦੇ ਦੋ ਅੰਗ ਹੁੰਦੇ ਹਨ ਜਿਹੜੇ ਘੱਟ ਵੱਧ ਹੀ ਇਕੋ ਸ਼ਖ਼ਸੀਅਤ ਵਿੱਚ ਇਕੱਠੇ ਇਕ-ਮਿਕ ਹੋਏ ਵੇਖਣ ਵਿੱਚ ਆਉਂਦੇ ਹਨ। ਇਹ ਅੰਗ ਇੱਕ ਦੂਏ ਦੇ ਵਿਰੋਧੀ ਜਾਪਦੇ ਹਨ। ਧਾਰਮਿਕ ਜੀਵਨ ਵਾਲਿਆਂ ਦੀ ਇਕ ਸ਼੍ਰੇਣੀ ਉਹਨਾਂ ਪੁਰਸ਼ਾਂ ਦੀ ਹੈ ਜੋ ਸਮਾਧੀ ਵਿੱਚ ਅਸਥਿਤ ਹੋ ਜਾਂਦੇ ਹਨ, ਵਜਦ ਵਿੱਚ ਆ ਜਾਂਦੇ ਹਨ, ਜੋਸ਼ੀਲੇ ਤੇ ਉਤਸ਼ਾਹੀ ਹੁੰਦੇ ਹਨ; ਜੋ ਭੈਅ-ਭੀਤ ਹੋ ਕੇ ਮਹਿਸੂਸ ਕਰਦੇ ਹਨ ਕਿ ਸੁੱਚ ਆਚਾਰ ਦਾ ਜੀਵਨ ਧਾਰਨ ਕਰਨ ਤੇ ਨੇਕੀ ਬਦੀ ਦੇ ਸੰਘਰਸ਼ ਦਾ ਰਾਹ ਗ੍ਰਹਿਣ ਕਰਨ ਦੀ ਬੜੀ ਲੋੜ ਹੈ; ਜਿਨ੍ਹਾਂ ਨੂੰ ਹਰ ਵਕਤ ਪਿਤਾ ਪਰਮਾਤਮਾ ਜਗਤ ਵਿੱਚ ਚਾਰ ਚੁਫੇਰੇ ਵਸਦਾ ਤੇ 'ਆਦਿ ਸਚੁ ਜੁਗਾਦਿ ਸਚੁ' ਪ੍ਰਤੀਤ ਹੁੰਦਾ ਹੈ, ਅਜਿਹੇ ਮਹਾਂਪੁਰਸ਼ ਆਪਣੇ-ਆਪ ਨੂੰ ਹਰ ਘੜੀ ਪਰਮਾਤਮਾ ਦੀ ਹਜ਼ੂਰੀ ਵਿੱਚ, ਉਸ ਨਾਲ ਜੁੜੇ ਹੋਏ, ਮਹਿਸੂਸ ਕਰਦੇ ਹਨ। ਇੰਦਰੀਆਂ ਰਾਹੀਂ ਪ੍ਰਤੀਤ ਹੋਣ ਵਾਲਾ ਜਗਤ ਉਹਨਾਂ ਲਈ ਉੱਡ-ਪੁੱਡ ਜਾਂਦਾ ਹੈ ਅਤੇ ਉਹਨਾਂ ਦੇ ਹਿਰਦਿਆਂ ਨੂੰ ਅਕਾਲ ਪੁਰਖ ਆਪ ਦੱਸਦਾ ਹੈ ਕਿ ਕੀ ਕਹਿਣਾ ਚਾਹੀਦਾ ਹੈ ਤੇ ਕੀ ਕਰਨਾ ਚਾਹੀਦਾ ਹੈ। ਦੂਜੀ ਸ਼੍ਰੇਣੀ ਫ਼ਲਸਫ਼ੇ-ਦਾਨ ਕਰਨੀ ਦੇ ਮਾਲਿਕ ਮਹਾਂਪੁਰਸ਼ਾਂ ਦੀ ਹੈ; ਜਿਨ੍ਹਾਂ ਨੂੰ ਦ੍ਰਿੜ੍ਹ ਵਿਸ਼ਵਾਸ ਤੋਂ ਪੈਦਾ ਹੋਣ ਵਾਲੀ ਸ਼ਾਂਤੀ ਤੇ ਅਡੋਲਤਾ ਪ੍ਰਾਪਤ ਹੁੰਦੀ ਹੈ। ਇਹ ਭਰੋਸੇ ਤੇ ਸੰਤੋਖ ਨਾਲ ਭਰਪੂਰ ਹੁੰਦੇ ਹਨ। ਇਹਨਾਂ ਦਾ ਰੱਬ ਉੱਪਰ ਪੂਰਾ ਭਰੋਸਾ ਹੁੰਦਾ ਹੈ ਅਤੇ ਉਹ ਉਸ ਦੇ ਭਾਣੇ ਅੰਦਰ ਰਹਿੰਦੇ ਹਨ। ਸਮਾਧੀਆਂ ਵਿੱਚ ਨਹੀਂ ਜੁੜਦੇ, ਸਗੋਂ ਜੀਵਨ-ਸੰਗਰਾਮ ਵਿੱਚ ਸੂਰਮਿਆਂ ਵਾਕੁਰ ਹਿੰਮਤ ਤੇ ਮਰਦਾਨਗੀ ਨਾਲ ਕਾਰ ਕਮਾਉਂਦੇ ਹਨ।

ਧਾਰਮਿਕ ਜੀਵਨ ਦੇ ਇਹ ਦੋਵੇਂ ਅੰਗ ਵੇਖਣ ਨੂੰ ਵਿਰੋਧੀ ਜਾਪਦੇ ਹਨ; ਪਰ ਧਰਮੀ ਬੰਦੇ ਦੇ ਜੀਵਨ ਵਿੱਚ ਇਹਨਾਂ ਦੋਹਾਂ ਦਾ ਕੁਝ ਹੱਦ ਤੀਕ ਹੋਣਾ ਜ਼ਰੂਰੀ ਹੈ। ਸੱਚੀ ਧਾਰਮਿਕ ਜ਼ਿੰਦਗੀ ਵਾਸਤੇ ਇਹ ਜ਼ਰੂਰੀ ਹੈ ਕਿ ਇਨਸਾਨ ਆਪਣੇ ਸਭ ਖ਼ਿਆਲਾਂ, ਭਾਵਾਂ, ਵੇਗਾਂ ਤੇ ਕੰਮਾਂ ਲਈ ਰੱਬ ਅੱਗੇ ਆਪਣੀ ਜ਼ੁੰਮੇਵਾਰੀ ਮਹਿਸੂਸ ਕਰੇ, ਪਰ ਨਾਲ ਹੀ ਇਹ ਵੀ ਜ਼ਰੂਰੀ

ਹੈ ਕਿ ਇਨਸਾਨ ਨੂੰ ਇਹ ਵੀ ਸੂਝ ਹੋਵੇ ਕਿ ਰੱਬ ਦੇ ਸਾਹਮਣੇ ਬੰਦਾ ਕੇਵਲ ਕਠ-ਪੁਤਲੀ ਹੈ ਤੇ ਪੂਰੀ ਤਰ੍ਹਾਂ ਉਸ ਦਾ ਨਚਾਇਆ ਹੀ ਨੱਚਦਾ ਹੈ।

ਜਦ ਅਸੀਂ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਵੱਲ ਤੱਕਦੇ ਹਾਂ, ਤਾਂ ਪਤਾ ਲੱਗਦਾ ਹੈ ਕਿ ਇਸ ਵਿੱਚ ਇਹ ਦੋਵੇਂ ਵਿਰੋਧੀ ਅੰਗ ਇਕ ਦੂਜੇ ਨਾਲ ਪੂਰਨ ਤੌਰ 'ਤੇ ਮਿਲੇ-ਜੁਲੇ ਮੌਜੂਦ ਸਨ। ਜਦ ਅਸੀਂ ਉਹਨਾਂ ਦੀ ਰਚੀ ਹੋਈ ਕੁਦਰਤ ਤੇ ਇਨਸਾਨ ਸਬੰਧੀ ਉੱਚ ਪਾਏ ਦੀ ਕਵਿਤਾ ਪੜ੍ਹ ਕੇ ਵਿਚਾਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਉਹ ਜਾਨਦਾਰਾਂ ਤੇ ਬੇਜਾਨਾਂ ਦੀ ਦੁਨੀਆਂ ਵਿੱਚ ਹੋ ਰਹੀਆਂ ਗੱਲਾਂ ਸ਼ਾਂਤੀ ਤੇ ਗਹੁ ਨਾਲ ਤੱਕਦੇ ਸਨ। ਬਰਖਾ ਰੁਤ ਵਿੱਚ ਕਾਲੇ-ਕਾਲੇ ਬੱਦਲਾਂ ਨੂੰ ਖ਼ੁਸ਼ੀ ਨਾਲ ਤੱਕਦੇ ਅਤੇ ਇਸ ਸਮੇਂ ਜਾਨਵਰਾਂ ਤੇ ਬਨਾਸਪਤੀ ਦੀ ਮੀਂਹ ਲਈ ਤਾਂਘ ਦਾ ਨਕਸ਼ਾ ਖਿੱਚਦੇ ਹਨ; ਕਿਸ ਧਿਆਨ ਨਾਲ ਸਾਰੰਗ ਨੂੰ ਸੁਆਂਤੀ ਬੂੰਦ ਲਈ ਕੂਕਦਾ ਸੁਣਦੇ ਹਨ, ਸਿਰਜਣਹਾਰ ਦੇ ਤਖ਼ਤ ਉਦਾਲੇ ਚੰਦ, ਸੂਰਜ ਤੇ ਤਾਰਿਆਂ ਨੂੰ ਆਪੋ ਆਪਣਿਆਂ ਘੇਰਿਆਂ ਵਿੱਚ ਨਾਚ ਕਰਦੇ ਵੇਖਦੇ ਤੇ ਵਿਸਮਾਦ ਦੇ ਘਰ ਜਾਂਦੇ ਹਨ, ਆਪ ਬਿਰਹਨ ਦੇ ਵਿਛੋੜੇ ਦਾ ਸੱਲ ਅਨੁਭਵ ਕਰਦੇ ਹਨ, ਅਸਮਾਨੇ ਉਡਦੇ ਪੰਛੀ, ਜਲ ਵਿੱਚ ਤਰਦੀਆਂ ਜਾਂ ਜਾਲ ਵਿਚ ਫਸੀਆਂ ਤੇ ਪਾਣੀਓਂ ਬਾਹਰ ਤੜਫਦੀਆਂ ਮੱਛੀਆਂ ਨੂੰ ਕਿਸ ਹਮਦਰਦੀ ਨਾਲ ਵੇਖਦੇ ਹਨ; ਛੱਪੜ ਦੇ ਕੰਢੇ ਤਪੀਆਂ ਵਾਕੁਰ ਇਕ ਟੰਗ ਦੇ ਭਾਰ ਅੱਖਾਂ ਮੀਟੀ ਪਰ ਵਿਚੋਂ ਡੱਡੀਆਂ ਦੀ ਤਾੜ ਵਿੱਚ ਚੌਕੰਨਾ ਖੜ੍ਹਾ ਬਗਲਾ ਤੱਕਦੇ ਹਨ ਅਤੇ ਝਟ ਇਨਸਾਨੀ ਬਗਲਿਆਂ ਦਾ ਖ਼ਿਆਲ ਕਰਦੇ ਹਨ। ਆਪ ਦੇ ਨੇਤਰ, ਕੰਨ ਤੇ ਦਿਲ ਸਭੇ ਆਪਣੇ ਦੁਆਲੇ ਦੇ ਜਗਤ ਦੇ ਸਭ ਅਸਰਾਂ ਲਈ ਤਤਪਰ ਹਨ। ਆਪ ਜੋ ਕੁਝ ਵੇਖਦੇ ਹਨ, ਉਸ ਵਿਚ ਸਿਰਜਣਹਾਰ ਦਾ ਹੱਥ ਪਛਾਣਦੇ ਹਨ। ਉਹਨਾਂ ਦਾ ਰੱਬ ਦੀ ਸ਼ਕਤੀ ਉਪਰ ਪੂਰਨ ਵਿਸ਼ਵਾਸ ਹੈ। ਉਹੋ ਕੁਝ ਹੁੰਦਾ ਹੈ ਜੋ ਹਰੀ ਨੂੰ ਮਨਜ਼ੂਰ ਹੁੰਦਾ ਹੈ। ਸਭ ਉਸ ਦੇ ਹੁਕਮ ਦੀ ਖੇਡ ਹੈ। ਹੁਕਮੋਂ ਬਾਹਰ ਕੋਈ ਨਹੀਂ। ਇਸ ਸਭ ਕਾਸੇ ਤੋਂ ਪਤਾ ਲੱਗਦਾ ਹੈ ਕਿ ਉਹਨਾਂ ਦਾ ਨਿਸਚਾ ਕਿੰਨਾ ਪੱਕਾ ਸੀ ਤੇ ਹਿਰਦਾ ਕਿੰਨਾ ਸ਼ਾਂਤ ਤੇ ਅਡੋਲ ਸੀ, ਪਰ ਦੂਜਾ ਪਾਸਾ ਵੀ ਹੈ। ਅਸੀਂ ਵੇਖਦੇ ਹਾਂ ਕਿ ਕਈ ਵੇਰ ਆਪ ਇਸ ਤਰ੍ਹਾਂ ਸਮਾਧੀ ਵਿਚ ਜੁੜ ਜਾਂਦੇ ਸਨ ਕਿ ਚੋਲਾ ਤਿਆਗ ਗਏ ਜਾਪਦੇ ਸਨ, ਵਜਦ ਵਿੱਚ ਚਲੇ ਜਾਂਦੇ ਸਨ ਅਤੇ ਮਗਰੋਂ ਦਿਲਗੀਰੀ, ਕਮਜ਼ੋਰੀ ਜਿਹੀ ਦੇ ਕਾਰਨ ਸਰੀਰਕ ਖੇਚਲ ਕਰਨ ਜੋਗੇ ਨਹੀਂ ਸਨ ਰਹਿੰਦੇ। ਉਹ ਇਕ ਤਰ੍ਹਾਂ ਬੇਸੁੱਧ ਜਿਹੇ ਹੋ ਜਾਂਦੇ ਸਨ। ਲੋਕੀਂ ਉਹਨਾਂ ਨੂੰ ਦੀਵਾਨੇ (ਸੁਦਾਈ) ਜਾਂ ਭੂਤ-ਵੱਸ ਹੋਏ ਸਮਝਣ ਲੱਗ ਪੈਂਦੇ ਸਨ। ਕਈ ਬਾਬਰ ਵਰਗੇ, ਜਿਨ੍ਹਾਂ ਨੂੰ ਅਜਿਹੇ ਧਰਮ-ਤਜਰਬੇ ਦਾ ਥਹੁ ਨਹੀਂ ਸੀ, ਇਹ ਸਮਝ ਬੈਠਦੇ ਸਨ ਕਿ ਗੁਰੂ ਜੀ ਸਰੀਰ ਛੱਡ ਗਏ ਹਨ, ਪਰ ਅਸਲ ਵਿੱਚ ਅਜਿਹੇ ਸਮਿਆਂ 'ਤੇ ਉਹ ਪਰਮਾਤਮਾ ਨਾਲ ਮੇਲ ਦਾ ਆਨੰਦ ਮਾਣਿਆ ਕਰਦੇ ਸਨ। ਜਦ ਸਮਾਧੀ ਖੁੱਲ੍ਹਦੀ ਸੀ ਤਾਂ ਉਹ ਅੱਗੇ ਨਾਲੋਂ ਵੀ ਸ਼ਾਂਤੀ ਭਰੇ, ਅਡੋਲ, ਪੱਕੇ, ਉਦਮੀ ਤੇ ਉਤਸ਼ਾਹੀ ਹੋ ਕੇ ਰੱਬ ਦੀ ਸੌਂਪੀ ਹੋਈ ਕਾਰ ਵਿੱਚ ਜੁਟ ਪੈਂਦੇ ਸਨ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਗੁਰੂ ਨਾਨਕ ਜੀ ਦੀ ਸ਼ਖ਼ਸੀਅਤ ਵਿੱਚ ਦੋਹਾਂ ਤਰ੍ਹਾਂ ਦੇ ਧਾਰਮਿਕ ਤਜਰਬੇ ਪੂਰੀ ਤਰ੍ਹਾਂ ਉੱਨਤ ਸਨ ਤੇ ਇਕ ਦੂਏ ਨਾਲ ਮਿਲੇ ਹੋਏ ਸਨ। ਇਸੇ

ਕਰਕੇ ਹੀ ਉਹ ਜੋਗੀਆਂ, ਪੀਰਾਂ, ਫ਼ਕੀਰਾਂ, ਮੁੱਲਾਂ ਤੇ ਪੰਡਤਾਂ ਨੂੰ ਹਰਾ ਸਕਦੇ ਸਨ। ਫ਼ਲਸਫ਼ੇ ਭਰੇ ਖ਼ਿਆਲਾਂ ਤੇ ਦਲੀਲਾਂ ਵਿੱਚ ਉਹ ਇਹਨਾਂ ਲੋਕਾਂ ਨਾਲੋਂ ਵਧੇਰੇ ਤਕੜੇ ਸਨ ਅਤੇ ਉਹਨਾਂ ਵਿੱਚ ਆਪਣੇ ਧਾਰਮਿਕ ਨਿਸ਼ਚੇ ਤੇ ਉਤਸ਼ਾਹ ਨੂੰ ਹੋਰਨਾਂ ਤਾਈਂ ਪ੍ਰਗਟ ਕਰਨ ਦੀ ਅਦੁੱਤੀ ਤਾਕਤ ਸੀ। ਉਹਨਾਂ ਲੋਕਾਂ ਨੂੰ ਮਾਣ ਹੁੰਦਾ ਸੀ ਆਪਣੀ ਵਿਦਵਤਾ ਦਾ ਅਤੇ ਤਪ ਆਦਿਕ ਧਾਰਮਿਕ ਕਰਨੀਆਂ ਦਾ। ਇਸ ਹਉਮੈ ਦੇ ਭਾਵ ਕਰਕੇ ਉਹ ਲੋਕ ਆਪਣੇ ਅਤੇ ਆਪਣੇ ਵਿੱਚ ਵਸ ਰਹੇ ਨਿਰੰਕਾਰ ਦੇ ਵਿਚਕਾਰ ਕੰਧਾਂ ਉਸਾਰ ਲੈਂਦੇ ਸਨ। ਉਹ ਸਰਬ-ਵਿਆਪੀ ਸਦਾ-ਅਲੇਪਾ ਹਰੀ ਉਹਨਾਂ ਦੇ ਅੰਦਰ ਵਸ ਰਿਹਾ ਹੁੰਦਾ ਸੀ, ਪਰ ਉਹ ਉਸ ਦੀ ਬਾਹਰ ਭਾਲ ਕਰਦੇ ਸਨ, ਜਾਂ ਆਪਣੇ-ਆਪ ਵਿੱਚ ਹੀ ਮਸਤ ਹੋ ਕੇ ਅਜਿਹੀ ਭਾਲ ਕਰਨੀ ਹੀ ਭੁੱਲ ਜਾਂਦੇ ਸਨ। ਉਹ ਆਪਣੇ ਹਿਰਦੇ ਰੂਪੀ ਮੰਦਰ ਨੂੰ ਉਸ ਪ੍ਰੀਤਮ ਦੇ ਸੁਆਗਤ ਲਈ ਤਿਆਰ ਨਹੀਂ ਸਨ ਕਰਦੇ। ਗੁਰੂ ਨਾਨਕ ਜੀ ਉਹਨਾਂ ਦੇ ਅੰਦਰ ਪਰਕਾਸ਼ ਕਰਦੇ, ਜੋਤ ਜਗਾਉਂਦੇ ਸਨ, ਉਹਨਾਂ ਨੂੰ ਭੁੱਲ ਦੀ ਸੂਝ ਕਰਾਉਂਦੇ ਸਨ ਅਤੇ ਉਹਨਾਂ ਨੂੰ ਵਿਖਾਉਂਦੇ ਸਨ ਕਿ ਪਿਤਾ ਪਰਮਾਤਮਾ ਰਚਨਾ ਦੇ ਅੰਗ-ਸੰਗ ਹੈ ਅਤੇ ਉਹਨਾਂ ਵਿੱਚ ਵੀ ਵਸਦਾ ਹੈ। ਆਪ ਉਹਨਾਂ ਨੂੰ ਜਾਚ ਸਿਖਾਉਂਦੇ ਕਿ ਰੱਬ ਦੀ ਪੂਜਾ, ਪਿਆਰ, ਸੇਵਾ ਤੇ ਭਗਤੀ ਕੀਕੁਰ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਹੀ ਉਹ ਰੱਬ ਨੂੰ ਮਿਲ ਕੇ ਉਸ ਨਾਲ ਅਭੇਦ ਹੋ ਸਕਦੇ ਹਨ।

ਗੁਰੂ ਨਾਨਕ ਜੀ ਫ਼ਲਾਸਫ਼ਰ ਵੀ ਸਨ ਤੇ ਪੈਗ਼ੰਬਰ ਵੀ। ਆਪ ਦੀ ਸੁਰਤ ਧੁਰ ਦਰਗਾਹ ਤੀਕ ਉਡਾਰੀਆਂ ਲਾਉਂਦੀ ਸੀ ਅਤੇ ਉਥੋਂ ਆਪ ਦੇਵਤਿਆਂ ਦੀ ਖ਼ੁਰਾਕ, ਅੰਮ੍ਰਿਤ ਦੇ ਖੁੱਲ੍ਹੇ ਗੱਫੇ ਲਿਆ ਕੇ ਸਭ ਸੰਸਾਰੀਆਂ ਵਿੱਚ ਵੰਡ ਦੇਂਦੇ ਸਨ। ਆਪ ਸਮਾਧੀ ਦੇ ਅਥਾਹ ਸਾਗਰ ਵਿੱਚ ਚੁੱਭੀ ਲਾਉਂਦੇ ਸਨ ਅਤੇ ਸਦੀਵੀ ਅਨੰਦ, ਸ਼ਾਂਤੀ, ਸੁਖ ਤੇ ਭਗਤੀ ਰੂਪੀ ਜੋ ਮੋਤੀ ਲਿਆਉਂਦੇ ਸਨ, ਉਹ ਸਾਰਿਆਂ ਨੂੰ ਉਹਨਾਂ ਦੀ ਲੋੜ ਤੇ ਵਿਤ ਅਨੁਸਾਰ ਵਰਤਾਉਂਦੇ ਸਨ। ਆਪ ਅਜਿਹੇ ਪੈਗ਼ੰਬਰ ਸਨ ਜੋ ਉਹ ਕੁਝ ਕਰ ਸਕੇ ਜੋ ਹੋਰਨਾਂ ਤੋਂ ਨਾ ਹੋ ਸਕਿਆ। ਆਪ ਆਪਣੇ ਧਾਰਮਿਕ ਤਜਰਬੇ ਨੂੰ ਫ਼ਲਸਫ਼ੇ ਦੀ ਬੋਲੀ ਵਿੱਚ ਬਿਆਨ ਕਰ ਸਕਦੇ ਸਨ ਤੇ ਹੋਰਨਾਂ ਤੀਕ ਪਹੁੰਚਾ ਸਕਦੇ ਸਨ। ਆਪ ਫ਼ਲਾਸਫ਼ਰ ਸਨ, ਪਰ ਹੋਰਨਾਂ ਨਾਲੋਂ ਨਿਆਰੇ, ਕਿਉਂਕਿ ਉਹਨਾਂ ਵਾਕੁਰ ਆਪ ਦਾ ਇਹ ਹਾਲ ਨਹੀਂ ਸੀ ਕਿ ਦਲੀਲਾ ਦੀ ਤਿਖੀ ਪੌੜੀ ਰਾਹੀਂ ਰੱਬ ਤੀਕ ਅੱਪੜ ਤਾਂ ਜਾਂਦੇ, ਉਸ ਦੀ ਹੋਂਦ ਦਾ ਦਿਮਾਗ਼ੀ ਤੌਰ 'ਤੇ ਤਾਂ ਯਕੀਨ ਪ੍ਰਾਪਤ ਕਰ ਲੈਂਦੇ, ਪਰ ਉਸ ਨੂੰ ਅੰਤਰ ਆਤਮੇ ਅਨੁਭਵ ਕਰਨ, ਕੁਦਰਤ ਵਿੱਚ ਵਸਦਾ ਵੇਖਣ ਦੀ ਤਾਕਤ ਤੋਂ ਖ਼ਾਲੀ ਹੁੰਦੇ। ਕਹਿੰਦੇ ਹਨ ਕਿ ਫ਼ਲਸਫਾ ਸਾਨੂੰ ਕੇਵਲ ਰੱਬ ਦੇ ਲੱਛਣ ਤੇ ਗੁਣ ਹੀ ਦੱਸ ਸਕਦਾ ਹੈ, ਪਰ ਧਾਰਮਿਕ ਤਜਰਬਾ ਹੀ ਸਾਨੂੰ ਰੱਬ ਵਿਖਾ ਸਕਦਾ ਹੈ ਅਤੇ ਜਿਹੜੇ ਮਹਾਂ-ਪੁਰਸ਼ਾਂ ਨੂੰ ਰੱਬ ਨਾਲ ਗੂਹੜੇ ਮੇਲ ਦਾ ਮਾਣ ਤੇ ਅਵਸਰ ਪ੍ਰਾਪਤ ਹੁੰਦਾ ਹੈ, ਉਹਨਾਂ ਵਿੱਚ ਇਹ ਤਾਕਤ ਨਹੀਂ ਹੁੰਦੀ ਕਿ ਉਹ ਆਪਣੇ ਤਜਰਬੇ, ਆਪਣੀ ਹੱਡ-ਬੀਤੀ ਨੂੰ ਸਾਇੰਸ ਜਾਂ ਫ਼ਲਸਫ਼ੇ ਦੀ ਬੋਲੀ ਵਿੱਚ ਦੱਸ ਸੱਕਣ। ਪਰ ਗੁਰੂ ਨਾਨਕ ਸਾਹਿਬ ਦਾ ਫ਼ਲਸਫ਼ਾ ਉਹਨਾਂ ਦੀ ਧਾਰਮਿਕ ਦ੍ਰਿਸ਼ਟੀ ਤੋਂ ਤਜਰਬੇ ਦਾ ਚੇਲਾ ਟਹਿਲੂਆ ਸੀ, ਦੋਵੇਂ ਗੂਹੜੇ ਤੇ ਸਦਾ ਇਕੱਠੇ ਰਹਿਣ ਵਾਲੇ ਮਿੱਤਰ ਸਨ, ਜੋ ਇੱਕ ਦੂਏ ਦੇ ਇਸ਼ਾਰੇ ਉੱਪਰ ਹਾਜ਼ਰ ਹੋਣ ਤੇ ਸੇਵਾ ਕਰਨ ਲਈ ਤਿਆਰ ਹੁੰਦੇ ਸਨ।

## ਜੋਗੀ ਗਰਿਸਤੀ

ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਵਿੱਚ ਦੋ ਹੋਰ ਅਜਿਹੇ ਗੁਣਾਂ ਦਾ ਭੀ ਗੂੜ੍ਹਾ ਮੇਲ ਹੈ, ਜਿਨ੍ਹਾਂ ਨੂੰ ਆਮ ਤੌਰ 'ਤੇ ਬਿਲਕੁਲ ਅਜੋੜ ਤੇ ਵਿਰੋਧੀ ਸਮਝਿਆ ਜਾਂਦਾ ਹੈ। ਗੁਰੂ ਜੀ ਪੂਰਨ ਤਿਆਗੀ (ਜੋਗੀ) ਵੀ ਸਨ ਅਤੇ ਆਦਰਸ਼ਿਕ ਗ੍ਰਹਿਸਤੀ ਵੀ। ਸਾਰੀ ਉਮਰ ਉਹ ਹੋਰਨਾਂ ਦੀ ਖ਼ਾਤਰ ਘਾਲਾਂ ਘਾਲਦੇ ਰਹੇ। ਉਹਨਾਂ ਦਾ ਆਦਰਸ਼, ਜਿਸ ਨੂੰ ਉਹ ਹਰ ਵੇਲੇ ਯਾਦ ਰੱਖਦੇ ਸਨ, ਇਹ ਸੀ ਕਿ ਵੱਧ ਤੋਂ ਵੱਧ ਇਨਸਾਨੀ ਹਿਰਦਿਆਂ ਵਿੱਚ ਸਤਿਨਾਮ ਦਾ ਛੱਟਾ ਦਿੱਤਾ ਜਾਵੇ। ਉਹਨਾਂ ਨੇ ਆਪਣਾ ਘਰ-ਬਾਰ ਛੱਡ ਕੇ ਉਦਾਸੀ ਧਾਰਨ ਕਰ ਲਈ। ਮਨੁੱਖ-ਜਾਤੀ ਉਹਨਾਂ ਨੂੰ ਪੁਕਾਰ-ਪੁਕਾਰ ਕੇ ਸੱਦ ਰਹੀ ਸੀ ਕਿ ਸਾਡੇ ਮਿੱਤਰ ਤੇ ਰਖਣਹਾਰ ਬਣੋ। ਉਹਨਾਂ ਨੇ ਇਸ ਪੁਕਾਰ ਜਾਂ ਸੱਦੇ ਨੂੰ ਝਟ ਪ੍ਰਵਾਨ ਕਰ ਲਿਆ। ਜੋ ਕੁੱਝ ਦੁਨਿਆਵੀ ਮਾਲ ਮਤਾ, ਧਨ ਪਦਾਰਥ ਆਪਣਾ ਹੈ ਸੀ, ਉਹ ਗ਼ਰੀਬਾਂ ਨੂੰ ਵੰਡ ਦਿੱਤਾ ਅਤੇ ਫੇਰ ਘਰੋਂ ਨਿਕਲ ਤੁਰੇ ਤਾਂ ਜੁ ਆਪਣਾ ਆਪ ਅਤੇ ਆਪਣੀ ਰੂਹ ਸਭ ਮਨੁੱਖ-ਜਾਤੀ ਨੂੰ ਦੇ ਸਕਣ। ਘਰ-ਬਾਰ ਛੱਡ ਕੇ ਉਹ ਜਗਤ ਦੇ ਹੋ ਗਏ। ਪੂਰਨ ਜੋਗੀਆਂ ਦੀ ਤਰ੍ਹਾਂ ਉਹ ਹਰ ਵੇਲੇ ਨਿਰੰਕਾਰ ਨਾਲ ਜੁੜੇ ਰਹਿੰਦੇ ਸਨ, ਦੁਨੀਆਂ ਦੀਆਂ ਸਭ ਖਿੱਚਾਂ ਦਾ ਤਿਆਗ ਕਮਾਉਂਦੇ ਸਨ, ਜੀਵਨ ਦੇ ਉਤਾਰਾਂ ਚੜ੍ਹਾਵਾਂ ਵਿੱਚ ਸਦਾ ਅਡੋਲ ਤੇ ਅਸਥਿਰ ਰਹਿੰਦੇ ਸਨ, ਖ਼ਤਰਿਆਂ ਔਖਿਆਈਆਂ ਜਾਂ ਮੁਸੀਬਤਾਂ ਤੋਂ ਕਦੇ ਝੁਕੇ ਨਹੀਂ ਤੇ ਪਿਛਾਂਹ ਹਟੇ ਨਹੀਂ ਸਨ। ਮੌਤ ਦਾ ਆਪ ਨੂੰ ਕੋਈ ਡਰ ਨਹੀਂ ਸੀ, ਹੋਰਨਾਂ ਦੇ ਦੁੱਖ ਕਲੇਸ਼ ਉਹਨਾਂ ਨੇ ਆਪਣੇ-ਆਪ ਉਤੇ ਲਏ ਅਤੇ ਜਗਤ ਦੇ ਭਲੇ ਦੀ ਖ਼ਾਤਰ ਉਹਨਾਂ ਨੇ ਉੱਤਮ ਨੇਕੀ ਦੀ ਕਾਰ ਕੀਤੀ, ਜਿਹੀ ਕਿ ਸੱਚੇ ਜੋਗੀ ਨੂੰ ਕਰਨੀ ਚਾਹੀਦੀ ਹੈ। ਇਸ ਜਗਤ ਭਲਾਈ ਦੀ ਕਾਰ ਲਈ ਉਹਨਾਂ ਦੇ ਮਨ ਵਿੱਚ ਅਜਿਹੀ ਖਿੱਚ ਸੀ ਕਿ ਲਗਪਗ ਪੰਝੀ ਸਾਲ ਆਪ ਤੁਰੇ ਹੀ ਰਹੇ, ਤਾਂ ਜੁ ਸਭ ਦੇਸਾਂ ਪਰਦੇਸਾਂ ਵਿੱਚ ਰੱਬੀ ਪਿਆਰ ਅਤੇ ਸਤਿਨਾਮ ਦਾ ਛੱਟਾ ਦਿੱਤਾ ਜਾਵੇ, ਸੱਚੇ, ਸੁੱਚੇ ਤੇ ਪਰਉਪਕਾਰ ਦੇ ਉਤਸ਼ਾਹੀ ਜੀਵਨ ਦਾ ਡੰਕਾ ਵਜਾਇਆ ਜਾਵੇ ਅਤੇ ਲੋਕਾਂ ਨੂੰ ਜਗਾ ਕੇ ਆਤਮਿਕ ਜੀਵਨ ਦੇ ਰਾਹੇ ਪਾਇਆ ਜਾਵੇ। ਇਹ ਸਭ ਤੋਂ ਉੱਚੀ ਕਿਸਮ ਦਾ ਜੋਗ ਸੀ।

ਪਰ ਉਹਨਾਂ ਦਾ ਤਿਆਗ ਬਦੋਬਦੀ ਵਾਲਾ ਨਹੀਂ ਸੀ। ਉਹਨਾਂ ਨੂੰ ਇਹ ਨਹੀਂ ਸੀ ਕਰਨਾ ਪਿਆ ਕਿ ਪਹਿਲਾਂ ਜ਼ੋਰ ਨਾਲ ਕਸੀਸ ਵੱਟ ਕੇ, ਰਾਤ ਵੇਲੇ, ਚੋਰੀ ਚੋਰੀ, ਘਰ ਬਾਰ ਤੋਂ ਨਸਿਆ ਜਾਵੇ ਤੇ ਫੇਰ ਕਠਨ ਤਪਾਂ ਦੁਆਰਾ ਦੁਨੀਆਂ ਦੇ ਭੋਗਾਂ ਲਈ ਦਿਲ ਦੀਆਂ ਖ਼ਾਹਿਸ਼ਾਂ ਨੂੰ ਮਾਰਿਆ ਜਾਵੇ। ਉਹਨਾਂ ਦਾ ਤਿਆਗ ਉਹਨਾਂ ਦੇ ਧੁਰ ਅੰਦਰੋਂ, ਧੁਰ ਆਤਮਾ ਵਿੱਚੋਂ ਉਠਦਾ ਸੀ ਅਤੇ ਉਹਨਾਂ ਦੇ ਤਨ, ਮਨ ਤੇ ਆਤਮਾ, ਸਾਰੇ ਦੇ ਸਾਰੇ ਵਜੂਦ ਨੇ ਇਸ ਨੂੰ ਪ੍ਰਵਾਨ ਤੇ ਧਾਰਨ ਕੀਤਾ ਸੀ। ਇਸ ਵਿੱਚ ਕੋਈ ਜ਼ਬਰਦਸਤੀ ਨਹੀਂ ਸੀ, ਕੋਈ ਝਿਜਕ ਨਹੀਂ ਸੀ। ਉਹਨਾਂ ਦਾ ਜੋਗ ਸਹਿਜ-ਜੋਗ ਸੀ, ਅਰਥਾਤ ਉਹ ਤਿਆਗ ਜਿਹੜਾ ਜੁੜੇ ਹੋਏ, ਟਿਕੇ ਹੋਏ, ਅਡੋਲ ਹਿਰਦੇ ਤੇ ਆਤਮਾ ਵਿੱਚ ਜੰਮਦਾ ਉੱਗਦਾ ਹੈ। ਉਹਨਾਂ ਦੇ ਤਿਆਗ ਵਿੱਚ ਤਿਆਗ ਦਾ ਵੀ ਪੂਰਨ ਤਿਆਗ ਸੀ। ਉਹਨਾਂ ਨੇ ਕਦੇ ਆਪਣੇ ਤਿਆਗ ਦਾ ਵਿਖਾਵਾ ਨਹੀਂ ਸੀ ਕੀਤਾ, ਇਹ ਨਹੀਂ ਸੀ ਚਿਤਾਰਿਆ ਜਤਲਾਇਆ ਕਿ ਅਸੀਂ ਘਰ-ਬਾਰ ਛੱਡ ਛੱਡਿਆ ਹੋਇਆ ਹੈ। ਨਾਲੇ ਜਦ ਉਹਨਾਂ ਨੂੰ ਯਕੀਨ ਹੋ ਗਿਆ ਕਿ

ਰਮਤੇ ਜੋਗੀਆਂ ਵਾਲਾ ਫ਼ਰਜ਼ ਪੂਰਾ ਹੋ ਚੁਕਿਆ ਹੈ ਤਾਂ ਉਹ ਫੇਰ ਆਪਣੇ ਘਰ ਤੇ ਟੱਬਰ ਵਿੱਚ ਵਾਪਸ ਆ ਗਏ ਅਤੇ 'ਗ੍ਰਹਿਸਤੀ ਜੋਗੀ' ਬਣ ਕੇ ਰਹਿਣ ਲੱਗ ਪਏ। ਉਹ ਲੋਕਾਂ ਨੂੰ ਇਹ ਉਪਦੇਸ਼ ਦੇ ਰਹੇ ਸਨ ਕਿ ਇਨਸਾਨ ਨੂੰ ਦੁਨੀਆਂ ਵਿੱਚ ਰਹਿ ਕੇ ਸੇਵਾ ਤੇ ਭਗਤੀ ਕਰਨੀ ਚਾਹੀਦੀ ਹੈ, 'ਅੰਜਨ ਮਾਹਿ ਨਿਰੰਜਨਿ' ਰਹਿਣਾ ਤੇ ਗ੍ਰਹਿਸਤ ਵਿੱਚ ਹੀ ਉਦਾਸ ਕਮਾਉਣਾ ਚਾਹੀਦਾ ਹੈ, ਜੀਕੁਰ ਜਲ ਵਿੱਚ ਕੰਵਲ ਰਹਿੰਦਾ ਹੈ। ਹੁਣ ਉਹਨਾਂ ਨੇ ਵਿਖਾ ਦਿੱਤਾ ਕਿ ਇਹ ਆਦਰਸ਼ ਕੀਕੁਰ ਕਮਾਇਆ ਜਾ ਸਕਦਾ ਹੈ। ਦੁਨਿਆਵੀ ਬੋਲੀ ਵਿੱਚ ਉਹ ਦੋਹ ਪੁੱਤਰਾਂ ਦੇ ਪਿਤਾ ਸਨ, ਪਰ ਆਪਣੇ-ਆਪ ਨੂੰ ਉਹ ਸਭ ਦੇਸਾਂ ਦੇ, ਸਭ ਲੋਕਾਂ ਦੇ ਪਿਤਾ ਤੇ ਮਿੱਤਰ ਸਮਝਦੇ ਸਨ। ਉਹ ਸਾਰਿਆਂ ਲਈ ਘਾਲਾਂ ਘਾਲਦੇ ਤੇ ਖੇਚਲਾਂ ਝਲਦੇ ਸਨ। ਉਹ ਉਹਨਾਂ ਦੀਆਂ ਸਰੀਰਕ ਲੋੜਾਂ ਨੂੰ ਪੂਰਿਆਂ ਕਰਨ ਦਾ ਉਪਰਾਲਾ ਕਰਦੇ ਸਨ। ਉਹ ਉਹਨਾਂ ਦੇ ਤਨਾਂ ਨੂੰ ਖ਼ੁਰਾਕ, ਕੱਪੜਾ ਤੇ ਸੁੱਖ ਦੇਂਦੇ ਸਨ ਅਤੇ ਨਾਲ ਹੀ ਉਹਨਾਂ ਦੇ ਮਨਾਂ ਤੇ ਆਤਮਾਵਾਂ ਨੂੰ ਵੀ ਲੋੜੀਂਦੀ ਖ਼ੁਰਾਕ ਦੇ ਕੇ ਤਕੜਿਆਂ ਕਰਦੇ ਸਨ। ਉਹਨਾਂ ਦੇ ਦਰ ਉੱਤੇ ਜੋ ਵੀ ਆਉਂਦਾ ਸੀ, ਮਨ ਦੀਆਂ ਮੁਰਾਦਾਂ ਪਾਉਂਦਾ ਸੀ। ਇਹ ਹੈ ਗ੍ਰਹਿਸਤ ਵਿੱਚ ਉਦਾਸ ਦਾ ਜੀਵਨ ਆਦਰਸ਼ ਜੋ ਉਹਨਾਂ ਨੇ ਆਪ ਕਮਾ ਕੇ ਸਭ ਲਈ ਕਾਇਮ ਕੀਤਾ।

**ਸੁਧਾਰ ਕਰਤਾ**

ਗੁਰੂ ਨਾਨਕ ਜੀ ਕਾਬਲੀਅਤ ਅਤੇ ਦੂਰ-ਦ੍ਰਿਸ਼ਟੀ ਵਾਲੇ ਸੁਧਾਰ ਕਰਤਾ ਸਨ। ਉਹਨਾਂ ਨੇ ਠੀਕ ਪਛਾਣ ਕਰ ਲਈ ਕਿ ਮਨੁੱਖੀ ਸਮਾਜ ਨੂੰ ਕਿਹੜਾ ਰੋਗ ਵਿਚੇ ਵਿੱਚ ਖਾ ਕੇ ਖੋਖਲਿਆਂ ਕਰ ਰਿਹਾ ਹੈ। ਇਸ ਰੋਗ ਦਾ ਉਹਨਾਂ ਨੇ ਠੀਕ ਦਾਰੂ ਚੁਣਿਆ ਅਤੇ ਫੇਰ ਇਸ ਨੂੰ ਉਤਸ਼ਾਹ ਤੇ ਦ੍ਰਿੜ੍ਹਤਾ ਨਾਲ ਵਰਤਿਆ ਵਰਤਾਇਆ। ਜਿਨ੍ਹਾਂ ਸੁਧਾਰਾਂ ਉੱਪਰ ਉਹਨਾਂ ਨੇ ਜ਼ੋਰ ਦਿੱਤਾ, ਉਹ ਕਈ ਉੱਨਤ ਦੇਸ਼ਾਂ ਦਾ ਅੱਜ ਤੀਕ ਵੀ ਅਜੇ ਆਦਰਸ਼ ਹੀ ਹਨ। ਮਨੁੱਖੀ ਸਮਾਜ ਦੀਆਂ ਭਾਈਚਾਰਕ, ਰਾਜਸੀ ਤੇ ਆਰਥਿਕ ਅੜਾਉਣੀਆਂ ਦਾ ਜੋ ਹੱਲ ਉਹਨਾਂ ਨੇ ਲੱਭਾ ਸੀ, ਉਹ ਇਹਨਾਂ ਮਜ਼ਮੂਨਾਂ ਸੰਬੰਧੀ ਨਵੀਆਂ ਤੋਂ ਨਵੀਆਂ ਸੋਚਾਂ ਖ਼ਿਆਲਾਂ ਦੇ ਅਨਕੂਲ ਹੈ। ਜੋ ਬਰਾਦਰੀ ਜਾਂ ਸਮਾਜ ਉਹ ਕਾਇਮ ਕਰਨਾ ਚਾਹੁੰਦੇ ਸਨ ਅਤੇ ਕਰ ਗਏ, ਉਸ ਨੂੰ ਪਿਨਕਾਟ (Pincott) ਨੇ 'ਰੱਬ ਦਾ ਭੈ ਰੱਖਣ ਵਾਲੇ ਲੋਕ-ਰਾਜੀਆਂ ਦੀ ਬਰਾਦਰੀ' ਕਿਹਾ ਹੈ। ਸਾਰਿਆਂ ਨੇ ਬਰਾਬਰ ਹੋ ਕੇ ਰਹਿਣਾ ਹੈ, ਕੋਈ ਵੀ ਜਨਮ, ਘਰਾਣੇ, ਮੱਤ ਇਸਤਰੀ-ਮਰਦ ਦੇ ਜਾਂ ਜਾਤੀ ਦੇ ਭੇਦ ਕਰਕੇ, ਆਪਣੇ-ਆਪ ਨੂੰ ਕਿਸੇ ਹੋਰ ਨਾਲੋਂ ਉਚੇਰਾ ਤੇ ਚੰਗੇਰਾ ਨਹੀਂ ਮੰਨ ਸਕਦਾ; ਸਾਰਿਆਂ ਦਾ ਫ਼ਰਜ਼ ਹੈ ਕਿ ਹਰ ਇੱਕ ਦੇ ਭਲੇ ਦਾ ਖ਼ਿਆਲ ਰੱਖਣ। ਹਰ ਇੱਕ ਦਾ ਫ਼ਰਜ਼ ਹੈ ਕਿ ਸਾਰਿਆਂ ਦੀ ਬਿਹਤਰੀ ਲਈ ਆਪਣੀ ਵਿਤ ਅਨੁਸਾਰ ਵੱਧ ਜਤਨ ਕਰੇ। ਨਾ ਕੋਈ ਜਾਤੀ-ਜੰਗ, ਨਾ ਆਰਥਿਕ ਲੁੱਟ ਖਸੁੱਟ, ਨਾ ਹੜਤਾਲਾਂ, ਨਾ ਜਿੰਦਰੇ ਮਾਰ ਕੇ ਮਜ਼ਦੂਰਾਂ ਨੂੰ ਬਾਹਰ ਕੱਢਣ ਦੇ ਜਤਨ, ਨਾ ਜਬਰ ਤੇ ਜ਼ੁਲਮ, ਨਾ ਪਰਦੇਸੀ ਹਕੂਮਤ ਅਜਿਹੇ ਭਾਈਚਾਰੇ ਨੂੰ ਕਲੰਕਤ ਤੇ ਵੀਰਾਨ ਕਰ ਸਕਦੀ ਹੈ। ਪਰ ਨਾਲ ਹੀ ਇਹ ਬਿਰਾਦਰੀ ਨਾਸਤਕ ਲੋਕਾਂ ਦਾ ਇਕੱਠ ਨਹੀਂ ਜਿਨ੍ਹਾਂ ਨੂੰ ਕੇਵਲ ਇਹੋ ਜੱਗ ਮਿੱਠਾ ਹੈ, ਪਰਲੋਕ ਦਾ ਜਿਨ੍ਹਾਂ ਨੂੰ ਨਾ ਡਰ, ਨਾ ਖ਼ਿਆਲ, ਨਾ ਆਸ ਹੈ, ਕਿਉਂਕਿ ਉਹ ਮੰਨਦੇ ਹੀ ਨਹੀਂ ਕਿ ਇਸ ਲੋਕ ਤੋਂ ਮਗਰੋਂ ਵੀ ਕੋਈ ਜੀਵਨ ਹੁੰਦਾ ਹੈ।

ਇਸ ਭਾਈਚਾਰੇ ਦੇ ਲੋਕਾਂ ਲਈ ਪਰਮਾਤਮਾ ਇੱਕ ਜੀਉਂਦੀ ਜਾਗਦੀ ਹਸਤੀ ਹੈ; ਰੱਬ ਦਾ ਭੈਅ ਉਹਨਾਂ ਨੂੰ ਬਦੀ ਵੱਲੋਂ ਰੋਕਦਾ ਹੈ ਅਤੇ ਉਹਨਾਂ ਵਿੱਚੋਂ ਔਗੁਣ ਕੱਢ ਦੇਂਦਾ ਹੈ; ਰੱਬ ਦਾ ਪਿਆਰ ਉਹਨਾਂ ਨੂੰ ਸੇਵਾ ਤੇ ਉਪਕਾਰ ਕਮਾਉਣ ਲਈ ਪ੍ਰੇਰਨਾ ਕਰਦਾ ਹੈ। ਇੱਥੇ ਆਤਮਾ ਨੂੰ ਆਪਣੀਆਂ ਅਥਾਹ ਸ਼ਕਤੀਆਂ ਦੀ ਸੂਝ ਵੱਲ ਨੂੰ ਉੱਨਤ ਕਰਨ ਲਈ ਹਉਮੈ ਦਾ ਪੂਰਾ ਤਿਆਗ ਕਰਨਾ ਤੇ ਆਪਾ-ਭਾਵ ਮਿਟਾਉਣਾ ਪੈਂਦਾ ਹੈ, ਨੀਵੀਆਂ ਬਿਰਤੀਆਂ ਨੂੰ ਜਿੱਤਣਾ ਪੈਂਦਾ ਹੈ; ਤਾਂ ਜੁ ਇਨਸਾਨ ਦੀ ਨਿਰਮਲ ਬੁੱਧੀ ਅਕਾਲ ਪੁਰਖ ਦੀ ਗੋਦ ਵੱਲ ਨੂੰ ਉਡਾਰੀਆਂ ਲਾ ਸਕੇ। ਰੱਬ ਨਾਲ ਮੇਲ ਦੀ ਆਸ ਨੇ ਸਾਰਿਆਂ ਨੂੰ ਉਤਸ਼ਾਹ ਦੇਣਾ ਹੈ। ਜਦ ਇਹ ਗੱਲ ਹੋ ਜਾਵੇ, ਅਜਿਹਾ ਭਾਈਚਾਰਾ ਸਭ ਥਾਈਂ ਕਾਇਮ ਹੋ ਜਾਵੇ, ਫੇਰ ਕੋਈ ਜਣਾ ਹੋਰਨਾਂ ਉੱਪਰ ਆਪ-ਹੁਦਰਾ ਰਾਜ ਕਾਇਮ ਕਰਨਾ ਨਹੀਂ ਚਾਹੇਗਾ, ਸਗੋਂ ਰਾਜੇ ਹਾਕਮ ਵੀ ਆਪਣੇ-ਆਪ ਨੂੰ ਜਨਤਾ ਦੇ ਸੇਵਕ ਸਮਝ ਕੇ ਆਪੋ-ਆਪਣੇ ਫ਼ਰਜ਼ ਪਿਆਰ ਤੇ ਸੇਵਾ ਭਾਵ ਨਾਲ ਨਿਬਾਹੁਣਗੇ, ਤਾਂ ਜੁ ਮਨੁੱਖ ਜਾਤੀ ਦਾ ਭਲਾ ਹੋਵੇ, ਅਤੇ ਇਸ ਸੇਵਾ ਰਾਹੀਂ ਉਹਨਾਂ ਦੀਆਂ ਆਪਣੀਆਂ ਆਤਮਾਵਾਂ ਵੀ ਉੱਨਤ ਹੋ ਕੇ ਇਸ ਲੋਕ ਵਿੱਚ ਸੁਖੀ ਅਤੇ ਪਰਲੋਕ ਵਿੱਚ ਸੁਹੇਲੀਆਂ ਹੋ ਸਕਣ। ਫੇਰ ਕੋਈ ਕੌਮ ਕਿਸੇ ਹੋਰ ਨੂੰ ਜਿੱਤ ਕੇ ਉਸ ਉਪਰ ਰਾਜ ਕਰਨ ਦਾ ਖ਼ਿਆਲ ਨਹੀਂ ਕਰੇਗੀ, ਕੋਈ ਜਣਾ ਹੋਰਨਾਂ ਉੱਪਰ ਜਬਰ ਨਹੀਂ ਕਮਾਵੇਗਾ। ਸਾਰੇ ਜਣੇ ਸਾਂਵੇਂ ਭਰਾ ਭਰਾ ਬਣ ਕੇ ਰਹਿਣਗੇ ਅਤੇ ਜੀਵਨ-ਆਦਰਸ਼ ਦੀ ਪੂਰਤੀ ਦੇ ਕੰਮ ਵਿੱਚ ਇੱਕ ਦੂਏ ਦੇ ਸਹਾਈ ਹੋਣਗੇ। ਜਿਹੜੀ ਬਸਤੀ ਗੁਰੂ ਨਾਨਕ ਜੀ ਨੇ ਕਰਤਾਰਪੁਰ ਵਿੱਚ ਕਾਇਮ ਕੀਤੀ, ਉਹ ਅਜਿਹੇ ਭਾਈਚਾਰੇ ਦਾ ਨਮੂਨਾ ਸੀ। ਅਸਾਂ ਵੇਖਿਆ ਹੈ ਕਿ ਉਥੇ ਸਾਰੇ ਜਣੇ, ਗੁਰੂ ਜੀ ਦੇ ਮਹਿਲਾਂ (ਸੁਪਤਨੀ) ਸਮੇਤ ਕੋਈ ਨਾ ਕੋਈ ਕਿਰਤ ਕਮਾਈ ਕਰਦੇ ਸਨ, ਤਾਂ ਜੁ ਸਰੀਰਿਕ ਲੋੜਾਂ ਪੂਰੀਆਂ ਕਰਨ ਲਈ ਲੋੜੀਂਦੀਆਂ ਚੀਜ਼ਾਂ ਪੈਦਾ ਤੇ ਤਿਆਰ ਕੀਤੀਆਂ ਜਾਣ। ਉਥੇ ਕੋਈ ਵੀ ਆਪਣਾ ਇਹ ਹੱਕ ਨਹੀਂ ਸੀ ਸਮਝਦਾ ਕਿ ਮੈਂ ਵਿਹਲਾ ਸਮਾਧੀ ਲਾ ਕੇ ਜਾਂ ਪਾਠ ਕਰਦਾ ਬੈਠਾ ਰਹਾਂ, ਅਤੇ ਫੇਰ ਬਸਤੀ ਤੇ ਸਾਂਝੇ ਪਦਾਰਥਾਂ ਦਾ ਹਿੱਸਾ ਪ੍ਰਾਪਤ ਕਰ ਸਕਾਂ। ਸਾਰਿਆਂ ਨੂੰ ਹਰ ਕਿਸੇ ਲਈ ਤੇ ਹਰ ਇਕ ਨੂੰ ਸਾਰਿਆਂ ਲਈ ਕੰਮ ਕਰਨਾ ਪੈਂਦਾ ਸੀ। ਗੁਰੂ ਜੀ ਸਾਰੀ ਬਸਤੀ ਦੇ ਬਿਰਧ ਪਿਤਾ, ਜਿਨ੍ਹਾਂ ਦੀ ਉਮਰ ਸੱਠਾਂ ਸਾਲਾਂ ਤੋਂ ਉੱਪਰ ਹੋ ਚੁੱਕੀ ਸੀ, ਆਪ ਹਲ ਵਾਹੁੰਦੇ ਅਤੇ ਖੇਤਾਂ ਵਿੱਚ ਕੀਤੇ ਜਾ ਰਹੇ ਹੋਰ ਕੰਮ ਕਰਿਆ ਕਰਦੇ ਸਨ। ਖੇਤਾਂ, ਗੁਰਦੁਆਰੇ ਤੇ ਗੁਰੂ ਕੇ ਲੰਗਰ ਵਿੱਚ ਜਾਤ-ਪਾਤ ਤੇ ਊਚ-ਨੀਚ ਦਾ ਕੋਈ ਭੇਦ ਨਹੀਂ ਸੀ ਮੰਨਿਆ ਜਾਂਦਾ। ਸਭ ਭੈਣਾਂ ਤੇ ਭਰਾ ਬਰਾਬਰ ਦੇ ਸਨ। ਇਹ ਸੀ ਨਮੂਨਾ ਉਸ ਜਥੇਬੰਦੀ ਦਾ, ਜਿਸ ਵਿੱਚ ਗੁਰੂ ਨਾਨਕ ਜੀ ਮਨੁੱਖ ਜਾਤੀ ਨੂੰ ਜੱਥੇਬੰਦ ਹੋਇਆ ਵੇਖਣਾ ਚਾਹੁੰਦੇ ਸਨ।

**ਕਵੀ**

ਗੁਰੂ ਨਾਨਕ ਸਾਹਿਬ ਜਮਾਂਦਰੂ ਕਵੀ ਸਨ। ਅਸੀਂ ਵੇਖਦੇ ਹਾਂ ਕਿ ਨੌਂ ਦਸ ਸਾਲ ਦੀ ਉਮਰ ਵਿੱਚ ਕੀਕੁਰ ਉਹਨਾਂ ਨੇ ਕਵਿਤਾ ਰਚ ਕੇ ਆਪਣੇ ਉਸਤਾਦ ਨੂੰ ਹੈਰਾਨ ਕਰ ਦਿੱਤਾ। ਕਵਿਤਾ ਰਚਣ ਦਾ ਹੁਨਰ, ਜੋ ਉਹਨਾਂ ਨੂੰ ਧੁਰ ਦਰਗਾਹੋਂ ਪ੍ਰਾਪਤ ਹੋਇਆ ਸੀ, ਉਹਨਾਂ ਦੀ ਸੰਸਾਰ-ਯਾਤਰਾ ਦੇ ਅੰਤ ਤੀਕ ਪੂਰੇ ਜੋਬਨ ਵਿੱਚ ਉਹਨਾਂ ਪਾਸ ਰਿਹਾ। ਮਨੁੱਖੀ ਹਿਰਦੇ ਦੀਆਂ ਡੂੰਘਾਈਆਂ ਤੀਕ ਧਸ ਜਾਣ, ਇਨਸਾਨ ਨੂੰ ਹਲੂਣਾ ਦੇਣ, ਡਰ, ਫ਼ਿਕਰ

ਦੂਰ ਕਰਨ, ਭਟਕਣ ਹਟਾਉਣ, ਉਸ ਵਿੱਚ ਭਰੋਸਾ, ਤਾਂਘ, ਆਸ, ਨਿਸ਼ਚਾ ਤੇ ਅਡੋਲਤਾ ਕਾਇਮ ਕਰਨ ਅਤੇ ਦਿੱਸਣ ਤੇ ਨਾ-ਦਿੱਸਣ ਵਾਲੀਆਂ ਵਸਤੂਆਂ ਦੇ ਨਕਸ਼ੇ ਅੱਖੀਆਂ ਅੱਗੇ ਬੰਨ੍ਹ ਦੇਣ ਦੀ ਤਾਕਤ ਜੋ ਗੁਰੂ ਨਾਨਕ ਜੀ ਦੀ ਕਵਿਤਾ ਵਿੱਚ ਹੈ, ਉਸ ਦੀ ਮਿਸਾਲ ਹੋਰਥੇ ਘੱਟ-ਵੱਧ ਹੀ ਮਿਲਦੀ ਹੈ। ਉਹ ਇਨਸਾਨ ਕੁਦਰਤ ਅਤੇ ਕਾਦਰ ਕਰਤਾਰ ਦੇ ਕਵੀ ਸਨ। ਇਹਨਾਂ ਵਿੱਚੋਂ ਇੱਕ ਦਾ ਖ਼ਿਆਲ ਉਹਨਾਂ ਨੂੰ ਦੂਜਿਆਂ ਦੋਹਾਂ ਵੱਲ ਲੈ ਜਾਂਦਾ ਸੀ। ਉਹ ਤਿੰਨਾਂ ਹੀ ਬਾਬਤ ਇੱਕੋ ਵੇਲੇ ਗਾਇਨ ਕਰਦੇ ਸਨ। ਉਹਨਾਂ ਨੇ ਥੋੜ੍ਹੇ ਤੋਂ ਥੋੜ੍ਹੇ ਲਫ਼ਜ਼ ਵਰਤ ਕੇ ਜੋ ਤਸਵੀਰਾਂ ਕੁਦਰਤ ਦੇ ਨਜ਼ਾਰਿਆਂ ਦੀਆਂ ਖਿੱਚੀਆਂ ਹਨ, ਉਹ ਇਨਸਾਨ ਦੇ ਦਿਲ, ਦਿਮਾਗ਼ ਤੇ ਆਤਮਾ ਨੂੰ ਮੋਹਿਤ ਕਰਨ ਵਾਲੀਆਂ ਹਨ। ਪਰ ਉਹ ਸਾਨੂੰ ਬਹੁਤਾ ਚਿਰ ਇੰਦਰਿਆ ਰਾਹੀਂ ਪ੍ਰਤੀਤ ਹੋਣ ਵਾਲੀਆਂ ਚੀਜ਼ਾਂ ਵਿੱਚ ਰੁੱਝੇ ਨਹੀਂ ਰਹਿਣ ਦੇਂਦੇ। ਨਿੱਕੀਆਂ-ਨਿੱਕੀਆਂ ਥਪਕੀਆਂ ਦੇ ਕੇ ਉਹ ਸਾਨੂੰ ਕੁਦਰਤ ਤੋਂ ਕੁਦਰਤ ਵਿੱਚ ਵੱਸ ਰਹੇ ਸਦਾ-ਅਲੇਪ ਹਰੀ ਦੇ ਚਰਨਾਂ ਤੀਕ ਲੈ ਜਾਂਦੇ ਹਨ ਅਤੇ ਸਾਨੂੰ ਪ੍ਰੇਰਦੇ ਹਨ ਕਿ ਅਸੀਂ ਅੰਦਰ ਬਾਹਰ, ਹੇਠਾਂ ਉੱਪਰ ਝਾਤੀ ਮਾਰੀਏ ਅਤੇ ਉਸ ਵਾਹਿਗੁਰੂ ਦੇ ਦਰਸ਼ਨਾਂ ਦਾ ਅਨੰਦ ਮਾਣੀਏ ਜੋ ਸਭ ਜੀਵਨ ਦਾ ਮੁੱਢ ਤੇ ਆਦਰਸ਼ ਹੈ। ਪਰ ਉਹ ਬਹੁਤਾ ਚਿਰ ਸਾਨੂੰ ਇਸ ਅਨੰਦਮਈ ਧਿਆਨ ਦੀ ਹਾਲਤ ਵਿੱਚ ਵੀ ਨਹੀਂ ਰਹਿਣ ਦੇਂਦੇ। ਉਹ ਸਾਨੂੰ ਆਪਣੇ ਰੱਬ-ਜਾਏ ਇਨਸਾਨ ਭਰਾਵਾਂ ਸਬੰਧੀ ਫ਼ਰਜ਼ਾਂ ਦੀ ਸੂਝ ਕਰਾਉਂਦੇ ਹਨ ਅਤੇ ਪਿਆਰ ਤੇ ਸੇਵਾ ਦੀ ਕਾਰ ਵਿੱਚ ਉਤਸ਼ਾਹ ਨਾਲ ਜੁੱਟ ਪੈਣ ਲਈ ਵੰਗਾਰਦੇ ਤੇ ਪ੍ਰੇਰਦੇ ਹਨ।

### ਅਦੁੱਤੀ ਕੀਰਤਨੀਏ

ਗੁਰੂ ਨਾਨਕ ਜੀ ਨੂੰ ਰੱਬੀ ਕੀਰਤਨ ਵਿੱਚ ਕਮਾਲ ਪ੍ਰਾਪਤ ਸੀ। ਉਹ ਆਪਣੇ ਆਪ ਨੂੰ ਰੱਬ ਦਾ ਢਾਢੀ ਆਖਦੇ ਹਨ ਅਤੇ ਕਹਿੰਦੇ ਹਨ ਕਿ ਸਾਡੇ ਜ਼ੁੰਮੇ ਕਾਰ ਇਹ ਲੱਗੀ ਹੈ ਕਿ ਅਸੀਂ ਕਰਤਾਰ ਦੀ ਵਾਰ ਗਾਵੀਏ, ਜੱਸ ਤੇ ਸੋਹਿਲੇ ਦਾ ਗੀਤ ਗਾਇਨ ਕਰੀਏ ਅਤੇ ਇਨਸਾਨਾਂ ਨੂੰ ਸਿਰਜਣਹਾਰ ਦੀ ਗੋਦ ਵੱਲ ਲੈ ਜਾਈਏ। ਉਹਨਾਂ ਦੇ ਕੀਰਤਨ ਵਿੱਚ ਅਜਿਹੀ ਤਾਕਤ ਸੀ ਕਿ ਇਸ ਅੱਗੇ ਕੋਈ ਅੜ ਨਹੀਂ ਸੀ ਸਕਦਾ। ਇਹ ਜੰਗਲੀ ਪਾੜਖਾਣੇ ਜਾਨਵਰਾਂ ਨੂੰ ਵੀ ਕੀਲ ਲੈਂਦਾ ਸੀ; ਗ਼ੁੱਸੇ ਵਿੱਚ ਬੜ੍ਹਕ ਰਹੇ ਪਾਤਸ਼ਾਹਾਂ ਅਤੇ ਬਕੜਵਾਹ ਕਰ ਰਹੇ ਜਾਬਰਾਂ ਤੇ ਮਜ਼ਬੀ ਈਰਖਾਵਾਨਾਂ ਨੂੰ ਵਸ ਕਰ ਲੈਂਦਾ ਸੀ, ਹੰਕਾਰੀਆਂ ਤੇ ਹਠੀਆਂ ਦੇ ਦਿਲਾਂ ਦੀ ਅੱਗ ਨੂੰ ਠੰਢਿਆ ਕਰਦਾ ਸੀ; ਠੱਗਾਂ, ਰਾਖਸ਼ਾਂ ਤੇ ਡਾਕੂਆਂ ਨੂੰ ਇਹ ਆਪਣਾ ਕਸਬ ਭੁਲਾ ਕੇ ਉਹਨਾਂ ਦੇ ਚਰਨ ਪਕੜ ਕੇ ਨੇਕੀ ਦੇ ਰਾਹੇ ਤੁਰਨ ਲਈ ਮਜਬੂਰ ਕਰਦਾ ਸੀ। ਜ਼ਰਾ ਖ਼ਿਆਲ ਤਾਂ ਕਰੋ ਕਿ ਕਿੰਨਿਆਂ ਨੂੰ ਉਹਨਾਂ ਦੇ ਇਲਾਹੀ ਗੀਤਾਂ ਨੇ ਜਿੱਤ ਲਿਆ। ਇਹਨਾਂ ਇਲਾਹੀ ਗੀਤਾਂ ਕਰਕੇ ਹੀ ਉਹ ਰੱਬ ਦੀ ਆਵਾਜ਼ ਸਨ। ਹੁਣ ਤੀਕ ਇਹ ਰੱਬੀ ਗੀਤ ਇੱਕ ਤਰ੍ਹਾਂ ਦੇ ਖੰਭ ਹਨ ਜਿਨ੍ਹਾਂ ਦੇ ਆਸਰੇ ਸਿੱਖ ਰੱਬ ਵੱਲ ਨੂੰ ਉਡਾਰੀ ਲਾਉਂਦੇ ਹਨ। ਸੰਗਤਾਂ ਵਿੱਚ ਇਕੱਤਰ ਹੋਇਆਂ, ਅਮਨ ਤੇ ਜੰਗ ਸਮੇਂ ਦੇ ਫ਼ਰਜ਼ਾਂ ਵਿੱਚ ਰੁੱਝੇ ਫਿਰਦਿਆਂ, ਬਹਿੰਦੇ-ਉਠਦੇ, ਖਾਂਦੇ-ਪੀਂਦੇ; ਰਾਹ ਜਾਂਦੇ, ਹਰ ਵੇਲੇ ਗੁਰੂ ਦਾ ਸਿੱਖ ਗੁਰਬਾਣੀ ਪੜ੍ਹਦਾ ਤੇ ਗਾਉਂਦਾ ਹੈ, ਆਪਣੀ ਆਤਮਾ, ਆਪਣੇ ਮਨ ਨੂੰ ਇਸ ਰਾਹੀਂ ਖ਼ੁਰਾਕ ਦੇਂਦਾ ਤੇ ਤਕੜਿਆਂ ਕਰਦਾ ਹੈ ਅਤੇ ਗੁਰੂ ਜੀ ਦੀ ਮਦਦ ਲਈ ਅਰਦਾਸ

ਕਰ ਕੇ ਉਹ ਉਸ ਸਹਿਜ ਅਵਸਥਾ ਵਿੱਚ ਪੁੱਜਣ ਦੇ ਜਤਨ ਕਰਦਾ ਹੈ ਜਿੱਥੇ ਸਭ ਖ਼ਾਹਿਸ਼ਾਂ ਤੇ ਤ੍ਰਿਸ਼ਨਾਵਾਂ ਮੁੱਕ ਜਾਂਦੀਆਂ ਹਨ, ਪਰ ਸੁੰਦਰ, ਲਾਭਦਾਇਕ ਤੇ ਪਰਉਪਕਾਰ ਵਾਲੀ ਕਰਨੀ ਅੱਗੇ ਨਾਲੋਂ ਵੀ ਵਧੇਰੇ ਉਤਸ਼ਾਹ ਤੇ ਬਲ ਨਾਲ ਜਾਰੀ ਰਹਿੰਦੀ ਹੈ।

**ਦੇਸ-ਭਗਤ**

ਗੁਰੂ ਨਾਨਕ ਜੀ ਸੱਚੇ ਦੇਸ-ਭਗਤ ਸਨ। ਅਸਲ ਵਿੱਚ ਉਹ ਪਹਿਲੇ ਹਿੰਦੁਸਤਾਨੀ ਸਨ ਜਿਨ੍ਹਾਂ ਦੇ ਹਿਰਦੇ ਵਿੱਚ ਦੇਸ-ਪਿਆਰ ਤੇ ਕੌਮੀਅਤ ਦਾ ਵਲਵਲਾ ਉਠਿਆ। ਆਪਣੇ ਦੇਸ ਦੇ ਦੁੱਖਾਂ ਨੂੰ ਸੁਣ, ਵੇਖ ਤੇ ਵਿਚਾਰ ਕੇ ਉਹਨਾਂ ਦਾ ਹਿਰਦਾ ਦਰਦ ਤੇ ਹਮਦਰਦੀ ਨਾਲ ਭਰ ਜਾਂਦਾ ਸੀ। ਹਿੰਦੁਸਤਾਨ ਵਿੱਚ ਜੋ ਜਬਰ ਤੇ ਜ਼ੁਲਮ ਹੋ ਰਹੇ ਸਨ, ਉਹਨਾਂ ਨੂੰ ਵੇਖ ਸੁਣ ਕੇ ਉਹਨਾਂ ਨੂੰ ਬੜਾ ਦੁੱਖ ਹੋਇਆ। ਅਜਿਹੇ ਸ਼ਬਦ ਉਚਾਰੇ ਜਿਨ੍ਹਾਂ ਵਿੱਚ ਦੇਸ ਦੇ ਦੁਖੜਿਆਂ ਤੇ ਪਰਜਾ ਦੇ ਕਸਾਈ ਬਣ ਚੁੱਕੇ ਹਾਕਮਾਂ ਰਾਜਿਆਂ ਦੇ ਅਪਰਾਧਾਂ ਦਾ ਨਕਸ਼ਾ ਬੱਧਾ, ਫੇਰ ਜਾਬਰਾਂ ਦੇ ਤੇ ਜਬਰ ਸਹਿਣ ਵਾਲਿਆਂ ਦੇ ਸਾਂਝੇ ਪਿਤਾ ਅਕਾਲ ਪੁਰਖ ਦੀ ਹਜ਼ੂਰੀ ਵਿੱਚ ਇਹਨਾਂ ਸੰਬੰਧੀ ਪੁਕਾਰ ਕੀਤੀ, ਉਹਨਾਂ ਨੇ ਹਿੰਦ ਵਾਸੀਆਂ ਦੀਆਂ ਸੁੱਤੀਆਂ ਹੋਈਆਂ ਆਤਮਾਵਾਂ ਨੂੰ ਹਲੂਣੇ ਦਿੱਤੇ, ਉਹਨਾਂ ਵਿੱਚ ਨਵੇਂ ਜੀਵਨ ਦੀ ਰੂਹ ਭਰੀ ਅਤੇ ਉਹਨਾਂ ਨੂੰ ਇਨਸਾਨੀ ਹੱਕਾਂ ਤੇ ਫ਼ਰਜ਼ਾਂ ਨੂੰ ਪਛਾਣਨ ਲਈ ਪ੍ਰੇਰਿਆ। ਜਿੱਥੇ ਕਿਤੇ ਵੀ ਉਹਨਾਂ ਨੂੰ ਕਿਸੇ ਜਾਬਰ ਜਰਵਾਣੇ ਦਾ ਪਤਾ ਲੱਗਾ, ਜੋ ਆਪਣੇ ਇਖ਼ਤਿਆਰ ਤੇ ਪਦਵੀ ਦੀ ਅਯੋਗ ਵਰਤੋਂ ਨਾਲ ਜਨਤਾ ਨੂੰ ਤੰਗ ਕਰਦਾ ਸੀ, ਗੁਰੂ ਜੀ ਉਸ ਨੂੰ ਨਿਡਰ ਹੋ ਕੇ ਮਿਲੇ ਅਤੇ ਉਸ ਦਾ ਸੁਧਾਰ ਕੀਤਾ। ਆਪਣੇ ਦੇਸ਼ ਭਰਾਵਾਂ ਨੂੰ ਉਹਨਾਂ ਨੇ ਆਜ਼ਾਦੀ ਤੇ ਕੌਮੀਅਤ ਦਾ ਸੁਨੇਹਾ ਸੁਣਾਇਆ, ਗ਼ੁਲਾਮੀ ਦੇ ਜੀਵਨ ਦੀਆਂ ਬੁਰਾਈਆਂ ਦੱਸੀਆਂ ਅਤੇ ਵੰਗਾਰਿਆ ਕਿ ਪਹਿਲਾਂ ਆਪਣੇ-ਆਪ ਨੂੰ ਸੁੱਚਿਆਂ, ਉੱਚਿਆਂ ਤੇ ਤਕੜਿਆਂ ਕਰੋ, ਤਾਂ ਜੁ ਦੇਸ ਦੀ ਖ਼ਾਤਿਰ ਸੂਰਬੀਰਾਂ ਵਾਕੁਰ ਸੇਵਾ ਤੇ ਕੁਰਬਾਨੀ ਕਰ ਸਕੋ। ਆਪਣੇ ਅਜ਼ਾਦੀ, ਕੌਮੀਅਤ ਤੇ ਭਰਾਊਪੁਣੇ ਦੇ ਅਸੂਲਾਂ ਦਾ ਪ੍ਰਚਾਰ ਕਰਨ ਕਰਕੇ ਅਤੇ ਰੱਬ ਦਾ ਭੈਅ ਰੱਖਣ ਵਾਲੇ ਲੋਕ-ਰਾਜੀਆਂ ਦੀ ਬਰਾਦਰੀ ਕਾਇਮ ਕਰਨ ਦਾ ਅਤੁੱਟ ਜਤਨ ਕਰਨ ਕਰਕੇ, ਉਹਨਾਂ ਨੂੰ ਸਿਕੰਦਰ ਲੋਧੀ ਦੇ ਹੁਕਮ ਨਾਲ ਗ੍ਰਿਫ਼ਤਾਰ ਕੀਤਾ ਗਿਆ ਤੇ ਬੰਦੀਖ਼ਾਨੇ ਵਿੱਚ ਸੁੱਟਿਆ ਗਿਆ। ਉਹਨਾਂ ਦਾ ਪ੍ਰਚਾਰ ਬਾਦਸ਼ਾਹ ਦੇ ਆਪ-ਹੁਦਰੇ ਰਾਜ ਲਈ ਹਾਨੀਕਾਰਕ ਸਮਝਿਆ ਗਿਆ ਸੀ, ਪਰ ਗ੍ਰਿਫ਼ਤਾਰੀ ਜਾਂ ਕੈਦ ਨੇ ਉਹਨਾਂ ਦੇ ਦ੍ਰਿੜ੍ਹ ਇਰਾਦੇ ਨੂੰ ਰੱਤੀ ਭਰ ਕਮਜ਼ੋਰ ਨਾ ਕੀਤਾ। ਉਹ ਬਾਦਸ਼ਾਹ ਨੂੰ ਮਿਲੇ; ਉਹਨਾਂ ਨੇ ਉਸ ਨੂੰ ਸਮਝਾਇਆ ਕਿ ਸਭ ਜੀਵਾਂ ਦਾ ਇਕੋ ਪਿਤਾ ਹੈ ਅਤੇ ਸਾਰੇ ਉਸ ਦੇ ਜਾਏ ਹਨ, ਉਸ ਦੇ ਅੰਦਰ ਇਹ ਸੋਝੀ ਪੈਦਾ ਕੀਤੀ ਕਿ ਬਾਦਸ਼ਾਹ ਦੇ ਪਰਜਾ ਸਬੰਧੀ ਕੀ ਫ਼ਰਜ਼ ਹੁੰਦੇ ਹਨ ਅਤੇ ਉਸ ਤੋਂ ਬਚਨ ਲਿਆ ਕਿ ਉਹ ਨਿਆਂਕਾਰ ਤੇ ਤਰਸਵਾਨ ਹਾਕਮ ਬਣੇਗਾ।

ਜਦ ਗੁਰੂ ਜੀ ਨੇ ਬਾਬਰ ਦੀਆਂ ਫ਼ੌਜਾਂ ਨੂੰ ਦੇਸ ਵਿੱਚ ਕਹਿਰ ਵਰਤਾਉਂਦਿਆਂ ਵੇਖਿਆ ਤਾਂ ਉਹਨਾਂ ਦੇ ਦੇਸ-ਪਿਆਰ ਨਾਲ ਭਰਪੂਰ ਹਿਰਦੇ ਵਿਚੋਂ ਇੱਕ ਪਾਸੇ ਤਾਂ ਏਥੋਂ ਦੇ ਪਠਾਣ ਹਾਕਮਾਂ ਲਈ ਲਾਅਨਤਾਂ ਫਿਟਕਾਰਾਂ ਨਿਕਲੀਆਂ ਕਿ ਉਹਨਾਂ ਨੇ ਹਿੰਦੁਸਤਾਨ ਰੂਪੀ ਹੀਰੇ ਦੀ ਕਦਰ ਨਾ ਕੀਤੀ, ਇਸ ਨੂੰ ਘੱਟੇ ਕੌਡੀ ਰੋਲ ਦਿੱਤਾ, ਪਰਦੇਸੀ ਹਮਲਾਵਰਾਂ ਤੋਂ ਇਸ ਦੀ ਰੱਖਿਆ ਨਾ ਕੀਤੀ, ਇਸ ਦੇ ਵਸਨੀਕਾਂ—ਹਿੰਦੂਆਂ ਤੇ ਮੁਸਲਮਾਨਾਂ, ਬੱਚਿਆਂ

ਤੀਵੀਆਂ ਤੇ ਮਰਦਾਂ—ਨੂੰ ਉਹਨਾਂ ਲੁਟੇਰਿਆਂ ਜਰਵਾਣਿਆਂ ਦੇ ਸ਼ਿਕਾਰ ਬਣਾਇਆ; ਦੂਜੇ ਪਾਸੇ ਡਾਢੇ ਕਸ਼ਟਾਂ ਮੁਸੀਬਤਾਂ ਵਿੱਚ ਫਸੇ ਆਪਣੇ ਹਮਵਤਨਾਂ ਲਈ ਡੂੰਘੀ ਹਮਦਰਦੀ ਦੇ ਸ਼ਬਦ ਅਤੇ ਲਹੂ ਦੇ ਅਥਰੂ ਨਿਕਲੇ। ਆਪ ਨੇ ਸਭ ਦੇ ਸਾਂਝੇ ਪਿਤਾ ਪ੍ਰਤੀ ਇਕ ਦਰਦ ਭਰਿਆ ਤਾਹਨਾ ਮਾਰਿਆ ਤੇ ਗਿਲਾ ਕੀਤਾ ਅਤੇ ਪੁਕਾਰ ਕੇ ਕਿਹਾ, 'ਹੇ ਸਭ ਦੇ ਪਿਤਾ, ਤੂੰ ਇਹ ਪੱਖਪਾਤ ਕਿਉਂ ਕੀਤਾ ਹੈ? ਖ਼ੁਰਾਸਾਨ ਨੂੰ ਤਾਂ ਤੂੰ ਆਪਣਾ ਸਮਝਿਆ ਹੈ, ਪਰ ਹਿੰਦੁਸਤਾਨ ਦੇ ਸਿਰ 'ਤੇ ਮੁਗ਼ਲਾਂ ਦੇ ਰੂਪ ਵਿੱਚ ਜਮ ਭੇਜ ਦਿੱਤਾ ਹੈ ਜੋ ਅੰਨ੍ਹੇ-ਵਾਹ ਤੇ ਬੇਕਿਰਕੀ ਨਾਲ ਹਿੰਦੀਆਂ ਦੇ ਆਹੂ ਲਾਹ ਰਿਹਾ ਹੈ ਤੇ ਚਾਰ ਚੁਫੇਰੇ ਤਬਾਹੀ ਮਚਾ ਰਿਹਾ ਹੈ। ਉਹਨਾਂ ਵਿਚਾਰਿਆਂ ਨੂੰ ਇੰਨੀ ਮਾਰ ਪਈ ਕਿ ਉਹ ਸਭ ਕੁਰਲਾ ਉਠੇ। ਕੀ ਤੂੰ ਉਹ ਕੁਰਲਾਹਟ ਸੁਣੀ ਨਹੀਂ ? ਕੀ ਤੈਨੂੰ ਤਰਸ ਨਾ ਆਇਆ ? ਤੇ ਕਿਉਂ ਨਾ ਆਇਆ?

'ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨਾ ਆਇਆ॥

ਇਹ ਸਾਰਾ ਸ਼ਬਦ ਅਤੇ ਹੋਰ ਜਿਹੜੇ ਇਸ ਮੌਕੇ ਉਪਰ ਉਚਾਰਨ ਕੀਤੇ ਗਏ ਦੇਸ-ਪਿਆਰ ਤੇ ਹਮਵਤਨਾਂ ਲਈ ਹਮਦਰਦੀ ਵਾਲੀ ਕਵਿਤਾ ਦੇ ਵਧੀਆ ਤੋਂ ਵਧੀਆ ਨਮੂਨੇ ਹਨ। ਅੱਗੇ ਦੱਸਿਆ ਜਾ ਚੁਕਿਆ ਹੈ ਕਿ ਬਾਬਰ ਦੇ ਹਮਲੇ ਵੇਲੇ ਗੁਰੂ ਜੀ ਨੇ ਕੀਕੁਰ ਦੇਸ-ਭਗਤੀ ਵਾਲਾ ਕੰਮ ਕੀਤਾ। ਉਹਨਾਂ ਨੇ ਜਾਣ ਬੁੱਝ ਕੇ ਤੇ ਆਪਣੀ ਮਰਜ਼ੀ ਨਾਲ ਆਪਣੇ-ਆਪ ਨੂੰ ਉਹਨਾਂ ਦੁੱਖਾਂ ਵਿੱਚ ਪਾਇਆ ਜੋ ਉਹਨਾਂ ਦੇਸ-ਭਰਾਵਾਂ ਦੇ ਸਿਰ ਟੁੱਟ ਪਏ ਸਨ ਜਿਨ੍ਹਾਂ ਨੂੰ ਜੇਤੂਆਂ ਨੇ ਕੈਦ ਕਰ ਲਿਆ ਸੀ ਅਤੇ ਉਹਨਾਂ ਨੂੰ ਹੌਸਲਾ ਦਿੱਤਾ ਤੇ ਉਹਨਾਂ ਦੀ ਬੰਦ-ਖਲਾਸ ਕਰਾਈ, ਬਾਬਰ ਨੂੰ ਸਭ ਤੋਂ ਮਿਹਰਬਾਨ ਹਾਕਮ ਬਣਾਇਆ।

ਜੋ ਕੁਝ ਗੁਰੂ ਜੀ ਨੇ ਉਸ ਵੇਲੇ ਕਿਹਾ ਤੇ ਕੀਤਾ, ਉਸ ਤੋਂ ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਜੇ ਉਸ ਵੇਲੇ ਉਹਨਾਂ ਪਾਸ ਤਿਆਰ ਬਰਤਿਆਰ ਫ਼ੌਜ ਹੁੰਦੀ ਤਾਂ ਉਹ ਕੀ ਕਰਦੇ। ਪਰ ਦੇਸ ਦੀ ਆਜ਼ਾਦੀ ਲਈ ਹਥਿਆਰਬੰਦ ਜਤਨ ਕਰਨ ਦਾ ਅਜੇ ਵੇਲਾ ਨਹੀਂ ਸੀ ਆਇਆ। ਉਸ ਵੇਲੇ ਅਜੇ ਅਜਿਹੀ ਕੋਈ ਹਿੰਦੀ ਕੌਮ ਹੋਂਦ ਵਿੱਚ ਨਹੀਂ ਸੀ ਆਈ ਜਿਸ ਦੇ ਮਨ ਵਿੱਚ ਦੇਸ ਲਈ ਦਰਦ ਤੇ ਪਿਆਰ ਦਾ ਜਜ਼ਬਾ ਜਗਾਇਆ ਜਾ ਸਕਦਾ ਤੇ ਜਿਸ ਨੂੰ ਪ੍ਰਦੇਸੀ ਜਾਬਰਾਂ ਜ਼ਾਲਮਾਂ ਵਿਰੁੱਧ ਲੜਨ ਤੇ ਉਹਨਾਂ ਨੂੰ ਦੇਸੋਂ ਕੱਢਣ ਲਈ ਕੁਰਬਾਨੀਆਂ ਲਈ ਪਰੇਰਿਆ ਜਾ ਸਕਦਾ। ਅਜਿਹੀ ਕੌਮ ਅਜੇ ਸਾਜਣੀ ਸੀ। ਉਸ ਸਮੇਂ ਦੇ ਪ੍ਰਚੱਲਤ ਹਾਲਾਤ ਵਿੱਚ ਜੋ ਕੁਝ ਕਰਨਾ ਸੰਭਵ ਤੇ ਸਭ ਤੋਂ ਚੰਗਾ ਸੀ, ਉਹਨਾਂ ਨੇ ਉਹ ਕੁਝ ਕੀਤਾ। ਉਹਨਾਂ ਨੇ ਜਬਰ ਹੇਠ ਮਿਧੇ ਹੋਏ ਲੋਕਾਂ ਦੇ ਦਿਲਾਂ ਵਿੱਚ ਏਕਤਾ, ਬਰਾਬਰੀ ਤੇ ਅਜ਼ਾਦੀ ਦੇ ਭਾਵ ਭਰਨੇ ਸ਼ੁਰੂ ਕੀਤੇ, ਤਾਂ ਜੁ ਯੋਗ ਸਮੇਂ ਪੁਰ ਉਹ ਲੋਕ ਆਪਣੇ ਹੱਕ ਵਾਪਸ ਜਿੱਤ ਲੈਣ ਲਈ ਤਿਆਰ ਹੋ ਸਕਣ ਅਤੇ ਅਜਿਹਾ ਕਰਨ ਹਿੱਤ ਲੋੜੀਂਦੀ ਕੁਰਬਾਨੀ ਕਰ ਸਕਣ। ਗੁਰੂ ਜੀ ਨੇ ਲੋਕਾਂ ਦੇ ਆਚਰਨ ਨੂੰ ਉੱਚਿਆਂ ਸੁੱਚਿਆਂ ਕੀਤਾ, ਉਹਨਾਂ ਵਿੱਚ ਸਵੈਮਾਨ, ਸਵੈ-ਸਤਿਕਾਰ ਤੇ ਆਪਣੇ-ਆਪ ਉਪਰ ਭਰੋਸੇ ਦੇ ਜ਼ੋਰਦਾਰ ਭਾਵ ਪੈਦਾ ਕੀਤੇ ਅਤੇ ਉਹਨਾਂ ਨੂੰ ਗੰਢ ਜੋੜ ਕੇ ਇੱਕ ਕੌਮ ਦਾ ਰੂਪ ਦਿੱਤਾ। ਗੁਰੂ ਜੀ ਨੂੰ ਪੱਕਾ ਯਕੀਨ ਸੀ ਕਿ ਜਿਨ੍ਹਾਂ ਲੋਕਾਂ ਦਾ ਆਚਰਨ ਉੱਚਾ ਹੋਵੇ, ਜਿਹੜੇ ਹਰ ਕੁਰਬਾਨੀ ਲਈ ਤਿਆਰ ਹੋਣ ਅਤੇ ਜਿਨ੍ਹਾਂ ਦੇ

ਦਿਲਾਂ ਵਿੱਚ ਏਕਤਾ ਤੇ ਅਜ਼ਾਦੀ ਦੀ ਤਾਂਘ ਹੋਵੇ, ਉਹ ਬਹੁਤਾ ਚਿਰ ਗ਼ੁਲਾਮੀ ਦੀਆਂ ਜ਼ੰਜੀਰਾਂ ਵਿੱਚ ਨਹੀਂ ਰਹਿ ਸਕਦੇ। ਆਪ ਇਹ ਵੀ ਜਾਣਦੇ ਸਨ ਕਿ ਜਿਹੜੇ ਲੋਕ ਸਦੀਆਂ ਭਰ ਪਰਦੇਸੀਆਂ ਦੀ ਕਰੜੀ ਤੇ ਜ਼ਾਲਮਾਨਾਂ ਹਕੂਮਤ ਹੇਠ ਰਹਿ ਕੇ ਕਮਜ਼ੋਰ ਹੋ ਚੁੱਕੇ ਅਤੇ ਗਿਰ ਚੁੱਕੇ ਸਨ, ਉਹਨਾਂ ਦੇ ਆਚਰਨ ਨੂੰ ਉਚਿਆਂ ਕਰਨ ਅਤੇ ਠੀਕ ਸੱਚੇ ਵਿੱਚ ਢਾਲਣ ਦੇ ਕੰਮ ਲਈ ਇਹ ਜ਼ਰੂਰੀ ਸੀ ਕਿ ਕਈ ਪੀੜੀਆਂ ਤੀਕ ਲੋਕਾਂ ਨੂੰ ਇਹ ਸੰਦੇਸ਼ ਸੁਣਾਇਆ ਦ੍ਰਿੜਾਇਆ ਜਾਵੇ ਅਤੇ ਉਹਨਾਂ ਸਾਹਮਣੇ ਇਹ ਆਦਰਸ਼ ਧਰੇ ਜਾਣ। ਇਸ ਕਰਕੇ ਆਪ ਨੇ ਗੁਰਿਆਈ ਦਾ ਸਿਲਸਿਲਾ ਕਾਇਮ ਕੀਤਾ ਅਤੇ ਉਹ ਸਿਲਸਿਲਾ ਉੱਨਾ ਚਿਰ ਰਿਹਾ ਜਿੰਨਾ ਚਿਰ ਕੌਮ ਸਾਜਣ ਦਾ ਕੰਮ ਸੰਪੂਰਨ ਨਾ ਹੋਇਆ। ਜਗਤ ਵਿੱਚ ਕਿਸੇ ਵੀ ਹੋਰ ਕੌਮ ਦੇ ਸਾਜਣਹਾਰੇ ਨੇ ਇਹ ਕੁਝ ਨਹੀਂ ਕੀਤਾ।

**ਜਗਤ-ਭਾਲਈ ਦੇ ਚਾਹਵਾਨ**

ਗੁਰੂ ਨਾਨਕ ਜੀ ਦਾ ਦੇਸ-ਪਿਆਰ ਡੂੰਘਾ ਤੇ ਸੁੱਚਾ ਸੀ, ਪਰ ਉਹਨਾਂ ਦਾ ਜਗਤ ਜੇਡਾ ਦਿਲ ਇਸੇ ਪਿਆਰ ਵਿੱਚ ਹੀ ਨਹੀਂ ਸੀ ਬੱਝ ਗਿਆ। ਅਸਲ ਗੱਲ ਤਾਂ ਇਹ ਹੈ ਕਿ ਉਹਨਾਂ ਦੇ ਦੇਸ-ਪਿਆਰ ਦੀ ਜੜ੍ਹ ਜਗਤ-ਪਿਆਰ, ਅਰਥਾਤ ਸਾਰੀ ਮਨੁੱਖ-ਜਾਤੀ ਲਈ ਪਿਆਰ ਤੇ ਹਮਦਰਦੀ ਸੀ, ਜਿਸ ਨਾਲ ਉਹਨਾਂ ਦਾ ਹਿਰਦਾ ਭਰਪੂਰ ਸੀ। ਉਹ ਜਗਤ ਨਾਗਰ ਸਨ। ਜਦ ਉਹਨਾਂ ਨੇ ਵੇਖਿਆ ਕਿ ਹੋਰਨਾਂ ਦੇਸਾਂ ਵਿੱਚ ਵੀ ਆਮ ਜਨਤਾ ਤਾਕਤ ਵਾਲੇ ਇਨਸਾਨਾਂ ਦੇ ਜਬਰ ਹੇਠ ਕੁਰਲਾ ਰਹੀ ਹੈ ਤਾਂ ਉਹਨਾਂ ਨੇ ਕਮਰਕਸਾ ਕਰ ਲਿਆ ਕਿ ਜਿੰਨੇ ਦੂਰ ਦੁਰਾਡੇ ਦੇਸਾਂ ਤੀਕ ਹੋ ਸਕੇ, ਆਪਣਾ ਪਿਆਰ, ਸੇਵਾ ਤੇ ਭਗਤੀ ਵਾਲਾ, ਸਿਰਜਣਹਾਰ ਦੇ ਸਾਂਝੇ ਪਿਤਾ ਹੋਣ ਦਾ ਤੇ ਇਨਸਾਨਾਂ ਦੇ ਭਰਾ ਭਰਾ ਹੋਣ ਦਾ, ਸੁਨੇਹਾ ਪਹੁੰਚਾਇਆ ਜਾਵੇ। ਸਭ ਥਾਂਈਂ ਉਹਨਾਂ ਨੇ ਸਭ ਫ਼ਿਰਕਿਆਂ ਤੇ ਧੜਿਆਂ ਦੇ ਲੋਕਾਂ ਨੂੰ ਆਪਸ ਵਿੱਚ ਭਰਾ ਭਰਾ ਬਣ ਕੇ ਰਹਿਣ ਦਾ ਉਪਦੇਸ਼ ਦਿੱਤਾ। ਜਿਨ੍ਹਾਂ ਦੇਸ਼ਾਂ ਵਿੱਚ ਉਹ ਗਏ, ਜ਼ਰਾ ਉਹਨਾਂ ਦਾ ਖ਼ਿਆਲ ਤਾਂ ਕਰੋ—ਬਰਮਾ, ਲੰਕਾ, ਤਿਬਤ, ਚੀਨ, ਰੂਸੀ ਤੁਰਕਿਸਤਾਨ, ਅਰਬ, ਮਿਸਰ, ਸੁਡਾਨ, ਛੋਟਾ ਏਸ਼ੀਆ, ਤੁਰਕੀ, ਇਰਾਕ ਤੇ ਈਰਾਨ ਅਤੇ ਨਾਲ ਹੀ ਸਾਰੇ ਹਿੰਦੁਸਤਾਨ ਦਾ ਵੀ ਦੌਰਾ ਕੀਤਾ। ਕੀ ਪਤਾ ਉਹ ਹੋਰ ਦੂਰ ਹੋਰਨੀਂ ਦੇਸ਼ੀਂ ਵੀ ਗਏ ਹੋਣ ? ਉਹਨਾਂ ਦਾ ਹਿਰਦਾ ਜਗਤ ਜੇਡਾ ਵਿਸ਼ਾਲ ਸੀ। ਉਸ ਵਿੱਚ ਸਭ ਜੀਵਾਂ ਲਈ ਪਿਆਰ ਸੀ। ਉਹਨਾਂ ਦਾ ਦੇਸ-ਪਿਆਰ ਅਜਿਹਾ ਨਹੀਂ ਸੀ ਜਿਸ ਕਰਕੇ ਹੋਰਨਾਂ ਦੇਸਾਂ ਵਿਰੁੱਧ ਨਫ਼ਰਤ ਤੇ ਈਰਖਾ ਪੈਦਾ ਹੋ ਪਵੇ। ਉਹ ਚਾਹੁੰਦੇ ਸਨ ਕਿ ਸਭ ਇਨਸਾਨ ਰਲ ਕੇ ਰੱਬ ਤੇ ਇਨਸਾਨ ਨਾਲ ਪਿਆਰ ਭਰੇ ਜੀਵਨ ਵਿੱਚ ਉੱਨਤੀ ਕਰਨ, ਇਸ ਜਗਤ ਵਿੱਚ ਸਿਰਜਣਹਾਰ ਦਾ ਹਲੀਮੀ ਰਾਜ ਕਾਇਮ ਕਰਨ ਅਤੇ ਇਸ ਜਗਤ ਨੂੰ ਇੱਕ 'ਬੇਗ਼ਮਪੁਰਾ ਸ਼ਹਿਰ' ਬਣਾਉਣ।

**ਉਨ੍ਹਾਂ ਦਾ ਪ੍ਰੇਮ-ਮਾਰਗ**

ਗੁਰੂ ਜੀ ਨੂੰ ਪਤਾ ਸੀ ਕਿ ਜਿਸ ਪ੍ਰੇਮ-ਮਾਰਗ ਉਪਰ ਉਹ ਲੋਕਾਂ ਨੂੰ ਲਿਆਉਣਾ ਤੇ ਤੋਰਨਾ ਚਾਹੁੰਦੇ ਸਨ, ਜਿਸ ਪ੍ਰੇਮ-ਖੇਡ ਵਿੱਚ ਉਹ ਉਹਨਾਂ ਨੂੰ ਸ਼ਾਮਲ ਕਰਨਾ ਚਾਹੁੰਦੇ ਸਨ, ਉਸ ਦੀ ਚੋਣ ਏਵੇਂ ਮਖ਼ੌਲ-ਬਾਜ਼ੀ ਜਿਹੀ ਵਿੱਚ ਨਹੀਂ ਸੀ ਹੋ ਸਕਦੀ। ਇਹ ਰਾਹ ਤਾਂ ਖੰਡਿਓਂ ਤਿੱਖਾ ਤੇ ਵਾਲੋਂ ਨਿੱਕਾ ਸੀ। ਇਸ ਵਿੱਚ ਕਈ ਔਕੜਾਂ ਦਾ ਸਾਹਮਣਾ ਕਰਨਾ

ਪੈਂਦਾ ਸੀ, ਦਿਨ ਰਾਤ ਦੀ ਲਗਾਤਾਰ ਘਾਲਨਾ ਘਾਲਣੀ ਪੈਂਦੀ ਸੀ। ਇਸ ਕਰਕੇ ਸਰੋਤਿਆਂ ਦੇ ਮਨਾਂ ਵਿੱਚ ਉਸ ਰਾਹੇ ਤੁਰਨ ਦੀ ਤਾਂਘ ਪੈਦਾ ਕਰਨ ਪਿਛੋਂ ਆਪ ਕਹਿੰਦੇ ਸਨ ਕਿ ਇਹ ਰਾਹ ਇਨਸਾਨੀ ਜੀਵਨ ਦੇ ਨਿਸ਼ਾਨੇ ਤੇ ਮੰਤਵ ਵੱਲ ਨੂੰ ਜਾਂਦਾ ਹੈ ਅਤੇ ਇਨਸਾਨ ਨੂੰ ਕਰਤਾਰ ਦੀ ਗੋਦ ਤੀਕ ਪਹੁੰਚਾਉਂਦਾ ਹੈ। ਉਹ ਉਤਸ਼ਾਹੀਆਂ ਨੂੰ ਸੂਚਿਤ ਕਰਦੇ ਸਨ ਅਤੇ ਦੱਸ ਦੇਂਦੇ ਸਨ ਕਿ ਇਹ ਰਾਹ ਕਿੰਨਾ ਕਰੜਾ ਹੈ। ਉਹ ਕਹਿ ਦੇਂਦੇ ਸਨ :—

'ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥
ਸਿਰੁ ਦੀਜੈ ਕਾਣਿ ਨ ਕੀਜੈ॥ (ਸਲੋਕ)

ਇਤਿਹਾਸ ਇਸ ਗੱਲ ਦੀ ਉਗਾਹੀ ਭਰਦਾ ਹੈ ਕਿ ਸਮਾਂ ਪਾ ਕੇ ਗੁਰੂ ਨਾਨਕ ਦੇ ਸਿੱਖਾਂ ਨੇ ਉਹਨਾਂ ਦੀ ਸਿੱਖਿਆ ਨੂੰ ਇਸ ਕਮਾਲ ਦੀ ਹੱਦ ਤੀਕ ਗ੍ਰਹਿਣ ਕੀਤਾ।[1]

**ਦਲੇਰ ਤੇ ਨਿਰਭਉ**

ਗੁਰੂ ਨਾਨਕ ਜੀ ਨਿਰਭਉ ਤੇ ਦਲੇਰ ਸਨ। ਜਗਤ ਜਲੰਦੇ ਦੀ ਪੁਕਾਰ ਸੁਣ ਕੇ ਅਤੇ ਪਿਤਾ ਕਰਤਾਰ ਦਾ ਹੁਕਮ ਮੰਨ ਕੇ, ਜਦ ਉਹਨਾਂ ਨੇ ਧਰਤ ਲੋਕਾਈ ਨੂੰ ਸੋਧਣ ਦੇ ਕੰਮ ਦਾ ਬੀੜਾ ਇੱਕ ਵੇਰ ਚੁੱਕ ਲਿਆ, ਤਾਂ ਇਸ ਮਹਾਨ ਉੱਤਮ ਤੇ ਕਠਨ ਕੰਮ ਦੇ ਰਾਹੇ ਉਹਨਾਂ ਨੂੰ ਜੋ ਵੱਧ ਤੋਂ ਵੱਧ ਖ਼ਤਰੇ ਤੇ ਕਸ਼ਟ ਝੱਲਣੇ ਪਏ, ਉਹਨਾਂ ਤੋਂ ਉਹ ਰਤੀ ਭਰ ਨਾ ਘਬਰਾਏ ਅਤੇ ਨਾ ਉਹਨਾਂ ਨੇ ਉਹਨਾਂ ਤੋਂ ਕੰਨੀ ਕਤਰਾਈ। ਇਸ ਫ਼ਰਜ਼ ਨੂੰ ਪੂਰਾ ਕਰਨ ਹਿੱਤ ਉਹਨਾਂ ਨੂੰ ਹਿਮਾਲੀਆ ਦੀਆਂ ਬਰਫ਼ਾਂ ਵਿੱਚ ਜਾਂ ਅਰਬ ਤੇ ਅਫ਼ਰੀਕਾ ਦੇ ਸੜਦੇ ਰੇਗਿਸਤਾਨਾਂ ਵਿੱਚ, ਰਾਜਿਆਂ ਦੇ ਮਹਿਲਾਂ ਵਿੱਚ ਜਾ ਵਸੋਂ ਵਿਚੋਂ ਕੱਢੇ ਹੋਏ ਕੋੜ੍ਹੇ ਮੰਗਤੇ ਦੀ ਝੁੱਗੀ ਵਿੱਚ, ਡਰਾਉਣੇ ਜਾਬਰਾਂ ਜ਼ਾਲਮਾਂ, ਮਜ਼੍ਹਬੀ ਈਰਖਾਵਾਨਾਂ ਦੇ ਡੇਰਿਆਂ ਵਿੱਚ ਜਾਂ ਠੱਗਾਂ-ਡਾਕੂਆਂ ਆਦਮੀਆਂ ਨੂੰ ਗ਼ੁਲਾਮ ਬਣਾਉਣ ਤੇ ਖਾ ਲੈਣ ਵਾਲਿਆਂ ਦੇ ਘੋਰ੍ਹਿਆਂ ਤੇ ਘਰਾਂ ਵਿੱਚ ਜਿਥੇ ਵੀ ਜਾਣਾ ਪਿਆ, ਉਹ ਇਕ ਪਲ ਭਰ ਵੀ ਡਕੋ ਡੋਲਿਆਂ ਵਿੱਚ ਨਾ ਪਏ ਅਤੇ ਨਾ ਉਹਨਾਂ ਨੇ ਇਹ ਹੀ ਸੋਚਣ ਵਿੱਚ ਸਮਾਂ ਗੁਆਇਆ ਕਿ ਨਤੀਜੇ ਕੀ ਹੋਣਗੇ। ਉਹ ਆਪਣਾ ਫ਼ਰਜ਼ ਖ਼ੁਸ਼ੀ-ਖ਼ੁਸ਼ੀ ਨਿਬਾਹੁੰਦੇ ਸਨ ਅਤੇ ਇਸ ਰਾਹੇ ਜੋ ਖ਼ਤਰੇ ਤੇ ਕਸ਼ਟ ਸਿਰ ਆਉਂਦੇ ਸਨ, ਖਿੜੇ ਮੱਥੇ ਝਲਦੇ ਸਨ। ਠੀਕ ਹੀ ਆਪ ਸਿਰ ਤਲੀ ਉਪਰ ਧਰੀ ਫਿਰਦੇ ਸਨ। ਉਹ ਮੌਤ ਤੋਂ ਨਹੀਂ ਸਨ ਡਰਦੇ, ਸਗੋਂ ਉਹ ਤਾਂ ਆਪਣੇ ਸਿੱਖਾਂ ਦੇ ਮਨ ਵਿੱਚੋਂ ਭੀ ਮੌਤ ਦਾ ਡਰ ਦੂਰ ਕਰ ਦੇਂਦੇ ਸਨ ਅਤੇ ਉਹਨਾਂ ਨੂੰ ਉੱਤਮ ਆਦਰਸ਼ਾਂ ਦੀ ਪੂਰਤੀ ਲਈ ਧਰਮ ਜਾਂ ਕੌਮ ਦੀ ਸੇਵਾ ਵਿੱਚ ਸੂਰਬੀਰ ਬਹਾਦਰ ਬਣ ਕੇ ਜੁੱਟਣ ਅਤੇ ਜਾਨ ਤੱਕ ਕੁਰਬਾਨ ਕਰਨ ਲਈ ਪ੍ਰੇਰਦੇ ਸਨ। ਆਪ ਦਾ ਕਥਨ ਹੈ :—

'ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਇ ਮਰਿ ਜਾਣੈ॥
ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪ੍ਰਵਾਣੈ॥'

---

1. ਇਸ ਸੰਬੰਧੀ ਦਾਸ ਰਚਿਤ "ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ" ਪੜ੍ਹੋ।

ਜਿਹੜੇ ਲੋਕ ਮਰਨ ਨੂੰ ਖ਼ਾਸ ਹੱਕ ਸਮਝਣ, ਉਹਨਾਂ ਨੂੰ ਮੌਤ ਦਾ ਡਰ ਕਿਵੇਂ ਭਾਸ ਸਕਦਾ ਹੈ ?

ਜ਼ਰਾ ਉਹਨਾਂ ਵਕਤਾਂ ਦਾ ਖ਼ਿਆਲ ਕਰੋ ਜਿਨ੍ਹਾਂ ਵਿੱਚ ਗੁਰੂ ਨਾਨਕ ਜੀ ਸੰਸਾਰ ਵਿੱਚ ਰਹਿੰਦੇ ਤੇ ਆਪਣੀ ਕਾਰ ਕਰਦੇ ਸਨ। ਦਿੱਲੀ ਦੇ ਤਖ਼ਤ ਉੱਪਰ ਉਹ 'ਲਹੂ-ਪੀਣਾ' ਮਜ਼੍ਹਬੀ ਈਰਖਾਵਾਨ ਲੋਧੀ ਪਾਤਸ਼ਾਹ ਸੀ ਜਿਸ ਨੇ ਪੰਡਤ ਬੁਧਨ ਜਿਹੇ ਵਿਦਵਾਨਾਂ ਨੂੰ ਇਸ ਦੋਸ਼ ਦੇ ਕਾਰਨ ਮਾਰ ਦਿੱਤਾ ਸੀ ਕਿ ਉਹਨਾਂ ਨੇ ਇਹ ਕਹਿਣ ਦਾ ਹੀਆ ਕੀਤਾ ਸੀ ਕਿ ਹੋਰ ਕੋਈ ਧਰਮ ਵੀ ਇਸਲਾਮ ਜਿਹਾ ਚੰਗਾ ਤੇ ਪ੍ਰਮਾਣੀਕ ਹੋ ਸਕਦਾ ਹੈ। ਦੂਜੇ ਪਾਸੇ ਬ੍ਰਾਹਮਣਾਂ ਨੇ ਜ਼ਾਤ-ਪਾਤ ਦੀਆਂ ਬੰਦਸ਼ਾਂ ਇੰਨੀਆਂ ਕਰੜੀਆਂ ਕਰ ਦਿੱਤੀਆਂ ਸਨ ਕਿ ਇਹਨਾਂ ਤੋਂ ਜ਼ਰਾ ਭਰ ਏਧਰ ਓਧਰ ਹੋਣ ਵਾਲੇ ਨੂੰ ਬਰਾਦਰੀਓਂ ਖ਼ਾਰਜ ਕਰ ਦੇਂਦੇ ਸਨ। ਗੁਰੂ ਨਾਨਕ ਜੀ ਜਾਣਦੇ ਸਨ ਕਿ ਲੋਕਾਂ ਨੂੰ ਅਜ਼ਾਦ ਹੋਣ ਤੇ ਹੋਰਨਾਂ ਨੂੰ ਅਜ਼ਾਦ ਕਰਨ ਲਈ ਪ੍ਰੇਰਨਾ ਕਰਨੀ ਅਤੇ ਇਹ ਪ੍ਰਚਾਰ ਕਰਨਾ ਕਿ ਇਨਸਾਨ ਸਭ ਬਰਾਬਰ ਦੇ ਭਰਾ ਅਤੇ ਇਕੋ ਪਿਤਾ ਦੇ ਪੁੱਤਰ ਹਨ, ਕਿੰਨਾ ਖ਼ਤਰਨਾਕ ਹੈ। ਅਸਾਂ ਵੇਖਿਆ ਹੈ ਕਿ ਉਹਨਾਂ ਨੂੰ ਜ਼ਬਰਦਸਤ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ। ਲੋਕੀਂ ਉਹਨਾਂ ਨੂੰ 'ਕੁਰਾਹੀਆ' ਕਹਿਣ ਲੱਗ ਪਏ। ਉਹਨਾਂ ਨੂੰ ਹਕੂਮਤ ਨੇ ਇਸ ਦੋਸ਼ ਵਿੱਚ ਗ੍ਰਿਫ਼ਤਾਰ ਕਰ ਲਿਆ ਕਿ ਉਹ ਅਜਿਹੇ ਅਸੂਲਾਂ ਦਾ ਪ੍ਰਚਾਰ ਕਰ ਰਹੇ ਸਨ ਜਿਨ੍ਹਾਂ ਨਾਲ ਰਾਜ ਦਾ ਅਮਨ ਭੰਗ ਹੋਣ ਦਾ ਡਰ ਸੀ। ਪਰ ਕਿਸੇ ਵੀ ਗੱਲ ਤੋਂ ਨਾ ਡਰਦੇ ਹੋਏ ਉਹ ਨਾ ਕੇਵਲ ਸਾਰੇ ਹਿੰਦੁਸਤਾਨ ਵਿੱਚ ਹੀ, ਸਗੋਂ ਦੂਰ-ਦੁਰੇਡੇ ਮੁਲਕਾਂ ਚੀਨ, ਮਿਸਰ, ਤੁਰਕੀ, ਲੰਕਾ, ਰੂਸ, ਆਦਿ—ਵਿੱਚ ਆਪਣਾ ਇਹ ਏਕਤਾ, ਅਜ਼ਾਦੀ ਤੇ ਬਰਾਬਰੀ ਵਾਲਾ ਸੰਦੇਸ਼ ਲੋਕਾਂ ਨੂੰ ਸੁਣਾਉਂਦੇ ਫਿਰੇ।

**ਨਿਰਮਾਣ ਤੇ ਮਿੱਠ-ਬੋਲੜੇ**

ਪਰ ਨਾਲ ਹੀ ਗੁਰੂ ਨਾਨਕ ਜੀ ਨਿਮਰਤਾ ਤੇ ਮਿਠਾਸ ਨਾਲ ਭਰਪੂਰ ਸਨ। ਆਪ ਨੇ ਐਲਾਨ ਕੀਤਾ ਕਿ ਮਿੱਠਤ ਤੇ ਨਿਮਰਤਾ ਸਭ ਗੁਣਾਂ ਅਤੇ ਚੰਗਿਆਈਆਂ ਦਾ ਤੱਤ ਹੁੰਦੀਆਂ ਹਨ:—

'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ।'

ਆਪਣੇ ਸੰਸਾਰ ਵਿਚਲੇ ਸਾਰੇ ਜੀਵਨ ਸਮੇਂ ਉਹਨਾਂ ਨੇ ਭੈੜੇ ਤੋਂ ਭੈੜੇ ਪਾਪੀਆਂ, ਅਪਰਾਧੀਆਂ ਨੂੰ ਕਦੇ ਕੋਈ ਕੌੜਾ ਬਚਨ ਨਾ ਕਿਹਾ। ਉਹਨਾਂ ਦੀ ਪਿਆਰ ਭਰੀ ਮਿੱਠੀ ਮੁਸਕਰਾਹਟ ਸਖ਼ਤ ਤੋਂ ਸਖ਼ਤ ਤੇ ਅਤੀ ਅਪਵਿੱਤਰ ਹਿਰਦਿਆਂ ਵਿੱਚ ਧਸ ਜਾਂਦੀ ਸੀ ਅਤੇ ਉਹਨਾਂ ਵਿੱਚ ਸੱਚੇ ਨਾਮ ਦੀ ਜੋਤ ਜਗਾ ਦੇਂਦੀ ਸੀ। ਅਸੀਂ ਉਹਨਾਂ ਨੂੰ ਕਦੇ ਸਰਾਪ ਦੇਂਦੇ ਨਹੀਂ ਤੱਕਦੇ। ਉਹ ਪਾਪੀਆਂ ਅਪਰਾਧੀਆਂ ਨਾਲ ਪਿਆਰ ਕਰਦੇ ਸਨ ਅਤੇ ਪਿਆਰ ਦੀ ਕੁੰਡੀ ਨਾਲ ਹੀ ਉਹਨਾਂ ਦੀਆਂ ਆਤਮਾਵਾਂ ਨੂੰ ਬਦੀ ਤੇ ਪਾਪ ਦੇ ਚਿੱਕੜ ਵਿਚੋਂ ਕੱਢ ਲੈਂਦੇ ਸਨ। ਉਹ ਨਿਮਰਤਾ ਦੀ ਜੀਉਂਦੀ ਮੂਰਤੀ ਸਨ। ਉਹਨਾਂ ਨੇ ਆਪਣੀ ਰਚੀ ਬਾਣੀ ਵਿੱਚ ਜਾਂ ਬਚਨ ਬਿਲਾਸ ਸਮੇਂ ਇਹ ਕਦੇ ਦਾਅਵਾ ਨਹੀਂ ਸੀ ਕੀਤਾ ਕਿ ਅਸੀਂ ਨਿਰੰਕਾਰ ਦੇ ਖ਼ਾਸ ਰਸੂਲ ਜਾਂ ਬੇਟੇ ਹਾਂ। ਉਹ ਆਪਣੇ ਆਪ ਨੂੰ 'ਹਉ ਢਾਢੀ ਕਾ ਨੀਚ ਜਾਤਿ', 'ਦਾਸਨ ਦਾਸ', 'ਕੀਟ', 'ਵਿਚਾਰਾ', 'ਗ਼ਰੀਬ', ਅਜਿਹਾ ਕੁਝ ਦੱਸਦੇ ਹਨ। ਉਹਨਾਂ ਨੇ

ਇਹ ਕਦੇ ਦਾਅਵਾ ਨਹੀਂ ਸੀ ਕੀਤਾ ਕਿ ਜੋ ਰਾਹ ਅਸੀਂ ਦੱਸ ਰਹੇ ਹਾਂ, ਕੇਵਲ ਇਹੋ ਹੀ ਸੱਚਾ ਤੇ ਰੱਬ ਦੇ ਦਰ ਤੀਕ ਲੈ ਜਾਣ ਵਾਲਾ ਹੈ, ਹੋਰ ਸਭ ਝੂਠੇ ਹਨ। ਉਹਨਾਂ ਨੇ ਇਹ ਕਦੇ ਨਹੀਂ ਸੀ ਕਿਹਾ ਕਿ 'ਜਿਹੜੇ ਮੇਰੇ ਕਹੇ ਪੁਰ ਵਿਸ਼ਵਾਸ ਨਹੀਂ ਕਰਨਗੇ, ਮੇਰੇ ਉੱਤੇ ਈਮਾਨ ਨਹੀਂ ਲਿਆਉਣਗੇ, ਉਹ ਸਦਾ ਲਈ ਨਰਕਾਂ ਵਿੱਚ ਸੜਨਗੇ ਤੇ ਜਿਹੜੇ ਮੇਰੇ ਉੱਪਰ ਈਮਾਨ ਲਿਆਉਣਗੇ, ਉਹ ਬਹਿਸ਼ਤਾਂ ਦੀਆਂ ਮੌਜਾਂ ਮਾਣਨਗੇ। ਮੈਂ ਕਿਆਮਤ ਵਾਲੇ ਦਿਨ ਰੱਬ ਦੇ ਪਾਸ ਖੜ੍ਹਾ ਹੋਵਾਂਗਾ ਅਤੇ ਆਪਣੇ ਸ਼ਰਧਾਲੂਆਂ ਦੀ ਵਕੀਲੀ ਕਰ ਕੇ ਉਹਨਾਂ ਨੂੰ ਬਹਿਸ਼ਤਾਂ ਵਿੱਚ ਜਾ ਦਾਖ਼ਲ ਕਰਾਂਗਾ।' ਉਹਨਾਂ ਨੇ ਇਸ ਲਹਿਜੇ ਵਿੱਚ ਕਦੇ ਵੀ ਗੱਲ-ਬਾਤ ਨਹੀਂ ਸੀ ਕੀਤੀ। ਉਹ ਤਾਂ ਕੇਵਲ ਇਹ ਕਹਿੰਦੇ ਸਨ, 'ਆਪਣੇ-ਆਪ ਵਿੱਚ ਮੈਂ ਕੁਝ ਵੀ ਨਹੀਂ। ਮੈਂ ਤਾਂ ਕਰਤਾਰ ਦੇ ਹੁਕਮ ਦਾ ਗੁਮਾਸ਼ਤਾ ਹਾਂ। ਜੋ ਉਹ ਹੁਕਮ ਕਰਦਾ ਹੈ, ਉਹੋ ਕੁਝ ਮੈਂ ਕਹਿੰਦਾ ਹਾਂ। ਰੱਬ ਖ਼ਾਸ-ਖ਼ਾਸ ਜਾਤਾਂ ਜਾਂ ਸ਼੍ਰੇਣੀਆਂ ਦੇ ਲੋਕਾਂ ਦਾ ਖ਼ਾਸ ਲਿਹਾਜ਼ ਨਹੀਂ ਕਰਦਾ। ਕਿਸੇ ਵਕੀਲ ਜਾਂ ਰਸੂਲ ਦੀ ਮਦਦ ਨਾਲ ਤੁਸੀਂ ਬਹਿਸ਼ਤਾਂ ਵਿੱਚ ਨਹੀਂ ਜਾ ਸਕਦੇ। ਅਜਿਹਾ ਮੰਤਰ ਵਾਲਾ ਕਲਾਮ ਕੋਈ ਨਹੀਂ ਜਿਸ ਨਾਲ ਨਰਕਾਂ ਦੇ ਬੂਹੇ ਬੰਦ ਹੋ ਜਾਣ ਤੇ ਸੁਵਰਗ ਦੇ ਖੁੱਲ੍ਹ ਜਾਣ। ਆਪਣੇ ਕੀਤੇ ਕੰਮਾਂ ਨਾਲ ਹੀ ਇਨਸਾਨ ਸੁੱਖ ਜਾਂ ਦੁੱਖ ਭੋਗਦਾ ਹੈ ਅਤੇ ਉਹ ਸੱਚ ਕਮਾਉਣ ਨਾਲ ਹੀ ਛੁਟ ਸਕਦਾ ਹੈ। ਇਸ ਕਰਕੇ ਇਨਸਾਨ ਨੂੰ ਆਪਣੇ ਵਿਚਾਰਾਂ, ਖ਼ਿਆਲਾਂ, ਭਾਵਾਂ ਤੇ ਕੰਮਾਂ ਬਾਬਤ ਖ਼ਾਸ ਖ਼ਿਆਲ ਰੱਖਣਾ ਚਾਹੀਦਾ ਹੈ। ਗੁਰੂ ਤਾਂ ਕੇਵਲ ਇੰਨਾ ਕੁਝ ਕਰ ਸਕਦਾ ਹੈ ਕਿ ਤੁਹਾਨੂੰ ਠੀਕ ਰਾਹ ਵਿਖਾ ਦੇਵੇ, ਤੁਹਾਨੂੰ ਇਸ ਰਾਹੇ ਤੁਰਨ ਲਈ ਹੱਲਾਸ਼ੇਰੀ ਦੇਵੇ ਅਤੇ ਮਦਦ ਕਰੇ। ਪਰ ਇਸ ਤੁਸਾਂ ਆਪਣੇ ਇਰਾਦੇ ਤੇ ਆਚਰਨ ਦੀ ਸੌਂਤਿਆ ਨਾਲ ਕਰਨਾ ਹੈ। ਤੁਹਾਡੇ ਇਹ ਜਾਂ ਉਸ ਮਤ ਵਿੱਚ ਹੋਣ ਨਾਲ ਬਹੁਤ ਫ਼ਰਕ ਨਹੀਂ ਪੈਂਦਾ। ਤੁਹਾਡਾ ਆਚਰਨ, ਤੁਹਾਡੀ ਕਰਨੀ, ਦੁਨੀਆਂ ਵਿੱਚ ਕੀਤੇ ਹੋਏ ਤੁਹਾਡੇ ਕੰਮ ਹੀ ਤੁਹਾਡੇ ਸਹਾਈ ਜਾਂ ਵੈਰੀ ਹੋਣਗੇ। ਇਸ ਕਰਕੇ ਕਰਤਾਰ ਉਪਰ ਭਰੋਸਾ ਰਖੋ ਅਤੇ ਨੇਕੀ ਤੇ ਸੱਚ ਵਾਲੀ ਕਾਰ ਕਮਾਓ।'

ਉਹਨਾਂ ਨੇ ਆਪਣੇ ਸਿੱਖਾਂ ਨੂੰ ਵੀ ਇਹੋ ਉਪਦੇਸ਼ ਦਿੱਤਾ ਕਿ ਉਹ ਉਹਨਾਂ ਜਿੰਨੇ ਨਿਰਮਾਣ, ਮਿੱਠੇ ਸੁਭਾਅ ਵਾਲੇ ਅਤੇ ਸਹਿਨਸ਼ੀਲ ਹੋਣ। ਉਹਨਾਂ ਨੇ ਆਪਣੇ ਸਿੱਖਾਂ ਨੂੰ ਆਪਣਾ ਧਰਮ ਹੋਰਨਾਂ ਨੂੰ ਬਦੋਬਦੀ ਮਨਵਾਉਣੋਂ ਵਰਜਿਆ। ਸਿੱਖਾਂ ਨੂੰ ਹੁਕਮ ਇਹ ਸੀ ਕਿ ਆਪਣੇ ਜੀਵਨ ਦੀ ਸੁੰਦਰਤਾ ਰਾਹੀਂ, ਮਿੱਠੇ ਬਚਨਾਂ ਤੇ ਪਿਆਰ ਭਰੇ ਵਤੀਰੇ ਰਾਹੀਂ, ਹੋਰਨਾਂ ਨੂੰ ਆਪਣੇ ਵੱਲ ਖਿਚੋ ਤੇ ਧਰਮ ਵਿੱਚ ਦਾਖ਼ਲ ਹੋਣ ਦੀ ਪ੍ਰੇਰਨਾ ਕਰੋ। ਕਿਸੇ ਤੋਂ ਨਫ਼ਰਤ ਨਾ ਕਰੋ, ਕਿਸੇ ਨੂੰ ਨੀਵਿਆਂ ਸਮਝ ਕੇ ਨੱਕ ਨਾ ਚਾੜ੍ਹੋ ਅਤੇ ਬੁਰੇ ਦਾ ਵੀ ਭਲਾ ਕਰੋ। ਉਹਨਾਂ ਦਾ ਸੁਨੇਹਾ ਪਿਆਰ ਤੇ ਸਹਿਨਸ਼ੀਲਤਾ ਦਾ ਸੀ। ਉਹਨਾਂ ਨੇ ਮਜ਼੍ਹਬੀ ਕੱਟੜਪੁਣੇ, ਈਰਖਾ ਤੇ ਵਿਰੋਧ ਵਾਲੀ ਸਿੱਖਿਆ ਕਦੇ ਨਹੀਂ ਦਿੱਤੀ, ਸਗੋਂ ਇਸ ਤੋਂ ਇਨਸਾਨਾਂ ਨੂੰ ਵਰਜਿਆ ਤੇ ਅਜ਼ਾਦ ਕੀਤਾ।

### ਦ੍ਰਿੜ੍ਹ ਤੇ ਉੱਦਮੀ

ਗੁਰੂ ਨਾਨਕ ਜੀ ਦ੍ਰਿੜ੍ਹ ਇਰਾਦੇ ਦੇ ਮਾਲਕ ਸਨ ਅਤੇ ਬੜੇ ਉੱਦਮੀ ਸਨ। ਉਹਨਾਂ ਭਾਣੇ ਧਰਮ ਇਹ ਨਹੀਂ ਸੀ ਕਿ ਵਿਹਲਿਆਂ ਬਹਿ ਕੇ ਕੁਝ ਮੰਤਰਾਂ ਕਲਾਮਾਂ ਦਾ ਪਾਠ

ਕੀਤਾ ਜਾਵੇ। ਉਹਨਾਂ ਦਾ ਧਰਮ ਉਹਨਾਂ ਨੂੰ ਪ੍ਰੇਮ ਤੇ ਸੇਵਾ ਦੀ ਕਾਰ ਲਈ ਪ੍ਰੇਰਦਾ ਵੰਗਾਰਦਾ ਸੀ। ਹੋਰਨਾਂ ਦਾ ਦੁੱਖ ਜਾਂ ਜਬਰ ਵੇਖ ਕੇ ਉਹ ਠੰਢੇ ਦਿਲ ਬੈਠੇ ਨਹੀਂ ਰਹਿੰਦੇ, ਇਹ ਝਾਕੀ ਉਹਨਾਂ ਨੂੰ ਕੰਬਾ ਕੇ, ਰਹਿਮ ਨਾਲ ਭਰ ਕੇ, ਆਪਣੀ ਆਤਮਾ ਦੇ ਖਿਤਿਆਂ ਵਿੱਚ ਦੜ ਵੱਟ ਕੇ ਬਹਿ ਜਾਣ ਲਈ ਮਜਬੂਰ ਨਹੀਂ ਕਰਦੀ; ਸਗੋਂ ਇਹ ਝਾਕੀ ਉਹਨਾਂ ਨੂੰ ਪ੍ਰੇਰਦੀ ਹੈ ਕਿ ਨਿਤਰੋ ਤੇ ਦੁਖੀ ਭੈਣਾਂ ਭਰਾਵਾਂ ਦਾ ਦੁਖ ਵੰਡਾਓ। ਉਹ ਬਾਬਰ ਜਿਹੇ ਕਠੋਰ-ਚਿਤ ਡਰਾਉਣੇ ਬੰਦੇ ਦੇ ਡੇਰੇ ਵਿੱਚ ਨਿਧੜਕ ਹੋ ਕੇ ਚਲੇ ਜਾਂਦੇ ਸਨ, ਤਾਂ ਜੁ ਆਪਣੇ ਭੈਣਾਂ ਭਰਾਵਾਂ ਦਾ ਦੁਖ ਹੌਲਾ ਕਰ ਸਕਣ। ਆਪ ਬਾਬਰ ਨਾਲ ਪੂਰਨ ਨਿਰਭੈਤਾ ਪਰ ਪਿਆਰ ਸਹਿਤ ਗੱਲ-ਬਾਤ ਕਰ ਕੇ ਬੰਦੀਆਂ ਦੀ ਬੰਦ-ਖ਼ਲਾਸ ਕਰਾਉਂਦੇ ਹਨ। ਉਹ ਆਪਣੇ ਆਪ ਨੂੰ ਤੇ ਹੋਰਨ੍ਹਾਂ ਨੂੰ ਨਿਤ ਇਹ ਕਿਹਾ ਕਰਦੇ ਸਨ, 'ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ'। ਉਹ ਸੋਚਾਂ ਵਿੱਚ ਨਹੀਂ ਸਨ ਡੁੱਬੇ ਰਹਿੰਦੇ, ਉਹ ਉੱਦਮ ਦੀ ਕਾਰ ਵਿੱਚ ਜੁਟੇ ਰਹਿੰਦੇ ਸਨ। ਉਹਨਾਂ ਦੇ ਇਰਾਦੇ ਦੀ ਦ੍ਰਿੜ੍ਹਤਾ, ਕੰਮ ਕਰਨ ਤੇ ਖੇਚਲਾਂ ਝੱਲਣ ਦੀ ਸ਼ਕਤੀ ਵੇਖ ਕੇ ਇਨਸਾਨ ਦੰਗ ਰਹਿ ਜਾਂਦਾ ਹੈ। ਕਰਤਾਰ ਦਾ ਹੁਕਮ ਪ੍ਰਵਾਨ ਕਰ ਕੇ, ਮਨੁੱਖ ਜਾਤੀ ਦੀ ਪੁਕਾਰ ਸੁਣ ਕੇ, ਆਪਣੇ ਮਾਪਿਆਂ, ਮਿੱਤਰਾਂ, ਸੰਬੰਧੀਆਂ ਦੀ ਪ੍ਰੇਰਨਾ ਦੀ ਪਰਵਾਹ ਨਾ ਕਰਦੇ ਹੋਏ ਅਤੇ ਉਹਨਾਂ ਖ਼ਤਰਿਆਂ ਖੇਚਲਾਂ ਤੋਂ ਰਤੀ ਭਰ ਨਾ ਝਕਦੇ ਹੋਏ ਜਿਨ੍ਹਾਂ ਦਾ ਉਹਨਾਂ ਨੂੰ ਸਾਹਮਣਾ ਕਰਨਾ ਪੈਣਾ ਸੀ, ਉਹਨਾਂ ਨੇ ਘਰ ਦੀ ਸੁਖ ਆਰਾਮ ਵਾਲੀ ਜ਼ਿੰਦਗੀ ਦਾ ਤਿਆਗ ਕੀਤਾ ਅਤੇ ਪੰਝੀ ਸਾਲਾਂ ਤੋਂ ਵਧੀਕ ਸਮਾਂ ਦੇਸੀਂ ਪਰਦੇਸੀਂ ਚੱਕਰ ਲਾਉਂਦੇ ਅਤੇ ਲੋਕਾਂ ਨੂੰ ਭਲੇ ਪਾਸੇ ਪ੍ਰੇਰਦੇ ਰਹੇ, ਕਿਰਤ ਕਰਨ, ਨਾਮ ਜੱਪਣ ਤੇ ਵੰਡ ਕੇ ਛਕਣ ਦੀ ਸਿਖਿਆ ਦੇਂਦੇ ਫਿਰੇ। ਬਰਫ਼ਾਂ ਲੱਦੇ ਪਹਾੜਾਂ, ਰੇਗਿਸਤਾਨਾਂ, ਜੰਗਲਾਂ, ਆਦਮ-ਖਾਣਿਆਂ ਤੇ ਆਦਮੀ-ਵੇਚਣਿਆਂ ਦੇ ਦੇਸਾਂ, ਸਭ ਨੂੰ ਉਹਨਾਂ ਨੇ ਗਾਹਿਆ, ਉਹ ਜਾਬਰਾਂ ਤੇ ਮਜ਼੍ਹਬੀ ਈਰਖਾਵਾਨਾਂ ਨੂੰ ਮਿਲੇ ਅਤੇ ਸਾਰਿਆਂ ਨੂੰ ਆਪਣੇ ਪੱਕੇ, ਮਿੱਠੇ ਇਰਾਦੇ ਤੇ ਦਲੇਰੀ ਦੇ ਨਾਲ ਜਿੱਤ ਲੈਂਦੇ ਰਹੇ। ਹੋਰ ਕਿਸੇ ਵੀ ਧਰਮ ਦੀ ਨੀਂਹ ਰੱਖਣ ਵਾਲੇ ਨੇ ਇੰਨੇ ਲੰਮੇ ਚੌੜੇ ਸਫਰ ਨਹੀਂ ਕੀਤੇ ਅਤੇ ਇੰਨੇ ਦੇਸਾਂ ਦੇ ਲੋਕਾਂ ਤੀਕ ਆਪਣਾ ਸੰਦੇਸ਼ ਪਹੁੰਚਾਉਣ ਲਈ ਇੰਨੀ ਖੇਚਲ ਨਹੀਂ ਕੀਤੀ। ਜਦ ਅਸੀਂ ਇਹ ਖ਼ਿਆਲ ਕਰਦੇ ਹਾਂ ਕਿ ਉਹਨਾਂ ਨੇ ਸੋਲ੍ਹਵੀਂ ਸਦੀ ਦੇ ਸ਼ੁਰੂ ਵਿੱਚ ਇਹ ਸਫ਼ਰ ਕੀਤੇ ਸਨ ਜਦੋਂ ਕਿ ਸਫ਼ਰ ਕਰਨ ਦੇ ਵਸੀਲੇ ਬਹੁਤ ਘੱਟ ਉਨਤ ਹੋਏ ਹੋਏ ਸਨ, ਤੇ ਬਹੁਤਾ ਸਫ਼ਰ ਪੈਦਲ ਹੀ ਕਰਨਾ ਪੈਂਦਾ ਸੀ, ਜਦੋਂ ਮਜ਼੍ਹਬੀ ਵਿਰੋਧ, ਨਫ਼ਰਤ ਤੇ ਈਰਖਾ ਦੇ ਭਾਂਬੜ ਦੇਸ ਵਿੱਚ ਬਲ ਰਹੇ ਸਨ ਤਾਂ ਅਸੀਂ ਮਹਿਸੂਸ ਕਰ ਸਕਦੇ ਹਾਂ ਕਿ ਗੁਰੂ ਨਾਨਕ ਜੀ ਦੇ ਹਿਰਦੇ ਵਿੱਚ ਕਿਸ ਕਮਾਲ ਦੀ ਸ਼ਕਤੀ, ਦਲੇਰੀ ਤੇ ਇਰਾਦੇ ਦੀ ਦ੍ਰਿੜ੍ਹਤਾ ਭਰੀ ਹੋਈ ਸੀ।

### ਮਨੁੱਖੀ ਬੋਲੀਆਂ ਦੇ ਮਾਹਰ

ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਵਿੱਚ ਅਚੰਭਾ ਕਰਨ ਵਾਲੀ ਇੱਕ ਇਹ ਗੱਲ ਸੀ ਕਿ ਉਹ ਬਹੁਤ ਸਾਰੇ ਦੇਸਾਂ ਦੀਆਂ ਬੋਲੀਆਂ ਬੜੀ ਜਲਦੀ ਤੇ ਚੰਗੀ ਤਰ੍ਹਾਂ ਬੋਲਣ ਸਮਝਣ ਲੱਗ ਪੈਂਦੇ ਸਨ। ਅਸਾਂ ਵੇਖਿਆ ਹੈ ਕਿ ਕਿਹਨਾਂ-ਕਿਹਨਾਂ ਦੇਸਾਂ ਵਿੱਚ ਉਹ ਗਏ। ਉਹ ਕੇਵਲ ਸੈਰ ਕਰਨ ਦੀ ਖ਼ਾਤਿਰ ਉਥੇ ਨਹੀਂ ਸਨ ਜਾਂਦੇ। ਉਹਨਾਂ ਦੇ ਨਾਲ ਦੁਭਾਸ਼ੀਏ

ਨਹੀਂ ਸਨ ਹੁੰਦੇ। ਉਹ ਤਾਂ ਲੋਕਾਂ ਨੂੰ ਆਪਣਾ ਰੱਬੀ ਸੰਦੇਸ਼ ਸੁਣਾਉਣ, ਜਗਤ ਜਲੰਦੇ ਨੂੰ ਠੰਢ ਪਾਉਣ, ਧਰਤ ਨੂੰ ਸੋਧਣ ਦੀ ਖ਼ਾਤਿਰ ਦੇਸੀਂ ਪਰਦੇਸੀਂ ਚੱਕਰ ਲਾਉਂਦੇ ਸਨ। ਇਹ ਕੁਝ ਉਹ ਪੰਜਾਬੀ ਬੋਲੀ ਵਿੱਚ ਤਾਂ ਨਹੀਂ ਸਨ ਕਰਦੇ। ਹਰ ਦੇਸ ਦੇ ਲੋਕਾਂ ਨੂੰ ਉਹ ਉਸ ਦੇਸ ਦੀ ਬੋਲੀ ਵਿੱਚ ਉਪਦੇਸ਼ ਦੇਂਦੇ ਸਨ, ਤਾਂ ਜੁ ਉਹਨਾਂ ਨੂੰ ਆਪਣੇ ਪਿਆਰ, ਸੇਵਾ ਤੇ ਭਗਤੀ ਵਾਲੇ ਰਾਹ ਉੱਪਰ ਲਿਆਂਦਾ ਜਾਵੇ।

**ਹਾਜ਼ਰ-ਜਵਾਬ ਤੇ ਹਾਸ-ਰਸੀਏ**

ਗੁਰੂ ਜੀ ਦੀ ਸ਼ਖ਼ਸੀਅਤ ਵਿੱਚ ਇੱਕ ਹੋਰ ਉੱਘਾ ਖਾਸਾ ਇਹ ਸੀ ਕਿ ਉਹ ਕਮਾਲ ਦੇ ਹਾਜ਼ਰ-ਜਵਾਬ ਤੇ ਹਾਸ ਰਸੀਏ ਸਨ। ਉਹ ਦੁਨੀਆਂ ਦੇ ਧੰਧਿਆਂ ਵਿਹਾਰਾਂ ਦੀ ਘੁੰਮਣਘੇਰੀ ਤੋਂ ਆਪਣੇ-ਆਪ ਨੂੰ ਬਾਹਰ ਰੱਖ ਕੇ ਇਸ ਭੱਜ-ਦੌੜ ਵਿੱਚ ਹਾਸੇ-ਯੋਗ ਅਨਸਰ ਲੱਭ ਲੈਂਦੇ ਸਨ। ਉਹਨਾਂ ਨੇ ਆਪਣੇ ਧੁਰੋਂ ਸੌਂਪੇ ਹੋਏ ਕੰਮ ਨੂੰ ਪੂਰਨ ਕਰਨ ਦੀ ਖ਼ਾਤਿਰ ਆਪਣੇ ਇਸ ਗੁਣ ਨੂੰ ਰੱਜ ਕੇ ਵਰਤਿਆ। ਪਾਠਕਾਂ ਨੂੰ ਕਈ ਅਜਿਹੀਆਂ ਮਿਸਾਲਾਂ ਚੇਤੇ ਆ ਜਾਣਗੀਆਂ, ਜਦ ਗੁਰੂ ਨਾਨਕ ਜੀ ਨੇ ਸਿਆਣਪ ਤੇ ਮਖ਼ੌਲ ਭਰੇ ਉੱਤਰ ਦੇ ਕੇ, ਜਾਂ ਅਨੋਖਾ ਜਿਹਾ ਹਾਸੇ-ਯੋਗ ਵਤੀਰਾ ਧਾਰਨ ਕਰ ਕੇ, ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ, ਅਤੇ ਫੇਰ ਉਹਨਾਂ ਨੂੰ ਨਿਸ਼ਚੇ ਕਰਾਇਆ ਕਿ ਜੋ ਕੁਝ ਅਸੀਂ ਕਰ ਰਹੇ ਹਾਂ ਉਹ ਹਾਸੇ-ਯੋਗ ਨਹੀਂ, ਸਗੋਂ ਜੋ ਕੁਝ ਤੁਸੀਂ ਆਪ ਕਰ ਰਹੇ ਹੋ, ਉਹ ਹਾਸੇ-ਯੋਗ ਤੇ ਗ਼ਲਤ ਹੈ। ਹਰਦੁਆਰ ਪੱਛਮ ਵੱਲ ਪਾਣੀ ਸੁੱਟਣ ਲੱਗ ਪੈਣਾ; ਮੱਕੇ ਜਾ ਕੇ ਕਾਅਬੇ ਵੱਲ ਪੈਰ ਪਸਾਰ ਕੇ ਜਾ ਪੈਣਾ; ਕੁਰੂਕਸ਼ੇਤਰ ਸੂਰਜ ਗ੍ਰਹਿਣ ਦੇ ਵਕਤ ਅੱਗ ਬਾਲ ਕੇ ਉੱਪਰ ਮਾਸ ਰਿੱਝਣਾ ਧਰ ਦੇਣਾ; ਜਗਨਨਾਥ ਦੇ ਮੰਦਰ ਦੇ ਬਾਹਰ ਬਹਿ ਜਾਣਾ ਤੇ ਕਹਿਣਾ ਕਿ ਆਰਤੀ ਤੁਸਾਂ ਨਹੀਂ ਕੀਤੀ, ਅਸਾਂ ਕੀਤੀ ਹੈ; ਦੁਨੀ ਚੰਦ ਕਰੋੜੀਏ ਨੂੰ ਸੂਈ ਸੰਭਾਲ ਕੇ ਰੱਖਣ ਤੇ ਪਰਲੋਕ ਵਿੱਚ ਵਾਪਸ ਕਰਨ ਲਈ ਦੇਣੀ ਅਜਿਹੀਆਂ ਹੋਰ ਕਈ ਮਿਸਾਲਾਂ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਜੀ ਗੱਲਾਂ-ਬਾਤਾਂ ਵਿੱਚ ਕਿੰਨੇ ਚਤਰ, ਹਾਜ਼ਰ-ਜਵਾਬ ਤੇ ਹਾਸ-ਰਸੀਏ ਸਨ।

ਇਹ ਹਨ ਗੁਰੂ ਨਾਨਕ ਜੀ ਦੀ ਸ਼ਖ਼ਸੀਅਤ ਦੀਆਂ ਕੁੱਝ ਝਾਕੀਆਂ। ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਸਾਹਿਬ ਨੂੰ 'ਗੁਰੂ ਨਾਨਕ ਗੋਵਿੰਦ ਰੂਪ' ਕਿਹਾ ਹੈ। ਉਹਨਾਂ ਨੂੰ ਪੂਰੀ ਤਰ੍ਹਾਂ ਜਾਣਨ ਤੇ ਉਹਨਾਂ ਦੀ ਪੂਰੀ-ਪੂਰੀ ਤਸਵੀਰ ਖਿੱਚਣ ਦੀ ਤਾਕਤ ਕਿਸੇ ਉਹਨਾਂ ਜਿੱਡੇ ਤੇ ਉਹਨਾਂ ਜਿਹੇ ਵਿੱਚ ਹੀ ਹੋ ਸਕਦੀ ਹੈ। ਉਹਨਾਂ ਦੇ ਇਨਸਾਨੀ ਚਿਹਰੇ ਦੇ ਨਕਸ਼ ਕਿਸੇ ਨੂੰ ਮਲੂਮ ਨਹੀਂ। ਜਿਹੜਾ ਮੁਸੱਵਰ ਉਹਨਾਂ ਦੀ ਤਸਵੀਰ ਖਿੱਚਦਾ ਹੈ, ਉਸ ਨੂੰ ਵੀ ਉਹਨਾਂ ਦਾ ਰੂਪ ਸਾਨੂੰ ਦਰਸਾਉਣ ਵਿੱਚ ਪੂਰੀ ਪੂਰੀ ਸਫਲਤਾ ਨਹੀਂ ਹੋ ਸਕਦੀ। ਕੋਈ ਵੀ ਉਹਨਾਂ ਦੀ ਆਵਾਜ਼ ਸੁਣ ਕੇ ਜਾਣ ਨਹੀਂ ਸਕੇਗਾ, ਉਂਜ ਉਹ ਆਵਾਜ਼ ਭਾਵੇਂ ਜੁਗਾਂ-ਜੁਗਾਂ ਵਿੱਚ ਗੂੰਜਦੀ ਰਹੇਗੀ। ਕੋਈ ਇਨਸਾਨ ਉਹਨਾਂ ਦੇ ਨੇਤਰਾਂ ਦੇ ਨੂਰ ਤੇ ਜਲਵੇ ਨੂੰ ਤੱਕ ਕੇ ਜਾਣ ਨਹੀਂ ਸਕੇਗਾ, ਜਿਨ੍ਹਾਂ ਰਾਹੀਂ ਸਾਡੇ ਜਗਤ ਦੇ ਹਨੇਰੇ ਵਿੱਚ ਬੇਅੰਤ ਭਲਾਈ ਤੇ ਨੇਕੀ ਦੇ ਚਾਨਣ ਦਾ ਪਰਕਾਸ਼ ਹੋਇਆ, ਨਾ ਕੋਈ ਉਹਨਾਂ ਦੇ ਰਬਾਬ ਦਾ ਉਹ ਮਨੋਹਰ ਇਲਾਹੀ ਨਾਦ ਸੁਣ ਸਕਦਾ ਹੈ ਜਿਸ ਨੇ ਪੱਥਰ ਜਿਹੇ ਕਠੋਰ ਹਿਰਦਿਆਂ ਨੂੰ ਪੱਘਰਾਇਆ

ਸੀ ਤੇ ਉਹਨਾਂ ਵਿੱਚ ਸੱਚੇ ਸਾਈਂ ਦਾ ਨੂਰ ਵਸਾਇਆ ਸੀ। ਪਰ ਉਹ ਸਾਡੇ ਲਈ ਧੁਰ ਦੀ ਬਾਣੀ ਰਚ ਕੇ ਛੱਡ ਗਏ ਹਨ, ਜਿਸ ਤੋਂ ਅਸੀਂ ਉਹਨਾਂ ਦੇ ਰੂਹਾਨੀ ਚਿਹਰੇ ਦੀ ਡੀਲ ਡੌਲ ਤੇ ਜੀਵਨ ਦਾ ਕਿਆੜ੍ਹਾ ਲਗਾ ਸਕਦੇ ਹਾਂ। ਇਸ ਗੁਰਬਾਣੀ ਵਿੱਚ ਉਹਨਾਂ ਨੇ ਆਪਣਾ ਹਿਰਦਾ ਖੋਲ੍ਹ ਕੇ ਰੱਖ ਦਿੱਤਾ ਅਤੇ ਡੰਕੇ ਦੀ ਚੋਟ ਨਾਲ ਐਲਾਨ ਕਰ ਦਿੱਤਾ ਕਿ ਜਿਹੜਾ ਵੀ ਸਾਡੇ ਨਾਲ ਗੱਲਬਾਤ ਕਰਨੀ ਚਾਹੇ, ਉਹ ਸ਼ੁੱਧ ਤੇ ਸ਼ਰਧਾ-ਭਰੇ ਹਿਰਦੇ ਨਾਲ ਗੁਰਬਾਣੀ ਦਾ ਪਾਠ ਵਿਚਾਰ ਕਰੇ। ਏਥੇ ਹੀ ਬੱਸ ਨਹੀਂ। ਉਹ ਆਪਣੀ ਤਸਵੀਰ ਜਾਂ ਮੂਰਤ, ਆਪਣੇ ਬਲ ਤੇ ਪਿਆਰ ਦੀ ਨਿਸ਼ਾਨੀ, ਉਹਨਾਂ ਉੱਚ ਹਸਤੀਆਂ ਦੇ ਰੂਪ ਵਿੱਚ ਛੱਡ ਗਏ ਹਨ ਜੋ ਉਹਨਾਂ ਦੇ ਸਾਹਸ ਤੇ ਉਤਸ਼ਾਹ ਨਾਲ ਜੀਵਨ ਗੁਜ਼ਾਰਦੇ ਹਨ, ਉਹਨਾਂ ਦੇ ਪਿਆਰ ਨਾਲ ਮਗਨ ਰਹਿੰਦੇ ਹਨ, ਉਹਨਾਂ ਦੇ ਤਰਸ ਨਾਲ ਜਗਤ ਦਾ ਦੁੱਖ ਵੰਡਾਉਂਦੇ ਹਨ ਅਤੇ ਉਹਨਾਂ ਦੇ ਆਸ ਦੇ ਸਹਾਰੇ ਜੀਵਨ-ਪੰਧ ਕੱਟਦੇ ਹਨ। ਗੁਰੂ ਇਹਨਾਂ ਉੱਤਮ ਹਸਤੀਆਂ ਵਿੱਚ ਵਸਦੇ ਹਨ। ਆਓ, ਅਸੀਂ ਸਾਰੇ ਅਰਦਾਸ ਕਰੀਏ ਕਿ ਗੁਰੂ ਜੀ ਸਾਨੂੰ ਸਮਰੱਥਾ ਬਖ਼ਸ਼ਣ ਕਿ ਅਸੀਂ ਉਹਨਾਂ ਦੇ ਅਖਵਾਉਣ ਦੇ ਜੋਗ ਹੋ ਸਕੀਏ ਅਤੇ ਅਜਿਹਾ ਜੀਵਨ ਤੇ ਅਜਿਹਾ ਪਿਆਰ ਧਾਰਨ ਕਰ ਸਕੀਏ ਜਿਹਾ ਕੁ ਉਹਨਾਂ ਸਾਨੂੰ ਧਾਰਨ ਕਰਨ ਲਈ ਹੁਕਮ ਦਿੱਤਾ ਤੇ ਕਰ ਕੇ ਵਿਖਾਇਆ।

## ਕਾਂਡ—52

# ਗੁਰੂ ਨਾਨਕ ਜੀ ਦਾ ਧਰਮ

ਸਭ ਵੱਡੇ-ਵੱਡੇ ਧਰਮਾਂ ਦੇ ਉਪਦੇਸ਼ ਪਰਮਾਤਮਾ, ਇਨਸਾਨ ਤੇ ਸੰਸਾਰ ਸਬੰਧੀ ਹੁੰਦੇ ਹਨ। ਸਾਰੇ ਧਰਮ ਇਹ ਸਿਖਾਉਂਦੇ ਹਨ ਕਿ ਪਰਮਾਤਮਾ, ਮਨੁੱਖ-ਜਾਤੀ, ਸੰਸਾਰ ਦੇ ਪਦਾਰਥਾਂ ਅਤੇ ਉਸ ਦੇ ਆਪਣੇ-ਆਪ, ਅਰਥਾਤ ਤਨ, ਮਨ ਤੇ ਆਤਮਾ ਸਬੰਧੀ ਉਸ ਦਾ ਕੀ ਰਵੱਈਆ ਤੇ ਕੀ ਫ਼ਰਜ਼ ਹੋਣੇ ਚਾਹੀਦੇ ਹਨ। ਅਸੀਂ ਹੇਠਾਂ ਇਹਨਾਂ ਗੱਲਾਂ ਸਬੰਧੀ ਗੁਰੂ ਨਾਨਕ ਜੀ ਦੇ ਉਪਦੇਸ਼ਾਂ ਦਾ ਸੰਖੇਪ ਜਿਹਾ ਨਚੋੜ ਦੇਂਦੇ ਹਾਂ।

**ਪਰਮਾਤਮਾ**

ਪਰਮਾਤਮਾ ਬਾਬਤ ਦੋ ਵਿਰੋਧੀ ਖ਼ਿਆਲ ਸਦਾ ਪ੍ਰਚੱਲਤ ਰਹੇ ਹਨ। ਕਈ ਉਸ ਨੂੰ ਸਰਬ-ਵਿਆਪੀ ਮੰਨਦੇ ਹਨ ਅਤੇ ਕਈ ਅਲੇਪ ਮੰਨਦੇ ਹਨ। ਪਰਮਾਤਮਾ ਨੂੰ ਸਰਵ-ਵਿਆਪੀ ਸਮਝਣ ਵਾਲਾ ਮਤ, ਜਿਸ ਨੂੰ ਵੇਦਾਂਤ ਤੇ ਅਭੇਦ-ਮੱਤ ਵੀ ਕਹਿੰਦੇ ਹਨ, ਇਹ ਮੰਨਦਾ ਹੈ ਕਿ ਪਰਮਾਤਮਾ ਆਪਣੀ ਰਚਨਾ ਦੇ ਹਰ ਇੱਕ ਅੰਗ ਵਿੱਚ ਇੱਕੋ ਜਿਹਾ ਮੌਜੂਦ ਹੈ, ਜਾਂ ਜੀਕੁਰ ਇੱਕ ਪ੍ਰਸਿੱਧ ਕਥਨ ਵਿੱਚ ਦਰਜ ਹੈ, 'ਵਿਦਵਾਨ ਪੁਰਸ਼ਾਂ ਨੂੰ ਮਾਣਯੋਗ ਬ੍ਰਾਹਮਣ ਵਿੱਚ, ਬਲਦ ਤੇ ਹਾਥੀ ਵਿੱਚ, ਕੁੱਤੇ ਵਿੱਚ ਤੇ ਕੁੱਤੇ ਦਾ ਮਾਸ ਖਾਣ ਵਾਲੇ ਵਿੱਚ ਇੱਕੋ ਜਿਹਾ ਪਰਮਾਤਮਾ ਨਜ਼ਰ ਆਉਂਦਾ ਹੈ।' ਸਭ ਵਿੱਚ ਇਕੋ ਜਿਹਾ। ਕੋਈ ਦਰਜਾ ਨਹੀਂ, ਕੋਈ ਫ਼ਰਕ ਨਹੀਂ। ਇਕ ਨੁਕਤਾ-ਨਿਗਾਹ ਜਾਂ ਦ੍ਰਿਸ਼ਟੀਕੋਣ ਅਖ਼ਲਾਕ ਦੀ ਜੜ੍ਹ ਹੀ ਵੱਢ ਕੱਟ ਦੇਂਦਾ ਹੈ। ਇਹ ਉੱਨਤੀ ਦੀ ਕੋਈ ਗੁੰਜਾਇਸ਼ ਹੀ ਨਹੀਂ ਛੱਡਦਾ। ਇਸ ਵਿੱਚ ਗੰਦੀ ਤੋਂ ਗੰਦੀ ਕਰਤੂਤ ਨੂੰ ਵਰਜਣ ਜਾਂ ਨਿੰਦਣ ਦੀ ਨਾ ਗੁੰਜਾਇਸ਼ ਹੈ ਨਾ ਵਜ੍ਹਾ। ਅਖ਼ਲਾਕ ਤੇ ਧਰਮ ਦੇ ਸਭ ਤੋਂ ਉੱਚੇ ਉਪਦੇਸ਼ ਬੇਅਰਥ ਹੋ ਜਾਂਦੇ ਹਨ। ਸ੍ਰਿਸ਼ਟੀ ਹੀ ਬ੍ਰਹਮ ਹੈ, ਇਸ ਕਰਕੇ ਸ੍ਰਿਸ਼ਟੀ ਤੋਂ ਵੱਖਰਾ ਬ੍ਰਹਮ ਹੈ ਹੀ ਨਹੀਂ। ਨਾ ਕੋਈ ਚੰਗਾ ਹੈ ਨਾ ਮੰਦਾ, ਨਾ ਚੰਗੇਰਾ ਹੈ ਨਾ ਮੰਦੇਰਾ, ਕਿਉਂਕਿ ਹਰ ਇੱਕ ਸ਼ੈਅ, ਜੈਸੀ ਕਿ ਉਹ ਹੈ, ਬ੍ਰਹਮ ਦਾ ਰੂਪ ਹੈ ਅਤੇ ਇੱਕੋ-ਜਿਹੀ ਪੂਰਨ ਤੇ ਮੁਕੰਮਲ ਹੈ। ਜਿਹੜੀ ਸ਼ੈਅ ਆਪਣੇ-ਆਪ ਵਿੱਚ ਹੀ ਪਰਮਾਤਮਾ ਜੇਹੀ ਸਰਬ-ਕਲਾ ਸੰਪੂਰਨ ਹੋਵੇ, ਉਸ ਨੂੰ ਚੰਗੇਰਿਆਂ ਕਰਨ ਦਾ ਕੌਣ ਦਾਅਵਾ ਤੇ ਦਲੇਰੀ ਕਰ ਸਕਦਾ ਹੈ ? ਜਦ ਹਰ ਇੱਕ ਇਨਸਾਨ ਤੇ ਹੈਵਾਨ ਬ੍ਰਹਮ-ਸਰੂਪ ਹੈ ਤਾਂ ਫੇਰ ਆਪਣੇ ਆਪ ਨੂੰ ਚੰਗਿਆ ਉਚਿਆਂ ਬਣਾਉਣ ਦੀ ਲੋੜ ਹੀ ਨਹੀਂ ਰਹਿੰਦੀ। ਬ੍ਰਹਮ ਨਾਲੋਂ ਚੰਗੇਰਾ ਕੌਣ ਬਣ ਸਕੇ ?

ਰੱਬ ਬਾਬਤ ਦੂਜਾ ਖ਼ਿਆਲ ਇਹ ਹੈ ਕਿ ਉਹ ਸਰਬ-ਸ਼ਕਤੀਮਾਨ ਹੈ, ਉਹ ਭੰਨਣ-ਘੜਨ-ਸਮਰੱਥ ਹੈ, ਉਹ ਆਪਣੇ ਭਾਣੇ ਵਿੱਚ ਸ੍ਰਿਸ਼ਟੀ ਉਪਾਉਂਦਾ ਤੇ ਢਾਹੁੰਦਾ ਹੈ, ਉਹ ਸ੍ਰਿਸ਼ਟੀ ਤੋਂ ਅਲੇਪ ਹੋ ਕੇ ਅਕਾਸ਼ਾਂ ਵਿੱਚ ਤਖ਼ਤ ਉਪਰ ਬੈਠਾ ਹੈ, ਉਹ ਕਰਨ-ਕਾਰਨ-

ਸਮਰੱਥ ਹੈ। ਜੋ ਕੁੱਝ ਹੁੰਦਾ ਹੈ ਉਸ ਦੇ ਹੁਕਮ ਅਨੁਸਾਰ ਹੁੰਦਾ ਹੈ, ਉਹ ਬੇਅੰਤ ਤੇ ਪੂਰਨ ਹੈ, ਉਹ ਜਗਤ ਉੱਪਰ ਇੱਕ ਸਰਬ-ਸ਼ਕਤੀਮਾਨ ਆਪ-ਹੁਦਰੇ ਹਾਕਮ ਵਾਕੁਰ ਹਕੂਮਤ ਕਰਦਾ ਹੈ ਅਤੇ ਇਨਸਾਨਾਂ ਦੀਆਂ ਖ਼ਾਹਿਸ਼ਾਂ ਤੇ ਅਰਦਾਸਾਂ ਦਾ ਉਸ ਉਪਰ ਕੋਈ ਅਸਰ ਨਹੀਂ ਹੁੰਦਾ। ਰੱਬ ਬਾਬਤ ਅਜਿਹੇ ਖ਼ਿਆਲ ਸਾਡੇ ਦਿਲਾਂ ਨੂੰ ਉਤਸ਼ਾਹੀ ਬਣਾ ਦੇਂਦੇ ਹਨ। ਅਸੀਂ ਮਹਿਸੂਸ ਕਰਦੇ ਹਾਂ ਕਿ ਅਸੀਂ ਰੱਬ ਨਾਲ ਕਿਸੇ ਕਿਸਮ ਦਾ ਰਿਸ਼ਤਾ ਸੰਬੰਧ ਨਹੀਂ ਜੋੜ ਸਕਦੇ, ਕਿ ਰੱਬ ਜੋ ਜੀ ਕਰੇ ਕਰਦਾ ਹੈ, ਇਸ ਕਰਕੇ ਆਪਣੀ ਹਾਲਤ ਤੇ ਕਿਸਮਤ ਸੁਧਾਰਨ ਲਈ ਅਸੀਂ ਭਾਵੇਂ ਕਿੰਨੇ ਜਤਨ ਕਰੀਏ, ਇਹਨਾਂ ਦਾ ਕੋਈ ਲਾਭ ਨਹੀਂ ਹੋ ਸਕਦਾ ਕਿ ਜੋ ਕੁਝ ਭਾਣਾ ਵਰਤਾਉਣ ਦਾ ਫ਼ੈਸਲਾ ਉਸ ਨੇ ਆਪਣੀ ਮੌਜ ਅਨੁਸਾਰ ਕੀਤਾ ਹੋਇਆ ਹੈ, ਉਸ ਬਾਰੇ ਅਸੀਂ ਉਸ ਨੂੰ ਕਿਸੇ ਤਰੀਕੇ ਨਾਲ ਵੀ ਪ੍ਰੇਰ ਨਹੀਂ ਸਕਦੇ ਕਿ ਉਸ ਨੂੰ ਬਦਲ ਦੇਵੇ। ਅਜਿਹਾ ਰੱਬ ਸਾਡੇ ਦਿਲ ਵਿੱਚ ਭੈਅ ਤੇ ਨਿਰਾਸਤਾ ਪੈਦਾ ਕਰ ਸਕਦਾ ਹੈ, ਪਿਆਰ, ਭਰੋਸਾ ਤੇ ਆਸ ਪੈਦਾ ਨਹੀਂ ਕਰ ਸਕਦਾ। ਇਹ ਉੱਤਮ ਭਾਵ ਵਿੱਚ ਮਿੱਧੇ ਮਧੋਲੇ ਜਾਂਦੇ ਹਨ। ਇਸ ਖਿਆਲ ਤੋਂ ਇਓਂ ਜਾਪਦਾ ਹੈ ਕਿ ਉਸ ਸਰਬ-ਸ਼ਕਤੀਮਾਨ ਦੇ ਤਖ਼ਤ ਉਦਾਲੇ ਹਨੇਰਾ ਹੈ। ਅਸੀਂ ਉਸ ਨਾਲ ਕੋਈ ਮੇਲ-ਜੋਲ ਨਹੀਂ ਕਰ ਸਕਦੇ। ਅੰਤ ਵਿੱਚ ਰੱਬ ਬਾਬਤ ਇਹ ਖ਼ਿਆਲ ਇਨਸਾਨ ਨੂੰ ਅਮਲੀ ਜੀਵਨ ਵਿੱਚ ਰੱਬ ਤੋਂ ਹੀ ਮੁਨਕਰ ਕਰ ਦੇਂਦਾ ਹੈ। ਜਦ ਇਨਸਾਨ ਇਹ ਵੇਖਦਾ ਹੈ ਕਿ ਉਸ ਦੇ ਖ਼ਿਆਲਾਂ, ਭਾਵਾਂ, ਖ਼ਾਹਿਸ਼ਾਂ ਤੇ ਉੱਦਮਾਂ ਦੀ ਰੱਤੀ ਭਰ ਪਰਵਾਹ ਕਰਨ ਤੋਂ ਬਿਨਾਂ ਹੀ ਇੱਕ ਅਟੱਲ ਹੁਕਮੀ ਦੇ ਹੁਕਮ ਨੇ ਪਹਿਲਾਂ ਹੀ ਫ਼ੈਸਲਾ ਕਰ ਛੱਡਿਆ ਹੋਇਆ ਹੈ ਕਿ ਇਨਸਾਨ ਕੀ ਕੀ ਕੰਮ ਕਰੇਗਾ ਅਤੇ ਉਹਨਾਂ ਕੰਮਾਂ ਦੇ ਕੀ-ਕੀ ਨਤੀਜੇ ਹੋਣਗੇ, ਤਾਂ ਇਨਸਾਨ ਆਪਣੀ ਪ੍ਰਾਲਬਧ ਬਾਬਤ ਦਿਲਚਸਪੀ ਲੈਣੋਂ ਹਟ ਜਾਂਦਾ ਹੈ, ਅਤੇ ਆਪਣੀਆਂ ਖ਼ਾਹਿਸ਼ਾਂ, ਵੇਗਾਂ, ਵਿਸ਼ੇ-ਵਿਕਾਰਾਂ ਦੀਆਂ ਚਾਹਾਂ ਨੂੰ ਖੁੱਲ੍ਹ ਦੇਣ ਲਈ ਤਿਆਰ ਹੋ ਪੈਂਦਾ ਹੈ। ਉਸ ਦਾ ਜੀਵਨ-ਮਨੋਰਥ ਇਹ ਬਣ ਜਾਂਦਾ ਹੈ ਕਿ 'ਖਾਓ ਪੀਓ ਤੇ ਮੌਜ ਉਡਾਓ'। ਇਸ ਕਰਕੇ ਰੱਬ ਬਾਬਤ ਇਹ ਖ਼ਿਆਲ ਵੀ ਘੱਟ ਵੱਧ ਹੀ ਗੁੰਜਾਇਸ਼ ਦੇਂਦਾ ਹੈ ਕਿ ਇਨਸਾਨ ਆਪਣੇ ਆਪ ਨੂੰ, ਆਪਣੇ ਭਵਿੱਖ ਨੂੰ ਤੇ ਆਪਣੇ ਉਦਾਲੇ ਦੀ ਦੁਨੀਆਂ ਨੂੰ ਚੰਗੇਰਿਆਂ ਕਰਨ ਲਈ ਕੋਈ ਉੱਦਮ ਕਰੇ। ਜੇ ਕਰ ਰੱਬ ਦੇ ਸਰਵ-ਵਿਆਪੀ ਹੋਣ ਦੇ ਵੇਦਾਂਤ ਵਾਲੇ ਖ਼ਿਆਲ ਦਾ ਇਹ ਨਤੀਜਾ ਹੁੰਦਾ ਹੈ ਕਿ ਹਰ ਇੱਕ ਚੀਜ਼ ਨੂੰ ਜਿਵੇਂ ਉਹ ਹੈ ਤਿਵੇਂ ਹੀ ਬ੍ਰਹਮ ਸਮਝ ਕੇ ਪ੍ਰਵਾਨ ਕੀਤਾ ਜਾਵੇ ਅਤੇ ਇਸ ਨੂੰ ਚੰਗੇਰਿਆਂ ਕਰਨ ਦੇ ਉੱਦਮ ਕਰਨ ਦੀ ਲੋੜ ਹੀ ਨਹੀਂ ਰਹਿੰਦੀ ਤਾਂ ਰੱਬ ਨੂੰ ਬਿਲਕੁਲ ਅਲੇਪ ਸਮਝਣ ਕਰਕੇ ਹੀ ਅਜਿਹੇ ਸਭ ਉੱਦਮ ਨਿਸਫਲ ਤੇ ਬੇਲੋੜੇ ਹੋ ਜਾਂਦੇ ਹਨ ਕਿਉਂਕਿ ਭਾਵੇਂ ਜਗਤ ਤੇ ਜਗਤ ਦੀ ਹਾਲਤ ਨੂੰ ਚੰਗਿਆਂ ਕਰਨ ਦੀ ਕਿੰਨੀ ਵੀ ਲੋੜ ਪ੍ਰਤੀਤ ਹੋਵੇ, ਸਾਡੇ ਉੱਦਮ ਕੁਝ ਵੀ ਨਹੀਂ ਸਵਾਰ ਸਕਦੇ।

ਇਸ ਕਰਕੇ ਰੱਬ ਦੇ ਸਰਵ-ਵਿਆਪੀ ਹੋਣ ਜਾਂ ਅਲੇਪ ਹੋਣ ਦੇ ਮਸਲੇ ਸਭ ਧਰਮਾਂ ਵਿੱਚ ਮੁੱਢਲੇ ਤੇ ਜ਼ਰੂਰੀ ਸਵਾਲ ਤੁਰੇ ਆਏ ਹਨ। ਗੁਰੂ ਨਾਨਕ ਜੀ ਨੇ ਇਹਨਾਂ ਤੋਂ ਕੰਨੀ ਨਹੀਂ ਕਤਰਾਈ, ਉਹ ਇਹਨਾਂ ਤੋਂ ਝੁਕੇ ਨਹੀਂ, ਉਹਨਾਂ ਨੇ ਆਪਣੀ ਸਾਰੀ ਬਾਣੀ ਵਿੱਚ ਰੱਬੀ ਗੁਣਾਂ ਤੇ ਇਨਸਾਨੀ ਕਰਨੀ ਬਾਬਤ ਇਹਨਾਂ ਦੋਂਹ ਵਿਰੋਧੀ ਖ਼ਿਆਲਾਂ ਦਾ ਗੂੜ੍ਹਾ

ਮੇਲ-ਜੋਲ ਕਰਨ ਦਾ ਸਫਲ ਜਤਨ ਕੀਤਾ ਹੈ। ਸਿੱਖ-ਧਰਮ ਦੇ ਮੂਲ ਮੰਤਰ ਵਿੱਚ ਉਹਨਾਂ ਨੇ ਰੱਬ ਦੇ ਇਹ ਗੁਣ ਦੱਸੇ ਹਨ :—

'ਅਕਾਲ ਪੁਰਖ ਇੱਕ ਹੈ, ਜਿਸ ਦਾ ਨਾਂ 'ਹੋਂਦ ਵਾਲਾ' ਹੈ, ਜੋ ਸ੍ਰਿਸ਼ਟੀ ਦਾ ਰਚਣਹਾਰ ਹੈ, ਜੋ ਸਭ ਵਿੱਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ ਰਹਿਤ ਹੈ; ਜਿਸ ਦਾ ਸਰੂਪ ਕਾਲ ਤੋਂ ਪਰ੍ਹੇ ਹੈ (ਭਾਵ ਜਿਸ ਦਾ ਸਰੀਰ ਨਾਸ ਰਹਿਤ ਹੈ), ਜੋ ਜੂਨਾਂ ਵਿੱਚ ਨਹੀਂ ਆਉਂਦਾ, ਜਿਸ ਦਾ ਪ੍ਰਕਾਸ਼ ਆਪਣੇ-ਆਪ ਤੋਂ ਹੋਇਆ ਹੈ ਅਤੇ ਜੋ ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।'

ਇਸ ਦਾ ਭਾਵ ਇਹ ਹੋਇਆ ਕਿ ਰੱਬ ਸ੍ਰਿਸ਼ਟੀ ਦਾ ਅਜਿਹਾ 'ਮੂਲ ਕਾਰਨ' ਨਹੀਂ ਜਿਸ ਨੇ ਇਕ ਵੇਰ ਰਚਨਾ ਰਚ ਦਿੱਤੀ ਤੇ ਫੇਰ ਵੱਖ ਹੋ ਕੇ ਆਪਣੇ ਰੰਗ ਵਿਚ ਬੈਠ ਗਿਆ, ਸਗੋਂ ਉਹ ਅਜਿਹੀ ਪਰਮ-ਆਤਮਾ ਹੈ ਜੋ ਸ੍ਰਿਸ਼ਟੀ ਵਿੱਚ ਵਸਦਾ ਹੈ ਤੇ ਹਰ ਪਲ ਸ੍ਰਿਸ਼ਟੀ ਨੂੰ ਰਚਦਾ ਤੇ ਕਾਇਮ ਰੱਖਦਾ ਹੈ। ਉਹ ਸ੍ਰਿਸ਼ਟੀ ਜਿੱਡਾ ਤੇ ਇਸ ਤੱਕ ਹੀ ਮਹਿਦੂਦ ਨਹੀਂ, ਉਹ ਇਸ ਤੋਂ ਕਿਤੇ ਵੱਡਾ ਹੈ, ਬੇਅੰਤ ਹੈ ਅਤੇ ਨਾਲ ਹੀ ਹਰ ਸਮੇਂ ਸ੍ਰਿਸ਼ਟੀ ਦੇ ਕਿਣਕੇ-ਕਿਣਕੇ ਵਿੱਚ ਵਸਦਾ ਹੈ। ਇਸ ਤਰ੍ਹਾਂ 'ਸਦਾ ਅਲੇਪਾ' ਦੀ ਸਰਬ-ਵਿਆਪਕਤਾ, ਬੇਅੰਤ, ਅਨੰਤ ਦੀ ਅੰਤ ਵਾਲੀ ਰਚਨਾ ਵਿੱਚ ਮੌਜੂਦਗੀ, ਉਸ ਦੇ ਨਿਰਗੁਣ ਹੁੰਦਿਆਂ ਸਰਗੁਣ ਹੋਣ ਉਪਰ ਗੁਰੂ ਜੀ ਨੇ ਥਾਂ-ਥਾਂ ਜ਼ੋਰ ਦਿੱਤਾ ਹੈ, ਜਿਵੇਂ :—

(1) 'ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥'

(2) 'ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥੧॥ ਰਹਾਉ॥
ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥'

(3) ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥
ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥'

(4) 'ਜਲਿ ਥਲਿ ਮਹਿਅਲਿ ਗੁਪਤੋ ਵਰਤੈ,
ਗੁਰ ਸਬਦੀ ਦੇਖਿ ਨਿਹਾਰੀ ਜੀਉ॥ ਰਹਾਉ॥'

ਆਪਣੇ-ਆਪ ਤੋਂ ਇਲਾਵਾ ਉਸ ਨੇ ਕੁਦਰਤ ਰਚੀ ਜਿਸ ਵਿੱਚ ਬਹਿ ਕੇ ਉਹ ਸਭ ਖੇਡ ਵੇਖ ਰਿਹਾ ਹੈ ਤੇ ਖ਼ੁਸ਼ ਹੋ ਰਿਹਾ ਹੈ। ਉਹ ਕੁਦਰਤ ਵਿੱਚ ਵਸਦਾ ਹੈ, ਪਰ ਬੇਅੰਤ ਹੈ। ਉਹ 'ਸਭਿ ਮਹਿ ਜੀਉ ਜੀਉ ਹੈ ਸੋਈ, ਘਟਿ ਘਟਿ ਰਹਿਆ ਸਮਾਈ' ਹੈ, ਪਰ ਨਾਲ ਹੀ ਅਗਮ ਤੇ ਅਗੋਚਰ ਵੀ ਹੈ। ਉਹ ਹੁਕਮੀ ਹੈ ਅਤੇ ਸ੍ਰਿਸ਼ਟੀ ਦੀ ਸਭ ਖੇਡ ਆਪਣੇ ਹੁਕਮ ਅਨੁਸਾਰ ਤੋਰਦਾ ਹੈ (ਹੁਕਮੀ ਹੁਕਮੁ ਚਲਾਏ ਰਾਹੁ) ਅਤੇ ਸਭ ਕੋਈ ਉਸ ਦੇ ਹੁਕਮ ਦੇ ਅੰਦਰ ਹੈ (ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ)। ਸਭ ਜੀਵ ਉਸ ਦੇ ਹੁਕਮ ਵਿਚ ਕਾਰ ਕਮਾਉਂਦੇ ਹਨ, ਪਰ ਨਾਲ ਹੀ ਉਹਨਾਂ ਨੂੰ ਇਸ ਜਾਂ ਉਸ ਕੰਮ ਦੀ ਕਾਫ਼ੀ ਖੁੱਲ੍ਹ ਹੋਣ ਕਰਕੇ ਉਹ ਆਪੋ-ਆਪਣੇ ਕੰਮਾਂ ਲਈ ਜ਼ਿੰਮੇਵਾਰ ਹਨ। ਰੱਬ ਸ੍ਰਿਸ਼ਟੀ ਦਾ ਪੂਰਨ ਇਖ਼ਤਿਆਰਾਂ ਵਾਲਾ ਸੱਚਾ ਪਾਤਸ਼ਾਹ ਹੈ, ਪਰ ਨਾਲ ਹੀ ਉਹ ਭਗਤਾਂ ਸ਼ਰਧਾਲੂਆਂ ਦੀ ਅਰਦਾਸ ਵੀ ਸੁਣਦਾ ਤੇ ਮੰਨਦਾ ਹੈ। ਉਹਨਾਂ ਨੂੰ ਉਹ ਆਪਣਾ ਹੱਥ ਦੇ ਕੇ ਰੱਖਦਾ ਹੈ। ਨਹੀਂ ਸਗੋਂ, ਉਹ ਆਪਣੇ ਭਗਤਾਂ ਦੇ ਵਸ ਹੋ ਕੇ ਉਹਨਾਂ ਦਾ ਦਾਸ ਬਣ ਜਾਂਦਾ ਹੈ ਅਤੇ ਉਹਨਾਂ ਦੇ ਕਾਰਜ ਸੁਆਰਨ ਹਿੱਤ ਥਾਂ-ਥਾਂ ਉੱਠ ਭੱਜਦਾ ਹੈ। ਪਰ ਉਸ ਦੇ ਜਿਨ੍ਹਾਂ ਸੇਵਕਾਂ

ਵਿੱਚ ਉਸ ਨੂੰ ਵੱਸ ਕਰਨ ਦੀ ਤਾਕਤ ਆ ਜਾਂਦੀ ਹੈ, ਉਹਨਾਂ ਦੀ ਰੱਬ ਦੀ ਮਰਜ਼ੀ ਤੋਂ ਵੱਖ ਜਾਂ ਹੋਰ ਕੋਈ ਇੱਛਿਆ ਜਾਂ ਮਰਜ਼ੀ ਰਹਿ ਹੀ ਨਹੀਂ ਜਾਂਦੀ। ਉਹ ਉਸ ਦੇ ਭਾਣੇ ਅੰਦਰ ਰਹਿ ਕੇ ਹੀ ਖ਼ੁਸ਼ ਹੁੰਦੇ ਹਨ।

ਸੋ ਰੱਬ ਦੀ ਅਲੇਪਤਾ ਤੋਂ ਭਾਵ ਇਹ ਨਹੀਂ ਕਿ ਉਹ ਦੁਨੀਆਂ ਤੋਂ ਵੱਖਰਾ ਹੋ ਕੇ ਬਹਿ ਰਹਿੰਦਾ ਹੈ। ਅਲੇਪ ਰੱਬ ਉਹ ਪੂਰਨ ਇੱਕ ਹੈ ਜੋ ਸਭ ਮਨੁੱਖੀ ਉੱਦਮ ਤੇ ਜਤਨ ਦਾ ਆਦਰਸ਼ ਹੈ। ਇਨਸਾਨ, ਜੀਕੁਰ ਦਾ ਇਹ ਹੈ, ਬ੍ਰਹਮ ਜਾਂ ਬ੍ਰਹਮ-ਸਰੂਪ ਨਹੀਂ, ਪਰ ਇਹ ਬ੍ਰਹਮ ਜਿਹਾ ਬਣ ਸਕਦਾ ਹੈ। ਅਸਲ ਵਿੱਚ ਜਨਮ ਮਰਨ ਦੇ ਚੱਕਰ ਰਾਹੀਂ ਜੋ ਸਫ਼ਰ ਜਾਂ ਯਾਤਰਾ ਆਤਮਾ ਕਰਦੀ ਹੈ, ਉਸ ਦਾ ਨਿਸ਼ਾਨਾ ਇਹ ਹੈ ਕਿ ਪਰਮਾਤਮਾ ਨਾਲ ਇੱਕ-ਮਿੱਕ ਹੋਇਆ ਜਾਵੇ। ਇਨਸਾਨ ਨੇ ਰੱਬ ਜਿਹਾ ਬਣਨਾ ਹੈ। ਜੇ ਰੱਬ ਸਾਥੋਂ ਬਾਹਰ ਕਿਤੇ ਦੂਰ-ਦੁਰੇਡੇ ਹੋਵੇ, ਤਾਂ ਅਸੀਂ ਉਸ ਨੂੰ ਇਉਂ ਵੇਖ ਸਕਣ ਦੀ ਆਸ ਕਰ ਸਕੀਏ ਜਿਵੇਂ ਅਸੀਂ ਆਪ ਤੋਂ ਬਾਹਰ ਦੀਆਂ ਚੀਜ਼ਾਂ ਵੇਖ ਸਕਦੇ ਹਾਂ। ਪਰ ਉਹ ਤਾਂ ਸਾਡੇ ਦਿਲਾਂ ਦੇ ਧੁਰ ਅੰਦਰ ਵੀ ਵਸਦਾ ਹੈ, ਇਸ ਕਰਕੇ ਅਸੀਂ ਉਸ ਨੂੰ ਇਨ੍ਹਾਂ ਸਰੀਰਿਕ ਅੱਖਾਂ ਨਾਲ ਨਹੀਂ ਵੇਖ ਸਕਦੇ। ਪਰ ਸੱਚੇ ਗੁਰੂ ਦੀ ਮਿਹਰ ਦਾ ਸਦਕਾ ਸਾਨੂੰ ਸਹਿਜੇ-ਸਹਿਜੇ ਉਸ ਦਾ ਗਿਆਨ ਪ੍ਰਾਪਤ ਹੁੰਦਾ ਹੈ। ਜਿਉਂ-ਜਿਉਂ ਸਾਡੇ ਵਿੱਚ ਉਸ ਦੇ ਦਰਸ਼ਨ ਕਰ ਸਕਣ ਦੀ ਸਤਿਆ ਆਉਂਦੀ ਜਾਂਦੀ ਹੈ, ਸਾਨੂੰ ਉਸੇ ਦੀ ਸੂਰਤ ਵਧੇਰੇ ਹੀ ਵਧੇਰੇ ਸਾਫ਼ ਦਿੱਸਣ ਲੱਗ ਪੈਂਦੀ ਹੈ। ਇਸ ਤਜਰਬੇ ਤੋਂ ਸਾਨੂੰ ਰੱਬ ਦੀ ਸੰਗਤ ਦਾ ਅਹਿਸਾਸ ਹੁੰਦਾ ਹੈ। ਕੇਵਲ ਦਿਮਾਗ਼ ਰਾਹੀਂ ਉਸ ਦੀ ਸੋਝੀ ਸਾਨੂੰ ਪ੍ਰਾਪਤ ਨਹੀਂ ਹੁੰਦੀ, ਸਗੋਂ ਉਸ ਨਾਲ ਜੀਉਂਦੇ ਮੇਲ ਵਾਲਾ ਜੀਵਨ ਮਿਲਦਾ ਹੈ। ਅੰਤ ਵਿੱਚ ਸਾਨੂੰ ਉਹ ਇਉਂ ਪ੍ਰਤੱਖ ਹੋ ਦਿੱਸਦਾ ਹੈ, ਜਿਕੁਰ ਅਸੀਂ ਉਸ ਨੂੰ ਇਹਨਾਂ ਅੱਖਾਂ ਨਾਲ ਬਾਕੀ ਸੰਸਾਰੀ ਚੀਜ਼ਾਂ ਵਾਕੁਰ ਵੇਖ ਰਹੇ ਹੁੰਦੇ ਹਾਂ। ਸਾਨੂੰ ਉਹ ਹਰ ਸ਼ੈਅ ਵਿੱਚ ਦਿੱਸਦਾ ਹੈ; ਸਾਨੂੰ ਉਹ ਘਟ-ਘਟ ਵਿੱਚ ਬਿਰਾਜ ਰਹੀ ਜੋਤ ਤੇ ਸਭ ਉੱਨਤੀ ਦਾ ਮੂਲ ਕਾਰਨ ਪ੍ਰਤੀਤ ਹੋਣ ਲੱਗ ਪੈਂਦਾ ਹੈ, ਪਰ ਸਰਬ-ਨਿਵਾਸੀ ਰੱਬ ਇਸ ਤਰ੍ਹਾਂ ਸਦਾ ਹੀ ਬੇਅੰਤ, ਅਗੋਚਰ ਤੇ ਅਲੇਪ ਹੁੰਦਾ ਹੈ। ਉਹ ਸਦਾ ਸਾਡਾ ਆਦਰਸ਼ ਰਹਿੰਦਾ ਹੈ। ਅਸੀਂ ਉਸ ਵੱਲ ਨੂੰ ਵਧਦੇ ਰਹਿੰਦੇ ਹਾਂ।

ਇਸ ਸਭ ਕਾਸੇ ਤੋਂ ਸਾਨੂੰ ਘਾਬਰਨਾ ਜਾਂ ਭੰਬਲ ਭੂਸਿਆਂ ਵਿੱਚ ਨਹੀਂ ਪੈਣਾ ਚਾਹੀਦਾ। ਸਾਡੇ ਆਪਣੇ ਅਸਲੇ ਵਿੱਚ ਹੀ ਅਲੇਪ ਦੀ ਇਸ ਵਿਆਪਕਤਾ, ਬੇਅੰਤ ਦੀ ਹੱਦ ਤੇ ਅੰਤ ਵਾਲੀ ਦੁਨੀਆਂ ਵਿੱਚ ਇਸ ਦੀ ਮੌਜੂਦਗੀ ਦਾ ਅਕਸ ਮੌਜੂਦ ਹੈ। ਕਿਹੜਾ ਹੈ ਜਿਸ ਨੇ ਕਦੇ ਨਾ ਕਦੇ ਇਹ ਮਹਿਸੂਸ ਨਾ ਕੀਤਾ ਹੋਵੇ ਕਿ ਉਸ ਦੇ ਅੰਦਰ ਦੋ 'ਆਪੇ' ਹਨ ਜੋ ਆਪਸ ਵਿੱਚ ਜੇ ਖੁੱਲ੍ਹੀ ਤਰ੍ਹਾਂ ਲੜਦੇ ਨਹੀਂ ਤਾਂ ਵਿਰੋਧ ਜ਼ਰੂਰ ਰੱਖਦੇ ਹਨ—ਨੀਵਾਂ ਤੇ ਉਚੇਰਾ ਆਪਾ। ਕਿਹੜਾ ਹੈ ਜਿਸ ਨੇ ਕਦੇ ਉਹ 'ਦੈਵੀ ਨਾ-ਪ੍ਰਸੰਨਤਾ' ਮਹਿਸੂਸ ਨਾ ਕੀਤੀ ਹੋਵੇ ਜੋ ਸਭ ਉੱਨਤੀ ਦੀ ਜੜ੍ਹ ਹੈ ? ਜਿੰਨਾ ਅਸੀਂ ਆਪਣੇ ਨੀਵੇਂ ਆਪੇ ਨੂੰ ਖੁੱਲ੍ਹ ਦੇਂਦੇ ਹਾਂ ਅਤੇ ਇਸ ਨੂੰ ਆਪਣੇ ਖ਼ਿਆਲਾਂ, ਭਾਵਾਂ ਤੇ ਉਦਮਾਂ ਦਾ ਜੱਜ ਥਾਪਦੇ ਹਾਂ, ਉੱਨਾ ਹੀ ਅਸੀਂ ਰੱਬ ਤੋਂ ਦੂਰ ਹੁੰਦੇ ਜਾਂਦੇ ਹਾਂ। ਜਿਉਂ-ਜਿਉਂ ਇਸ ਨਵੀਂ ਆਪੇ ਦੀ ਕੰਧ ਮੋਟੀ ਹੁੰਦੀ ਜਾਂਦੀ ਹੈ, ਇਹ ਰੱਬ ਨੂੰ ਸਾਡੀਆਂ ਨਜ਼ਰਾਂ ਤੋਂ ਉਹਲੇ ਕਰੀ ਜਾਂਦੀ ਹੈ ਅਤੇ ਉਸ ਦੇ ਚਾਨਣ ਨੂੰ ਸਾਡੇ ਜੀਵਨ ਉੱਤੇ ਪੈਣੋਂ ਬੰਦ ਕਰ ਦੇਂਦੀ ਹੈ। ਫਿਰ ਉਹ ਸਾਥੋਂ ਵੱਖਰਾ ਤੇ ਦੂਰ ਹੋ ਜਾਂਦਾ

ਹੈ। ਫਿਰ ਅਸੀਂ ਉਸ ਮਾਲਕ ਦੀ ਨਿਆਈਂ ਹੋ ਜਾਂਦੇ ਹਾਂ ਜੋ ਭੀੜ ਵਿੱਚ ਆਪਣੇ ਪਿਤਾ ਤੋਂ ਵਿਛੜ ਘੁਸ ਜਾਂਦਾ ਹੈ। ਮੇਲੇ ਵਿੱਚ ਘੁਸ ਗਏ ਬਾਲਕ ਵਾਕੁਰ ਕੁਝ ਚਿਰ ਤਾਂ ਭਾਵੇਂ ਅਸੀਂ ਇਧਰ ਉਧਰ ਦੀਆਂ ਮਨਮੋਹਣੀਆਂ ਚੀਜ਼ਾਂ ਵੱਲ ਤੱਕਣ ਵਿੱਚ ਰੁਝੇ ਰਹੀਏ, ਪਰ ਜਿਸ ਵੇਲੇ ਸਾਨੂੰ ਪ੍ਰਤੀਤ ਹੋ ਜਾਂਦਾ ਹੈ ਕਿ ਪਿਤਾ ਦੀ ਉਂਗਲ ਸਾਡੇ ਹੱਥੋਂ ਛੁੱਟ ਗਈ ਹੈ ਤੇ ਅਸੀਂ ਉਸ ਵਿਛੜ ਗਏ ਦੇ ਪਿਆਰ ਭਰੇ ਚਿਹਰੇ ਦੀ ਗ਼ੈਰ-ਹਾਜ਼ਰੀ ਮਹਿਸੂਸ ਕਰਨ ਲੱਗ ਪੈਂਦੇ ਹਾਂ ਤਾਂ ਅਸੀਂ ਘਾਬਰ ਜਾਂਦੇ ਹਾਂ ਤੇ ਸਾਨੂੰ ਸੁਝਦੀ ਔੜਦੀ ਕੋਈ ਨਹੀਂ, ਪਰ ਜੇ ਅਸੀਂ ਆਪਣੇ ਉਚੇਰੇ ਆਪੇ ਦੀ ਅਵਾਜ਼ ਸੁਣੀਏ, ਜੇ ਅਸੀਂ ਆਪਣੇ ਉਚੇਰੇ ਆਪੇ ਨੂੰ ਆਪਣੀ ਸ਼ਖ਼ਸੀਅਤ ਦੇ ਘਰ ਵਿੱਚ ਚੌਧਰੀ ਬਣਾ ਦੇਈਏ, ਜੇ ਅਸੀਂ ਰੱਬ ਵੱਲ ਨੂੰ ਅੱਪੜਨ ਦੇ ਜਤਨ ਕਰੀਏ, ਤਾਂ ਅਸੀਂ ਵੇਖਾਂਗੇ ਕਿ ਜਿਸ ਕੰਧ ਨੇ ਉਸ ਮਹਾਨ ਜੋਤ ਦਾ ਚਾਨਣ ਸਾਥੋਂ ਡੱਕ ਲਿਆ ਸੀ, ਉਹ ਸਹਿਜੇ ਸਹਿਜੇ ਝੜਨ ਖੁਰਨ, ਪਤਲੀ ਹੋਣ ਤੇ ਢੱਠਣ ਲੱਗ ਪੈਂਦੀ ਹੈ। ਸਮਾਂ ਪਾ ਕੇ ਸਾਨੂੰ ਉਹ ਸਾਡੇ ਆਪਣੇ ਦਿਲਾਂ ਵਿੱਚ ਵਸਦਾ ਇਉਂ ਦਿਸ ਪੈਂਦਾ ਹੈ ਜੀਕੁਰ ਅਸੀਂ ਸੰਸਾਰੀ ਚੀਜ਼ਾਂ ਇਹਨਾਂ ਸਰੀਰਕ ਅੱਖਾਂ ਨਾਲ ਵੇਖਦੇ ਹਾਂ। ਅਸੀਂ ਉਸ ਨੂੰ ਸਭ ਥਾਈਂ ਪ੍ਰਵੇਸ਼ ਹੋਇਆ ਵੇਖਦੇ ਹਾਂ। ਅਸੀਂ ਉਸ ਨੂੰ ਆਪਣੇ-ਆਪ ਵਿੱਚ ਤੇ ਆਪਣੇ-ਆਪ ਨੂੰ ਉਸ ਵਿੱਚ ਪ੍ਰਤੀਤ ਕਰਨ ਲੱਗ ਪੈਂਦੇ ਹਾਂ। ਸਮਾਂ ਪਾ ਕੇ ਰੱਬ ਦਾ ਭਗਤ ਉਸ ਨਾਲ ਅਭੇਦ ਹੋ ਜਾਂਦਾ ਹੈ। ਉਪਾਸ਼ਕ ਤੇ ਇਸ਼ਟ ਵਿੱਚ ਕੋਈ ਵਿੱਥ, ਕੋਈ ਫ਼ਰਕ ਨਹੀਂ ਰਹਿ ਜਾਂਦਾ ਪਰ ਉਹ ਕਦੇ ਰੱਬ ਹੋਣ ਦਾ ਦਾਅਵਾ ਨਹੀਂ ਕਰਦਾ। ਬੇਓੜਕਾ ਤਾਣ ਰੱਖਦਾ ਹੋਇਆ ਵੀ ਉਹ ਨਿਤਾਣਾ ਹੁੰਦਾ ਹੈ, ਵੱਧ ਤੋਂ ਵੱਧ ਮਾਣ ਦਾ ਮਾਲਕ ਹੁੰਦਾ ਹੋਇਆ ਉਹ ਨਿਰਮਾਣ ਤੇ ਸਭ ਤੋਂ ਵੱਧ ਨਿਮਾਣਾ ਹੁੰਦਾ ਹੈ।

**ਰੱਬ ਸਬੰਧੀ ਫ਼ਰਜ਼**

ਰੱਬ ਤੇ ਰੱਬ ਦੀ ਰਚਨਾ ਬਾਬਤ ਗੁਰੂ ਨਾਨਕ ਜੀ ਦੇ ਇਹ ਵਿਚਾਰ ਹਨ। ਇਨਸਾਨ ਦੇ ਰੱਬ ਸਬੰਧੀ ਜੋ ਫ਼ਰਜ਼ ਹਨ ਉਹ ਇਹਨਾਂ ਖ਼ਿਆਲਾਂ ਵਿਚਾਰਾਂ ਦਾ ਕੁਦਰਤੀ ਨਤੀਜਾ ਹਨ। ਇਨਸਾਨ ਨੇ ਆਪਣੇ ਵਿਚਲੀ ਜੋਤ, ਦੈਵੀ ਅਨਸਰ ਨੂੰ ਅਜਿਹਾ ਉੱਨਤ ਕਰਨਾ ਤੇ ਚਮਕਾਉਣਾ ਹੈ ਕਿ ਉਹ ਮਨੁੱਖ ਤੋਂ ਦੇਵਤਾ, ਰੱਬ ਜਿਹਾ ਬਣ ਜਾਵੇ ਰੱਬ ਨਾਲ ਅਭੇਦ ਜਾਂ ਲੀਨ ਹੋ ਜਾਵੇ। ਇਹ ਮਨੁੱਖਾ ਜਨਮ ਇਸ ਨੂੰ ਰੱਬ ਨਾਲ ਸਦੀਵੀ ਮੇਲ ਪ੍ਰਾਪਤ ਕਰਨ ਖ਼ਾਤਰ ਇੱਕ ਮੌਕਾ ਮਿਲਿਆ ਹੈ। ਰੱਬ ਜਿਹੇ ਹੋਣ ਦੀ ਖ਼ਾਤਰ ਇਨਸਾਨ ਨੇ ਆਪਣੇ ਹਿਰਦੇ ਵਿੱਚ ਰੱਬ ਲਈ ਪ੍ਰੇਮ ਪੈਦਾ ਕਰਨਾ ਹੈ। ਨਿੱਤ ਦਿਹਾੜੀ ਦਾ ਤਜਰਬਾ ਇਨਸਾਨ ਨੂੰ ਦੱਸਦਾ ਹੈ ਕਿ ਇਹ ਕੁਝ ਕੀਕੁਰ ਹੋ ਸਕਦਾ ਹੈ। ਆਪਣੇ ਮਿੱਤਰ ਦੇ ਚੰਗੇ ਤੇ ਉੱਚੇ ਗੁਣਾਂ ਨੂੰ, ਜਿਨ੍ਹਾਂ ਕਰਕੇ ਉਹ ਸਾਨੂੰ ਪਿਆਰਾ ਲੱਗਦਾ ਹੈ, ਘੜੀ-ਘੜੀ ਚੇਤੇ ਕਰਨ ਨਾਲ ਹੀ ਸਾਡੇ ਦਿਲ ਵਿੱਚ ਉਸ ਲਈ ਪਿਆਰ ਪੈਦਾ ਹੁੰਦਾ ਤੇ ਸਾਡੇ ਸੁਭਾਅ ਦੇ ਅੰਦਰ ਧਸ ਜਾਂਦਾ ਹੈ। ਉਸ ਦੇ ਸ਼ੁੱਭ ਗੁਣਾਂ ਕਰਕੇ ਅਸੀਂ ਉਸ ਨੂੰ ਪਿਆਰਦੇ ਹਾਂ। ਰੱਬ ਲਈ ਪਿਆਰ ਪੈਦਾ ਤੇ ਉੱਨਤ ਕਰਨ ਲਈ ਵੀ ਗੁਰੂ ਨਾਨਕ ਜੀ ਨੇ ਅਜਿਹਾ ਹੀ ਤਰੀਕਾ ਦੱਸਿਆ ਹੈ। ਪਿਆਰੇ ਦੇ ਗੁਣ ਚੇਤੇ ਕਰੋ। ਉਸ ਦੇ ਨਿੱਜ ਦੇ ਰੱਬੀ ਗੁਣਾਂ, ਸੁੰਦਰਤਾ, ਚੰਗਿਆਈ, ਸਚ, ਦੀਨ-ਦਿਆਲਤਾ ਆਦਿਕ ਨੂੰ ਮਨ ਵਿੱਚ ਵਸਾਉਣ ਤੇ ਹਰ ਦਮ ਚੇਤੇ ਰੱਖਣ ਨਾਲ ਸਾਡੇ ਮਨ ਵਿੱਚ ਇਛਿਆ ਪੈਦਾ ਹੁੰਦੀ ਹੈ ਕਿ ਪ੍ਰੀਤਮ ਦੇ ਜਿਹੜੇ ਗੁਣ ਸਾਨੂੰ ਮੋਹਿਤ ਕਰਦੇ ਹਨ

ਅਸੀਂ ਵੀ ਉਹਨਾਂ ਨੂੰ ਆਪਣੇ-ਆਪ ਵਿੱਚ ਪੈਦਾ ਕਰੀਏ। ਮਨ ਦੀ ਇਹ ਹਾਲਤ ਸਾਨੂੰ ਉਹਨਾਂ ਗ਼ੈਬੀ ਦੈਵੀ ਸ਼ਕਤੀਆਂ ਨਾਲ ਇੱਕ-ਤਾਲ ਕਰਦੀ ਹੈ ਜੋ ਸ੍ਰਿਸ਼ਟੀ ਵਿੱਚ ਕੰਮ ਕਰ ਰਹੀਆਂ ਹਨ। ਜਿਉਂ-ਜਿਉਂ ਅਸੀਂ ਉਹਨਾਂ ਗੁਣਾਂ ਨੂੰ ਚੇਤੇ ਕਰਦੇ ਹਾਂ ਜਿਨ੍ਹਾਂ ਕਰਕੇ ਪ੍ਰੀਤਮ ਪ੍ਰਭੂ ਸਾਨੂੰ ਪਿਆਰਾ ਲੱਗਦਾ ਹੈ, ਤਿਉਂ ਤਿਉਂ ਇਹ ਗੁਣ ਸਾਡੇ ਅੰਦਰ ਸਮਾਉਂਦੇ ਹਨ; ਉਸ ਨਾਲ ਗੂੜ੍ਹਾ ਪਿਆਰ ਸਾਡੇ ਵਿੱਚ ਘਰ ਕਰ ਲੈਂਦਾ ਹੈ, ਅਸੀਂ ਗੁਣੀ ਦੇ ਗੁਣ ਸਿਮਰ ਕੇ, ਕਹਿ ਕੇ, ਗੁਣੀ ਵਿੱਚ ਸਮਾ ਜਾਂਦੇ ਹਾਂ, ਉਸ ਜਿਹੇ ਹੋ ਜਾਂਦੇ ਹਾਂ।

ਪਰ ਨੀਂਵੀਆਂ ਖ਼ਾਹਿਸ਼ਾਂ ਤੇ ਰੁਚੀਆਂ ਦੀ ਘੁੰਮਣ-ਘੇਰੀ ਵਿੱਚ ਫਸਿਆ ਹੋਣ ਕਰਕੇ, ਸੰਸਾਰ ਸਾਗਰ ਵਿੱਚ ਮੋਹ-ਮਾਇਆ ਦੇ ਹੜ੍ਹ ਵਿੱਚ ਰੁੜ੍ਹਦਾ ਜਾਂਦਾ ਹੋਣ ਕਰਕੇ, ਇਨਸਾਨ ਰੱਬ ਦੇ ਪਿਆਰਿਆਂ ਦੇ ਉਪਦੇਸ਼ ਵੱਲ ਕੰਨ ਨਹੀਂ ਕਰਦਾ। ਨੀਵੀਆਂ ਰੁਚੀਆਂ ਦੀ ਹਰ ਇੱਕ ਜਿੱਤ ਨਾਲ ਹਉਮੈ ਦੀ ਕੰਧ ਚੌੜੀ ਹੁੰਦੀ ਜਾਂਦੀ ਹੈ ਅਤੇ ਇਨਸਾਨ ਦੇ ਜੀਵਨ ਤੋਂ ਰੱਬੀ ਚਾਨਣ ਨੂੰ ਵਧੇਰੇ ਹੀ ਵਧੇਰੇ ਰੋਕਦੀ ਜਾਂਦੀ ਹੈ। ਸਮਾਂ ਆਉਂਦਾ ਹੈ ਜਦ ਕਿਸੇ ਖ਼ਾਸ ਸਦਮੇ ਕਰਕੇ, ਜਾਂ ਕਿਸੇ ਕਾਰਨ ਕਰਕੇ ਰੱਬ ਨਾਲ ਛੁਹ ਪ੍ਰਾਪਤ ਹੋਣ ਨਾਲ, ਆਪਣੀ ਬੇਬਸੀ ਤੇ ਰੱਬ ਦੀ ਸਰਬ-ਸ਼ਕਤੀਮਾਨਤਾ ਦਾ ਅਹਿਸਾਸ ਹੋਣ ਕਰਕੇ, ਇਨਸਾਨ ਦੇ ਦਿਲ ਵਿੱਚ ਆਪਣੇ ਬਚਾਉ ਦੀ ਖ਼ਾਤਰ ਡਰ ਪੈਦਾ ਹੁੰਦਾ ਹੈ। ਫੇਰ ਇਹ ਦੁਨੀਆਂ ਵਿਚੋਂ ਪੋਲੀ, ਥੋਥੀ, ਕੂੜੀ ਤੇ ਮਿਥਿਆ ਮਲੂਮ ਹੋਣ ਲੱਗ ਪੈਂਦੀ ਹੈ। ਜਿਨ੍ਹਾਂ-ਜਿਨ੍ਹਾਂ ਵਿੱਚ ਉਹ ਹੁਣ ਤੀਕ ਭਰੋਸਾ ਕਰਦਾ ਰਿਹਾ ਸੀ, ਜਿਨ੍ਹਾਂ ਦਾ ਆਸਰਾ ਓਟ ਉਹ ਤੱਕਦਾ ਰਿਹਾ ਸੀ, ਉਹ ਸਭ ਬੇਜਾਨ ਮਿੱਟੀ ਦੇ ਟੁਕੜੇ ਦਿੱਸਣ ਲੱਗ ਪੈਂਦੇ ਹਨ ਅਤੇ ਢਹਿ ਕੇ ਢੇਰੀ ਹੁੰਦੇ ਦਿੱਸਦੇ ਹਨ। ਜਿਨ੍ਹਾਂ ਦਾ ਉਸ ਨੂੰ ਮਾਣ ਸੀ, ਉਹ ਮਿੱਟੀ ਵਿੱਚ ਰੁਲਦੇ ਜਾਂਦੇ ਹਨ। ਇਨਸਾਨ ਨੂੰ ਇਉਂ ਭਾਸਣ ਲੱਗ ਪੈਂਦਾ ਹੈ ਕਿ ਮੈਂ ਇੱਕ ਗ਼ੈਬੀ ਜ਼ਬਰਦਸਤ ਸ਼ਕਤੀ ਦੇ ਇਉਂ ਵਸ ਵਿੱਚ ਹਾਂ ਜੀਕੁਰ ਗੋਈ ਹੋਈ ਮਿੱਟੀ ਘੁਮਿਆਰ ਦੇ ਵੱਸ ਵਿੱਚ ਹੁੰਦੀ ਹੈ। ਧੰਨ ਹੈ ਉਹ ਪੁਰਸ਼ ਜਿਸ ਨੂੰ ਅਜਿਹਾ ਤਜਰਬਾ ਪ੍ਰਾਪਤ ਹੋ ਜਾਂਦਾ ਹੈ। ਭੈ ਸਿਆਣਪ ਦਾ ਮੁੱਢ ਹੁੰਦਾ ਹੈ, ਕਿਉਂਕਿ ਇਹ ਇਨਸਾਨ ਨੂੰ ਉਸ ਦੇ ਨੀਵੇਂ ਆਪੇ ਦੇ ਪੰਜੇ ਵਿਚੋਂ ਅਜ਼ਾਦ ਕਰਾਉਂਦਾ ਹੈ, ਉਸ ਨੂੰ ਆਪਣੇ ਉਚੇਰੇ ਆਪੇ ਦੀ ਅਵਾਜ਼ ਸੁਣਨ ਜੋਗਿਆਂ ਕਰਦਾ ਹੈ ਅਤੇ ਸਿਰਜਣਹਾਰ ਤੇ ਪ੍ਰਿਤਪਾਲਕ ਦੀ ਓਟ ਲੈਣ ਲਈ ਪ੍ਰੇਰਦਾ ਹੈ। ਜਦ ਇਨਸਾਨ ਵੇਖਦਾ ਹੈ ਕਿ ਪਰਮਾਤਮਾ ਵਿੱਚ ਉਹ ਸਭ ਗੁਣ ਤੇ ਸ਼ਕਤੀਆਂ ਹਨ ਜੋ ਮੇਰੇ ਵਿੱਚ ਨਹੀਂ ਅਤੇ ਜਿਨ੍ਹਾਂ ਦੀ ਮੈਨੂੰ ਜੀਵਨ-ਪੰਧ ਵਿੱਚ ਸਖ਼ਤ ਲੋੜ ਹੈ ਤਾਂ ਉਹ ਉਸ ਨਾਲ ਪਿਆਰ ਕਰਨ ਤੇ ਉਸ ਨੂੰ ਪੂਜਣ ਲੱਗ ਪੈਂਦਾ ਹੈ। ਗੁਰੂ ਨਾਨਕ ਜੀ ਬਾਰ-ਬਾਰ ਇਹ ਫ਼ੁਰਮਾਉਂਦੇ ਹਨ ਕਿ ਭੈਅ ਬਿਨਾਂ ਭਾਉ (ਪਿਆਰ) ਪੈਦਾ ਨਹੀਂ ਹੋ ਸਕਦਾ। ਪਰ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਇਹ ਡਰ ਆਮ ਡਰਾਂ ਵਾਕੁਰ ਇਨਸਾਨ ਨੂੰ ਮੁਰਦਾ ਤੇ ਬੇਹਿਸ ਕਰਨ ਵਾਲਾ, ਸਹਿਮ ਜਾਂ ਨਫ਼ਰਤ ਪੈਦਾ ਕਰਨ ਵਾਲਾ ਨਹੀਂ ਹੁੰਦਾ, ਸਗੋਂ ਇਹ ਡਰ ਅਜਿਹਾ ਹੁੰਦਾ ਹੈ ਕਿ ਇਨਸਾਨ ਦੇ ਮਨ ਵਿੱਚ ਜ਼ਬਰਦਸਤ ਇਛਿਆ ਤੇ ਤਾਂਘ ਪੈਦਾ ਕਰਦਾ ਹੈ ਕਿ ਸਭ ਭੈਅ ਨਾਸ ਕਰਨ ਵਾਲੇ ਸਰਬ-ਸ਼ਕਤੀਮਾਨ, ਨਿਓਟਿਆਂ ਦੀ ਓਟ ਪਿਤਾ ਦੀ ਗੋਦ ਵਿੱਚ ਜਾ ਬੈਠਾਂ। ਆਦਰ ਤੇ ਸਤਿਕਾਰ ਇਸ ਭੈਅ ਦਾ ਜ਼ਰੂਰੀ ਅੰਗ ਹੁੰਦੇ ਹਨ। ਇਸ ਆਦਰ-ਸਤਿਕਾਰ ਤੋਂ ਪਿਆਰ ਪੈਦਾ ਹੁੰਦਾ ਹੈ। ਅੰਤ ਨੂੰ ਸਭ ਭੈਅ ਦੂਰ ਹੋ ਜਾਂਦਾ ਹੈ ਤੇ ਪਿਆਰ ਹੀ ਪਿਆਰ ਰਹਿ ਜਾਂਦਾ

ਹੈ। ਇਨਸਾਨ ਪਿਆਰ ਨਾਲ ਭਰਪੂਰ ਹੋ ਜਾਂਦਾ ਹੈ। ਉਸ ਦੇ ਹਿਰਦੇ ਵਿਚੋਂ ਬਦੀ ਦੂਰ ਹੋ ਜਾਂਦੀ ਹੈ, ਔਗੁਣ ਨਿਕਲ ਜਾਂਦੇ ਹਨ, ਬਦੀ ਉਸ ਦੇ ਨੇੜੇ ਨਹੀਂ ਆਉਂਦੀ। ਹਰੀ ਦਾ ਸਿਮਰਨ ਕਰਦਿਆਂ, ਉਸ ਨਾਲ ਹਰ ਦਮ ਦਾ ਮੇਲ ਕਾਇਮ ਰੱਖਣ ਕਰਕੇ ਹਰੀ ਦਾ ਭਗਤ ਹਰੀ ਹੀ ਬਣ ਜਾਂਦਾ ਹੈ, 'ਹਰੀ-ਹਰੀ' ਕਰਦਿਆਂ ਉਹ ਹਰੀ ਹੋ ਜਾਦਾ ਹੈ—ਇਸ਼ਟ ਤੇ ਉਪਾਸ਼ਕ ਵਿੱਚ ਕੋਈ ਵਿੱਥ, ਫ਼ਰਕ ਜਾਂ ਵਖੇਵਾਂ ਨਹੀਂ ਰਹਿ ਜਾਂਦਾ। ਦੋਵੇਂ ਇੱਕ ਹੋ ਜਾਂਦੇ ਹਨ। ਇਨਸਾਨ ਰੱਬ ਜਿੰਨਾ ਹੀ ਤਾਕਤਵਰ ਹੋ ਜਾਂਦਾ ਹੈ, ਪਰ ਰੱਬ ਜੇਹੇ ਤਰਸ, ਹਮਦਰਦੀ, ਪਿਆਰ ਤੇ ਦਇਆ ਨਾਲ ਵੀ ਭਰਪੂਰ ਹੋ ਜਾਂਦਾ ਹੈ। ਸੱਚ ਤਾਂ ਇਹ ਹੈ ਕਿ ਇਸ ਪਦਵੀ 'ਤੇ ਪੁੱਜ ਕੇ ਹਰੀ ਦਾ ਸੇਵਕ ਉਸ ਸ਼ਕਤੀ ਦਾ ਖ਼ਿਆਲ ਨਹੀਂ ਕਰਦਾ ਜੋ ਹਰੀ ਨਾਲ ਮੇਲ ਪ੍ਰਾਪਤ ਹੋਣ ਦੇ ਕਾਰਨ ਉਸ ਵਿੱਚ ਆ ਗਈ ਹੁੰਦੀ ਹੈ, ਸਗੋਂ ਉਸ ਨੂੰ ਸਭ ਜੀਵਾਂ ਨਾਲ ਪਿਆਰ, ਦਇਆ ਕਰਨ ਦੇ ਉਹਨਾਂ ਫ਼ਰਜ਼ਾਂ ਦਾ ਖ਼ਿਆਲ ਰਹਿੰਦਾ ਹੈ ਜੋ ਇਸ ਰੱਬੀ ਮੇਲ ਜੋਲ ਤੋਂ ਉਸ ਲਈ ਜ਼ਰੂਰੀ ਬਣ ਜਾਂਦੇ ਹਨ। ਫੇਰ ਉਹ ਪਾਪ ਨਹੀਂ ਕਰ ਸਕਦਾ। ਪਾਪ ਕੀ ਹੁੰਦਾ ਹੈ ? ਇੱਕ ਲਿਖਾਰੀ ਦੇ ਕਥਨ ਅਨੁਸਾਰ ਪਾਪ ਤੋਂ ਭਾਵ ਇਹ ਹੈ ਕਿ ਇਨਸਾਨ ਦੇ ਸੁਭਾਅ ਦਾ ਇਕ ਹਿੱਸਾ ਸਾਰੀ ਇਨਸਾਨੀ ਸ਼ਖ਼ਸੀਅਤ ਵਿਰੁੱਧ ਹੋ ਕੇ ਵਰਤੇ, ਜਾਂ ਇਨਸਾਨੀ ਟੱਬਰ ਦਾ ਕੋਈ ਇੱਕ ਮੈਂਬਰ ਉਸ ਟੱਬਰ ਦੀ ਭੱਲਾਈ ਦੇ ਵਿਰੁੱਧ ਕਾਰਵਾਈ ਕਰੇ, ਪਰ ਅਜਿਹੇ ਪਿਆਰ ਦੇ ਪ੍ਰਗਟ ਹੋਣ ਨਾਲ, ਜੋ ਇੰਨਾ ਡੂੰਘਾ ਤੇ ਪ੍ਰਬਲ ਹੈ ਕਿ ਇਸ ਦੇ ਸਾਹਮਣੇ ਕੋਈ ਵੀ ਮਨੁੱਖੀ ਹਿਰਦਾ ਬੇਅਸਰ ਜਾਂ ਬੇਲਾਗ ਨਹੀਂ ਰਹਿ ਸਕਦਾ, ਇਨਸਾਨ.ਦਾ ਆਪ-ਹੁਦਰਾਪਨ ਜਾਂ ਮਨਮਤ ਦੂਰ ਹੋ ਜਾਂਦੀ ਹੈ, ਉਸ ਅੰਦਰ ਗੁਰਮਤ ਦਾ ਵਾਸ ਹੁੰਦਾ ਹੈ ਅਤੇ ਉਹ ਉਹੋ ਕੁਝ ਸੋਚਦਾ ਲੋਚਦਾ ਹੈ ਜੋ ਰੱਬ ਨੂੰ ਮਨਜ਼ੂਰ ਹੁੰਦਾ ਹੈ। ਸੇਵਕ ਦਾ ਹਰ ਕੰਮ ਇਲਾਹੀ ਉਸਤਤ ਦਾ ਗੀਤ ਬਣ ਜਾਂਦਾ ਹੈ ਅਤੇ ਉਸ ਦਾ ਹਰ ਖ਼ਿਆਲ ਉਸ ਰੱਬ ਵੱਲ ਨੂੰ ਹੰਭਲਾ ਬਣ ਜਾਂਦਾ ਹੈ, ਜਿਸ ਦੇ ਆਸਰੇ ਅਤੇ ਜਿਸ ਵਿੱਚ ਵਾਸ ਕਰਕੇ ਸਭ ਸ੍ਰਿਸ਼ਟੀ ਕਾਇਮ ਹੈ।

ਇਥੇ ਇਹ ਕਹਿ ਦੇਣਾ ਜ਼ਰੂਰੀ ਹੈ ਕਿ ਇਨਸਾਨੀ ਆਤਮਾ ਲਈ ਗੁਰੂ ਨਾਨਕ ਜੀ ਦਾ ਆਦਰਸ਼ ਨਿਰਵਾਨ ਜਾਂ 'ਕੁਝ ਵੀ ਨਾ ਹੋਣ ਦੀ ਹਾਲਤ' ਨਹੀਂ, ਅਤੇ ਨਾ ਹੀ ਇਹ ਹੈ ਕਿ ਬਹਿਸ਼ਤਾਂ ਵਿੱਚ ਪੁੱਜ ਕੇ ਸਰੀਰਕ ਵਿਸ਼ੇ ਭੋਗਾਂ ਵਾਲਾ ਜੀਵਨ ਭੋਗਿਆ ਜਾਵੇ, ਸਗੋਂ ਆਦਰਸ਼ ਇਹ ਹੈ ਕਿ ਆਤਮਾ ਦਾ ਪਰਮ-ਆਤਮਾ (ਪਰਮਾਤਮਾ) ਨਾਲ ਜੀਉਂਦਾ ਜਾਗਦਾ ਤੇ ਸਦ-ਰਹਿਣਾ ਮੇਲ ਜੋਲ ਜਾਂ ਲੀਨਤਾ ਪ੍ਰਾਪਤ ਹੋਵੇ। ਉਹਨਾਂ ਦਾ ਫ਼ੁਰਮਾਨ ਹੈ :—

'ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ।'

ਉਹਨਾਂ ਦਾ ਰੱਬ ਲਈ ਜੋ ਪਿਆਰ ਹੈ ਉਹ ਅਜਿਹੇ ਖਿਡੌਣਿਆਂ ਜਾਂ ਮੁਰਦਿਆਂ ਜਿਹੇ ਆਰਾਮ ਨਾਲ ਸੰਤੁਸ਼ਟ ਨਹੀਂ ਹੁੰਦਾ। ਉਹਨਾਂ ਦਾ ਆਦਰਸ਼ ਤਾਂ ਇਹ ਹੈ ਕਿ ਪਰਮਜੋਤ ਵਾਹਿਗੁਰੂ ਜਿਹਾ ਹੀ ਬਣਿਆ ਜਾਵੇ ਤੇ ਉਸ ਵਿੱਚ ਸਮਾਇਆ ਜਾਵੇ।

**ਗੁਰੂ ਦੀ ਲੋੜ**

ਪਰ ਰੱਬ ਲਈ ਇਹ ਪਿਆਰ ਮਨੁੱਖ ਦੇ ਆਪਣੇ ਜਤਨਾਂ ਨਾਲ, ਆਪਣੀ ਮਰਜ਼ੀ ਨਾਲ ਆਪਣਾ ਲਾਇਆ ਨਹੀਂ ਲੱਗ ਸਕਦਾ। ਇਸ ਪਿਆਰ ਦਾ ਕੇਂਦਰੀ ਧੁਰਾ ਹੈ ਰੱਬ

ਨਾਲ ਗੂੜ੍ਹਾ, ਮੇਲ-ਜੋਲ, ਪਰ ਇਹ ਮੇਲ-ਜੋਲ, ਦਲੀਲ-ਬਾਜ਼ੀ ਜਾਂ ਉਕਤੀਆਂ ਜੁਗਤੀਆਂ ਨਾਲ ਪੈਦਾ ਨਹੀਂ ਕੀਤਾ ਜਾ ਸਕਦਾ। ਨਾ ਹੀ ਸਾਰਿਆਂ ਨੂੰ ਸਿੱਧਾ ਰੱਬ ਵਲੋਂ ਹੀ ਇਲਹਾਮ ਹੋ ਸਕਦਾ ਹੈ। ਪਰ ਜੇ ਇਨਸਾਨ ਉਸ ਬੇਅੰਤ ਪਿਆਰ ਤੇ ਸ਼ਕਤੀ ਦੇ ਮਾਲਕ ਦੇ ਦਰਸ਼ਨ ਕਰਨੇ ਚਾਹੁੰਦਾ ਹੈ ਜੋ ਸਭ ਸ੍ਰਿਸ਼ਟੀ ਨੂੰ ਠੀਕ ਤਰ੍ਹਾਂ ਚਲਾ ਤੇ ਪਾਲ ਰਿਹਾ ਹੈ ਤਾਂ ਉਸ ਨੂੰ ਉਹਨਾਂ ਮਹਾਂਪੁਰਸ਼ਾਂ ਦੀਆਂ ਘਾਲਾਂ ਤੋਂ ਲਾਭ ਉਠਾਉਣਾ ਚਾਹੀਦਾ ਹੈ ਜਿਹਨਾਂ ਨੇ ਇਸ ਰਾਹੇ ਉੱਦਮ ਤੇ ਜਤਨ ਕੀਤੇ ਹਨ, ਭਗਤੀ ਤੇ ਅਰਦਾਸ ਕੀਤੀ ਹੈ ਅਤੇ ਜਿਹਨਾਂ ਨੂੰ ਰੱਬੀ ਜੋਤ ਦੀ ਝਲਕ ਨਸੀਬ ਹੋਈ ਹੈ; ਜੋ ਸਦਾ ਰੱਬ ਵਿੱਚ ਜੀਉਂਦੇ ਹਨ ਤੇ ਰੱਬ ਉਹਨਾਂ ਵਿੱਚ ਵਸਦਾ ਤੇ ਉਹਨਾਂ ਰਾਹੀਂ ਕਾਰ ਕਰਦਾ ਆਇਆ ਹੈ। ਰੱਬ ਲਈ ਇਸ ਪਿਆਰ ਦੀ ਪ੍ਰਾਪਤੀ ਵਾਸਤੇ ਇਨਸਾਨ ਨੂੰ ਰੱਬ ਦੀ ਮਿਹਰ ਦੀ ਵੀ ਲੋੜ ਹੈ। ਪਰ ਨਾਲ ਹੀ ਪਰਮਾਤਮਾ ਦੇ ਨਿਵਾਜੇ ਹੋਏ ਗੁਰੂ ਦੀ ਵੀ ਲੋੜ ਹੈ। ਗੁਰੂ ਨਾਨਕ ਸਾਹਿਬ ਇਹ ਨਹੀਂ ਮੰਨਦੇ ਕਿ ਕੋਈ ਅਜਿਹਾ ਸ਼ਖ਼ਸ ਹੋ ਸਕਦਾ ਹੈ ਜਿਸ ਦੇ ਉਦਾਲੇ ਸਭ ਮਨੁੱਖ-ਜਾਤੀ ਦੀ ਗਤੀ ਭੌਂਦੀ ਹੋਵੇ, ਜਿਸ ਦੀ ਕਿਸੇ ਸਮੇਂ ਕੀਤੀ ਗਈ ਕੁਰਬਾਨੀ ਦੇ ਕਾਰਨ ਉਸ ਉੱਪਰ ਈਮਾਨ ਲਿਆਉਣ ਵਾਲਿਆਂ ਨੂੰ ਉਹਨਾਂ ਦੇ ਕੀਤੇ ਕਰਮਾਂ ਦੇ ਨਤੀਜਿਆਂ ਤੋਂ ਬਚਾਇਆ ਜਾ ਸਕਦਾ ਹੋਵੇ, ਜਿਹੜਾ ਪਰਮਾਤਮਾ ਦੇ ਦਰਬਾਰ ਵਿੱਚ ਆਪਣੇ ਪਿੱਛ-ਲੱਗਾਂ ਦੀ ਵਕੀਲੀ ਕਰ ਕੇ ਉਹਨਾਂ ਨੂੰ ਬਹਿਸ਼ਤਾਂ ਦੀਆਂ ਮੌਜਾਂ ਦਿਵਾ ਸਕਦਾ ਹੋਵੇ, ਭਾਵੇਂ ਉਹਨਾਂ ਨੇ ਕਿੰਨੇ ਵੀ ਪਾਪ ਕਿਉਂ ਨਾ ਕੀਤੇ ਹੋਣ। ਗੁਰੂ ਨਾਨਕ ਜੀ ਬਾਰ ਬਾਰ ਐਲਾਨ ਕਰਦੇ ਹਨ ਕਿ ਇਨਸਾਨ ਦੇ ਸਭ ਕੰਮਾਂ ਦੇ ਹੀ ਨਹੀਂ, ਸਗੋਂ ਉਹਨਾਂ ਖ਼ਾਹਿਸ਼ਾਂ ਤੇ ਖ਼ਿਆਲਾਂ ਦੇ ਵੀ ਜੋ ਕੰਮਾਂ ਵਿੱਚ ਪ੍ਰਤੱਖ ਨਹੀਂ ਹੁੰਦੇ, ਨਤੀਜੇ ਇਨਸਾਨ ਨੂੰ ਭੁਗਤਣੇ ਪੈਂਦੇ ਹਨ ਅਤੇ ਉਹ ਕੇਵਲ ਇਸ ਲੋਕ ਵਿੱਚ ਹੀ ਨਹੀਂ, ਸਗੋਂ ਪਰਲੋਕ ਵਿੱਚ ਵੀ, ਕੇਵਲ ਇਸ ਜਨਮ ਵਿੱਚ ਹੀ ਨਹੀਂ, ਸਗੋਂ ਆਉਣ ਵਾਲੇ ਜਨਮਾਂ ਵਿੱਚ ਵੀ। ਇਸ ਦੇ ਨਾਲ ਹੀ ਗੁਰੂ ਨਾਨਕ ਜੀ ਇਸ ਗੱਲ ਉੱਪਰ ਵੀ ਜ਼ੋਰ ਦਿੰਦੇ ਹਨ ਕਿ ਇਨਸਾਨੀ ਸੁਭਾਅ ਤੇ ਵਤੀਰੇ ਨੂੰ ਖ਼ਾਸ ਸੰਚੇ ਵਿੱਚ ਢਾਲਣ ਤੇ ਇੱਛਤ ਪਾਸੇ ਵੱਲ ਮੋੜਨ ਵਿੱਚ ਅਤੇ ਪਿਛਲੇ ਜਨਮਾਂ ਵਿੱਚ ਕੀਤੇ ਹੋਏ ਕੰਮਾਂ ਤੋਂ ਜੋ ਨੀਵੀਆਂ ਰੁਚੀਆਂ ਤੇ ਸੰਸਕਾਰ ਪੈਦਾ ਹੋਏ ਹਨ, ਉਹਨਾਂ ਤੋਂ ਇਨਸਾਨ ਨੂੰ ਬਚਾਉਣ ਵਿੱਚ, ਗੁਰੂ ਬੜਾ ਸਹਾਈ ਹੋ ਸਕਦਾ ਹੈ। ਗੁਰੂ ਇਨਸਾਨ ਵਿਚਲੀ ਆਤਮਾ ਨੂੰ ਜਗਾਉਂਦਾ ਹੈ, ਇਨਸਾਨ ਨੂੰ ਉਸ ਦੀਆਂ ਉੱਚੀਆਂ ਜ਼ਰੂਰੀ ਲੋੜਾਂ ਦੀ ਸੂਝ ਬਖ਼ਸ਼ਦਾ ਹੈ ਅਤੇ ਉਸ ਨੂੰ ਪਿਆਰ, ਸੇਵਾ ਤੇ ਭਗਤੀ ਦੇ ਰਾਹੇ ਪਾਉਂਦਾ ਹੈ। ਸੱਚਾ ਗੁਰੂ ਢੂੰਡਾਊ ਨੂੰ ਰੱਬ ਦੀ ਜੋਤ ਦਰਸਾਉਂਦਾ ਹੈ, ਅਤੇ ਉਸ ਨੂੰ ਸਾਈਂ ਦੇ ਦਰ ਤੀਕ ਅਪੜਨ ਲਈ ਉਤਸ਼ਾਹ ਤੇ ਬਲ ਦੇਂਦਾ ਹੈ। ਗੁਰੂ ਰੱਬ ਦੀ ਭਾਲ ਕਰਨ ਵਾਲੇ ਦੇ ਸਭ ਪਾਪ ਧੋ ਦੇਂਦਾ ਹੈ, ਅਰਥਾਤ, ਉਹਨਾਂ ਪਾਪਾਂ ਤੋਂ ਪੈਦਾ ਹੋਈਆਂ ਨੀਵੀਆਂ ਰੁਚੀਆਂ ਨੂੰ ਉਸ ਦੇ ਸੁਭਾਅ ਵਿੱਚੋਂ ਕੱਢ ਦੇਂਦਾ ਹੈ। ਉਹ ਅਭਿਲਾਖੀ ਨੂੰ ਰੱਬ ਦੇ ਦਰਸ਼ਨ ਕਰਾਉਂਦਾ ਹੈ ਅਤੇ ਉਸ ਸਾਈਂ ਨਾਲ ਜੀਉਂਦਾ ਮੇਲ ਪ੍ਰਾਪਤ ਕਰਨ ਵਿੱਚ ਅਭਿਲਾਖੀ ਦੀ ਸਹਾਇਤਾ ਕਰਦਾ ਹੈ। ਪਰ ਇਸ ਸਾਰੀ ਭਾਲ ਵਿੱਚ ਸਿੱਖ ਨੂੰ ਬਹੁਤ ਹੱਦ ਤੀਕ ਆਪਣੇ ਜਤਨਾਂ ਉੱਤੇ ਹੀ ਭਰੋਸਾ ਰੱਖਣਾ ਪੈਂਦਾ ਹੈ। ਜਦ ਉਸ ਨੂੰ ਗੁਰੂ ਇੱਕ ਵੇਰ ਠੀਕ ਰਾਹੇ ਪਾ ਦੇਂਦਾ ਹੈ ਤਾਂ ਇਸ ਰਾਹ ਉਪਰ ਉਸ ਦੀ ਤਰੱਕੀ ਉਸ ਦੀਆਂ ਆਪਣੀਆਂ ਕੋਸ਼ਿਸ਼ਾਂ ਦੇ ਆਸਰੇ ਹੀ ਹੋ ਸਕਦੀ ਹੈ, ਹਾਂ, ਇਸ ਰਾਹ ਉੱਪਰ

ਗੁਰਬਾਣੀ ਤੇ ਅਰਦਾਸ ਉਸ ਲਈ ਸਹਾਈ ਹੋ ਸਕਦੀਆਂ ਹਨ। ਜੇ ਸਿੱਖ ਆਪਣੇ ਜੀਵਨ ਨੂੰ ਗੁਰਬਾਣੀ ਵਿੱਚ ਦੱਸੇ ਹੋਏ ਢੰਗ ਅਨੁਸਾਰ ਚਲਾਵੇ ਅਤੇ ਦਮ ਦਮ ਰੱਬੀ ਸਹਾਇਤਾ ਅਗਵਾਈ ਲਈ ਅਰਦਾਸ ਕਰੇ, ਤਾਂ ਪ੍ਰਤੱਖ ਤੌਰ ਉੱਤੇ ਉਸ ਦਾ ਨਿਸਤਾਰਾ ਹੋ ਜਾਂਦਾ ਹੈ।

ਥੋੜ੍ਹੇ ਅੱਖਰਾਂ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਇਨਸਾਨ ਦਾ ਰੱਬ-ਸਬੰਧੀ ਫ਼ਰਜ਼ ਇਹ ਹੈ ਕਿ ਮਨ ਵਿੱਚ ਰੱਬ ਲਈ ਆਦਰ ਤੇ ਸਤਿਕਾਰ ਹੋਵੇ। ਖ਼ਿਆਲਾਂ, ਦਿਲੀ ਭਾਵਾਂ ਤੇ ਕਰਨੀ ਨੂੰ ਅਜਿਹੇ ਸੰਚੇ ਵਿੱਚ ਢਾਲਿਆ ਜਾਵੇ ਕਿ ਸਭ ਕੁਝ ਕਰਤਾਰ ਦੇ ਹੁਕਮ ਦੇ ਅਨੁਕੂਲ ਹੋਵੇ ਤੇ ਉਸ ਦੀ ਸੱਚੇ ਦਿਲੋਂ ਪ੍ਰੇਮ ਸਹਿਤ ਭਗਤੀ ਕੀਤੀ ਜਾਵੇ। ਸਦਾ ਉਸ ਨੂੰ ਦਿਲ ਵਿੱਚ ਵਸਾਇਆ ਜਾਵੇ। ਅਸਲੀ ਭਗਤੀ ਜਾਂ ਪੂਜਾ ਦੇ ਸਦਾ ਦੋ ਪੱਖ ਹੋਇਆ ਕਰਦੇ ਹਨ। ਇੱਕ ਤਾਂ ਅਮਲੀ ਪੱਖ, ਸਾਡੇ ਵਤੀਰੇ ਵਾਲਾ, ਜਿਸ ਕਰਕੇ ਸਾਰੀ ਜ਼ਿੰਦਗੀ ਹੀ ਪੂਜਾ ਜਾਂ ਭਗਤੀ ਦਾ ਇੱਕ ਕੰਮ ਬਣ ਜਾਂਦੀ ਹੈ। ਪੂਜਾ ਭਗਤੀ ਦਾ ਦੂਜਾ ਪੱਖ ਹੈ ਸਿਮਰਨ, ਸਮਾਧੀ, ਜਾਪ। ਇਸ ਕਰਕੇ ਰੱਬ ਦਾ ਸੱਚਾ ਭਗਤ ਕਦੇ ਵਿਹਲਾ ਨਿਕੰਮਾ ਨਹੀਂ ਬਹਿ ਸਕਦਾ। ਉਸ ਦੇ ਦਿਲ ਵਿੱਚ ਨਫ਼ਰਤ, ਹੰਕਾਰ ਤੇ ਹਉਮੈ ਦੇ ਖ਼ਿਆਲਾਂ ਨੂੰ ਕੋਈ ਥਾਂ ਨਹੀਂ ਮਿਲ ਸਕਦੀ। ਉਸ ਦਾ ਰੋਮ ਰੋਮ ਪਿਆਰ ਵਿੱਚ ਰੰਗਿਆ ਹੁੰਦਾ ਹੈ। ਸਾਰੀ ਸ੍ਰਿਸ਼ਟੀ ਹੀ ਉਸ ਨੂੰ ਆਪਣਾ ਇੱਕ ਅੰਗ ਦਿੱਸਦੀ ਹੈ।

**ਗੁਆਂਢੀਆਂ ਸੰਬੰਧੀ ਫ਼ਰਜ਼**

ਜਦ ਇਨਸਾਨ ਸੱਚੇ ਗੁਰੂ ਦੀ ਅਗਵਾਈ ਤੇ ਸਿਖਿਆ ਦੇ ਅਧੀਨ ਅਤੇ ਨੇਕ ਨੀਤੀ ਨਾਲ ਕੀਤੇ ਗਏ ਆਪਣੇ ਉੱਦਮ ਦਾ ਸਦਕਾ, ਰੱਬ ਸਬੰਧੀ ਠੀਕ ਖ਼ਿਆਲ ਤੇ ਭਾਵ ਧਾਰਨ ਕਰ ਲੈਂਦਾ ਹੈ, ਤਦ ਉਸ ਨੂੰ ਆਪੇ ਹੀ ਦਿਸ ਪੈਂਦਾ ਹੈ ਕਿ ਰੱਬ-ਜਾਇਆਂ ਜੀਵਾਂ ਸਬੰਧੀ ਉਸ ਦੇ ਕੀ ਫ਼ਰਜ਼ ਹਨ। ਉਹ ਉਹਨਾਂ ਨਾਲ ਓਨਾ ਹੀ ਪਿਆਰ ਕਰੇਗਾ ਜਿੰਨਾ ਆਪਣੇ ਆਪ ਨਾਲ । ਉਸ ਨੂੰ ਹੋਰਨਾਂ ਉਪਰ ਜਬਰ ਜ਼ੁਲਮ ਕਮਾਉਣ ਜਾਂ ਹੋਰਨਾਂ ਨੂੰ ਲੁੱਟ ਕੇ ਖਾਣ ਦਾ ਕਦੇ ਖ਼ਿਆਲ ਵੀ ਨਹੀਂ ਆ ਸਕਦਾ। ਸਭ ਦੀ ਉੱਨਤੀ ਦੇ ਰਾਹ ਉਪਰ ਸਹਾਇਤਾ ਕਰਨ ਵਿੱਚ ਹੀ ਉਹਨੂੰ ਸਭ ਤੋਂ ਵੱਡੀ ਖ਼ੁਸ਼ੀ ਹੋਵੇਗੀ। ਗੁਰੂ ਨਾਨਕ ਜੀ ਦਾ ਮਹਾਂਵਾਕ ਹੈ :—

"ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭ ਕੋਇ।"

ਜੇ ਇਨਸਾਨ ਨੂੰ ਯਕੀਨ ਹੋ ਜਾਵੇ ਕਿ ਰੱਬ ਹਰ ਸ਼ੈਅ ਵਿੱਚ ਹਰ ਜੀਵ ਵਿੱਚ, ਹਰ ਥਾਂ ਵਸਦਾ ਤੇ ਸਭ ਕੁਝ ਵੇਖਦਾ, ਸੁਣਦਾ ਹੈ ਤਾਂ ਉਹ ਕਦੇ ਵੀ ਪਾਪ ਨਾ ਕਰੇ, ਕਿਉਂਕਿ ਉਹ ਕੁਝ ਲੋਕਾਂ ਨਾਲ ਪਖੰਡੀ ਪਰ ਨਾਲ ਹੀ ਰੱਬ ਨਾਲ ਸੱਚਾ ਹੋ ਕੇ ਕੀਕੁਰ ਵਰਤ ਸਕਦਾ ਹੈ ? ਬਹੁਤ ਸਾਰਿਆਂ ਲਈ ਰੱਬ ਜੀਉਂਦਾ ਜਾਗਦਾ ਰੱਬ ਨਹੀਂ ਉਹ ਤਾਂ ਇੱਕ ਮਧਮ ਜਿਹੇ ਪਰਛਾਵੇਂ ਵਾਕੁਰ ਹੈ, ਜਿਹੜਾ ਉਹਨਾਂ ਦੇ ਅੰਦਰ ਬਚੇ ਖੁਚੇ ਧਾਰਮਿਕ ਭਾਵ ਵਿੱਚ ਇੱਕ ਤਕਰੀਬਨ ਮਿਟ ਚੁੱਕੀ ਯਾਦ ਦੀ ਸ਼ਕਲ ਵਿੱਚ ਉਡਦਾ ਫਿਰਦਾ ਹੈ। ਇਸ ਪਰਛਾਵੇਂ ਦੀਆਂ ਅੱਖਾਂ ਹਨ, ਪਰ ਉਸ ਨੂੰ ਦਿਸਦਾ ਨਹੀਂ, ਉਸ ਦੇ ਕੰਨ ਹੁੰਦੇ ਹਨ ਪਰ ਉਸ ਨੂੰ ਕੁੱਝ ਸੁਣੀਂਦਾ ਨਹੀਂ। ਆਮ-ਲੋਕ ਰੱਬ ਦੀ ਹਜ਼ੂਰੀ ਮੌਜੂਦਗੀ ਵਿੱਚ ਭੈੜੇ ਤੋਂ ਭੈੜੇ ਪਾਪ ਉਪੱਦਰ ਵੀ ਕਰਨੋਂ ਨਹੀਂ ਝਕਦੇ। ਇਸ ਦੇ ਉਲਟ ਇਨਸਾਨ ਦੀ ਮੌਜੂਦਗੀ ਉਹਨਾਂ ਨੂੰ ਅਜਿਹੇ

ਕਾਰਿਆਂ ਤੋਂ ਰੋਕ ਦੇਂਦੀ ਹੈ। ਤਾਂ ਤੇ ਉਹਨਾਂ ਦਾ ਰੱਬ ਇਨਸਾਨ ਨਾਲੋਂ ਵੀ ਘਟੀਆ ਹੋਇਆ। ਉਹਨਾਂ ਦਾ ਧਰਮ ਤਾਂ ਉਹਨਾਂ ਦੇ ਅਪਰਾਧੀ ਗੰਦੇ ਤੇ ਨੀਵੇਂ ਸੁਭਾਵਾਂ ਲਈ ਇਕ ਬੁਰਕਾ ਜਾਂ ਪੜਦਾ ਹੈ। ਜਦ ਉਹ ਇਨਸਾਨ ਤੇ ਰੱਬ ਵਿਰੁੱਧ ਕੁਝ ਕਾਰਾ ਕਰਨ ਲੱਗਦੇ ਹਨ, ਤਾਂ ਇਹ ਧਰਮ ਦਾ ਬੁਰਕਾ ਜਾਂ ਪੜਦਾ ਧਾਰਨ ਕਰ ਲੈਂਦੇ ਹਨ। ਉਹ ਆਸ ਕਰਦੇ ਹਨ ਕਿ ਵੱਖ ਬਹਿ ਕੇ ਪਾਠ ਤੇ ਅਰਦਾਸ ਕਰ ਕੇ, ਮੰਦਰ ਜਾਂ ਗੁਰਦਵਾਰੇ ਵਿੱਚ ਭੇਟ ਚੜ੍ਹਾ ਕੇ, ਤੀਰਥਾਂ ਦੀ ਯਾਤਰਾ ਕਰ ਕੇ, ਉਹ ਆਪਣੇ ਕੀਤੇ ਹੋਏ ਪਾਪਾਂ ਨੂੰ ਧੋ ਕੇ ਮੇਟ ਸਕਦੇ ਹਨ। ਅਸਲੀ ਧਰਮ-ਭਾਵ ਉਹਨਾਂ ਦੇ ਦਿਲਾਂ ਤੋਂ ਬਹੁਤ ਦੂਰ ਹੁੰਦੇ ਹਨ। ਰੱਬ ਦਾ ਸੱਚਾ ਭਗਤ ਕਦੇ ਵੀ ਆਪਣੇ-ਆਪ ਨੂੰ ਇਹਨਾਂ ਨੀਵਾਂ ਨਹੀਂ ਡਿੱਗਣ ਦੇਂਦਾ। ਉਹ ਪਿਤਾ ਪਰਮਾਤਮਾ ਨੂੰ ਸਿਮਰਦਾ ਤੇ ਪੂਜਦਾ ਹੈ ਅਤੇ ਮਨੁੱਖ ਮਾਤਰ ਦੀ ਪਿਆਰ ਸਹਿਤ ਸੇਵਾ ਕਰਦਾ ਹੈ। ਉਸ ਨੂੰ ਨਾ ਕਦੇ ਇਹ ਖ਼ਿਆਲ ਆਉਂਦਾ ਹੈ ਕਿ ਟੱਬਰ ਟੋਰ ਤੋਂ ਮੂੰਹ ਮੋੜ ਕੇ, ਘਰ ਬਾਰ ਤਿਆਗ.ਕੇ, ਮੈਂ ਹੋਰਨਾਂ ਦੇ ਸਿਰ 'ਤੇ ਭਾਰ ਬਣ ਜਾਵਾਂ; ਅਤੇ ਨਾ ਹੀ ਇਹ ਖ਼ਾਹਿਸ਼ ਉਠਦੀ ਹੈ ਕਿ ਹੋਰਨਾਂ ਨੂੰ ਖੋਹ ਮਾਰ ਕੇ ਆਪਣਾ ਟੱਬਰ ਪਾਲਾਂ ਤੇ ਆਪਣੇ-ਆਪ ਨੂੰ ਤਕੜਿਆ ਕਰ ਲਵਾਂ। ਉਹ ਦੁਨੀਆਂ ਵਿੱਚ ਰਹਿੰਦਾ ਹੈ, ਇਸ ਤੋਂ ਖ਼ੁਰਾਕ ਪ੍ਰਾਪਤ ਕਰਦਾ ਹੈ, ਇਸ ਸਬੰਧੀ ਆਪਣੇ ਫ਼ਰਜ਼ ਠੀਕ ਤਰ੍ਹਾਂ ਨਿਬਾਹੁੰਦਾ ਹੈ, ਪਰ ਆਪਣੀ ਸੁਰਤ ਹਮੇਸ਼ਾ ਵਾਹਿਗੁਰੂ ਵਿੱਚ ਜੋੜੀ ਰੱਖਦਾ ਹੈ। ਉਹ ਇਸ ਪਾਸੇ ਜਾਂ ਉਸ ਪਾਸੇ ਦੀਆਂ ਵਧੀਕੀਆਂ ਤੋਂ ਬਚਦਾ ਹੋਇਆ, ਇਕਸਾਰ ਤੇ ਪੱਧਰਾ ਜੀਵਨ ਗੁਜ਼ਾਰਦਾ ਹੈ। ਉਹ ਰੱਬ ਨੂੰ ਦੁਨੀਆਂ ਵਿੱਚ ਤੇ ਦੁਨੀਆਂ ਨੂੰ ਰੱਬ ਵਿੱਚ ਵੇਖਦਾ ਹੈ। ਉਹ ਮਨੁੱਖ ਮਾਤਰ ਦੀ ਪਿਆਰ ਸਹਿਤ ਸੇਵਾ ਕਰਦਾ ਹੈ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਹ ਆਪਣੇ ਪਿਤਾ ਨਿਰੰਕਾਰ ਦੀ ਸੇਵਾ ਕਰਦਾ ਹੈ। ਉਸ ਨੂੰ ਕਦੇ ਖ਼ਿਆਲ ਨਹੀਂ ਆਵੇਗਾ ਕਿ ਹੋਰਨਾਂ ਨੂੰ ਧੱਕੇ ਨਾਲ ਆਪਣੇ ਖ਼ਿਆਲ ਮੰਨਣ ਲਈ ਮਜਬੂਰ ਕਰਾਂ। ਉਹ ਜਬਰ ਜ਼ੁਲਮ ਨਹੀਂ ਕਰੇਗਾ, ਸਗੋਂ ਪਿਆਰ ਤੇ ਸੇਵਾ ਕਮਾਵੇਗਾ, ਜੀਕੁਰ ਗੁਰੂ ਜੀ ਦਾ ਮਹਾਂਵਾਕ ਹੈ :—

'ਵਿਚਿ ਦੁਨੀਆ ਸੇਵ ਕਮਾਈਐ॥
ਤਾ ਦਰਗਹ ਬੈਸਣੁ ਪਾਈਐ॥'
'ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥'

**ਆਪਣੇ ਆਪ ਸੰਬੰਧੀ ਫ਼ਰਜ਼.**

ਗੁਰੂ ਨਾਨਕ ਜੀ ਇਹ ਨਹੀਂ ਮੰਨਦੇ ਕਿ ਇਨਸਾਨ ਕੇਵਲ ਸਰੀਰ ਹੈ, ਨਾ ਹੀ ਜੋਗੀਆਂ ਤਪੱਸੀਆਂ ਵਾਕੁਰ ਉਹਨਾਂ ਦਾ ਇਹ ਖ਼ਿਆਲ ਸੀ ਕਿ ਸਰੀਰ ਇੱਕ ਵਾਧੂ ਭਾਰ ਹੈ ਜਿਸ ਨੂੰ ਵਸ ਵਿੱਚ ਕਰਨਾ, ਕਠਨ ਦੁਖਾਂ ਰਾਹੀਂ ਨਿਰਬਲ ਬਣਾਉਣਾ ਜ਼ਰੂਰੀ ਹੈ ਤਾਂ ਜੋ ਆਤਮਾ ਨੂੰ ਇਸ ਦੀ ਕੈਦ ਤੋਂ ਛੁਡਾ ਕੇ ਉਪਰ ਰੱਬ ਵੱਲ ਨੂੰ ਉਡਾਰੀਆਂ ਮਾਰਨ ਜੋਗੀ ਬਣਾਇਆ ਜਾਵੇ, ਨਾ ਹੀ ਮੁੱਢਲੇ ਵਿਕਾਸ-ਵੇਤਾਂ ਵਾਕੁਰ ਉਹ ਇਨਸਾਨੀ ਚੇਤਨਤਾ ਤੇ ਬੁਧੀ ਨੂੰ ਏਵੇਂ ਅਟਕਲਪਚੂ ਬਣ ਗਈ ਚੀਜ਼ ਸਮਝਦੇ ਸਨ, ਨਾ ਹੀ ਉਹ ਵੇਦਾਂਤੀਆਂ ਵਾਕੁਰ ਮੰਨਦੇ ਸਨ ਕਿ ਬਦੀ ਲਈ ਲਾਲਸਾ ਤੇ ਹੋਰ ਊਣਤਾਈਆਂ ਰੱਖਦਾ ਹੋਇਆ ਵੀ ਇਨਸਾਨ ਬ੍ਰਹਮ ਹੈ ਅਤੇ ਬ੍ਰਹਮ ਜਿਹਾ ਪੂਰਨ ਹੈ। ਉਹ ਦੁਨੀਆਂ ਨੂੰ, ਜਿਸ ਵਿੱਚ ਨੇਕੀ,

ਅਨੰਦ ਤੇ ਖ਼ੁਸ਼ੀ ਦੇ ਵਸੀਲੇ ਬਥੇਰੇ ਹਨ, ਕੇਵਲ ਧੋਖਾ ਨਹੀਂ ਸਨ ਸਮਝਦੇ ਤੇ ਇਸ ਤੋਂ ਪਰ੍ਹੇ ਭੱਜ ਜਾਣ ਤੇ ਬਚ ਕੇ ਰਹਿਣ ਦਾ ਪ੍ਰਚਾਰ ਨਹੀਂ ਸਨ ਕਰਦੇ। ਪਰ ਨਾਲ ਹੀ ਉਹ ਇਹ ਵੀ ਨਹੀਂ ਸਨ ਕਹਿੰਦੇ ਕਿ ਮਨੁੱਖਾ ਜੀਵਨ ਦਾ ਮਨੋਰਥ ਕੇਵਲ ਇਸ ਦੁਨੀਆਂ ਵਿੱਚ ਮੌਜਾਂ ਮਾਣਨਾ ਹੀ ਹੈ। ਉਹ ਇਨਸਾਨੀ ਆਤਮਾ ਨੂੰ ਇਲਾਹੀ ਜੋਤ ਦਾ ਇੱਕ ਚੰਗਿਆੜਾ ਸਮਝਦੇ ਸਨ ਅਤੇ ਕਹਿੰਦੇ ਸਨ ਕਿ ਇਹ ਰੱਬ ਜਿਹੀ ਹੀ ਤੇ ਰੱਬ ਨਾਲ 'ਪਾਣੀ ਸੰਗ ਪਾਣੀ' ਵਾਕੁਰ ਲੀਨ ਹੋ ਸਕਦੀ ਹੈ। ਉਹ ਸਰੀਰ ਨੂੰ ਆਤਮਾ ਦਾ ਸੇਵਕ ਸਮਝਦੇ ਸਨ ਜਿਸ ਦਾ ਕੰਮ ਇਹ ਹੈ ਕਿ ਆਤਮਾ ਨੂੰ ਰੱਬ ਵੱਲ ਉੱਨਤੀ ਕਰਨ ਵਿੱਚ ਸਹਾਈ ਹੋਵੇ। ਰੰਗ ਤਮਾਸ਼ਿਆਂ, ਮੌਜ ਮੇਲਿਆਂ, ਖਿੱਚਾਂ ਤੇ ਜਾਲਾਂ, ਦੁੱਖਾਂ ਤੇ ਸੁੱਖਾਂ ਵਾਲੀ ਦੁਨੀਆਂ ਇੱਕ ਅਖਾੜਾ ਹੈ, ਜਿਸ ਵਿੱਚ ਇਨਸਾਨ ਨੇ ਕਾਮ, ਕਰੋਧ ਆਦਿਕ ਬੁਰੀਆਂ ਰੁਚੀਆਂ ਨਾਲ ਜੰਗ ਕਰਨੀ ਹੈ। ਇਹ ਇੱਕ ਪੌੜੀ ਹੈ ਜਿਸ ਉੱਪਰ ਪੈਰ ਧਰ ਕੇ ਇਨਸਾਨ ਰੱਬ ਵੱਲ ਨੂੰ ਤਰੱਕੀ ਕਰ ਸਕਦਾ ਹੈ।

ਇਸ ਕਰਕੇ ਇਨਸਾਨ ਦੇ ਆਪਣੇ-ਆਪ ਬਾਬਤ ਫ਼ਰਜ਼ਾਂ ਤੋਂ ਭਾਵ ਹੈ ਉਸ ਦੇ ਤਨ, ਮਨ, ਆਤਮਾ, ਦਿਲ ਤੇ ਦੁਨੀਆਂ ਸਬੰਧੀ ਫ਼ਰਜ਼। ਸਿੱਖ ਆਪਣੇ ਸਰੀਰ ਨੂੰ ਆਪਣੇ ਆਦਰਸ਼ ਤੀਕ ਅਪੜਨ ਦੇ ਜਤਨਾਂ ਵਿੱਚ ਸਹਾਇਕ ਜਾਣਦਾ ਹੋਇਆ ਇਸ ਦੀ ਯੋਗ ਦੇਖਭਾਲ ਤੇ ਪਾਲਨਾ ਕਰਦਾ ਹੈ, ਪਰ ਨਾਲ ਹੀ ਉਹ ਇਹ ਵੀ ਜਾਣਦਾ ਹੈ ਕਿ ਜੇ ਮੈਂ ਕੇਵਲ ਸਰੀਰ ਨੂੰ ਪਾਲਣ ਪੋਸਣ ਵਿੱਚ ਰੁੱਝ ਗਿਆ, ਤਾਂ ਸਰੀਰ ਮੇਰੇ ਰਾਹ ਵਿੱਚ ਇੱਕ ਰੁਕਾਵਟ ਬਣ ਜਾਵੇਗਾ। ਇਸ ਕਰਕੇ ਉਹ ਕੇਵਲ ਸਰੀਰਕ ਸੁੱਖਾਂ ਤੇ ਭੋਗਾਂ ਵਿੱਚ ਨਹੀਂ ਫਸਦਾ। ਉਹ ਸਰੀਰ ਨੂੰ ਆਤਮਾ ਦਾ ਸੇਵਕ ਸਮਝ ਕੇ ਇਸ ਨੂੰ ਤੇ ਇਸ ਨਾਲ ਵਰਤਦਾ ਹੈ। ਉਹ ਇਹ ਜਾਣਦਾ ਹੈ ਕਿ ਅਗਿਆਨਤਾ ਹੀ ਸਭ ਪਾਪਾਂ ਉਪੱਦਰਾਂ ਦਾ ਮੂਲ ਕਾਰਨ ਹੁੰਦੀ ਹੈ, ਇਸ ਕਰਕੇ ਉਹ ਹਰ ਜਤਨ ਕਰਕੇ ਇਲਮ ਤੇ ਅਕਲ ਪ੍ਰਾਪਤ ਕਰਦਾ ਹੈ, ਪਰ ਉਹ ਕੇਵਲ ਦਿਮਾਗ਼ ਨੂੰ ਤੇਜ਼ ਕਰਨ ਜਾਂ ਬੁੱਧੀ ਨੂੰ ਮਾਂਜਣ ਵਿੱਚ ਹੀ ਨਹੀਂ ਰੁੱਝ ਜਾਂਦਾ। ਉਹ ਸਦਾ ਚੇਤੇ ਰੱਖਦਾ ਹੈ ਕਿ ਇਲਮ ਤੇ ਲਿਆਕਤ ਦਾ ਕੰਮ ਜਾਂ ਮਨੋਰਥ ਇਹ ਹੈ ਕਿ ਇਨਸਾਨ ਦੀ ਰੱਬ ਵੱਲ ਉੱਨਤੀ ਵਿੱਚ ਸਹਾਈ ਹੋਵੇ। ਇਸ ਕਰਕੇ ਉਹ ਆਪਣੇ ਇਲਮ ਨੂੰ ਚੰਗੇ ਮਾੜੇ ਦੀ ਪਰਖ ਕਰਨ ਲਈ ਵਰਤਦਾ ਹੈ ਅਤੇ ਇਸ ਇਲਮ ਦੀ ਮਦਦ ਨਾਲ ਸਦਾ ਚੰਗੇ ਪਾਸੇ ਤੁਰਦਾ ਹੈ। ਉਸ ਦੇ ਇਲਮ ਜਾਂ ਗਿਆਨ ਦੀ ਜੜ੍ਹ ਪੂਰਨ ਭਰੋਸੇ ਵਿੱਚ ਹੁੰਦੀ ਹੈ ਅਤੇ ਪਿਆਰ ਤੇ ਸੇਵਾ ਇਸ ਦੇ ਫਲ ਹੁੰਦੇ ਹਨ। ਉਹ ਜਾਣਦਾ ਹੈ ਕਿ ਇਨਸਾਨ ਸਭ ਕੰਮ ਆਪਣੇ ਮਨ, ਦਿਲ, ਜਾਂ ਸੁਭਾਅ ਦੇ ਅਧੀਨ ਕਰਦਾ ਹੈ, ਮਗਰੋਂ ਦਲੀਲ-ਸ਼ਕਤੀ ਜਾਂ ਅਕਲ ਇਨਸਾਨੀ ਆਪੇ ਜਾਂ ਮਨ ਦੇ ਚੁਣੇ ਹੋਏ ਰਾਹ ਨੂੰ ਠੀਕ ਸਾਬਤ ਕਰਨ ਲਈ ਵਰਤੀ ਜਾਂਦੀ ਹੈ। ਇਸ ਕਰਕੇ ਇਸ ਆਪੇ ਜਾਂ ਮਨ ਨੂੰ ਜਿੱਤਣਾ ਜ਼ਰੂਰੀ ਹੈ, ਪਰ ਸਰੀਰ ਨੂੰ ਕਠਨ ਕਸ਼ਟ ਦੇ ਕੇ ਤੇ ਔਖੇ ਤਪ ਸਾਧ ਕੇ ਨਹੀਂ, ਸਗੋਂ ਰੱਬੀ ਬਾਣੀ ਨੂੰ ਮਨ ਵਿੱਚ ਵਸਾ ਕੇ ਮਨ ਵਿਚੋਂ ਪਾਪਾਂ ਵਾਲੇ ਖ਼ਿਆਲਾਂ ਤੇ ਮੰਦੀਆਂ ਵਹਿਬਤਾਂ ਦੂਰ ਕਰ ਕੇ। ਉਹ ਜਾਣਦਾ ਹੈ ਕਿ ਮੇਰਾ ਅਸਲੀ ਆਪਾ ਮੇਰੀ ਆਤਮਾ ਹੈ, ਇਸ ਲਈ ਉਹ ਆਤਮਾ ਨੂੰ ਰੱਬੀ ਖ਼ੁਰਾਕ ਰਾਹੀਂ ਪਾਲਦਾ ਹੈ ਅਤੇ ਪਿਆਰ, ਸੇਵਾ ਤੇ ਭਗਤੀ ਰਾਹੀਂ ਇਸ ਨੂੰ ਉੱਨਤ

ਕਰਦਾ ਹੈ। ਉਹ ਆਪਣੇ ਰਿਦੇ ਰੂਪੀ ਸੇਜ ਨੂੰ ਭਰਤੇ ਪਰਮਾਤਮਾ ਲਈ ਤਿਆਰ ਕਰਦਾ ਹੈ। ਉਦਾਲੇ ਪੁਦਾਲੇ ਦੀ ਦੁਨੀਆਂ ਨੂੰ ਉਹ ਰੱਬ ਦੀ ਰਚਨਾ ਤੇ ਰੱਬ ਦਾ ਨਿਵਾਸ-ਅਸਥਾਨ ਸਮਝਦਾ ਹੈ। ਇਸ ਲਈ ਦੁਨੀਆਂ ਸਬੰਧੀ ਆਪਣਾ ਫ਼ਰਜ਼ ਉਹ ਇਸ ਤਰ੍ਹਾਂ ਨਿਬਾਹੁੰਦਾ ਹੈ ਕਿ ਉਹ ਇਸ (ਦੁਨੀਆਂ) ਦੇ ਆਪਣੇ ਸਦੀਵੀ ਆਦਰਸ਼ ਵੱਲ ਵਧਣ ਤੇ ਉਨਤੀ ਕਰਨ ਵਿੱਚ ਸਹਾਈ ਹੁੰਦਾ ਹੈ। ਇਸ ਤਰ੍ਹਾਂ ਉਸ ਦਾ ਜੀਵਨ ਟਿਕਾਊ ਤੇ ਇਕਸਾਰਤਾ, ਸੇਵਾ ਤੇ ਉੱਦਮ, ਪਰਉਪਕਾਰ ਉਮਾਹ, ਭਗਤੀ ਤੇ ਸਿਮਰਨ, ਪਿਆਰ ਤੇ ਸੇਵਾ ਵਾਲਾ ਹੁੰਦਾ ਹੈ। ਅੰਤ ਨੂੰ ਉਹ ਰੱਬ ਵਿੱਚ ਅਤੇ ਰੱਬ ਉਸ ਵਿੱਚ ਰਹਿਣ ਵਸਣ ਲੱਗ ਪੈਂਦਾ ਹੈ।

**ਨਚੋੜ**

ਥੋੜ੍ਹੇ ਸ਼ਬਦਾਂ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਜੀ ਨੇ ਕਿਰਤ ਕਮਾਈ, ਸੇਵਾ ਤੇ ਸਿਮਰਨ ਦੇ ਧਰਮ ਦਾ ਪ੍ਰਚਾਰ ਕੀਤਾ। ਉਹਨਾਂ ਨੇ ਇਨਸਾਨ ਨੂੰ ਉਸ ਦੇ ਰੱਬ ਸਬੰਧੀ, ਮਨੁੱਖ ਭਰਾਵਾਂ ਸਬੰਧੀ, ਤੇ ਆਪਣੇ ਆਪ—ਤਨ, ਮਨ ਤੇ ਆਤਮਾ-ਸਬੰਧੀ ਫ਼ਰਜ਼ਾਂ ਤੋਂ ਜਾਣੂ ਕੀਤਾ। ਉਹ ਸੁੱਕੀਆਂ ਬਹਿਸਾਂ ਵਿੱਚ ਨਹੀਂ ਪਏ। ਉਹ ਅਮਲੀ ਜੀਵਨ ਦੀ ਜਾਚ ਦੱਸਦੇ ਰਹੇ। ਉਹਨਾਂ ਦਾ ਧਰਮ ਥੋੜ੍ਹੇ ਲਫ਼ਜ਼ਾਂ ਵਿੱਚ ਇਉਂ ਬਿਆਨ ਕੀਤਾ ਜਾ ਸਕਦਾ ਹੈ :—

'ਇਨਸਾਨ ਦੇ ਅੰਦਰ ਰੱਬ ਦੀ ਜੋਤ ਹੈ, ਪਰ ਦੁਨਿਆਵੀ ਪਦਾਰਥਾਂ ਦੇ ਭੋਗਾਂ ਸੁਆਦਾਂ ਵਿੱਚ ਖਪਤ ਹੋ ਜਾਣ ਨਾਲ ਇਸ ਜੋਤ ਉਦਾਲੇ ਕੰਧ ਉਸਰ ਜਾਂਦੀ ਹੈ। ਅਜਿਹੇ ਜੀਵਨ ਨਾਲ ਇਨਸਾਨ ਦੀ ਹਉਮੈ ਵਧਦੀ ਹੈ ਅਤੇ ਉਸ ਨੂੰ ਆਪਣੀਆਂ ਉੱਚੀਆਂ ਲੋੜਾਂ ਤੇ ਸੰਭਾਵਨਾਵਾਂ ਦਾ ਸਭ ਖ਼ਿਆਲ ਵਿਸਰ ਜਾਂਦਾ ਹੈ। ਹਉਮੈ ਦੀ ਇਹ ਚੌੜੀ ਕੰਧ ਜੋ ਰੋਜ਼-ਰੋਜ਼ ਹੋਰ ਚੌੜੀ ਹੁੰਦੀ ਜਾਂਦੀ ਹੈ, ਤਾਂ ਹੀ ਢੱਠਦੀ ਹੈ ਜੇ ਇਨਸਾਨ ਗੁਰੂ ਦੇ ਬਚਨਾਂ ਨੂੰ ਗਹੁ ਨਾਲ ਸੁਣੇ ਜਿਹਨਾਂ ਤੋਂ ਉਸ ਨੂੰ ਨਿਸ਼ਚਾ ਹੋ ਜਾਵੇਗਾ ਕਿ ਇਨਸਾਨ ਦੀ ਕਿਸਮਤ ਇੱਕ ਮਹਾਨ ਸ਼ਕਤੀ ਦੇ ਹੱਥ ਵਿੱਚ ਹੈ। ਜਦ ਇਨਸਾਨ ਦਾ ਧਿਆਨ ਰੱਬ ਵੱਲ ਨੂੰ ਮੁੜ ਪੈਂਦਾ ਹੈ ਤਾਂ ਉਸ ਦੇ ਅੰਦਰੋਂ ਹਉਮੈਂ ਤੇ ਹੰਕਾਰ ਦੀ ਕੰਧ ਪਾਟਣ ਖੁਰਨ ਲੱਗ ਪੈਂਦੀ ਹੈ। ਉਸ ਦੇ ਮਨ ਵਿੱਚ ਤਾਂਘ ਉੱਠਦੀ ਹੈ ਕਿ ਉਤਾਂਹ ਹੋ ਕੇ, ਉਨਤੀ ਕਰ ਕੇ, ਪਿਤਾ ਨਿਰੰਕਾਰ ਨਾਲ ਜਾ ਮਿਲਾਂ। ਫਿਰ ਉਹ ਖ਼ੁਸ਼ੀ-ਖ਼ੁਸ਼ੀ ਗੁਰੂ ਦੇ ਉਪਦੇਸ਼ ਉਪਰ ਚੱਲਦਾ ਹੈ। ਉਹ ਰੱਬ, ਇਨਸਾਨ ਅਤੇ ਆਪਣੇ-ਆਪ ਸਬੰਧੀ ਆਪਣੇ ਫ਼ਰਜ਼ਾਂ ਨੂੰ ਖਿੜੇ ਮੱਥੇ ਨਾਲ ਨਿਬਾਹੁੰਦਾ ਹੈ। ਫਿਰ ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਸੱਚੇ ਸਾਈਂ ਦੇ ਦਰ ਉੱਪਰ ਪ੍ਰਵਾਨ ਹੋਣ ਦੀ ਖ਼ਾਤਰ ਮੇਰੇ ਲਈ ਜ਼ਰੂਰੀ ਹੈ ਕਿ ਇਸ ਜੀਵਨ ਨੂੰ ਰੱਬ ਵੱਲ ਨੂੰ ਲੈ ਜਾਣ ਵਾਲਾ ਸਫ਼ਰ ਸਮਝ ਕੇ ਖ਼ੁਸ਼ੀ ਤੇ ਪਿਆਰ ਸਹਿਤ ਗੁਜ਼ਾਰਾਂ। ਉਹ ਜਾਣਦਾ ਹੈ ਕਿ ਰੱਬ ਸਬੰਧੀ ਮੇਰਾ ਇਹ ਫ਼ਰਜ਼ ਹੈ ਕਿ ਉਸ ਨੂੰ ਪਿਆਰ ਤੇ ਸਤਿਕਾਰ ਨਾਲ ਯਾਦ ਕੀਤਾ ਜਾਵੇ ਅਤੇ ਉਸ ਨੂੰ ਆਤਮਾ ਲਈ ਜੀਵਨ-ਪੰਧ ਦਾ ਆਦਰਸ਼ ਮੰਨਿਆ ਜਾਵੇ। ਆਪਣੇ ਗੁਆਂਢੀਆਂ ਬਾਬਤ ਉਸ ਦਾ ਫਰਜ਼ ਇਹ ਹੈ ਕਿ ਉਹਨਾਂ ਨੂੰ ਪਿਤਾ ਨਿਰੰਕਾਰ ਦੇ ਜਾਏ ਭੈਣ ਭਰਾ ਸਮਝ ਕੇ ਉਹਨਾਂ ਦੀ ਪਿਆਰ ਨਾਲ ਸੇਵਾ ਕੀਤੀ ਜਾਵੇ ਅਤੇ ਉਹਨਾਂ ਨੂੰ ਰੱਬ ਦੇ ਰਾਹੇ ਤੁਰਨ ਵਿੱਚ ਅਗਵਾਈ ਤੇ ਸਹਾਇਤਾ ਦਿੱਤੀ ਜਾਵੇ। ਉਸ ਦੇ ਆਪਣੇ-ਆਪ ਬਾਬਤ ਇਹ ਫ਼ਰਜ਼ ਹਨ

ਕਿ ਸਰੀਰ ਦੀ ਯੋਗ ਰੱਖਿਆ ਤੇ ਪਾਲਨਾ ਕੀਤੀ ਜਾਵੇ। ਗੁਰਬਾਣੀ ਨੂੰ ਵਿਚਾਰ ਕੇ ਤੇ ਕਮਾ ਕੇ ਸੱਚ ਦਾ ਗਿਆਨ ਪ੍ਰਾਪਤ ਕੀਤਾ ਜਾਵੇ, ਆਪਣੀ ਸਮਝ ਅਨੁਸਾਰ ਨੇਕੀ ਦੇ ਰਾਹ 'ਤੇ ਠੀਕ ਕਾਰ ਕਮਾਈ ਜਾਵੇ ਅਤੇ ਸਿਮਰਨ ਰਾਹੀਂ ਉਸ ਰੱਬ ਨਾਲ ਮੇਲ ਪ੍ਰਾਪਤ ਕੀਤਾ ਜਾਵੇ ਜੋ ਸਭ ਸ੍ਰਿਸ਼ਟੀ ਦਾ ਮੂਲ ਤੇ ਨਿਸ਼ਾਨਾ ਹੈ। ਪੂਰਨ ਭਰੋਸੇ ਸਹਿਤ ਇਹ ਸਭ ਕੁਝ ਕਰਦਾ ਹੋਇਆ ਉਹ ਸਦਾ ਚੇਤੇ ਰੱਖਦਾ ਹੈ ਕਿ ਰੱਬ ਲਈ ਪਿਆਰ ਕੇਵਲ ਨਿਰੇ ਪੁਰੇ ਇਨਸਾਨੀ ਜਤਨਾਂ ਨਾਲ ਪ੍ਰਾਪਤ ਨਹੀਂ ਹੁੰਦਾ। ਇਸ ਕਰਕੇ ਉਹ ਸਦਾ ਅਰਦਾਸ ਕਰਦਾ ਹੈ ਕਿ ਹੇ ਪ੍ਰਭੂ! ਆਪਣੇ ਪਿਆਰ ਦੀ ਦਾਤ ਬਖ਼ਸ਼, ਨਾਲ ਹੀ ਉਹ ਉਸ ਨੂੰ ਰੀਝਾਉਣ ਦੇ ਜਤਨ ਵੀ ਕਰਦਾ ਜਾਂਦਾ ਹੈ। ਇਸ ਤਰ੍ਹਾਂ ਉਹ ਹੰਕਾਰ ਤੋਂ ਬਚ ਜਾਂਦਾ ਹੈ ਜੋ ਚਾਰ ਚੁਫੇਰੇ ਇਨਸਾਨ ਦੇ ਡਿੱਗਣ ਦਾ ਕਾਰਨ ਹੁੰਦਾ ਹੈ। ਇਸ ਤਰ੍ਹਾਂ ਨਿਮਰਤਾ ਸਹਿਤ, ਅੱਖਾਂ ਮਹਾਨ ਆਦਰਸ਼ ਪੁਰ ਟਿਕਾਈ, ਉਹ ਰੱਬ ਤੇ ਇਨਸਾਨ ਦਾ ਪਿਆਰਾ ਤੇ ਸੇਵਕ ਹੋ ਕੇ ਦੁਨੀਆਂ ਵਿੱਚ ਸਫ਼ਰ ਸੰਪੂਰਨ ਕਰਦਾ ਹੈ। ਅੰਤ ਨੂੰ ਉਹ ਸਾਈਂ ਦੇ ਦਰ ਪ੍ਰਵਾਨ ਹੋ ਜਾਂਦਾ ਹੈ ਅਤੇ ਹੋਰਨਾਂ ਨੂੰ ਉਸ ਨਿਸ਼ਾਨੇ ਵੱਲ ਨੂੰ ਉੱਨਤੀ ਕਰਨ ਵਿੱਚ ਸਹਾਈ ਹੁੰਦਾ ਹੈ।

## ਅੰਤਕਾ—1

# *ਕੱਤਕ ਕਿ ਵਿਸਾਖ ?*

ਅੱਜ ਕੱਲ ਗੁਰੂ ਨਾਨਕ ਦੇਵ ਦੇ ਅਵਤਾਰ ਧਾਰਨ ਦਾ ਗੁਰਪੁਰਬ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਪਰ ਗੁਰੂ ਜੀ ਦੇ ਅਵਤਾਰ ਧਾਰਨ ਦਾ ਮਹੀਨਾ ਤੇ ਦਿਨ ਹੋਰ ਹਨ, ਅਰਥਾਤ, ਉਹਨਾਂ ਨੇ ਵਿਸਾਖ ਸੁਦੀ ਤਿੰਨ ਸੰਮਤ 1526, ਮੁਤਾਬਕ 20 ਵਿਸਾਖ, 1526 ਬਿਕਰਮੀ, ਜਾਂ ੧੫ ਅਪਰੈਲ 1469 ਨੂੰ ਅਵਤਾਰ ਧਾਰਿਆ।

ਇਸ ਮਗਰੋਂ ਦੱਸੀ ਤਰੀਕ ਦੇ ਹੱਕ ਵਿੱਚ ਹੇਠ ਲਿਖੀਆਂ ਦਲੀਲਾਂ ਦਿੱਤੀਆਂ ਜਾ ਸਕਦੀਆਂ ਹਨ :—

(1) ਪੁਰਾਣੀਆਂ ਸਭ ਲਿਖਤਾਂ ਵਿੱਚ ਗੁਰੂ ਜੀ ਦੇ ਅਵਤਾਰ ਧਾਰਨ ਦੀ ਤਰੀਕ ਵਿਸਾਖ ਵਾਲੀ ਦਿੱਤੀ ਹੈ। ਇਹ ਪੁਸਤਕਾਂ ਇਹ ਹਨ :—(ੳ) ਪੁਰਾਤਨ ਜਨਮ ਸਾਖੀ, ਜੋ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਲਿਖੀ ਗਈ। ਇਹ ਸਭ ਤੋਂ ਪੁਰਾਤਨ ਅਤੇ ਇਤਬਾਰਯੋਗ ਜਨਮ ਸਾਖੀ ਹੈ। (ਅ) ਮਿਹਰਬਾਨ ਦੀ ਤਿਆਰ ਕੀਤੀ 'ਸਾਖੀ'। (ੲ) ਜਨਮ ਸਾਖੀ ਰਚਿਤ ਭਾਈ ਮਨੀ ਸਿੰਘ। ਇਹ ਸੰਨ 1730-35 ਈਸਵੀ ਦੇ ਕਰੀਬ ਲਿਖੀ ਗਈ। (ਸ) ਮਹਿਮਾ ਪ੍ਰਕਾਸ਼, ਰਚਿਤ ਬਾਵਾ ਸਰੂਪ ਦਾਸ ਭਲਾ, ਜੋ ਸੰਮਤ 1833 ਜਾਂ ਸੰਨ 1776 ਈਸਵੀ ਦੀ ਰਚਨਾ ਹੈ।

ਇਹ ਚੇਤੇ ਰੱਖਣ ਵਾਲੀ ਗੱਲ ਹੈ ਕਿ ਭਾਈ ਗੁਰਦਾਸ ਜੀ ਦੀ ਲਿਖਤ ਤੋਂ ਪਤਾ ਲੱਗਦਾ ਹੈ ਕਿ ਸਿੱਖ ਉਹਨੀਂ ਦਿਨੀਂ ਵੀ ਗੁਰਪੁਰਬ ਮਨਾਇਆ ਕਰਦੇ ਸਨ। ਪੁਰਾਤਨ ਜਨਮ ਸਾਖੀ ਦਾ ਕਰਤਾ, ਜਿਸ ਨੇ ਛੇਵੀਂ ਪਾਤਸ਼ਾਹੀ ਦੇ ਸਮੇਂ ਇਹ ਪੁਸਤਕ ਲਿਖੀ, ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਗੁਰਪੁਰਬ ਮਨਾਏ ਜਾਣ ਦੀ ਤਰੀਕ ਤੋਂ ਨਾਵਾਕਫ਼ ਨਹੀਂ ਸੀ ਹੋ ਸਕਦਾ। ਜੇ ਇਹ ਗੁਰਪੁਰਬ ਕੱਤਕ ਦੇ ਮਹੀਨੇ ਮਨਾਈਦਾ ਹੁੰਦਾ, ਤਾਂ ਉਹ ਕਦੇ ਵੀ ਵਿਸਾਖ ਨਾ ਲਿਖਦਾ।

ਭਾਈ ਮਨੀ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਕਟ ਵਰਤੀ ਸ਼ਰਧਾਲੂ ਤੇ ਵਿਦਵਾਨ ਸਿੱਖ ਸਨ। ਉਹ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਪਹਿਲੇ ਗ੍ਰੰਥੀ ਸਨ। ਜੇ ਉਹਨਾਂ ਦੇ ਸਮੇਂ ਗੁਰੂ ਨਾਨਕ ਜੀ ਦਾ ਗੁਰਪੁਰਬ ਕੱਤਕ ਦੀ ਪੂਰਨਮਾਸ਼ੀ ਨੂੰ ਮੰਨਿਆ ਜਾਂ ਮਨਾਇਆ ਜਾਂਦਾ ਹੁੰਦਾ ਤਾਂ ਉਹ ਕਦੇ ਵੀ ਵਿਸਾਖ ਨਾ ਲਿਖਦੇ। ਇਹ ਗੱਲ ਕਿ ਸੰਨ 1776 ਈਸਵੀ ਵਿੱਚ ਬਾਵਾ ਸਰੂਪ ਦਾਸ ਭਲੇ ਨੇ ਵੀ ਵਿਸਾਖ ਲਿਖਿਆ, ਕੱਤਕ ਨਹੀਂ ਲਿਖਿਆ, ਦੱਸਦੀ ਹੈ ਕਿ ਉਸ ਸਮੇਂ ਤੀਕ ਗੁਰੂ ਜੀ ਦੇ ਅਵਤਾਰ ਧਾਰਨ ਦਾ ਦਿਨ ਕੱਤਕ ਵਿੱਚ ਨਹੀਂ ਸੀ ਮੰਨਿਆ ਜਾ ਮਨਾਇਆ ਜਾਂਦਾ।

(3) ਸਭ ਤੋਂ ਪਹਿਲਾ ਆਦਮੀ ਜਿਸ ਨੇ ਗੁਰੂ ਜੀ ਦੇ ਅਵਤਾਰ ਧਾਰਨ ਦਾ ਮਹੀਨਾ ਕੱਤਕ ਦੱਸਿਆ, ਬਿਧੀ ਚੰਦ ਸੀ ਜੋ ਹੰਦਾਲ ਦੀ ਉਲਾਦ ਵਿੱਚੋਂ ਸੀ। 'ਇਸ ਆਦਮੀ ਨੇ ਇਕ ਮੁਸਲਮਾਨੀ ਆਪਣੇ ਘਰ ਵਸਾਈ ਹੋਈ ਸੀ, ਜਿਸ ਨਾਲ ਇਸ ਦਾ ਵਿਆਹ ਨਹੀਂ

ਸੀ ਹੋਇਆ ਹੋਇਆ। ਇਸ ਦੇ ਚੇਲੇ ਪੈਰੋਕਾਰ ਇਸ ਨੂੰ ਛੱਡ ਗਏ। ਇਸ ਪੁਰ ਇਸ ਨੇ ਆਪਣਾ ਇਕ ਨਵਾਂ ਮੱਤ ਚਲਾਇਆ ਅਤੇ ਇਸ ਕੰਮ ਲਈ ਇੱਕ ਗ੍ਰੰਥ ਰਚਿਆ ਤੇ ਇੱਕ ਜਨਮ ਸਾਖੀ ਲਿਖੀ।' ਇਸ ਜਨਮ ਸਾਖੀ ਵਿੱਚ ਇਸ ਨੇ ਗੁਰੂ ਨਾਨਕ ਜੀ ਨੂੰ ਬਦਨਾਮ ਕਰਨ, ਆਪਣੀਆਂ ਕਮਜ਼ੋਰੀਆਂ ਤੇ ਬਦਚਲਨੀਆਂ ਨੂੰ ਗੁਰੂ ਜੀ ਦੇ ਸਿਰ ਮੜ੍ਹ ਕੇ ਆਪਣੀਆਂ ਕਮਜ਼ੋਰੀਆਂ ਤੇ ਗੰਦੀਆਂ ਕਰਤੂਤਾਂ ਨੂੰ ਢੱਕਣ ਅਤੇ ਗੁਰੂ ਨਾਨਕ ਜੀ ਨੂੰ ਲੋਕਾਂ ਦੀਆਂ ਨਜ਼ਰਾਂ ਵਿੱਚ ਡੇਗਣ ਦੇ ਭੈੜੇ ਤੋਂ ਭੈੜੇ ਜਤਨ ਕੀਤੇ। ਉਸ ਨੇ ਹੀ ਗੁਰੂ ਜੀ ਦੇ ਅਵਤਾਰ ਧਾਰਨ ਦਾ ਮਹੀਨਾ ਵੈਸਾਖ ਦੇ ਥਾਂ ਕੱਤਕ ਲਿਖਿਆ। ਇਹ ਕੁਝ ਉਸ ਨੇ ਗੁਰੂ ਜੀ ਨੂੰ ਲੋਕਾਂ ਦੀਆਂ ਨਜ਼ਰਾਂ ਵਿੱਚ ਡੇਗਣ ਦੀ ਖ਼ਾਤਰ ਕੀਤਾ। ਇਕ ਭਰਮ ਜਾਂ ਵਹਿਮ ਅਨੁਸਾਰ, ਜੋ ਅੱਜ ਕੱਲ ਵੀ ਪ੍ਰਚੱਲਤ ਹੈ, ਕੱਤਕ ਦਾ ਮਹੀਨਾ ਕੁਨੇਤ ਹੁੰਦਾ ਹੈ ਅਤੇ ਇਸ ਮਹੀਨੇ ਜੰਮਿਆ ਹੋਇਆ ਬਾਲ ਬਦਕਿਸਮਤ ਤੇ ਨਹਿਸ਼ ਗਿਣਿਆ ਜਾਂਦਾ ਹੈ।

ਇਸ ਜਨਮ ਸਾਖੀ ਦੇ ਲਿਖੇ ਜਾਣ ਮਗਰੋਂ ਹੰਦਾਲੀਆਂ ਨੇ ਆਪਣਾ ਸਾਰਾ ਰਸੂਖ਼ ਇਸ ਕੰਮ ਲਈ ਵਰਤਿਆ ਕਿ ਗੁਰੂ ਨਾਨਕ ਸਾਹਿਬ ਦੇ ਜੀਵਨ ਸਬੰਧੀ ਸਭ ਲਿਖਤਾਂ ਨੂੰ ਸਾੜ ਫੂਕ ਦਿੱਤਾ ਜਾਵੇ। ਅਸੀਂ ਇਹ ਵੀ ਜਾਣਦੇ ਹਾਂ ਕਿ ਸਿੱਖਾਂ ਦੀਆਂ ਰੁਚੀਆਂ ਅਜਿਹੀਆਂ ਪੁਸਤਕਾਂ ਦੇ ਕਲਮੀ ਨੁਸਖੇ ਆਮ ਤੌਰ 'ਤੇ ਗੁਰਦਵਾਰਿਆਂ ਵਿੱਚ ਰੱਖੇ ਜਾਂਦੇ ਸਨ ਅਤੇ ਜਦ ਸਿੱਖਾਂ ਉਪਰ ਮੁਸਲਮਾਨੀ ਰਾਜ ਨੇ ਜਬਰ ਤੇ ਜ਼ੁਲਮ ਕੀਤੇ, ਓਦੋਂ ਅਜਿਹੀਆਂ ਲਿਖਤਾਂ ਨੂੰ ਲੱਭ-ਲੱਭ ਕੇ ਖ਼ਤਮ ਕੀਤਾ ਗਿਆ। ਮੁਸਲਮਾਨਾਂ ਦੇ ਗ਼ੁੱਸੇ ਦੀ ਅੱਗ ਤੋਂ ਕੇਵਲ ਉਹੋ ਨੁਸਖੇ ਹੀ ਬਚ ਸਕੇ ਜਿਹੜੇ ਇਸ ਜਬਰ ਤੇ ਜ਼ੁਲਮ ਦੇ ਕੇਂਦਰਾਂ ਤੋਂ ਦੂਰ ਰਹਿ ਰਹੇ ਸਿੱਖਾਂ ਦੇ ਘਰੀਂ ਸਨ। ਇਹੋ ਵਜ੍ਹਾ ਹੈ ਕਿ ਹੰਦਾਲੀਆਂ ਦੀ ਲਿਖੀ ਹੋਈ ਜਨਮਸਾਖੀ ਇਕੱਲੀ ਹੀ ਆਮ ਲੋਕਾਂ ਵਿੱਚ ਪ੍ਰਚੱਲਤ ਹੋ ਗਈ। ਪਰ ਮਗਰੋਂ ਪੁਰਾਤਨ ਤੇ ਵਧੇਰੇ ਮੰਨਣ-ਯੋਗ ਲਿਖਤਾਂ ਲੱਭ ਪਈਆਂ।

(3) ਭਾਵੇਂ ਬਿਧੀ ਚੰਦ ਨੇ ਸੰਨ 1940 ਈ: ਵਿੱਚ ਹੀ ਗੁਰੂ ਸਾਹਿਬ ਦੇ ਜੀਵਨ ਸਬੰਧੀ ਗ਼ਲਤ ਗੱਲਾਂ ਲਿਖ ਦਿੱਤੀਆਂ ਸਨ, ਫੇਰ ਵੀ ਸੰਨ 1815 ਈ: ਤੀਕ ਨਨਕਾਣੇ ਸਾਹਿਬ ਵਿੱਚ ਗੁਰੂ ਜੀ ਦੇ ਅਵਤਾਰ ਧਾਰਨ ਦਾ ਗੁਰਪੁਰਬ ਵਿਸਾਖ ਵਿੱਚ ਹੀ ਮਨਾਇਆ ਜਾਂਦਾ ਰਿਹਾ।

ਗੁਰੂ ਜੀ ਦੇ ਜੀਵਨ ਸਬੰਧੀ ਸਭ ਲਿਖਤਾਂ, ਉਹ ਵੀ ਜੋ ਕੱਤਕ ਵਿੱਚ ਅਵਤਾਰ ਧਾਰਿਆ ਦੱਸਦੀਆਂ ਹਨ, ਇਸ ਗੱਲ 'ਤੇ ਸਹਿਮਤ ਹਨ ਕਿ ਗੁਰੂ ਜੀ ਇਸ ਜਗਤ ਵਿੱਚ ਸੱਤਰ ਸਾਲ ਪੰਜ ਮਹੀਨੇ ਅਤੇ ਸਤ ਦਿਨ ਰਹੇ ਅਤੇ ਇਹ ਵੀ ਕਿ ਉਹ ਅੱਸੂ ਸੰਮਤ 1596 ਵਿੱਚ ਜੋਤੀ ਜੋਤ ਸਮਾਏ। ਸੰਮਤ 1526 ਦੀ ਕੱਤਕ ਪੂਰਨਮਾਸ਼ੀ ਤੋਂ ਅੱਸੂ 1596 ਤੀਕ ਦਾ ਅਰਸਾ ਸੱਤਰ ਸਾਲ ਤੋਂ ਘੱਟ ਬਣਦਾ ਹੈ। ਇਸ ਦੇ ਉਲਟ ਜੇ ਅਵਤਾਰ ਧਾਰਨ ਦਾ ਦਿਨ ਵਿਸਾਖ ਸੁਦੀ 3 ਸੰਮਤ 1526 ਮੰਨਿਆ ਜਾਵੇ ਅਤੇ ਜੋਤੀ ਜੋਤ ਸਮਾਉਣ ਦਾ ਦਿਨ ਅੱਸੂ ਸੁਦੀ 10, ਸੰਮਤ 1596 ਮੰਨਿਆ ਜਾਵੇ (ਜੈਸਾ ਕਿ ਸਭ ਮੰਨਦੇ ਹਨ), ਤਾਂ ਗੁਰੂ ਜੀ ਦੀ ਸਾਰੀ ਆਯੂ ਸੱਤਰ ਸਾਲ ਅਤੇ ਪੰਜ ਕੁ ਮਹੀਨੇ ਬਣਦੀ ਹੈ।

ਇਸ ਸਭ ਵਿਚਾਰ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਜੀ ਨੇ ਵਿਸਾਖ ਵਿੱਚ ਅਵਤਾਰ ਧਾਰਿਆ।

ਅੰਤਕਾ—2

# ਕਰਾਮਾਤਾਂ ਬਾਰੇ

ਜਦੋਂ ਮੈਂ 'ਜੀਵਨ ਕਥਾ ਗੁਰੂ ਨਾਨਕ ਦੇਵ' ਲਿਖਣ ਦਾ ਇਰਾਦਾ ਕੀਤਾ ਤਾਂ ਪਹਿਲਾ ਸਵਾਲ ਮੇਰੇ ਸਾਹਮਣੇ ਇਹ ਉਠਿਆ ਕਿ ਕਰਾਮਾਤੀ ਘਟਨਾਵਾਂ ਬਾਬਤ, ਜੋ ਗੁਰੂ ਨਾਨਕ ਦੇਵ ਤੇ ਹੋਰ ਗੁਰੂ ਸਾਹਿਬਾਂ ਨਾਲ ਸੰਬੰਧਿਤ ਤੇ ਪ੍ਰਚੱਲਤ ਹਨ, ਕੀ ਵਤੀਰਾ ਧਾਰਨਾ ਠੀਕ ਹੈ; ਕੀ ਉਹਨਾਂ ਨੂੰ ਵਾਪਰੀਆਂ ਘਟਨਾਵਾਂ ਮੰਨਿਆ ਜਾਵੇ ਤੇ ਬਿਆਨਿਆ ਜਾਵੇ ਜਾਂ ਅਸਚਰਜ ਗੱਲਾਂ ਘੜਨ ਦੇ ਪ੍ਰੇਮੀਆਂ ਸ਼ਰਧਾਲੂਆਂ ਦੀਆਂ ਘਾੜਤਾਂ ਸਮਝ ਕੇ ਛੱਡ ਦਿੱਤਾ ਜਾਵੇ।

ਇਸ ਸਵਾਲ ਦਾ ਉੱਤਰ ਲੱਭਣ ਲਈ ਮੈਂ ਬਹੁਤ ਸਾਰੀਆਂ ਪੁਸਤਕਾਂ, ਖਾਸ ਕਰ ਕੇ ਪੱਛਮੀ ਲਿਖਾਰੀਆਂ ਦੀਆਂ ਰਚਨਾਵਾਂ, ਪੜ੍ਹੀਆ ਵਿਚਾਰੀਆਂ; ਕਿਉਂਕਿ ਕਰਾਮਾਤਾਂ ਬਾਰੇ ਸ਼ੱਕ ਤੇ ਇਤਰਾਜ਼ ਤੇ ਇਹਨਾਂ ਨੂੰ ਮੰਨਣੋਂ ਇਨਕਾਰ ਪਹਿਲਾਂ ਪੱਛਮ ਵਿੱਚ ਪੈਦਾ ਹੋਇਆ ਸੀ। ਇਹਨਾਂ ਕਿਤਾਬਾਂ[1] ਨੂੰ ਪੜ੍ਹਨ 'ਤੇ ਮੈਨੂੰ ਪੱਕਾ ਯਕੀਨ ਹੋ ਗਿਆ ਕਿ ਜਿਹੜੀਆਂ ਕਰਾਮਾਤੀ ਘਟਨਾਵਾਂ ਗੁਰੂ ਸਾਹਿਬਾਂ ਨਾਲ ਵਾਪਰੀਆਂ ਜਾਂ ਉਹਨਾਂ ਵਲੋਂ ਵਰਤੀਆਂ ਗਈਆਂ ਉਹ ਠੀਕ ਹੀ ਵਾਪਰੀਆਂ ਸਨ। ਸਧਾਰਨ ਆਦਮੀ ਵੀ ਅਭਿਆਸ ਰਾਹੀਂ ਅਜਿਹੀਆਂ ਸ਼ਕਤੀਆਂ ਪ੍ਰਾਪਤ ਤੇ ਉੱਨਤ ਕਰ ਸਕਦੇ ਹਨ ਜਿਹੜੀਆਂ ਕਰਾਮਾਤੀ ਮਲੂਮ ਹੁੰਦੀਆਂ, ਪਰ ਜਿਹੜੀਆਂ ਉੱਨਤ ਇਨਸਾਨੀ ਸ਼ਖ਼ਸੀਅਤ ਤੇ ਸ਼ਕਤੀ ਦਾ ਰੂਪ ਹੁੰਦੀਆਂ ਹਨ।

ਇਹਨਾਂ ਕਿਤਾਬਾਂ ਵਿੱਚ ਦਿੱਤੇ ਗਏ ਵਾਕਿਆਤ ਤੇ ਵਿਚਾਰਾਂ ਤੋਂ ਬਿਨਾਂ ਬਥੇਰੀਆਂ ਹੱਡ-ਬੀਤੀਆਂ ਤੇ ਕੰਨੀਂ-ਸੁਣੀਆਂ ਘਟਨਾਵਾਂ ਸਨ ਜੋ ਠੀਕ ਹੀ ਵਾਪਰੀਆਂ ਸਨ ਤੇ ਜਿਹੜੀਆਂ ਕਰਾਮਾਤੀ ਸਨ।

ਇਹ ਪੁਸਤਕ ਲਿਖਣ ਮਗਰੋਂ ਵੀ ਮੈਂ ਇਸ ਮਜ਼ਮੂਨ ਬਾਰੇ ਪੜ੍ਹਾਈ ਵਿਚਾਰ ਕਰਦਾ ਰਿਹਾ ਹਾਂ। ਮੈਨੂੰ ਪੱਕਾ ਨਿਸ਼ਚਾ ਹੋ ਗਿਆ ਹੈ ਕਿ ਜਿਹੜੀਆਂ ਕਰਾਮਾਤਾਂ ਗੁਰੂ ਸਾਹਿਬਾਂ ਨਾਲ ਸੰਬੰਧਿਤ ਹਨ, ਉਹ ਮੰਨਣਯੋਗ ਅਤੇ ਠੀਕ ਹੀ ਵਾਪਰੀਆਂ ਘਟਨਾਵਾਂ ਹਨ। ਮੈਂ ਪਾਠਕਾਂ ਨੂੰ ਅਪੀਲ ਕਰਾਂਗਾ ਕਿ ਇਸ ਸਵਾਲ ਸਬੰਧੀ ਆਪਣੇ ਮਨਾਂ ਦੇ ਦਰਵਾਜ਼ੇ ਖੋਲ੍ਹ ਕੇ, ਠੰਡੇ ਦਿਲ ਤੇ ਦਿਮਾਗ਼ ਨਾਲ ਅੱਗੇ ਦਿੱਤੇ ਵਿਚਾਰਾਂ ਨੂੰ ਪੜ੍ਹਨ ਤੇ ਵਿਚਾਰਨ ਅਤੇ ਫੇਰ ਕਰਾਮਾਤਾਂ ਬਾਰੇ ਫ਼ੈਸਲਾ ਕਰਨ। ਕਰਾਮਾਤਾਂ ਨੂੰ ਮੰਨਣਾ ਅੰਧ-ਵਿਸ਼ਵਾਸ ਨਹੀਂ, ਸਗੋਂ

---

1. ਇਹਨਾਂ ਕਿਤਾਬਾਂ ਦੀ ਫ਼ਹਿਰਿਸਤ Life of Guru Nanak Dev ਦੇ ਅੰਤ ਵਿੱਚ ਦਿੱਤੀ ਗਈ ਹੈ।

ਇਹਨਾਂ ਨੂੰ ਠੰਡੇ ਦਿਲ ਤੇ ਖੁੱਲ੍ਹੇ ਦਿਮਾਗ਼ ਨਾਲ ਵਿਚਾਰਨੋਂ ਨਾਂਹ ਕਰਨੀ ਅੰਧ-ਵਿਸ਼ਵਾਸ ਦਾ ਵਿਖਾਵਾ ਹੈ।

ਮੁੱਢ ਕਦੀਮਾਂ ਤੋਂ ਦੁਨੀਆਂ ਭਰ ਦੇ ਧਾਰਮਿਕ ਆਗੂਆਂ, ਪੈਗ਼ੰਬਰਾਂ ਤੇ ਮਹਾਂ ਪੁਰਸ਼ਾਂ ਬਾਬਤ ਆਮ ਤੌਰ 'ਤੇ ਇਹ ਮੰਨਿਆ ਜਾਂਦਾ ਹੈ ਕਿ ਉਹ ਅਜਿਹੇ ਕੰਮ ਕਰ ਸਕਦੇ ਹਨ, ਜਿਨ੍ਹਾਂ ਨੂੰ ਆਮ ਸਾਧਾਰਨ ਬੰਦੇ ਨਾ ਆਪ ਕਰ ਸਕਦੇ ਹਨ ਤੇ ਨਾ ਹੀ ਇਹ ਸਮਝ ਸਕਦੇ ਹਨ ਕਿ ਇਹ ਕੰਮ ਹੋ ਕੀਕੁਰ ਗਏ। ਅਜਿਹੇ, ਆਮ ਲੋਕਾਂ ਦੀ ਅਕਲ ਤੇ ਸਮਰੱਥਾ ਤੋਂ ਉਚੇਰੇ ਜਾਂ ਪਰ੍ਹੇ ਦੇ ਕੌਤਕਾਂ ਨੂੰ ਅਤੇ ਉਹਨਾਂ ਨੂੰ ਵਰਤਾ ਸਕਣ ਦੀਆਂ ਸ਼ਕਤੀਆਂ ਨੂੰ ਕਰਾਮਾਤਾਂ ਆਖਦੇ ਹਨ, ਜਾਂ ਇਉਂ ਵੀ ਕਿਹਾ ਜਾਂਦਾ ਹੈ ਕਿ ਕਰਾਮਾਤਾਂ 'ਉਹ ਅਲੌਕਿਕ ਸ਼ਕਤੀਆਂ ਹਨ, ਜਿਨ੍ਹਾਂ ਦੁਆਰਾ ਅਣਹੋਣੀ ਬਾਤ ਹੋ ਸਕੇ।'

**ਦੋ ਖ਼ਿਆਲ**

ਚਿਰਾਂ ਤੋਂ ਕਰਾਮਾਤਾਂ ਬਾਰੇ ਦੋ ਖ਼ਿਆਲ ਉੱਘੇ ਤੇ ਪ੍ਰਚਲਤ ਹਨ। ਇੱਕ, ਜੋ ਬਹੁਤਾ ਪੱਛਮ ਵਿੱਚ ਪੈਦਾ ਹੋਇਆ ਤੇ ਪ੍ਰਚਲਤ ਹੈ ਅਤੇ ਮੁਸਲਮਾਨੀ; ਯਹੂਦੀ ਤੇ ਈਸਾਈ ਧਰਮਾਂ ਨਾਲ ਸੰਬੰਧਤ ਹੈ, ਇਹ ਹੈ ਕਿ ਕਰਾਮਾਤਾਂ ਕੁਦਰਤੋਂ ਪਰ੍ਹੇ ਦੀਆਂ ਘਟਨਾਵਾਂ ਹਨ ਜੋ ਕੁਦਰਤ ਦੇ ਦਸਤੂਰ ਜਾਂ ਅਮਲ ਵਿੱਚ ਰੱਬ ਦੇ ਦਖ਼ਲ ਦੇਣ ਕਰਕੇ ਵਾਕਿਆ ਹੁੰਦੀਆਂ ਹਨ। ਰੱਬ ਕੁਦਰਤੀ ਨੇਮਾਂ ਨੂੰ ਇਸ ਕਰਕੇ ਭੰਨਦਾ ਹੈ ਕਿ—

(1) ਉਹ ਲੋਕਾਂ ਨੂੰ ਆਪਣੀ ਹੋਂਦ ਤੇ ਸਰਬ-ਸ਼ਕਤੀਮਾਨਤਾ ਦੇ ਸਬੂਤ ਵਿਖਾ ਸਕੇ, ਜਾਂ (2) ਰੱਬੀ ਕਲਾਮ ਜਾਂ ਇਲਹਾਮ ਦੀ ਤਸਦੀਕ ਕਰ ਸਕੇ, ਕਿਉਂਕਿ ਇਲਹਾਮ ਅਸਲੋਂ ਹੀ ਅਜਿਹੀ ਵਸਤ ਹੈ, ਜੋ ਇਨਸਾਨੀ ਸਮਝ ਤੇ ਦਲੀਲ ਤੋਂ ਪਰੇ ਤੇ ਉੱਪਰ ਹੈ ਅਤੇ ਇਸ ਦੇ ਨਾਲ ਵਾਕਿਆ ਹੋਣ ਵਾਲੀਆਂ ਕਰਾਮਾਤਾਂ ਦੇ ਅਧਾਰ ਤੇ ਜਿਉਂ ਦਾ ਤਿਉਂ ਹੀ ਪ੍ਰਵਾਨ ਕਰਨਾ ਪੈਂਦਾ ਹੈ ਅਤੇ ਜਾਂ (3) ਇਹ ਤਸਦੀਕ ਕਰਨ ਦੀ ਖ਼ਾਤਰ ਕਿ ਜਿਹੜਾ ਮਹਾਂ ਪੁਰਸ਼ ਵੇਖਣ ਨੂੰ ਇਹ ਕਰਾਮਾਤਾਂ ਕਰਦਾ ਹੈ ਜਾਂ ਜਿਸ ਦੀ ਖ਼ਾਤਰ 'ਕੁਦਰਤ ਦੇ ਨੇਮ ਤੋੜੇ ਜਾ ਰਹੇ ਹਨ', ਉਹ ਪਰਮਾਤਮਾ ਦਾ ਭੇਜਿਆ ਹੋਇਆ ਖ਼ਾਸ ਪੈਗ਼ੰਬਰ ਹੈ, ਜਿਨ੍ਹਾਂ ਮਜ਼ਹਬਾਂ ਦੇ ਵਿਚਾਰ ਅਨੁਸਾਰ ਨਬੀਆਂ ਤੇ ਪੈਗ਼ੰਬਰਾਂ ਨੂੰ ਜੋ ਰੱਬ ਵਲੋਂ ਦੁਨੀਆਂ ਨੂੰ ਧਰਮ ਦੀ ਸਿਖਿਆ ਦੇਣ ਲਈ ਆਉਂਦੇ ਹਨ, ਰੱਬ ਵੱਲੋਂ ਖ਼ਾਸ ਤਾਕਤਾਂ ਮਿਲਦੀਆਂ ਹਨ ਤਾਂ ਜੁ ਉਹਨਾਂ ਤਾਕਤਾਂ ਦੀ ਰਾਹੀਂ ਉਹ ਕਰਾਮਾਤਾਂ ਵਿਖਾ ਕੇ ਇਹ ਸਾਬਤ ਕਰ ਸਕਣ ਕਿ ਅਸੀਂ ਰੱਬ ਵਲੋਂ ਹਾਂ, ਉਸ ਦੇ ਭੇਜੇ ਹੋਏ ਪੈਗ਼ੰਬਰ ਹਾਂ। ਇਹ ਮੱਤ ਕਰਾਮਾਤਾਂ ਨੂੰ ਖ਼ਾਸ-ਖ਼ਾਸ ਮਨੁੱਖਾਂ ਨੂੰ ਰੱਬ ਦੀ ਖ਼ਾਸ ਮਿਹਰ ਦਾ ਸਦਕਾ ਮਿਲੀਆਂ ਹੋਈਆਂ ਖ਼ਾਸ ਅਲੌਕਿਕ ਤਾਕਤਾਂ ਮੰਨਦੇ ਹਨ ਤੇ ਆਖਦੇ ਹਨ ਕਿ ਇਹ ਤਾਕਤਾਂ ਉਹਨਾਂ ਖ਼ਾਸ ਵਿਅਕਤੀਆਂ ਨੂੰ ਇਸ ਵਾਸਤੇ ਦਿੱਤੀਆਂ ਜਾਂਦੀਆਂ ਹਨ ਕਿ ਉਹ ਲੋਕਾਂ ਸਾਹਮਣੇ ਇਹ ਨਿਸ਼ਾਨੀਆਂ ਪੇਸ਼ ਕਰਕੇ ਆਪਣੇ ਪੈਗ਼ੰਬਰ ਹੋਣ ਦਾ ਸਬੂਤ ਦੇ ਸਕਣ।

ਕਰਾਮਾਤਾਂ ਬਾਰੇ ਦੂਜਾ ਖ਼ਿਆਲ ਜੋ ਸਾਡੇ ਦੇਸ ਵਿੱਚ ਪੈਦਾ ਤੇ ਪ੍ਰਚਲਤ ਹੋਇਆ ਅਤੇ ਜਿਹੜਾ ਪੱਛਮ ਵਿੱਚ ਅਪਣਾਇਆ ਜਾ ਰਿਹਾ ਹੈ, ਇਹ ਹੈ ਕਿ ਇਹ ਸ਼ਕਤੀਆਂ ਹਰੇਕ ਮਨੁੱਖ ਨੂੰ ਚਿੱਤ ਦੀ ਇਕਾਗਰਤਾ ਦੁਆਰਾ ਤੇ ਖ਼ਾਸ ਸਾਧਨਾਂ ਰਾਹੀਂ ਪ੍ਰਾਪਤ ਹੋ

ਸਕਦੀਆਂ ਹਨ। ਪਤੰਜਲੀ ਜੀ ਇਹ ਵੀ ਦੱਸਦੇ ਹਨ ਕਿ ਇਹ ਤਾਕਤਾਂ ਦਵਾਈਆਂ, ਮੰਤਰਾਂ ਤੇ ਤਪ ਦੁਆਰਾ ਵੀ ਆ ਜਾਂਦੀਆਂ ਹਨ। ਜਿਹੜੇ ਬੰਦੇ ਖਾਸ ਸਾਧਨਾਂ-ਅਭਿਆਸਾਂ ਦੁਆਰਾ ਆਪਣੀਆਂ ਅੰਦਰਲੀਆਂ ਸ਼ਕਤੀਆਂ ਨੂੰ ਉੱਨਤ ਕਰਕੇ ਕਰਾਮਾਤੀ ਸ਼ਕਤੀਆਂ ਦਾ ਰੂਪ ਦੇ ਲੈਂਦੇ ਹਨ, ਉਹਨਾਂ ਨੂੰ ਸਿੱਧ ਕਿਹਾ ਜਾਂਦਾ ਹੈ ਅਤੇ ਉਹਨਾਂ ਦੀਆਂ ਇਹਨਾਂ ਉੱਨਤ ਤਾਕਤਾਂ ਨੂੰ ਰਿਧੀਆਂ ਸਿਧੀਆਂ ਆਖਦੇ ਹਨ।[1]

ਇਹ ਵੀ ਮੰਨਿਆ ਜਾਂਦਾ ਹੈ ਕਿ ਕਈ ਪੁਰਸ਼ਾਂ ਵਿੱਚ ਜਨਮ ਤੋਂ ਹੀ ਉੱਚੇ ਦਰਜੇ ਦੀਆਂ ਅਜਿਹੀਆਂ ਸ਼ਕਤੀਆਂ ਮੌਜੂਦ ਹੁੰਦੀਆਂ ਹਨ, ਜਿਨ੍ਹਾਂ ਦਾ ਸਦਕਾ ਉਹ ਕਈ ਅਜਿਹੇ ਕੌਤਕ ਵਰਤਾ ਸਕਦੇ ਹਨ, ਜੋ ਹੋਰਨਾਂ ਨੂੰ ਹੈਰਾਨ ਕਰ ਦੇਣ ਵਾਲੇ, ਸਾਧਾਰਨ ਇਨਸਾਨਾਂ ਦੀ ਅਕਲ ਤੇ ਤਾਕਤ ਤੋਂ ਬਾਹਰ ਅਤੇ ਕੁਦਰਤ ਦੇ ਨੇਮਾਂ-ਦਸਤੂਰਾਂ ਦੇ ਉਲਟ ਮਲੂਮ ਹੁੰਦੇ ਹਨ।

**ਕਰਾਮਾਤਾਂ ਤੇ ਈਸਾਈ ਧਰਮ**

ਹਜ਼ਰਤ ਈਸਾ ਜੀ ਦੇ ਨਾਂ ਨਾਲ ਕੁਝ ਅਸਾਧਾਰਨ ਆਤਮਿਕ ਘਟਨਾਵਾਂ ਸੰਬੰਧਿਤ ਹਨ। ਉਹਨਾਂ ਨੂੰ ਸਮਝਾਉਣ ਦੀ ਖ਼ਾਤਰ ਜੋ ਕੁਝ ਕਿਹਾ ਗਿਆ, ਉਸ ਉਪਰ ਬੇਲੋੜਾ ਅਤੇ ਜਾਇਜ਼ ਤੋਂ ਵਧੀਕ ਜ਼ੋਰ ਦੇਣ ਤੇ ਹੱਠ ਕਰਨ ਕਰਕੇ, ਪੱਛਮ ਵਿੱਚ ਕਰਾਮਾਤਾਂ ਤੋਂ ਭਾਵ 'ਰੱਬ ਦੇ ਦਖ਼ਲ ਦੇਣ ਕਰਕੇ ਕੁਦਰਤੀ ਕਾਨੂੰਨਾਂ ਦਾ ਤੋੜਿਆ ਜਾਣਾ' ਮੰਨਿਆ ਜਾਣ ਲੱਗ ਪਿਆ। ਇਹ ਕਿਹਾ ਜਾ ਸਕਦਾ ਹੈ ਕਿ ਕਰਾਮਾਤਾਂ ਦਾ ਇਹ ਲੱਛਣ ਪਹਿਲਾਂ-ਪਹਿਲ ਹਿਊਮ ਤੇ ਉਸ ਦੇ ਸ਼ਿਸ਼ਾਂ ਨੇ ਪਿਛਲੀ ਸਦੀ ਵਿੱਚ ਪ੍ਰਚਲਤ ਕੀਤਾ। ਈਸਾਈ ਧਾਰਮਿਕ ਸਿਲਸਿਲੇ ਨੇ ਇਸ ਨੂੰ ਚੁੱਪ ਕੀਤਿਆਂ ਮੰਨ ਲਿਆ ਅਤੇ ਫੇਰ ਇਹ ਸਹਿਜੇ ਸਹਿਜੇ ਆਮ ਜਨਤਾ ਤੀਕ ਅਪੜ ਗਿਆ। ਆਮ ਲੋਕੀਂ ਇਸ ਨੂੰ ਹੁਣ ਤੀਕ ਠੀਕ ਸਮਝਦੇ ਹਨ ਅਤੇ ਇਸ ਕਰਕੇ ਆਮ ਲੋਕ ਕਰਾਮਾਤਾਂ ਨੂੰ ਤਾਂ ਹੀ ਸੱਚਿਆਂ ਤੇ ਸੰਭਵ ਮੰਨ

---

1. ਇਹਨਾਂ ਦੀ ਗਿਣਤੀ ਅਠਾਰਾਂ ਹੁੰਦੀ ਹੈ, ਜੋ ਇਸ ਪ੍ਰਕਾਰ ਹੈ :—

   1. ਅਣਿਮਾ (ਬਹੁਤ ਛੋਟਾ ਹੋ ਜਾਣਾ)। 2. ਮਹਿਮਾ (ਵੱਡਾ ਹੋ ਜਾਣਾ)। 3. ਗਰਿਮਾ (ਭਾਰਾ ਹੋ ਜਾਣਾ)। 4. ਲਘਿਮਾ (ਹੌਲਾ ਹੋ ਜਾਣਾ)। 5. ਪ੍ਰਾਪਤਿ (ਮਨ-ਵਾਂਛਿਤ ਵਸਤੂ ਹਾਸਿਲ ਕਰ ਲੈਣੀ।) 6. ਪ੍ਰਾਕਾਮਯ (ਸਭ ਦੇ ਮਨ ਦੀ ਜਾਣ ਲੈਣੀ)। 7. ਈਸ਼ਿਤਾ (ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ)। 8. ਵਸ਼ਿਤਾ (ਸਭ ਨੂੰ ਕਾਬੂ ਕਰ ਲੈਣਾ)। 9. ਅਨੂਰਮਿ (ਭੁੱਖ ਤੇਹ ਦਾ ਨਾ ਵਿਆਪਣਾ)। 10. ਦੂਰ ਸ਼੍ਰਵਣ (ਦੂਰੋਂ ਸਭ ਗੱਲ ਸੁਣ ਲੈਣੀ)। 11. ਦੂਰ ਦਰਸ਼ਨ (ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ)। 12. ਮਨੋਵੇਗ (ਮਨ ਦੀ ਚਾਲ ਛੇਤੀ ਜਾਣਾ)। 13. ਕਾਮ ਰੂਪ (ਜਿਹਾ ਮਨ ਚਾਹੇ ਤੇਹਾ ਰੂਪ ਧਾਰਨਾ)। 14. ਰਕਾਯ ਪ੍ਰਵੇਸ਼ (ਦੂਸਰੇ ਦੀ ਦੇਹ ਵਿੱਚ ਪ੍ਰਵੇਸ਼ ਕਰ ਜਾਣਾ)। 15. ਸ੍ਵਛੰਦ ਮਿਤ੍ਰ੍ਯੁ (ਆਪਣੀ ਇੱਛਾ ਅਨੁਸਾਰ ਮਰਨਾ)। 16. ਸੁਰਕ੍ਰੀੜਾ (ਦੇਵਤਿਆਂ ਨਾਲ ਮਿਲ ਕੇ ਮੌਜਾਂ ਲੁੱਟਣੀਆਂ)। 17. ਸੰਕਲਪ ਸਿੱਧ (ਜੋ ਚਿਤਵਣਾ ਸੋ ਪੂਰਾ ਹੋ ਜਾਣਾ)। 18. ਅਪ੍ਰਤਿਹਤ ਗਤਿ (ਕਿਸੇ ਥਾਂ ਜਾਣ ਵਿਚ ਰੁਕਾਵਟ ਨਾ ਪੈਣੀ) (ਮਹਾਂ ਕੋਸ਼)

ਸਕਦੇ ਹਨ ਜੇ ਇਹ ਬਹੁਤ ਪੁਰਾਤਨ ਸਮੇਂ ਵਿੱਚ ਹੋਈਆਂ ਮੰਨੀਆਂ ਜਾਣ ਅਤੇ ਰੱਬ ਦੇ ਦਖ਼ਲ ਦੇਣ ਕਰਕੇ ਕੁਦਰਤੀ ਨੇਮਾਂ ਦੇ ਤੋੜੇ ਜਾਣ ਨੂੰ ਧਾਰਮਿਕ ਵਿਸ਼ਵਾਸ ਦਾ ਜ਼ਰੂਰੀ ਅੰਗ ਮੰਨਿਆ ਜਾਵੇ।[1] ਹਾਲਾਤ ਇਥੋਂ ਤੀਕ ਪੁੱਜ ਗਏ ਕਿ ਪ੍ਰਸਿੱਧ ਈਸਾਈ ਪਾਦਰੀ ਇਹ ਮੰਨਣ ਤੇ ਕਹਿਣ ਲੱਗ ਪਏ ਕਿ ਰੱਬ ਦੇ ਦਖ਼ਲ ਦੇ ਕਾਰਨ ਕੁਦਰਤੀ ਨੇਮਾਂ ਦੇ ਤੋੜੇ ਜਾਣ ਦੇ ਅਰਥਾਂ ਵਿੱਚ ਕਰਾਮਾਤਾਂ ਈਸਾਈ ਧਰਮ ਦਾ ਜ਼ਰੂਰੀ ਅੰਗ ਹਨ। ਉਹਨਾਂ ਵਿੱਚੋਂ ਇਕ ਨੇ ਤਾਂ ਇਹ ਕਹਿ ਦਿੱਤਾ, 'ਜੇ ਕਰਾਮਾਤਾਂ ਇਤਬਾਰ ਦੇ ਲਾਇਕ ਨਹੀਂ (ਝੂਠੀਆਂ) ਹਨ, ਤਾਂ ਈਸਾਈ ਧਰਮ ਵੀ ਝੂਠਾ ਹੈ।[2]

**ਪੱਛਮ ਵਿੱਚ ਕਰਾਮਾਤਾਂ ਵਿਰੁੱਧ ਬ਼ਗਾਵਤ**

ਈਸਾਈ ਧਰਮ ਦੇ ਪਾਦਰੀਆਂ ਪ੍ਰਚਾਰਕਾਂ ਦੀ ਇਸ ਅੱਤ ਦਰਜੇ ਦੀ ਜ਼ਿੱਦਬਾਜ਼ੀ ਜਾਂ ਹੱਠ-ਧਰਮੀ ਦੇ ਕਾਰਨ ਪੱਛਮ ਦੇ ਵਿਚਾਰਵਾਨਾਂ ਦੇ ਮਨਾਂ ਵਿੱਚ ਸ਼ੰਕੇ ਉੱਠਣ ਲੱਗ ਪਏ। ਸਾਇੰਸ ਤੇ ਸਾਇੰਸੀ ਵਿਚਾਰਾਂ ਢੰਗਾਂ ਨੇ ਇਹਨਾਂ ਸ਼ੰਕਿਆਂ ਨੂੰ ਆਸਰਾ ਦਿੱਤਾ ਅਤੇ ਉਭਾਰਿਆ।

ਜਿਉਂ-ਜਿਉਂ ਸਾਇੰਸ ਤਰੱਕੀ ਕਰਦੀ ਗਈ ਅਤੇ ਲੋਕਾਂ ਦੇ ਦਿਮਾਗ਼ ਛਾਣ ਬੀਣ ਕਰਨ ਦਾ ਸੁਭਾਅ ਗ੍ਰਹਿਣ ਕਰਨ ਲੱਗ ਪਏ, ਤਿਉਂ-ਤਿਉਂ ਲੋਕੀਂ ਉਹਨਾਂ ਸਭ ਚੀਜ਼ਾਂ ਨੂੰ ਮੰਨਣੋਂ ਨਾਂਹ ਕਰਨ ਲੱਗ ਪਏ, ਜਿਨ੍ਹਾਂ ਦੇ ਸੱਚੇ ਜਾਂ ਠੀਕ ਹੋਣ ਦਾ ਸਬੂਤ ਉਹ ਅਕਲ ਤੇ ਦਲੀਲ ਰਾਹੀਂ ਨਹੀਂ ਸਨ ਦੇ ਸਕਦੇ ਜਾਂ ਜਿਨ੍ਹਾਂ ਦੇ ਸੱਚੇ ਹੋਣ ਦਾ ਸਬੂਤ ਤਜਰਬੇ ਰਾਹੀਂ ਨਹੀਂ ਸੀ ਦਿੱਤਾ ਜਾ ਸਕਦਾ। ਆਤਮਿਕ ਚਮਤਕਾਰੇ ਜਾਂ ਕਰਾਮਾਤਾਂ ਜਦੋਂ ਤੇ ਜਿੱਥੇ ਜੀ ਕਰੇ ਵਾਕਿਆ ਨਹੀਂ ਸੀ ਹੋ ਸਕਦੀਆਂ, ਕਿਉਂਕਿ ਇਹਨਾਂ ਦੇ ਜ਼ਹੂਰ ਵਿੱਚ ਆਉਣ ਬਾਰੇ ਨੇਮਾਂ ਦਾ ਕਿਸੇ ਨੂੰ ਇਲਮ ਨਹੀਂ ਸੀ। ਅਸਲ ਵਿੱਚ ਉਹ ਨੇਮ ਹੁਣ ਤੀਕ ਵੀ ਮਲੂਮ ਨਹੀਂ ਹੋਏ। ਇਸ ਕਰਕੇ ਕਰਾਮਾਤਾਂ ਦੇ ਠੀਕ ਮੰਨਣੋਂ ਸਾਫ਼ ਇਨਕਾਰ ਕੀਤਾ ਗਿਆ ਅਤੇ ਇਹਨਾਂ ਨੂੰ ਮੰਨਣਾ ਦਿਮਾਗ਼ੀ ਕਮਜ਼ੋਰੀ ਦਾ ਸਿੱਟਾ ਦੱਸਿਆ ਗਿਆ। ਇਹ ਕਿਹਾ ਗਿਆ, ਕਰਾਮਾਤਾਂ ਦੇ ਝੂਠੇ ਹੋਣ ਦਾ ਸਬੂਤ ਇਹ ਹੈ ਕਿ ਅਖੌਤੀ ਕਰਾਮਾਤਾਂ ਬੇਇਲਮੀ ਤੇ ਭਰਮ ਵਹਿਮ ਦੇ ਜ਼ਮਾਨਿਆਂ ਵਿੱਚ ਹੀ ਹੋਈਆਂ ਦੱਸੀਆਂ ਜਾਂਦੀਆਂ ਹਨ ਅਤੇ ਥਾਂ ਜਾਂ ਉਸ ਸਮੇਂ ਕਦੇ ਵੀ ਵੇਖਣ ਵਿੱਚ ਨਹੀਂ ਆਉਂਦੀਆਂ, ਜਿੱਥੇ ਸਾਇੰਸ ਨੇ ਅਲੌਕਿਕ ਸ਼ਕਤੀਆਂ ਦੇ ਪ੍ਰਕਾਸ਼ ਨੂੰ ਪਰਖਣ ਦੇ ਵਸੀਲੇ ਤੇ ਉਗਾਹ ਪੈਦਾ ਕੀਤੇ ਹੋਏ ਹਨ। ਇਤਿਹਾਸ ਇਸ ਗੱਲ ਦਾ ਉਗਾਹ ਹੈ ਕਿ ਜਿੱਥੇ ਵੀ ਅਗਿਆਨਤਾ ਤੇ ਭਰਮ ਵਹਿਮ ਪਰਚਲਤ ਹੁੰਦੇ ਰਹੇ ਹਨ, ਉਥੇ ਹਰ ਧੁੰਧਲੀ ਘਟਨਾ ਨੂੰ ਅਲੌਕਿਕ ਦਾ ਨਤੀਜਾ ਦਸਿਆ ਜਾਂਦਾ ਰਿਹਾ ਹੈ, ਅਤੇ ਇਹ ਖੁੱਲ੍ਹੇ ਤੌਰ 'ਤੇ ਮੰਨਿਆ ਜਾਂਦਾ ਹੈ ਕਿ ਅਗਿਆਨਤਾ ਤੇ ਭਰਮਾਂ ਵਹਿਮਾਂ ਦੇ ਅਸਰ ਹੇਠ ਆਏ ਹੋਏ ਬੰਦੇ ਲਈ ਜਿਹੜੀ ਗੱਲ ਸਮਝਾਈ ਨਾ ਜਾ ਸਕੇ, ਉਹ ਕਰਾਮਾਤ ਹੁੰਦੀ ਹੈ। ਦੂਜੇ ਪਾਸੇ ਜਿਉਂ-ਜਿਉਂ ਨੇਮਾਂ ਦਾ ਇਲਮ ਵਧਦਾ ਗਿਆ ਹੈ, ਕੁਦਰਤੀ ਨੇਮਾਂ

---

1. ਵੀ.ਸੀ. ਡੇਸਰਟਿਸ (V.C. Desertis,) Psychic Philosophy. page 31.
2. ਡਾਕਟਰ ਫੈਰਰ (Dr. Farrar) 'The Witness of History to Chris'.

ਵਿੱਚ ਰੱਬ ਦੇ ਦਖ਼ਲ ਦੇਣ ਦੀ ਸ਼ਕਤੀ ਨੂੰ ਤਿਆਗਿਆ ਹੈ ਅਤੇ ਕਰਾਮਾਤਾਂ ਦਾ ਖ਼ਾਤਮਾ ਹੋ ਗਿਆ ਹੈ। ਅਗਿਆਨਤਾ ਤੇ ਭਰਮਾਂ ਵਹਿਮਾਂ ਨੇ ਕਰਾਮਾਤਾਂ ਨੂੰ ਪੈਦਾ ਕੀਤਾ ਸੀ, ਗਿਆਨ ਨੇ ਸਦਾ ਲਈ ਉਹਨਾਂ ਦਾ ਖ਼ਾਤਮਾ ਕਰ ਦਿੱਤਾ ਹੈ।[1] ਇਸ ਵਾਸਤੇ ਕਿਹਾ ਜਾਂਦਾ ਹੈ ਕਿ 'ਕਰਾਮਾਤਾਂ ਦੇ ਜ਼ਮਾਨੇ ਹੁਣ ਲੰਘ ਚੁੱਕੇ ਹਨ।'

### ਰੱਬ ਵਿਰੁੱਧ ਵੀ ਬਗ਼ਾਵਤ

ਨਵੇਂ ਲੱਭੇ ਸਾਇੰਸੀ ਖ਼ਿਆਲ ਦੇ ਉਤਸ਼ਾਹੀਆਂ ਨੇ ਕਰਾਮਾਤਾਂ ਮੰਨਣੋਂ ਨਾਂਹ ਕਰਨ ਤੋਂ ਮਗਰੋਂ ਰੱਬ ਦੀ ਹੋਂਦ ਮੰਨਣੋਂ ਵੀ ਨਾਹ ਕਰ ਦਿੱਤੀ। ਫ਼ਰਾਂਸ ਦੇ ਸ਼ਹਿਰ ਲੀਜ ਵਿੱਚ ਸੰਨ 1865 ਵਿੱਚ ਹੋਈ ਕਾਂਗਰਸ ਵਿੱਚ ਜਵਾਨ ਅਜ਼ਾਦ ਖ਼ਿਆਲੀਆਂ ਨੇ ਜੋਸ਼ ਨਾਲ ਐਲਾਨ ਕੀਤਾ, 'ਸਾਇੰਸ ਰੱਬ ਦੀ ਹੋਂਦ ਤੋਂ ਨਾਂਹ ਨਹੀਂ ਕਰਦੀ, ਇਹ ਇਕ ਕਦਮ ਅੱਗੇ ਜਾਂਦੀ ਹੈ; ਇਹ ਉਸ ਨੂੰ ਗ਼ੈਰ ਜ਼ਰੂਰੀ ਬਣਾ ਦੇਂਦੀ ਹੈ।' ਕੁਦਰਤੀ ਸਾਇੰਸ, ਜੋ ਅੱਗੇ ਕੱਚੀ ਉਮਰ ਵਿੱਚ ਸਨ; ਸ਼ੱਕਾਂ, ਸਵਾਲਾਂ ਤੇ ਇਤਰਾਜ਼ਾਂ ਦੀ ਮੁਹਿੰਮ ਵਿੱਚ ਹਦੋਂ ਵੱਧ ਤੇਜ਼ ਤੇ ਦੂਰ ਚੱਲੀਆਂ ਗਈਆਂ। ਸਾਇੰਸਦਾਨ ਇਹ ਮੰਨਣ ਲੱਗ ਪਏ ਕਿ ਕੇਵਲ ਮਾਦਾ ਹੀ ਅਸਲੀ ਵਸਤ ਹੈ ਤੇ ਕਿਸੇ ਚੀਜ਼, ਵਾਕਿਆ ਜਾਂ ਘਟਨਾ ਨੂੰ ਠੀਕ ਹੋਈ ਸਾਬਤ ਕਰਨ ਦਾ ਇਕੋ ਇਕ ਵਸੀਲਾ ਇਹ ਹੈ ਕਿ ਇਹਨਾਂ ਨੂੰ ਤਜਰਬਾ ਕਰਕੇ ਠੀਕ ਸਾਬਤ ਕੀਤਾ ਜਾ ਸਕੇ, ਜਾਂ ਮਨੁੱਖੀ ਹੱਡ-ਬੀਤੀ ਤੇ ਗਿਆਨ ਦੇ ਆਧਾਰ 'ਤੇ ਮਨੁੱਖੀ ਅਕਲ ਇਸ ਨੂੰ ਠੀਕ ਸਮਝ ਸਕੇ। ਮਨ, ਆਤਮਾ ਜਾਂ ਰੂਹ ਨੂੰ ਸਰੀਰ ਨਾਲੋਂ ਵੱਖ ਨਹੀਂ ਸੀ ਕੀਤਾ ਜਾ ਸਕਦਾ ਅਤੇ ਇਹਨਾਂ ਦੀ ਹੋਂਦ ਸਾਬਤ ਕਰਨ ਲਈ ਇਨ੍ਹਾਂ ਨੂੰ ਸ਼ੀਸ਼ੀਆਂ ਵਿਚ ਪਾ ਕੇ ਪਰਖਿਆ ਨਹੀਂ ਸੀ ਜਾ ਸਕਦਾ। ਇਸ ਕਰਕੇ ਇਨ੍ਹਾਂ ਨੂੰ ਵੀ ਕੂੜੇ ਦੇ ਢੇਰ ਉਪਰ ਸੁੱਟਿਆ ਗਿਆ। ਇਹ ਮੰਨਿਆ ਗਿਆ ਕਿ ਇਨਸਾਨ ਕੇਵਲ ਦੇਹ ਹੀ ਦੇਹ ਹੈ। ਇਸ ਜੀਵਨ ਤੋਂ ਬਿਨਾਂ ਨਾ ਕਦੇ ਪਹਿਲਾਂ ਹੀ ਇਸ ਨੂੰ ਕੋਈ ਜੀਵਨ ਪ੍ਰਾਪਤ ਸੀ ਅਤੇ ਨਾ ਹੀ ਅਗਾਂਹ ਪ੍ਰਾਪਤ ਹੋਵੇਗਾ। ਇਨਸਾਨੀ ਸਰੀਰ ਨੂੰ ਲਹੂ, ਹੱਡੀਆਂ, ਨਾੜੀਆਂ ਪੱਠਿਆਂ ਆਦਿਕ ਦੀ ਬਣੀ ਹੋਈ ਗੁੰਝਲਦਾਰ ਮਸ਼ੀਨ ਮੰਨਿਆ ਗਿਆ। ਇਨਸਾਨ ਦੇ ਸਭ ਕਰਤੱਵਾਂ ਨੂੰ ਉਸ ਦੀ ਦੇਹ ਅੰਦਰ ਹੋ ਰਹੀਆਂ ਮਾਦੀ ਤੇ ਰਸਾਇਣੀ ਤਬਦੀਲੀਆਂ ਦਾ ਨਤੀਜਾ ਮੰਨਿਆ ਗਿਆ। ਸੋਚ ਨੂੰ ਆਤਮਾ ਜਾਂ ਮਨ ਦੀ ਹੋਂਦ ਦਾ ਸਬੂਤ ਮੰਨਿਆ ਜਾਂਦਾ ਸੀ। ਉਸ ਬਾਬਤ ਇਹ ਕਿਹਾ ਗਿਆ ਕਿ ਜਿਸ ਤਰ੍ਹਾਂ ਕਲੇਜੇ ਵਿਚੋਂ ਪਿੱਤ ਪੈਦਾ ਹੁੰਦਾ ਹੈ; ਇਸੇ ਤਰ੍ਹਾਂ ਦਿਮਾਗ਼ ਵਿਚੋਂ ਸੋਚ ਵਿਚਾਰ ਪੈਦਾ ਹੁੰਦੀ ਹੈ। ਇਨਸਾਨ ਦੀ ਚੇਤਨਤਾ ਦੀ ਜ਼ਿੰਦਗੀ ਬਾਬਤ ਇਹ ਕਿਹਾ ਗਿਆ ਕਿ ਇਹ ਦਿਮਾਗ਼ ਦੀ ਮਸ਼ੀਨ ਦੀ ਕਾਰਵਾਈ ਹੈ।

### ਪਿਛਾਂਹ ਨੂੰ ਮੋੜਾ

ਪਰ ਫੇਰ ਹੱਦ ਆ ਗਈ। ਸਾਇੰਸ ਰੂਪ ਮੱਛੀ ਪੱਥਰ ਚੱਟ ਬੈਠੀ। 1865 ਈਸਵੀ ਵਿੱਚ ਤਾਂ ਸਾਇੰਸ ਰੱਬ ਨੂੰ ਬੇਲੋੜਾ (ਗ਼ੈਰ ਜ਼ਰੂਰੀ) ਸਮਝਦੀ ਸੀ, ਪਰ ਥੋੜ੍ਹੇ ਹੀ ਚਿਰ ਮਗਰੋਂ ਇਸ ਨੂੰ ਯਕੀਨ ਹੋ ਗਿਆ ਕਿ ਸੰਸਾਰ ਵਿੱਚ ਜੋ ਘਟਨਾਵਾਂ ਤੇ ਕੌਤਕ ਵਰਤ ਰਹੇ ਹਨ, ਉਹਨਾਂ ਨੂੰ ਅਕਲੀ ਤੇ ਸਾਇੰਸੀ ਤੌਰ 'ਤੇ ਸਮਝਣ ਸਮਝਾਉਣ ਲਈ ਰੱਬ ਦੀ ਹੋਂਦ ਮੰਨਣੀ

---

1. Supernatural Religion ਦੇ ਆਖ਼ਰੀ ਕਾਂਡ ਦਾ ਨਚੋੜ।

ਜ਼ਰੂਰੀ ਹੈ। ਅੱਜ ਕਲ੍ਹ ਦੇ ਜਗਤ ਪ੍ਰਸਿੱਧ ਸਾਇੰਸਦਾਨ ਫੇਰ ਰੱਬ ਵੱਲ ਨੂੰ ਮੁੜ ਰਹੇ ਹਨ ਕਿਉਂਕਿ ਰੱਬ ਦੀ ਹੋਂਦ ਦੇ ਯਕੀਨ ਵਿਰੁੱਧ ਪੁਰਾਣੇ ਸਾਇੰਸੀ ਇਤਰਾਜ਼ਾਂ ਨੂੰ ਹੁਣ ਠੀਕ ਜਾਂ ਕਾਫ਼ੀ ਨਹੀਂ ਸਮਝਿਆ ਜਾਂਦਾ। ਸਾਇੰਸਦਾਨਾਂ ਦੇ ਖ਼ਿਆਲਾਂ ਵਿੱਚ ਹੁਣ ਮਾਦੇ ਦੀ ਥਾਂ ਮਨ ਜਾਂ ਆਤਮਾ ਨੇ ਮੱਲ ਲਈ ਹੈ। ਹੁਣ ਕਿਹਾ ਜਾਂਦਾ ਹੈ ਕਿ ਮਾਦਾ ਕੁਝ ਵੀ ਸ਼ੈਅ ਨਹੀਂ, ਮਨ ਹੀ ਸਭ ਕੁਝ ਹੈ। ਸਾਰੀ ਸ੍ਰਿਸ਼ਟੀ ਨੂੰ ਇੱਕ ਵੱਡੀ ਸਾਰੀ ਮਸ਼ੀਨ ਨਹੀਂ ਮੰਨਿਆ ਜਾਂਦਾ, ਸਗੋਂ ਇੱਕ ਵੱਡਾ ਫੁਰਨਾ ਗਿਣਿਆ ਜਾਂਦਾ ਹੈ। ਇਹ ਮਜ਼ਮੂਨ ਹੈ ਤਾਂ ਬੜਾ ਸੁਆਦਲਾ, ਪਰ ਏਥੇ ਇਸ ਸਬੰਧੀ ਬਹੁਤ ਕੁਝ ਨਹੀਂ ਲਿਖਿਆ ਜਾ ਸਕਦਾ।[1]

ਕੁਝ ਹੋਰ ਜਗਤ-ਪ੍ਰਸਿੱਧ ਸਾਇੰਸਦਾਨ ਮਾਨਸਿਕ (ਜਾਂ ਆਤਮਿਕ) ਬਲ ਦੀ ਖੋਜ ਵਿੱਚ ਰੁੱਝੇ ਹੋਏ ਹਨ ਅਤੇ ਮਨੁੱਖੀ ਸ਼ਖ਼ਸੀਅਤ ਦੀਆਂ ਹੈਰਾਨ ਕਰਨ ਵਾਲੀਆਂ ਸ਼ਕਤੀਆਂ ਨੂੰ ਪ੍ਰਮਾਣ ਦੁਆਰਾ ਸਾਬਤ ਕਰ ਰਹੇ ਹਨ। ਆਤਮਾ ਦੇ ਚਮਤਕਾਰਿਆਂ ਨੇ ਆਮ ਲੋਕਾਂ ਨੂੰ ਹੈਰਾਨ ਕਰ ਦਿੱਤਾ ਹੈ ਅਤੇ ਸਾਇੰਸ ਨੂੰ ਵੰਗਾਰਿਆ ਹੈ ਕਿ ਇਹਨਾਂ ਦੀ ਖੋਜ ਪੜਤਾਲ ਆਪਣੀ ਮਰਜ਼ੀ ਮੁਤਾਬਕ ਕਰ ਲਵੇ। ਇਉਂ ਮਲੂਮ ਹੁੰਦਾ ਹੈ ਕਿ ਅਨ-ਆਤਮਾਮਤ ਤੇ ਦਿਮਾਗ਼ੀ ਬਾਜ਼ੀ ਦੇ ਹਾਮੀਆਂ ਨੇ ਜੋ ਬਹੁਤ ਵਧਾ ਵਧਾ ਕੇ ਆਤਮਾ ਆਦਿਕ ਵਿਰੁਧ ਇਨਕਾਰ-ਬਾਜ਼ੀ ਕੀਤੀ ਸੀ, ਉਸ ਨੂੰ ਜ਼ੋਰਦਾਰ ਹਲੂਣਾ ਦੇਣ ਲਈ ਦੂਜੇ ਪਾਸਿਓਂ ਉੱਨਾ ਹੀ ਵਧਾ ਕੇ ਦਾਅਵਾ ਬਿਆਨ ਕਰਨ ਦੀ ਲੋੜ ਪੈ ਗਈ। ਹਰ ਹਾਲਤ ਵਿੱਚ ਮਨੁੱਖੀ ਸ਼ਖ਼ਸੀਅਤ ਦੇ ਅਦਭੁੱਤ, ਅਸਾਧਾਰਨ, ਨੇਮ-ਵਿਰੁੱਧ ਤੇ ਨੇਮੋਂ ਉਪਰ ਕੌਤਕਾਂ, ਕਰਤੱਵਾਂ ਨੇ ਆਤਮਿਕ ਮਾਮਲਿਆਂ ਵਲ ਫੇਰ ਧਿਆਨ ਦਿਵਾ ਦਿੱਤਾ ਹੈ। ਇਹ ਚੀਜ਼ ਸੌ ਕੁ ਸਾਲ ਪਹਿਲਾਂ ਮੈਸਮਰੇਜ਼ਿਮ ਦੀ ਸ਼ਕਲ ਵਿੱਚ ਸ਼ੁਰੂ ਹੋਈ ਅਤੇ ਪੈਰ-ਪੈਰ 'ਤੇ ਇਸ ਦੀ ਸਾਇੰਸ ਵਲੋਂ ਸਖ਼ਤ ਵਿਰੋਧਤਾ ਹੁੰਦੀ ਰਹੀ ਹੈ। ਭਾਵੇਂ ਲੋਕੀਂ ਇਸ ਨੂੰ ਮੰਨਣੋਂ ਇਨਕਾਰ ਕਰਦੇ ਰਹੇ ਤੇ ਇਸ ਦਾ ਮਖ਼ੌਲ ਉਡਾਉਂਦੇ ਰਹੇ, ਫੇਰ ਭੀ ਮੈਸਮਰੇਜ਼ਿਮ ਦੇ ਕ੍ਰਿਸ਼ਮਿਆਂ ਸਬੰਧੀ ਸਹਿਜੇ-ਸਹਿਜੇ ਸਬੂਤ ਇਕੱਠਾ ਹੁੰਦਾ ਗਿਆ ਅਤੇ ਖੋਜ ਲਈ ਇੱਕ ਤਕੜਾ ਖੁੱਲ੍ਹਾ ਮੈਦਾਨ ਖੁੱਲ੍ਹ ਗਿਆ। ਨਤੀਜਾ ਇਹ ਹੋਇਆ ਕਿ ਹਿਪਨੋਟਿਜ਼ਮ ਦੇ ਨਾਂ ਹੇਠ ਇਹ ਸਾਇੰਸੀ ਵੇਖ-ਭਾਲ ਤੇ ਜਾਂਚ ਪੜਤਾਲ ਦਾ ਮੰਨਿਆ ਪ੍ਰਮੰਨਿਆ ਅੰਗ ਬਣ ਗਿਆ।.....ਨਾਲ ਨਾਲ ਹੀ ਮੈਸਮਰੇਜ਼ਿਮ ਨੇ ਸਾਨੂੰ ਬਹੁਤ ਸਾਰੇ ਅਜਿਹੇ ਅਦਭੁੱਤ ਤੇ ਗ਼ੈਰ ਮਾਮੂਲੀ ਵਾਕਿਆਤ ਤੋਂ ਜਾਣੂੰ ਕੀਤਾ ਹੈ, ਜਿਨ੍ਹਾਂ ਨੂੰ ਪਹਿਲਾਂ ਮੰਨਣ ਯੋਗ ਨਹੀਂ ਸੀ ਸਮਝਿਆ ਜਾਂਦਾ ਅਤੇ ਮਾਨਸਿਕ ਖੋਜ ਦੀ ਨਵੀਂ ਸਾਇੰਸ ਕਾਇਮ ਕਰਨ ਵਿੱਚ ਸਹਾਇਤਾ ਦਿੱਤੀ ਹੈ। ਕਈ ਨਿਸਚੇ ਤੇ ਰੀਤੀਆਂ ਜਿਨ੍ਹਾਂ ਨੂੰ ਦਿਮਾਗ਼ੀ ਦਲੀਲਬਾਜ਼ੀ ਅਤੇ ਅੱਜ ਕੱਲ੍ਹ ਦਾ ਸਭਿਆਚਾਰ ਸਭ ਸਦਾ ਲਈ ਵਹਿਮ ਭਰਮ ਦੇ ਨਰਕ ਵਿੱਚ ਸੁੱਟਣਾ ਚਾਹੁੰਦੇ ਸਨ, ਹੁਣ ਫੇਰ ਵਾਪਸ ਆ ਗਏ ਹਨ। ਜੇ ਵੇਖੀਏ ਤਾਂ ਕਈ ਪਾਸੀਂ ਸਾਨੂੰ ਲੁਕੀਆਂ ਗੱਲਾਂ ਦੱਸਣ ਵਾਲੇ, ਸਿੱਧ ਅਗਮ ਦੀਆਂ ਗੱਲਾਂ ਦੱਸਣ ਵਾਲੇ, ਜਾਦੂਗਰਨੀਆਂ, ਸੁਫ਼ਨਿਆਂ ਤੇ ਸ਼ਗਨਾਂ ਅਪਸ਼ਗਨਾਂ ਨੂੰ ਪੜ੍ਹਨ ਵਿਚਾਰਨ ਵਾਲੇ ਨਜੂਮੀ ਤੇ ਕੀਮੀਆਗਾਰ, ਜਾਦੂ ਤੇ ਹਥਨਾਟਕ ਦੇ ਪ੍ਰੋਫ਼ੈਸਰ,

---

1. ਮੈਂ ਬਿਨੈ ਕਰਾਂਗਾ ਕਿ ਇਸ ਸੰਬੰਧੀ ਮੇਰੀ ਲਿਖੀ ਪੁਸਤਕ 'ਸਿੱਖ ਧਰਮ ਬਾਰੇ' (Rekindling of the Sikh Heart) ਦਾ ਮੁਤਾਲਿਆ ਕੀਤਾ ਜਾਵੇ।

ਭੂਤਾਂ ਨਾਲ ਗੱਲਾਂ ਕਰਨ ਕਰਾਉਣ ਵਾਲੇ ਮਾਂਦਰੀ, ਟੂਣਿਆਂ ਤਵੀਤਾਂ ਵਾਲੇ ਅਤੇ ਹੋਰ ਅਜਿਹੀ ਕਿਸਮ ਦੇ ਲੋਕ ਨਜ਼ਰ ਆਉਣਗੇ।[1]

**ਕਰਾਮਾਤੀ ਕੌਤਕ**

ਹੁੰਦਿਆਂ ਹੁੰਦਿਆਂ ਕਰਾਮਾਤਾਂ ਬਾਰੇ ਪੱਛਮ ਦੇ ਵਿਚਾਰਵਾਨਾਂ ਵਿੱਚ ਇਹ ਖ਼ਿਆਲ ਬਣ ਗਿਆ ਕਿ ਕਰਾਮਾਤ ਅਸਲ ਵਿੱਚ ਇੱਕ ਨਜ਼ਰ ਨਾ ਆਉਣ ਵਾਲੀ ਬੁੱਧੀ ਜਾਂ ਅਕਲ ਦਾ ਸਰੀਰ ਜਾਂ ਸਥੂਲ ਪਦਾਰਥਾਂ ਰਾਹੀਂ ਪ੍ਰਗਟ ਹੋਣ ਵਾਲਾ ਕੌਤਕ ਜਾਂ ਕੰਮ ਹੈ ਜਿਸ ਉੱਤੇ ਨੇਮ ਲਾਗੂ ਨਹੀਂ ਜਿਹੜੇ ਸਾਨੂੰ ਮਲੂਮ ਹਨ।[2]

ਅਤੇ ਫੇਰ ਇਹ ਦਾਅਵਾ ਕੀਤਾ ਜਾਣ ਲੱਗ ਪਿਆ ਕਿ 'ਇਕ ਨਜ਼ਰ ਨਾ ਆਉਣ ਵਾਲੀ ਸ਼ਕਤੀ ਜਾਂ ਅਕਲ ਦੇ ਸਰੀਰ ਜਾਂ ਸਥੂਲ ਪਦਾਰਥਾਂ ਰਾਹੀਂ ਪ੍ਰਗਟ ਹੋਣ ਵਾਲੇ ਕੌਤਕ ਜਾਂ ਕੰਮ, ਜਿਨ੍ਹਾਂ ਉੱਤੇ ਉਹ ਨੇਮ ਲਾਗੂ ਨਹੀਂ ਜਿਹੜੇ ਸਾਨੂੰ ਮਲੂਮ ਹਨ, ਇਹਨਾਂ ਅਰਥਾਂ ਵਿੱਚ ਕਰਾਮਾਤਾਂ ਤਜਰਬੇ ਦੀ ਹੱਦ ਅੰਦਰ ਆ ਗਈਆਂ ਹਨ।[3] ਇਹਨਾਂ ਦੇ ਸੁੱਚੇ ਤੇ ਠੀਕ ਹੋਣ ਦੀ ਤਸਦੀਕ ਅਜਿਹੇ ਉਗਾਹਾਂ ਨੇ ਕੀਤੀ ਹੈ, ਜਿਹਨਾਂ ਦੀ ਉਗਾਹੀ ਰੱਦੀ ਨਹੀਂ ਜਾ ਸਕਦੀ ਅਤੇ ਜੋ ਮਨੁੱਖੀ ਸ਼ਖ਼ਸੀਅਤ ਦੇ ਇਹਨਾਂ ਚਮਤਕਾਰਿਆਂ ਨੂੰ ਸਾਇੰਸੀ ਤਰੀਕੇ ਅਨੁਸਾਰ ਪਰਖਣ, ਪੜਤਾਲਣ ਦੀ ਯੋਗਤਾ ਰੱਖਦੇ ਹਨ। ਅਜਿਹੇ ਸਾਰੇ ਕੌਤਕਾਂ ਅਰਥਾਤ ਮਨੁੱਖੀ ਸ਼ਖ਼ਸੀਅਤ ਦੇ ਅਸਾਧਾਰਨ, ਨੇਮ-ਵਿਰੁੱਧ, ਨੇਮੋਂ-ਬਾਹਰੇ ਕਰਤੱਵਾਂ ਨੂੰ ਦੋਂਹ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ। ਇੱਕ ਤਾਂ ਅਜਿਹੇ ਕੌਤਕਾਂ ਦੀ ਸ਼੍ਰੇਣੀ ਹੈ, ਜਿਨ੍ਹਾਂ ਨੂੰ ਪ੍ਰਸਿੱਧ ਸਾਇੰਸਦਾਨਾਂ ਨੇ ਸਾਇੰਸੀ ਪਰਖ ਤੇ ਤਜਰਬੇ ਦੀ ਪੂਰੀ-ਪੂਰੀ ਮਰਯਾਦਾ ਮੁਤਾਬਕ ਹੋਂਦ ਵਿੱਚ ਲਿਆਂਦਾ, ਹੋਰਨਾਂ ਨੂੰ ਵਿਖਾਇਆ ਅਤੇ ਗਹੁ ਨਾਲ ਪਰਖਿਆ ਅਤੇ ਪੜਤਾਲਿਆ ਹੈ। ਇਹ ਕੌਤਕ ਸੁਖਾਲੇ ਵਾਕਿਆ ਕੀਤੇ ਜਾ ਸਕਦੇ ਹਨ। ਦੂਜੀ ਸ਼ਰੇਣੀ ਉਹਨਾਂ ਕੌਤਕਾਂ ਦੀ ਹੈ, ਜੋ ਪਹਿਲੀ ਸ਼ਰੇਣੀ ਦਿਆਂ ਨਾਲੋਂ ਵਧੇਰੇ ਅਚੰਭਾ ਕਰਨ ਵਾਲੇ ਹਨ, ਜਿਹਨਾਂ ਨੂੰ ਜਗਤ-ਪ੍ਰਸਿੱਧ ਸਾਇੰਸਦਾਨਾਂ ਨੇ ਵੇਖਿਆ ਤੇ ਪੜਤਾਲਿਆ ਹੈ, ਜਿਹਨਾਂ ਨੂੰ ਉੱਚੀ ਪਦਵੀ ਵਾਲੇ ਪਤਵੰਤਿਆਂ ਨੇ ਅੱਖੀਂ ਡਿੱਠਾ ਹੈ, ਜਿਹਨਾਂ ਦੇ ਸੱਚੀਂ-ਮੁੱਚੀਂ ਵਾਕਿਆ ਹੋਣ ਬਾਬਤ ਅਜੇਹੀ ਇਤਬਾਰ-ਯੋਗ ਤੇ ਪੂਰੀ ਪੂਰੀ ਸ਼ਹਾਦਤ ਮੌਜੂਦ ਹੈ, ਜਿਹੜੀ ਕਿਸੇ ਕਚਹਿਰੀ ਵਿੱਚ ਪ੍ਰਮਾਣਿਕ ਮੰਨੀ ਜਾ ਸਕਦੀ ਹੈ, ਪਰ ਜਿਨ੍ਹਾਂ ਪਾਰਖੂਆਂ ਖੋਜੀਆਂ ਦੀ ਇਛਿਆ ਪੁਰ ਪੈਦਾ ਨਹੀਂ ਕੀਤਾ ਜਾ ਸਕਿਆ।

---

1. ਜੀ.ਆਰ.ਐੱਸ. ਮੀਡ (G.R.S. Mead) ਦਾ ਮਜ਼ਮੂਨ 'Spiritualism, its Present Day' ਵਿੱਚ।
2. ਵੀ.ਵੀ. ਡੈਸਰਟਿਸ (V.C. dessertis) ਦੀ ਉੱਪਰ ਦੱਸੀ ਰਚਨਾ, ਪੰਨਾ 32।
3. ਜਿਹਾ ਕਿ ਅਸੀਂ ਵੇਖ ਚੁੱਕੇ ਹਾਂ ਕਿ ਅੱਜ ਕਲ੍ਹ ਸਾਇੰਸ ਕਰਾਮਾਤੀ ਘਟਨਾਵਾਂ ਵਿਰੁੱਧ ਇਤਰਾਜ਼ ਨਹੀਂ ਕਰ ਸਕਦੀ, ਕਿਉਂਕਿ ਅਜਿਹੀਆਂ ਚੀਜ਼ਾਂ ਨੂੰ ਉਦੋਂ ਅਸੰਭਵ ਜਾਂ ਵਿਵਰਜਤ ਸਮਝਿਆ ਜਾਂਦਾ ਸੀ, ਜਦੋਂ ਸਾਇੰਸ ਵਾਲੇ ਕੁਦਰਤ ਨੂੰ ਇੱਕ ਅਜਿਹੀ ਮਨੌਤ (ਯੁਕਤੀ) ਰਾਹੀਂ ਸਮਝਣ ਸਮਝਾਉਣ ਦੀ ਕੋਸ਼ਿਸ਼ ਕਰਦੇ ਹੁੰਦੇ ਸਨ, ਜਿਹੜੀ ਹੁਣ ਛੱਡ ਦਿੱਤੀ ਗਈ ਹੈ।' Science and Religion ਵਿਚਲੇ ਰੈਵਰੈਂਡ ਸੀ. ਡਬਲਯੂ.ਓ. ਹਾਰਾ (Rev. C.W.O. Hara) ਦੇ ਲੇਖ ਵਿੱਚੋਂ।

ਇਹਨਾਂ ਸੁਆਦਲੇ ਕੌਤਕਾਂ ਦਾ ਵਿਸਥਾਰ-ਸਹਿਤ ਨਾਲ ਏਥੇ ਦੱਸਣਾ ਅਸੰਭਵ ਹੈ। ਏਥੇ ਕੇਵਲ ਉਹਨਾਂ ਦੀ ਫ਼ਹਿਰਸਤ ਹੀ ਦਿੱਤੀ ਜਾ ਸਕਦੀ ਹੈ, ਜਿਸ ਤੋਂ ਜਿਹੜੇ ਸੱਜਣ ਹੋਰ ਹਾਲ ਮਲੂਮ ਕਰਨਾ ਚਾਹੁਣ ਉਹਨਾਂ ਨੂੰ ਉਤਸ਼ਾਹ ਦਾ ਵਸੀਲਾ ਮਿਲੇ ਅਤੇ ਉਹਨਾਂ ਦੇ ਮਨਾਂ ਵਿੱਚੋਂ ਧਰਮ ਬਾਬਤ ਸ਼ੰਕੇ ਕੁਝ ਨਾ ਕੁਝ ਦੂਰ ਹੋ ਸਕਣ। ਇਹ ਕੌਤਕ ਇਸ ਪ੍ਰਕਾਰ ਦੇ ਹਨ :

1. ਅਵਾਜ਼ਾਂ-ਧੱਫੇ, ਟਕੋਰਾਂ, ਮੁੱਕਿਆਂ ਤੇ ਠੁੱਡਾਂ ਜਿਹੀਆਂ ਅਵਾਜ਼ਾਂ ਜੋ ਚਾਨਣ ਵਿੱਚ ਜਾਂ ਹਨੇਰੇ ਵਿੱਚ ਕਈ ਥਾਈਂ ਪੈਦਾ ਹੁੰਦੀਆਂ ਹਨ, ਪਰ ਜਿਨ੍ਹਾਂ ਨੂੰ ਪੈਦਾ ਕਰਨ ਵਾਲਾ ਨਾ ਕੋਈ ਦਿਸਦਾ ਹੈ, ਨਾ ਉਸ ਦਾ ਕੋਈ ਪਤਾ ਹੀ ਲੱਗ ਸਕਦਾ ਹੈ। ਇਹ ਅਵਾਜ਼ਾਂ ਕੋਈ ਉੱਚੀਆਂ ਤੇ ਕੋਈ ਮੱਧਮ ਹੁੰਦੀਆਂ ਹਨ, ਉਣਤੀ ਦੀ ਸਲਾਈ ਦੇ ਸਿਰੇ ਨਾਲ ਮੱਧਮ ਜਿਹੀ ਟਕੋਰ ਦੀ ਅਵਾਜ਼ ਤੋਂ ਲੈ ਕੇ ਅਜਿਹੀਆਂ ਜ਼ੋਰਦਾਰ ਸੱਟਾਂ ਜਿਨ੍ਹਾਂ ਤੋਂ ਕਮਰਾ ਹਿੱਲ ਉੱਠੇ। ਇਹ ਅਵਾਜ਼ਾਂ ਜਿਥੋਂ ਚਾਹੋ ਪੈਦਾ ਹੋ ਸਕਦੀਆਂ ਹਨ—ਤਜਰਬਾ ਕਰਨ ਵਾਲੇ ਦੇ ਹੱਥ ਵਿੱਚ ਫੜੇ ਹੋਏ ਗਲਾਸ ਉਪਰ ਜਾਂ ਵਿੱਚ, ਫ਼ਰਸ਼ ਜਾਂ ਛੱਤ ਦੀ ਦੁਰੇਡੀ ਨੁੱਕਰ ਉਪਰ, ਸ਼ੀਸ਼ੇ ਦੀ ਟੁਕੜੀ ਉੱਪਰ, ਤਣੀ ਹੋਈ ਤਾਰ ਉਪਰ, ਢੋਲ ਜਾਂ ਤਬਲੇ ਉਪਰ ਜਾਂ ਹਰੇ ਖੜੇ ਰੁੱਖ ਦੇ ਵਿੱਚ, ਕੁਰਸੀ ਉੱਪਰ ਜਾਂ ਮੇਜ਼ ਉਪਰ। ਇਹ ਅਵਾਜ਼ਾਂ ਤਾਰ ਘਰਾਂ ਵਿੱਚ ਵਰਤੇ ਜਾਂਦੇ ਨੇਮ ਵੀ ਵਰਤ ਸਕਦੀਆਂ ਹਨ।[1]

2. ਅਜਿਹੇ ਕੌਤਕ ਜਿਨ੍ਹਾਂ ਤੋਂ ਇਹ ਦਿੱਸਦਾ ਹੈ ਕਿ 'ਕਿਸੇ ਵੀ ਪੁਰਸ਼ ਦੇ ਨਾਲ ਛੂਹਣ ਤੋਂ ਬਿਨਾਂ ਬੇਜਾਨ ਚੀਜ਼ਾਂ ਇਉਂ ਹਿਲ ਜੁਲ ਪੈਂਦੀਆਂ ਹਨ ਜੀਕੁਰ ਉਹਨਾਂ ਨੂੰ ਕਿਸੇ ਸਰੀਰਕ ਸ਼ਕਤੀ ਨੇ ਹਿਲਾਇਆ ਹੈ। ਇਹ ਸ਼੍ਰੇਣੀ ਖ਼ਾਸ ਕਰਕੇ ਸੁਆਦਲੀ ਹੈ ਕਿਉਂਕਿ ਇਸ ਤੋਂ ਸਿੱਧ ਹੁੰਦਾ ਹੈ ਕਿ ਇੱਕ ਸ਼ੈਅ ਦੀ ਸ਼ਕਤੀ ਦੂਜੀ ਸ਼ੈਅ ਤੱਕ ਕਿਸੇ ਅਜਿਹੇ ਵਸੀਲੇ ਨਾਲ ਜਾ ਸਕਦੀ ਹੈ, ਜਿਸ ਦਾ ਅਜੇ ਤੀਕ ਕਿਸੇ ਨੂੰ ਪਤਾ ਨਹੀਂ। ਕੰਧ ਵਿੱਚ ਸੀਮਿੰਟ ਨਾਲ ਜੁੜੇ ਹੋਏ ਸ਼ੀਸ਼ੇ ਦੇ ਬੰਦ ਬਕਸੇ ਵਿੱਚ ਲਟਕਾਇਆ ਹੋਇਆ ਲਾਟੂ ਦੂਰੋਂ ਹਿਲਾਇਆ ਜਾ ਸਕਦਾ ਹੈ, ਕਿਸੇ ਦੇ ਨਾਲ ਛੂਹਣ ਤੋਂ ਬਿਨਾਂ ਹੀ ਮੇਜ਼ਾਂ, ਕੁਰਸੀਆਂ, ਕਿਤਾਬਾਂ ਆਦਿਕ ਸ਼ੈਆਂ ਨੂੰ ਹਵਾ ਵਿੱਚ ਚੁੱਕਿਆ ਤੇ ਇੱਕ ਕਮਰੇ ਵਿਚੋਂ ਦੂਜੇ ਵਿੱਚ ਘਲਿਆ ਜਾ ਸਕਦਾ ਹੈ, ਤੱਕੜੀ ਦੇ ਇੱਕ ਛਾਬੇ ਵਿੱਚ ਰੱਖੇ ਹੋਏ ਖੰਭ ਦਾ ਦੂਜੇ ਛਾਬੇ ਵਿੱਚ ਪਏ ਭਾਰੇ ਸਾਰੇ ਵੱਟੇ ਨਾਲ ਧੜਾ ਕੀਤਾ ਜਾ ਸਕਦਾ ਹੈ।[2]

---

1. 'Psychic Philosophy' ਵੀ.ਸੀ. ਡੈਸਟਰਗਿ਼, ਸਫ਼ੇ 60-61
2. ਚੀਜ਼ਾਂ ਦੇ ਕਿਸੇ ਦੇ ਨਾਲ ਛੂਹਣ ਤੋਂ ਬਿਨਾਂ ਹਿਲਣ ਜੁਲਣ ਪੁਰ ਵਿਚਾਰ ਕਰਦਿਆਂ ਡਾਕਟਰ ਪਾਲ ਜੋਇਰ (Dr. Paul Joir) ਲਿਖਦਾ ਹੈ—ਇਹ ਪ੍ਰਤੱਖ ਵਿਖਾਇਆ ਜਾ ਸਕਦਾ ਹੈ ਕਿ ਮਨੁੱਖੀ ਸਰੀਰ ਵਿੱਚ ਅਜਿਹੀ ਕੋਈ ਤਾਕਤ ਮੌਜੂਦ ਹੈ ਕਿ ਜਿਸ ਨੂੰ ਸਰੀਰੋਂ ਬਾਹਰ ਦੂਰ ਤੀਕ ਘੱਲਿਆ ਵਰਤਿਆ ਜਾ ਸਕਦਾ ਹੈ ਅਤੇ ਜਿਸ ਨਾਲ ਦੂਰ ਪਈਆਂ ਚੀਜ਼ਾਂ ਨੂੰ ਛੂਹਣ ਤੋਂ ਬਿਨਾਂ ਹਿਲਾਇਆ ਜੁਲਾਇਆ ਜਾ ਸਕਦਾ ਹੈ। ਇਸ ਮਤਲਬ ਲਈ ਉਸ ਨੇ ਇੱਕ ਸਾਇੰਸੀ ਆਲਾ (ਜੰਤਰ) ਵੀ ਤਿਆਰ ਕੀਤਾ, ਜਿਸ ਦਾ ਨਾਂ ਉਸ ਨੇ 'ਸਥੈਨੋਮੀਟਰ' ਰਖਿਆ। ਉਹ ਲਿਖਦਾ ਹੈ ਕਿ ਇਨਸਾਨ ਦੇ ਸਰੀਰ ਵਿਚੋਂ ਉਠ ਰਹੀ ਇਹ ਤਾਕਤ ਵੱਖੋ ਵੱਖਰੇ ਆਦਮੀਆਂ ਵਿੱਚ ਵੱਧ-ਘੱਟ ਹੁੰਦੀ ਹੈ ਅਤੇ ਹਰੇਕ ਆਦਮੀ ਵਿੱਚ ਵੀ ਸਿਹਤ ਦੀ ਹਾਲਤ ਦੇ ਮੁਤਾਬਕ ਵੱਧ-ਘੱਟ ਹੁੰਦੀ ਹੈ।

ਮਾਸਕੋ ਤੋਂ 17 ਮਾਰਚ 1968 ਨੂੰ ਰੀਊਟਰ ਨੇ ਇੱਕ ਰਿਪੋਰਟ ਭੇਜੀ ਜੋ ਦੁਨੀਆਂ ਦੇ ਉੱਘੇ ਅਖ਼ਬਾਰਾਂ ਵਿੱਚ ਛਪੀ ਅਤੇ ਜਿਸ ਵਿੱਚ ਇਹ ਦੱਸਿਆ ਗਿਆ ਕਿ ਇੱਕ ਰੂਸੀ ਇਸਤਰੀ ਅਜਿਹੀ ਸ਼ਕਤੀ ਦੀ ਮਾਲਕ ਹੈ ਅਤੇ ਉਸ ਨੇ ਇਸ ਸ਼ਕਤੀ ਦੇ ਵਿਖਾਵੇ ਵੀ ਕੀਤੇ ਹਨ। ਲਿਖਿਆ ਸੀ, 'ਮਾਸਕੋ ਦੀ ਇੱਕ ਅਧਖੜ ਇਸਤਰੀ ਘੜੀ ਵੱਲ ਤੱਕ ਕੇ ਉਸ ਨੂੰ ਖਲਿਹਾਰ ਸਕਦੀ ਹੈ ਤੇ ਉਸ ਦੀਆਂ ਸੂਈਆਂ ਨੂੰ ਵਧੇਰੇ ਤੇਜ਼ੀ ਨਾਲ ਤੋਰ ਸਕਦੀ ਹੈ, ਨਜ਼ਰ ਨਾਲ ਹੀ ਮੇਜ਼ ਦੇ ਇੱਕ ਸਿਰੇ 'ਤੇ ਪਏ ਖਾਣੇ ਤੇ ਚੀਨੀ ਦੇ ਸਾਮਾਨ ਨੂੰ ਮੇਜ਼ ਦੇ ਦੂਜੇ ਸਿਰੇ ਪਹੁੰਚਾ ਦੇਂਦੀ ਹੈ ਅਤੇ ਕੰਪਸ ਦੀ ਸੂਈ ਨੂੰ ਘੜੀ ਦੀ ਸਕਿੰਟਾਂ ਵਾਲੀ ਸੂਈ ਵਾਂਗ ਚੱਕਰ ਕਢਾ ਸਕਦੀ ਹੈ, ਇਹ ਸਭ ਕੁਝ ਉਹ ਮਨ ਦੀ ਡੂੰਘੀ ਇਕਾਗਰਤਾ ਸਹਿਤ ਘੂਰੀ ਭਰੀ ਝਾਕਣੀ ਨਾਲ ਕਰਦੀ ਹੈ। ਉਸ ਦੇ ਕਰਤੱਵਾਂ ਦੀਆਂ ਫ਼ਿਲਮਾਂ ਲਈਆਂ ਗਈਆਂ ਹਨ। ਸਾਇੰਸਦਾਨਾਂ ਨੇ ਉਸ ਨੂੰ ਗਹੁ ਨਾਲ ਪਰਖਿਆ ਪਰਤਾਇਆ ਹੈ। ਉਹਨਾਂ ਨੇ ਨਤੀਜਾ ਕੱਢਿਆ ਹੈ ਕਿ ਉਸ ਦੇ ਦਿਮਾਗ਼ ਵਿੱਚ ਸਰੀਰੋਂ ਵੱਖ ਪਰ੍ਹੇ ਜਾਂ ਦੂਰ ਪਈਆਂ ਮਾਦੀ ਵਸਤਾਂ ਨੂੰ ਹਰਕਤ ਵਿੱਚ ਲਿਆਉਣ ਦੀ ਸ਼ਕਤੀ ਪ੍ਰਾਪਤ ਹੈ। ਉਹ ਕਹਿੰਦੇ ਹਨ ਕਿ ਇਹ ਗੱਲ ਧਰਮ ਜਾਂ ਭਗਤੀ ਨਾਲ ਸੰਬੰਧਿਤ ਨਹੀਂ, ਇਹ ਤਾਂ ਇੱਕ ਪਦਾਰਥ-ਵਿਗਿਆਨਕ ਤੇ ਮਨੋਵਿਗਿਆਨਿਕ ਤੱਥ ਹੈ, ਜਿਸ ਦੀ ਹੋਰ ਵਧੇਰੇ ਪਰਖ ਪੜਤਾਲ ਕਰਨ ਦੀ ਲੋੜ ਹੈ।

ਇਹ ਵੀ ਦੱਸਿਆ ਗਿਆ ਹੈ ਕਿ ਚਾਰ ਸਾਲ ਪਹਿਲਾਂ ਇਹ ਗੱਲ ਵੀ ਅਖ਼ਬਾਰਾਂ ਵਿੱਚ ਛਪੀ ਸੀ ਕਿ ਕਈ ਰੂਸੀ ਇਸਤਰੀਆਂ ਕੰਧਾਂ ਤੇ ਦਰਵਾਜ਼ਿਆਂ ਵਿੱਚ ਦੀ ਵੇਖ ਸਕਦੀਆਂ ਸਨ, ਉਂਗਲਾਂ ਨਾਲ ਕਿਤਾਬਾਂ ਪੜ੍ਹ ਸਕਦੀਆਂ ਸਨ ਤੇ ਬੰਦ ਪੀਪੇ ਵਿੱਚ ਪਏ ਰੋਗਨ ਦਾ ਰੰਗ ਦੱਸ ਸਕਦੀਆਂ ਸਨ।

3. ਖੜੋਤੇ, ਬੈਠੇ ਜਾਂ ਲੰਮੇ ਪਏ ਹੋਏ ਆਦਮੀ ਦਾ ਜ਼ਮੀਨ ਦੀ ਖਿੱਚ ਦੇ ਉਲਟ ਹਵਾ ਵਿੱਚ ਉੱਠਣਾ ਜਾਂ ਉੱਡਣਾ। ਕਈ ਹਾਲਤਾਂ ਵਿੱਚ ਬੰਦਾ ਕੁਰਸੀ ਸਣੇ ਹਵਾ ਵਿੱਚ ਚੁਕਿਆ ਜਾਂਦਾ ਹੈ। ਇਹ ਉਡਾਰੀ ਜਾਂ ਉਚਾਈ ਕੁਝ ਫੁੱਟਾਂ ਤੋਂ ਲੈ ਕੇ ਕਮਰੇ ਦੀ ਛੱਤ ਤੀਕ ਹੋ ਸਕਦੀ ਹੈ। ਅਜਿਹੀਆਂ ਮਿਸਾਲਾਂ ਵੀ ਹਨ, ਜਦ ਕੁਝ ਆਦਮੀ ਇੱਕ ਬਾਜ਼ਾਰ ਵਿੱਚ ਕਈ ਉੱਚੀਆਂ ਇਮਾਰਤਾਂ ਦੇ ਉੱਪਰ ਦੀ, ਲੈ ਜਾਏ ਗਏ ਹਨ। ਵੇਖੋ Invisible Friends ਰਚਿਤ ਲੈੱਡਬੀਟਰ।

4. ਅੱਗ ਨਾ ਸਾੜੇ :—ਭਖਦਾ ਲਾਲ ਹੋਇਆ ਕੋਲਾ, ਸ਼ੀਸ਼ਾ ਜਾਂ ਲੋਹਾ ਆਦਿਕ ਧਾਤ, ਹੱਥ ਵਿੱਚ ਬਿਨਾਂ ਕਿਸੇ ਤਕਲੀਫ਼ ਨੁਕਸਾਨ ਦੇ ਫੜਿਆ ਜਾ ਸਕਦਾ ਹੈ। ਆਦਮੀ ਭਖ ਰਹੇ ਅੰਗਿਆਰਿਆਂ ਉਪਰ ਇਧਰ ਉਧਰ ਮੌਜ ਨਾਲ ਚੱਲ ਫਿਰ ਸਕਦੇ ਹਨ। ਡਾਕਟਰ ਪਾਸਕਲ (Dr. Pascal) ਨੇ ਆਪਣੀ ਕਿਤਾਬ (Annales de Sciences Psychiques) ਵਿੱਚ ਤਿੰਨਾਂ ਅਜਿਹੀਆਂ ਮੌਕਿਆਂ ਦਾ ਹਾਲ ਦਸਿਆ ਹੈ, ਜਦ ਬ੍ਰਾਹਮਣ ਦੇ ਅੱਗ ਨੂੰ ਬੰਨ੍ਹ ਲੈਣ ਮਗਰੋਂ ਬਾਲ, ਜਵਾਨ, ਬਿਰਧ, ਹਰ ਸ਼ਰੇਣੀ ਦੇ ਬੰਦੇ ਲਾਲ ਭਖ ਰਹੇ ਕੋਲਿਆਂ ਉੱਪਰ ਨੰਗੀ ਪੈਰੀਂ ਇੱਧਰ ਉਧਰ ਨੱਚਦੇ ਫਿਰਦੇ ਉਸ ਨੇ ਆਪ ਵੇਖੇ ਸਨ। ਇਹ ਕੁਝ ਉਸ ਨੇ ਅਕਤੂਬਰ ਤੇ ਦਸੰਬਰ 1898 ਵਿੱਚ ਤੇ ਫਰਵਰੀ 1908 ਵਿੱਚ ਡਿੱਠਾ। ਇਕ ਵੇਰ ਉਸ ਨੇ

ਆਪ ਅਤੇ ਪੈਰਿਸ ਦੇ ਪਰਸਿਧ ਡਾਕਟਰ ਜਾਵਲ (Dr. Javal) ਦੇ ਲੜਕੇ ਨੇ ਵੀ ਅਜਿਹਿਆਂ ਕੋਲਿਆਂ ਉੱਪਰ ਤੁਰ ਕੇ ਵੇਖਿਆ। ਉਹ ਅੰਤ ਵਿੱਚ ਲਿਖਦਾ ਹੈ—ਇਹਨੀਂ ਦਿਨੀਂ ਐਗਲਿੰਟਨ (Eglinton), ਹੋਮ (Home) ਅਤੇ ਕਈ ਹੋਰ ਆਪਣੇ ਹੱਥਾਂ ਵਿੱਚ ਲਾਲ ਭਖਦੇ ਅੰਗਿਆਰ ਕਾਫ਼ੀ ਚਿਰ ਫੜੀ ਰੱਖ ਸਕੇ ਹਨ ਅਤੇ ਉਹਨਾਂ ਦੇ ਹੱਥ ਸੜੇ ਨਹੀਂ। ਇਸ ਕਰਕੇ ਇਹ ਕੌਤਕ ਨਵੇਂ ਨਹੀਂ। ਜਿਨ੍ਹਾਂ ਕੌਤਕਾਂ ਨੂੰ ਅਸੀਂ ਅੱਖੀਂ ਡਿਠਾ, ਉਹਨਾਂ ਤੋਂ ਇਹ ਸਾਫ਼ ਸਿੱਧ ਹੋ ਜਾਂਦਾ ਹੈ ਕਿ ਕੋਈ ਅਜਿਹਾ ਬਲ ਹੈ, ਜਿਹੜਾ ਅੱਗ ਦੀ ਸਾੜੂ ਤਾਕਤ ਨੂੰ ਬਹੁਤਾ ਹੱਦ ਤੀਕ ਬੰਨ੍ਹ ਲੈਂਦਾ ਹੈ। ਅੱਗ ਬੁੱਝਦੀ ਨਹੀਂ ਸੀ, ਇਹ ਸਾੜਦੀ ਨਹੀਂ ਸੀ। ਸਾਡਾ ਨਿਸ਼ਚਾ ਹੈ ਕਿ ਜਿਹੋ ਜਿਹੀ ਅੱਗ ਦੀ ਭੱਠੀ ਅਸਾਂ ਵੇਖੀ, ਉਸ ਉਪਰ ਦੀ ਜੇ ਕੋਈ ਆਦਮੀ ਨੰਗੇ ਪੈਰੀਂ ਲੰਘੇ ਤਾਂ ਜ਼ਰੂਰ ਹੀ ਉਸ ਦੇ ਪੈਰ ਸਖ਼ਤ ਸੜ ਜਾਣ।'

ਇਹ ਸਭ ਕੁਝ ਸਾਹਮਣੇ ਰੱਖ ਕੇ ਗੁਰੂ ਨਾਨਕ ਦੇਵ ਜੀ ਤੇ ਕੌਡੇ ਰਾਖਸ਼ ਦੀ ਸਾਖੀ ਨੂੰ ਸੱਚੀ ਮੰਨਣੋਂ ਕਿਵੇਂ ਇਨਕਾਰ ਕੀਤਾ ਜਾ ਸਕਦਾ ਹੈ ?

5. ਮੇਜ਼ ਉੱਪਰ ਕਾਗ਼ਜ਼ ਤੇ ਉਸ ਉਪਰ ਪੈਂਸਿਲ ਧਰੀ ਜਾਣੀ ਤੇ ਥੋੜ੍ਹੇ ਚਿਰ ਮਗਰੋਂ ਉਸ ਉਪਰ ਇਬਾਰਤ ਲਿਖੀ ਜਾਣੀ ਜਾਂ ਬਿਨਾਂ ਪੈਂਸਿਲ ਦੇ ਕਾਗ਼ਜ਼ ਉਪਰ ਲਿਖਿਆ ਜਾਣਾ, ਘੁਟ ਕੇ ਬੱਧੀਆਂ ਹੋਈਆਂ ਦੋਹ ਸਲੇਟਾਂ ਦੇ ਅੰਦਰਲੇ ਪਾਸਿਆਂ ਉੱਪਰ ਲਿਖਤ ਹੋ ਜਾਣੀ; ਇਹ ਸਭ ਗੱਲਾਂ ਵੇਖਣ ਵਿੱਚ ਆਈਆਂ ਹਨ। ਕਈ ਪ੍ਰਸਿੱਧ ਖੋਜੀਆਂ ਨੇ ਇਹ ਵੀ ਤਸਦੀਕ ਕੀਤਾ ਹੈ ਕਿ ਕਈ ਵੇਰ ਆਦਮੀ ਆਪਣੇ ਹੱਥ ਨੂੰ ਢਿਲਾ ਛੱਡ ਕੇ ਅਜਿਹੀ ਬੋਲੀ ਵਿੱਚ ਇਬਾਰਤ ਲਿਖ ਸਕੇ ਹਨ, ਜੋ ਉਹਨਾਂ ਨੂੰ ਆਉਂਦੀ ਨਹੀਂ ਸੀ ਅਤੇ ਅਜਿਹੇ ਬੰਦਿਆਂ, ਥਾਵਾਂ ਤੇ ਵਾਕਿਆਂ ਦਾ ਹਾਲ ਲਿਖ ਸਕੇ ਹਨ ਜਿਨ੍ਹਾਂ ਦਾ ਉਹਨਾਂ ਨੂੰ ਕੋਈ ਇਲਮ ਨਹੀਂ ਸੀ।

6. ਨਜ਼ਰ ਆਉਣ ਵਾਲੇ ਕੌਤਕ ਜਾਂ ਪ੍ਰੇਤ ਆਦਿ ਜੋ ਆਮ ਤੌਰ 'ਤੇ ਮੱਧਮ ਚਾਨਣ ਵਿੱਚ ਨਜ਼ਰ ਆਉਂਦੇ ਹਨ। ਕਈ ਵੇਰ ਇਹ ਦਿੱਸਣ ਵਾਲੀਆਂ ਚੀਜ਼ਾਂ ਚਮਕਦਾਰ ਚੱਕਰਾਂ ਦੀ ਸ਼ਕਲ ਵਿੱਚ ਹੁੰਦੀਆਂ ਹਨ, ਜਿਨ੍ਹਾਂ ਦਾ ਕੱਦ ਮਟਰ ਦੇ ਦਾਣੇ ਤੋਂ ਲੈ ਕੇ ਟੈਨਿਸ ਦੇ ਗੇਂਦ ਜਿਡਾ ਹੁੰਦਾ ਹੈ ਤੇ ਜੋ ਕਮਰੇ ਵਿੱਚ ਜਾਂ ਬੈਠਣ ਵਾਲਿਆਂ ਦੇ ਸਿਰਾਂ ਉਦਾਲੇ, ਉਡਦੇ ਫਿਰਦੇ ਹਨ ਜਾਂ ਇਹ ਤਿੱਖੀਆਂ ਲਾਟਾਂ ਵਾਕੁਰ ਹੁੰਦੀਆਂ ਹਨ ਜਾਂ ਪੀਲੇ ਲਿਸ਼ਕਣੇ ਬੱਦਲ ਜਿਹੜੇ ਕਦੇ-ਕਦੇ ਮਨੁੱਖੀ ਚਿਹਰਿਆਂ, ਹੱਥਾਂ ਤੇ ਕਈ ਵੇਰ ਸਾਰੇ ਸਰੀਰ ਦੀ ਸ਼ਕਲ ਧਾਰਨ ਕਰ ਲੈਂਦੇ ਹਨ ਤੇ ਇਹ ਮਨੁੱਖੀ ਸੂਰਤਾਂ ਗੱਲਾਂ ਕਰ ਸਕਦੀਆਂ ਹਨ, ਹੱਥ ਮਿਲਾ ਸਕਦੀਆਂ ਹਨ ਤੇ ਜੱਫੀ ਪਾ ਸਕਦੀਆਂ ਹਨ। ਇਹਨਾਂ ਦੇ ਇਕੱਲਿਆਂ ਦੇ ਜਾਂ ਤਜਰਬਾ ਕਰਨ ਵਾਲੇ ਦੇ ਪਾਸ ਬੈਠਿਆਂ ਦੇ ਫ਼ੋਟੋ ਭੀ ਖਿੱਚੇ ਗਏ ਹਨ।

7. ਰਸਾਇਨੀ ਤਬਦੀਲੀਆਂ :—ਲਾਖ ਦੀਆਂ ਮੋਹਰਾਂ ਲਾ ਕੇ ਬੰਦ ਕੀਤੀਆਂ ਹੋਈਆਂ ਬੋਤਲਾਂ ਵਿੱਚ ਪਏ ਪਾਣੀ ਦਾ ਰੰਗ ਬਦਲਾਇਆ ਜਾਣਾ; ਫ਼ੋਟੋ ਦੀਆਂ ਫ਼ਿਲਮਾਂ ਉਪਰ, ਜਿਨ੍ਹਾਂ ਨੂੰ ਲਾਖ ਦੀਆਂ ਮੋਹਰਾਂ ਲਾ ਕੇ ਬੰਦ ਰਖਿਆ ਸੀ ਤੇ ਚਾਨਣ ਸਾਹਮਣੇ ਨਹੀਂ ਸੀ ਕੀਤਾ ਗਿਆ, ਕਈ ਤਰ੍ਹਾਂ ਦੀਆਂ ਸ਼ਕਲਾਂ ਦੀ ਤਸਵੀਰ ਬਣ ਜਾਣੀ। ਖ਼ਿਆਲਾਂ ਦੇ ਫ਼ੋਟੋ ਵੀ ਸਫਲਤਾ ਸਹਿਤ ਲਏ ਗਏ ਹਨ।

8. ਮਾਦੇ ਵਿੱਚ ਪ੍ਰਵੇਸ਼ ਕਰਨਾ ਜਾਂ ਧਸ ਜਾਣਾ। ਹੁਣ ਤੀਕ ਜੋ ਸਾਇੰਸੀ ਇਲਮ

ਇਨਸਾਨ ਨੂੰ ਪ੍ਰਾਪਤ ਹੈ, ਉਸ ਨਾਲ ਇਹਨਾਂ ਕੌਤਕਾਂ ਨੂੰ ਸਮਝਣਾ ਸਮਝਾਉਣਾ ਸਭ ਤੋਂ ਵੱਧ ਔਖਾ ਹੈ। ਛੱਲੇ ਜਿਨ੍ਹਾਂ ਨੂੰ ਕੱਪੜੇ ਵਿੱਚ ਸੀਤਾ ਗਿਆ ਹੋਵੇ ਤੇ ਉਤੋਂ ਲਾਖ ਨਾਲ ਮੋਹਰਾਂ ਲਾਈਆਂ ਗਈਆਂ ਹੋਣ, ਕੱਪੜੇ ਵਿੱਚੋਂ ਨਿਕਲ ਜਾਣੇ, ਪਰ ਕੱਪੜੇ ਦੇ ਤੋਪੇ ਜਿਉਂ ਦੇ ਤਿਉਂ ਕਾਇਮ ਰਹਿਣੇ। ਫੁੱਲ, ਹਾਰਮੋਨੀਅਮ, ਬੰਸਰੀ ਆਦਿ ਜਿਹੀਆਂ ਨਿਗਰ ਚੀਜ਼ਾਂ ਜਾਂ ਬੰਦ ਦਰਵਾਜ਼ਿਆਂ ਜਾਂ ਕੰਧਾਂ ਵਿੱਚ ਦੀ ਲੰਘ ਸਕਦੀਆਂ ਹਨ, ਇਕ ਅਜਿਹੀ ਰੱਸੀ ਨੂੰ, ਜਿਸ ਦੇ ਦੋਵੇਂ ਸਿਰੇ ਕਿਸੇ ਸ਼ੈਅ ਨਾਲ ਵੱਖ-ਵੱਖ ਬੰਨ੍ਹ ਕੇ ਮੋਹਰਾਂ ਲਾ ਦਿੱਤੀਆਂ ਹੋਣ, ਸਾਦਾ ਗੰਢ ਦਿੱਤੀ ਜਾ ਸਕਦੀ ਹੈ (ਪਾਠਕ ਜਾਣਦੇ ਹੀ ਹਨ ਕਿ ਗੰਢ ਦੇਣ ਲਈ ਰੱਸੀ ਦਾ ਸਿਰਾ ਰੱਸੀ ਦੇ ਵਲ ਵਿੱਚ ਦੀ ਲੰਘਾਉਣਾ ਪੈਂਦਾ ਹੈ, ਪਰ ਇਥੇ ਦੋਵੇਂ ਸਿਰੇ ਜੱਕੜੇ ਹੁੰਦੇ ਹਨ), ਕੇਵਲ ਹੱਥ ਲਾ ਕੇ ਫ਼ੌਲਾਦੀ ਤਾਰਾਂ ਵਿੱਚ ਮਿਕਨਾਤੀਸੀ ਤਾਕਤ ਭਰੀ ਜਾ ਸਕਦੀ ਹੈ ਅਤੇ ਕਿਸੇ ਚੀਜ਼ ਵਿੱਚ ਬਿਜਲੀ ਪੈਦਾ ਕੀਤੀ ਜਾ ਸਕਦੀ ਹੈ, ਕੁਰਸੀ ਦੀ ਬਾਹੀ ਜਾਂ ਪਿੱਠ ਕਿਸੇ ਜਣੇ ਦੀ ਬਾਂਹ ਵਿੱਚ ਪਾ ਕੇ ਲਟਕਾਈ ਜਾ ਸਕਦੀ ਹੈ, ਜਦਕਿ ਉਸ ਦਾ ਹੱਥ ਕਿਸੇ ਹੋਰਸ ਦੇ ਹੱਥ ਨਾਲ ਘੁਟ ਕੇ ਬੱਧਾ ਹੋਇਆ ਹੋਵੇ ਤੇ ਉੱਪਰ ਮੋਹਰਾਂ ਲਾਈਆਂ ਹੋਈਆਂ ਹੋਣ ਅਤੇ ਕੁਰਸੀ ਲਈ ਬਾਂਹ ਤੋਂ ਲਟਕਣ ਦਾ ਇੱਕੋ ਤਰੀਕਾ ਇਹ ਹੋਵੇ ਕਿ ਉਸ ਦੀ ਬਾਹੀ ਜਾਂ ਪਿੱਠ ਉਸ ਜਣੇ ਦੀ ਬਾਂਹ ਵਿੱਚ ਦੀ ਲੰਘ ਗਈ ਹੋਵੇ। ਇੱਕ ਆਦਮੀ ਨੂੰ ਪਿੰਜਰੇ ਵਿੱਚ ਬੰਦ ਕੀਤਾ ਗਿਆ, ਦਰਵਾਜ਼ੇ ਤੇ ਸੀਖਾਂ ਨੂੰ ਪੱਕੀ ਤਰ੍ਹਾਂ ਮੋਹਰਾਂ ਲਾ ਦਿੱਤੀਆਂ ਗਈਆਂ, ਫੇਰ ਵੀ ਉਹ ਆਦਮੀ ਪਿੰਜਰਿਓਂ ਬਾਹਰ ਆ ਗਿਆ। ਇਹਨਾਂ ਕੌਤਕਾਂ ਤੋਂ ਇਉਂ ਜਾਪਦਾ ਹੈ ਕਿ ਮਾਦੇ ਦੀਆਂ ਬਣੀਆਂ ਹੋਈਆਂ ਚੀਜ਼ਾਂ, ਮਨੁੱਖੀ ਸਰੀਰ ਸਮੇਤ, ਪਹਿਲਾਂ ਭੂਤਾਂ ਵਿੱਚ ਰਲ ਜਾਂਦੀਆਂ ਹਨ ਤੇ ਫੇਰ ਇਕੱਤਰ ਹੋ ਕੇ ਅਜਿਹੀਆਂ ਹੀ ਬਣ ਜਾਂਦੀਆਂ ਹਨ।

9. ਦੁੱਖ, ਸੁੱਖ, ਗਰਮੀ, ਸਰਦੀ ਆਦਿ ਮਹਿਸੂਸ ਕਰਨ ਦੀ ਸ਼ਕਤੀ ਨੂੰ ਸਰੀਰੋਂ ਬਾਹਰ ਕੱਢ ਕੇ ਕਿਸੇ ਹੋਰ ਸ਼ੈ ਵਿੱਚ ਟਿਕਾ ਦੇਣਾ। ਹਿਪਨੋਟਿਜ਼ਮ ਕਰਨ ਵਾਲਾ ਇਹਨਾਂ ਉਪਰ ਆਪਣਾ ਅਮਲ ਕਰ ਰਿਹਾ ਹੈ, ਉਹਨਾਂ ਨੂੰ ਇਹ ਕਹਿ ਕੇ ਮਨਾ ਸਕਦਾ ਹੈ ਕਿ ਉਹਨਾਂ ਦੀ ਦੁੱਖ ਪੀੜ ਆਦਿਕ ਮਨਾਉਣ ਦੀ ਸ਼ਕਤੀ ਕਿਸੇ ਬਾਹਰਲੀ ਸ਼ੈਅ ਵਿੱਚ ਚਲੀ ਗਈ ਹੈ, ਜਿਵੇਂ ਪਾਣੀ ਦੇ ਗਲਾਸ, ਲੱਕੜੀ ਦੇ ਫੱਟੇ, ਕੱਪੜੇ ਦੇ ਟੁਕੜੇ ਜਾਂ ਕੰਧ ਉਪਰ ਪੈ ਰਹੇ ਉਹਨਾਂ ਦੇ ਆਪਣੇ ਪਰਛਾਵੇਂ ਵਿੱਚ। ਫਿਰ ਉਹਨਾਂ ਚੀਜ਼ਾਂ ਨੂੰ ਜੋ ਕੁਝ ਕੀਤਾ ਜਾਵੇਗਾ ਉਹ ਸਭ ਉਹ ਬੰਦੇ ਮਹਿਸੂਸ ਕਰਨਗੇ, ਪਰ ਉਹਨਾਂ ਦੇ ਸਰੀਰਾਂ ਨੂੰ ਭਾਵੇਂ ਕੁਝ ਭੀ ਕਰੀਏ, ਉਹਨਾਂ ਨੂੰ ਪਤਾ ਹੀ ਨਹੀਂ ਲੱਗੇਗਾ।

10. ਜਿਹੜੀਆਂ ਚੀਜ਼ਾਂ ਆਮ ਲੋਕਾਂ ਨੂੰ ਦਿਖਾਈ ਜਾਂ ਸੁਣਾਈ ਨਹੀਂ ਦੇਂਦੀਆਂ, ਉਹਨਾਂ ਨੂੰ ਵੇਖ ਸੁਣ ਸਕਣ ਦੀ ਸ਼ਕਤੀ ਕਈਆਂ ਵਿੱਚ ਪੈਦਾ ਕੀਤੀ, ਵਧਾਈ ਤੇ ਵਿਖਾਈ ਜਾ ਸਕਦੀ ਹੈ। ਇਹ ਵਿਖਾਇਆ ਗਿਆ ਹੈ ਕਿ ਇਨਸਾਨ ਨੂੰ ਸਮੇਂ ਤੇ ਫ਼ਾਸਲੇ ਦੀਆਂ ਕੈਦਾਂ ਬੰਦਸ਼ਾਂ ਤੋੜ ਕੇ ਅਗਲੇ-ਪਿਛਲੇ ਸਮੇਂ ਅਤੇ ਦੂਰ-ਦੁਰੇਡੇ ਥਾਵਾਂ ਦੀਆਂ ਗੱਲਾਂ-ਬਾਤਾਂ ਦੱਸ ਸਕਦਾ ਹੈ। ਅਸਲ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਅੱਜ ਕੱਲ੍ਹ ਦੀ ਪੱਥਰ ਦਿਲ ਸ਼ਕੀ ਸੁਭਾਅ ਵਾਲੀ ਸਾਇੰਸ ਇਹ ਸਲਾਹ ਦੇ ਰਹੀ ਹੈ ਕਿ ਸਾਡੇ ਪਾਸ

ਇੱਕ ਛੇਵਾਂ ਗਿਆਨ-ਇੰਦਰਾ ਭੀ ਹੈ, ਜੋ ਸਮੇਂ ਤੇ ਫ਼ਾਸਲੇ ਵਿੱਚ ਪੂਰਨ ਤੌਰ 'ਤੇ ਆਜ਼ਾਦ ਹੈ।[1]

ਅਜਿਹੀ ਸ਼ਕਤੀਆਂ ਨੂੰ ਪੂਰੀ-ਪੂਰੀ ਵਿਗਿਆਨਿਕ ਪਰਖ ਪੜਤਾਲ ਮਗਰੋਂ ਸੱਚੀਆਂ ਤੇ ਠੀਕ ਮੰਨਿਆ ਗਿਆ ਹੈ। ਕਈ ਦੇਸਾਂ, ਜਿਵੇਂ ਅਮਰੀਕਾ ਤੇ ਇੰਗਲੈਂਡ ਵਿੱਚ ਅਜਿਹੀ ਸ਼ਕਤੀਆਂ ਦੇ ਮਾਲਕਾਂ ਦੀ ਸਹਾਇਤਾ ਨਾਲ ਕਤਲਾਂ, ਚੋਰੀਆਂ ਆਦਿ ਦੇ ਅਜਿਹੇ ਅਪਰਾਧਾਂ ਦੇ ਅਸਲੀ ਅਪਰਾਧੀਆਂ ਨੂੰ ਲੱਭਿਆ ਤੇ ਫੜਿਆ ਗਿਆ ਹੈ ਜਿਹਨਾਂ ਬਾਰੇ ਪੁਲਸੀ ਢੰਗ ਤੇ ਉਪਰਾਲੇ ਕੋਈ ਸੁਰਾਗ਼ ਨਹੀਂ ਸਨ ਕੱਢ ਸਕੇ। ਉਥੇ ਹੁਣ ਖ਼ਾਸ-ਖ਼ਾਸ ਗੁੰਝਲਦਾਰ ਵਾਰਦਾਤਾਂ ਦੀ ਪੜਤਾਲ ਸਮੇਂ ਪੁਲਸੀਏ ਅਜਿਹੇ ਵਿਅਕਤੀਆਂ ਦੀ ਸਹਾਇਤਾ ਲੈਂਦੇ ਅਤੇ ਸਫਲਤਾ ਪ੍ਰਾਪਤ ਕਰਦੇ ਹਨ।[2]

11. ਇਨਸਾਨ ਦਾ ਦੋ ਸਰੀਰ ਧਾਰਨ ਕਰ ਸਕਣਾ :—ਵੇਖਿਆ ਗਿਆ ਹੈ ਅਤੇ ਪਰਤਾਵੇ ਕਰਕੇ ਸਿੱਧ ਕੀਤਾ ਗਿਆ ਹੈ ਕਿ ਕਈ ਆਦਮੀ ਇੱਕੋ ਸਮੇਂ ਦੋਂਹ ਵੱਖਰੀਆਂ-ਵੱਖਰੀਆਂ ਤੇ ਦੂਰ-ਦੂਰ ਥਾਵਾਂ 'ਤੇ ਸਰੀਰਕ ਰੂਪ ਵਿੱਚ ਹਾਜ਼ਰ ਹੋਣ, ਗੱਲਾਂ ਬਾਤਾਂ ਅਤੇ ਹੋਰ ਸਰੀਰਕ ਕੰਮ ਕਰ ਸਕਣ ਦੀ ਸ਼ਕਤੀ ਰੱਖਦੇ ਹਨ ਜਾਂ ਪ੍ਰਾਪਤ ਕਰ ਸਕਦੇ ਹਨ, ਜੀਕੁਰ ਗੁਰੂ ਨਾਨਕ ਦੇਵ ਦੂਰ-ਦੁਰੇਡੇ ਦੇਸ ਵਿੱਚ ਹੋਣ ਸਮੇਂ, ਬੇਬੇ ਨਾਨਕੀ ਦੇ ਯਾਦ ਕਰਨ ਤੇ ਸੁਲਤਾਨਪੁਰ ਹਾਜ਼ਰ ਹੋਣ, ਪ੍ਰਸ਼ਾਦ ਛੱਕਣ ਅਤੇ ਗੱਲਾਂ-ਬਾਤਾਂ ਕਰਨ ਦੀ ਸ਼ਕਤੀ ਰੱਖਦੇ ਸਨ।[3]

12. ਆਪਣੇ ਖ਼ਿਆਲ ਕਿਸੇ ਹੋਰ ਦੇ ਮਨ ਵਿੱਚ ਬਿਨਾਂ ਬੋਲੇ ਪਹੁੰਚਾ ਸਕਣ ਅਤੇ ਅਗਲੇ ਦੇ ਖ਼ਿਆਲ ਪੜ੍ਹ ਸਕਣ ਅਤੇ ਉਸ ਪਾਸੋਂ ਮਨ-ਆਈ ਗੱਲ ਅਖਵਾ ਸਕਣ ਦੀ ਸ਼ਕਤੀ ਅਜਿਹੀ ਹੈ ਜੋ ਪੈਦਾ ਕੀਤੀ ਤੇ ਵਧਾਈ ਜਾ ਸਕਦੀ ਹੈ। ਲੰਮੇ ਚੌੜੇ ਫ਼ਾਸਲਿਆਂ ਦੇ ਪਾਰ ਖ਼ਿਆਲਾਂ ਨੂੰ ਘੱਲਿਆ ਤੇ ਫੜਿਆ ਜਾ ਸਕਦਾ ਹੈ। ਅਗਲੇ ਪਾਸੋਂ ਅਜੇਹੀ ਬੋਲੀ ਵਿੱਚ ਗੱਲਾਂ ਕਰਾਈਆਂ ਜਾ ਸਕਦੀਆਂ ਹਨ ਜਿਹੜੀ ਉਸ ਨੂੰ ਬੋਲਣੀ ਸਮਝਣੀ ਆਉਂਦੀ ਹੀ ਨਾ ਹੋਵੇ।

ਹੋਰਨਾਂ ਦੇ ਖ਼ਿਆਲ ਫੁਰਨੇ ਪੜ੍ਹ ਸਕਣ ਦੀ ਸ਼ਕਤੀ ਦੀ ਵਰਤੋਂ ਨਾਲ ਅਮਰੀਕਾ ਆਦਿ ਦੇਸਾਂ ਵਿੱਚ ਕਤਲਾਂ ਆਦਿ ਅਪਰਾਧਾਂ ਦੇ ਦੋਸ਼ੀਆਂ ਦੇ ਖ਼ਿਆਲ ਨੂੰ ਪੜ੍ਹ ਕੇ ਉਹਨਾਂ ਦੇ ਜੁਰਮ ਸਾਬਤ ਕੀਤੇ ਜਾਂਦੇ ਹਨ।[4]

---

1. ਵਲਾਇਤ ਦੇ ਅਖ਼ਬਾਰ ਡੇਲੀ ਸਕੈਚ (Daily Sketch) ਦੇ 7 ਅਗਸਤ 1935 ਦੇ ਪਰਚੇ ਵਿੱਚ ਜਾਰਜ ਗਾਡਵਿਨ ਦਾ 'ਸਾਇੰਸ ਛੇਵੇਂ ਗਿਆਨ ਇੰਦਰੇ ਦਾ ਪਰਤਾਵਾ ਕਰਦੀ ਹੈ' (Science Tests the Sixth Sense) ਦੇ ਸਿਰਲੇਖ ਹੇਠ ਮਜ਼ਮੂਨ।
2. ਇਸ ਸੁਆਦਲੇ ਵਿਸ਼ੇ ਬਾਰੇ ਜੇ ਵਿਸਥਾਰ ਚਾਹੀਦੇ ਹੋਣ ਤਾਂ ਟ੍ਰੀਬਿਊਨ (ਅੰਬਾਲਾ) ਦੇ ੩ ਮਾਰਚ 1967 ਵਾਲੇ ਪਰਚੇ ਵਿਚੋਂ ਪੜ੍ਹ ਲਏ ਜਾਣ।
3. ਇਸ ਸੰਬੰਧੀ ਪੜ੍ਹੋ ਹੈਰੋਲਡ ਸ਼ਰਮਨ (Harold Sherman) ਦੀ ਪੁਸਤਕ (You Live after Death) (ਤੁਸੀਂ ਮੌਤ ਮਗਰੋਂ ਵੀ ਜੀਉਂਦੇ ਰਹਿੰਦੇ ਹੋ)।
4. ਵਧੇਰੇ ਵਿਸਥਾਰ ਲਈ ਪੜ੍ਹੋ ਟ੍ਰੀਬਿਊਨ (The Tribune) ਦਾ 3 ਮਾਰਚ 1967 ਦਾ ਪਰਚਾ।

ਮੈਸਮਰੇਜ਼ਿਮ ਨਾਲ ਇਲਾਜ

ਜਿਸ ਬੰਦੇ ਉੱਪਰ ਹਿਪਨੋਟਿਜ਼ਮ ਵਾਲਾ ਅਮਲ ਕਰਦਾ ਹੈ ਉਸ ਨੂੰ ਜਿਵੇਂ ਉਹ ਚਾਹਵੇ ਸੁਣਾ, ਵਿਖਾ ਤੇ ਮਹਿਸੂਸ ਕਰਾ ਸਕਦਾ ਹੈ। ਉਸ ਤੋਂ ਪਾਣੀ ਬਿਨਾਂ ਪੀਣ ਤੇ ਖਾਣਿਓਂ ਬਿਨਾਂ ਖਾਣ ਦੀਆਂ ਹਰਕਤਾਂ ਕਰਾਈਆਂ ਜਾ ਸਕਦੀਆਂ ਹਨ, ਇਕ ਪੱਥਰ ਦੇ ਟੁਕੜੇ ਵਿਚੋਂ ਉਸ ਨੂੰ ਗੁਲਾਬ ਦੇ ਫੁੱਲ ਦੀ ਵਾਸ਼ਨਾ ਦਾ ਸੁਆਦ ਦਿੱਤਾ ਜਾ ਸਕਦਾ ਹੈ, ਉਸ ਦੇ ਹੱਥ ਉਪਰ ਬਰਫ਼ ਰੱਖ ਕੇ ਉਸ ਨੂੰ ਇਹ ਮਹਿਸੂਸ ਕਰਾਇਆ ਜਾ ਸਕਦਾ ਹੈ ਕਿ ਉਸ ਦਾ ਹੱਥ ਸੜ ਗਿਆ ਹੈ, ਲਾਲ ਭਖਦੇ ਕੋਲੇ ਉੱਪਰ ਹੱਥ ਧਰਾ ਕੇ ਉਸ ਨੂੰ ਇਹ ਮਹਿਸੂਸ ਕਰਾ ਸਕੀਦਾ ਹੈ ਕਿ ਉਸ ਦਾ ਹੱਥ ਠੰਢ ਨਾਲ ਸੁੰਨ ਹੋ ਰਿਹਾ ਹੈ। ਜੋ ਜੋ ਕੁਝ ਅਮਲ ਕਰਨ ਵਾਲਾ ਕਹਿੰਦਾ ਹੈ, ਉਹੋ ਹੀ ਉਹ ਮੰਨੀ ਤੇ ਮਹਿਸੂਸ ਕਰੀ ਜਾਂਦਾ ਹੈ। ਇਥੇ ਹੀ ਬੱਸ ਨਹੀਂ। ਇਸ ਤਰੀਕੇ ਨਾਲ ਨਾ ਕੇਵਲ ਸਖ਼ਤ ਸਰੀਰਕ ਬਿਮਾਰੀਆਂ ਦਾ ਇਲਾਜ ਕੀਤਾ ਗਿਆ ਹੈ, ਸਗੋਂ ਸਦਾ ਲਈ ਹੋ ਗਏ ਅਜਿਹੇ ਅੰਗਾਂ ਨੂੰ ਰਾਜ਼ੀ ਕੀਤਾ ਗਿਆ ਹੈ ਜਿਨ੍ਹਾਂ ਦਾ ਡਾਕਟਰ ਇਹੋ ਇਲਾਜ ਦੱਸਦੇ ਸਨ ਕਿ ਇਹਨਾਂ ਨੂੰ ਕੱਟ ਕੇ ਸੁੱਟ ਦਿੱਤਾ ਜਾਵੇ। ਅਮਲ ਕਰਨ ਵਾਲੇ ਦੇ ਕਹਿਣ 'ਤੇ ਹੀ ਅਮਲ ਝੱਲਣ ਵਾਲੇ ਦੇ ਸਰੀਰ ਉਪਰ ਡੂੰਘੇ ਜ਼ਖ਼ਮ ਤੇ ਵੱਡੇ-ਵੱਡੇ ਫੋੜੇ ਪੈਦਾ ਕੀਤੇ ਅਤੇ ਮਗਰੋਂ ਹਟਾਏ ਜਾ ਸਕਦੇ ਹਨ।

13. ਅਰਦਾਸਾਂ ਤੇ ਆਤਮਿਕ ਸ਼ਕਤੀਆਂ ਦੀ ਵਰਤੋਂ ਨਾਲ, ਨੇੜੇ ਤੇ ਦੂਰ ਬੈਠੇ ਰੋਗੀਆਂ ਦੇ ਕਈ ਰੋਗਾਂ ਤੇ ਅਸਾਧ ਰੋਗਾਂ ਦਾ ਵੀ ਇਲਾਜ ਕੀਤਾ ਤੇ ਉਹਨਾਂ ਨੂੰ ਸਦਾ ਲਈ ਹਟਾਇਆ ਗਿਆ ਤੇ ਹਟਾਇਆ ਜਾਂਦਾ ਹੈ।

14. ਚੰਦਰ ਨਗਰ ਦੇ ਵੱਡੇ ਜੱਜ ਲੂਈਸ ਜਕੋਲੀਅਟ (Louis Jacolliot) ਨੇ ਆਪਣੀ ਕਿਤਾਬ 'Occult Science in India' ਵਿੱਚ ਇੱਕ ਫ਼ਕੀਰ (ਜੋਗੀ) ਦੇ ਉਸ ਦੇ ਸਾਹਮਣੇ ਕੀਤੇ ਕਈ ਕੌਤਕਾਂ ਦਾ ਹਾਲ ਲਿਖਿਆ ਹੈ। ਉਹਨਾਂ ਵਿਚੋਂ ਇੱਕ ਇਹ ਵੀ ਸੀ ਕਿ ਕਈ ਕਿਸਮ ਦੇ ਬੀਜ ਜੱਜ ਨੇ ਆਪਣੀ ਮਰਜ਼ੀ ਨਾਲ ਚੁਣ ਕੇ ਤੇ ਨਿਸ਼ਾਨ ਲਾ ਕੇ, ਆਪਣੀ ਹੱਥੀਂ ਤਿਆਰ ਕੀਤੇ ਹੋਏ ਗਮਲੇ ਵਿੱਚ ਬੀਜੇ, ਫ਼ਕੀਰ ਨੇ ਗਮਲੇ ਉਪਰ ਕੱਪੜਾ ਪਾ ਦਿੱਤਾ ਤੇ ਦੂਰ ਬੈਠਾ ਮੰਤਰ ਪੜ੍ਹਦਾ ਰਿਹਾ। ਇੱਕ ਘੰਟੇ ਵਿੱਚ ਬੀਜ ਉੱਗ ਕੇ ਇਕ ਫੁਟ ਉੱਚੇ ਪੌਦੇ ਬਣ ਗਏ। ਇੱਕ ਵੱਡਾ ਸਾਰਾ ਪੱਥਰ ਦਾ ਬੱਠਲ, ਜਿਸ ਨੂੰ ਸੱਖਣੇ ਨੂੰ ਚਾਰ ਪੰਜ ਆਦਮੀ ਮਸਾਂ ਹਿਲਾ ਸਕਦੇ ਸਨ, ਪਾਣੀ ਦਾ ਭਰਿਆ ਹੋਇਆ ਜੋਗੀ ਦੇ ਇਸ਼ਾਰਿਆਂ ਉੱਪਰ ਨੱਚਦਾ ਫਿਰਦਾ ਰਿਹਾ।

15. ਕਈ ਬੰਦੇ ਅਜਿਹੇ ਹੋਏ ਹਨ, ਜਿਹੜੇ ਜਦ ਚਾਹੁਣ ਦਿਲ ਦੀ ਧੜਕਣ ਤੇ ਸਾਹ ਬੰਦ ਕਰ ਸਕਦੇ ਹਨ ਅਤੇ ਇਉਂ ਹੋ ਜਾਂਦੇ ਹਨ ਜੀਕੁਰ ਮਰ ਗਏ ਹੁੰਦੇ ਹਨ ਅਤੇ ਫੇਰ ਜਦੋਂ ਜੀਅ ਕਰੇ ਜੀਉ ਪੈਂਦੇ ਹਨ। ਇਹ ਤਜਰਬੇ ਕਈ ਪਰਸਿੱਧ ਡਾਕਟਰਾਂ ਦੀ ਮੌਜੂਦਗੀ ਵਿੱਚ ਕੀਤੇ ਗਏ, ਜਿਨ੍ਹਾਂ ਨੇ ਚੰਗੀ ਤਰ੍ਹਾਂ ਵੇਖ ਵਾਖ ਕੇ ਫ਼ੈਸਲਾ ਦਿੱਤਾ ਕਿ ਉਹ ਆਦਮੀ ਠੀਕ ਹੀ ਇੱਕ ਵੇਰ ਮਰ ਗਏ ਸਨ ਤੇ ਫੇਰ ਜੀਉ ਪਏ ਹਨ। ਇੱਕ ਫਕੀਰ ਨੂੰ ਜਿਸ ਨੇ ਆਪਣਾ ਸਾਹ ਰੋਕ ਲਿਆ ਸੀ, ਮਹਾਰਾਜਾ ਰਣਜੀਤ ਸਿੰਘ ਜੀ ਅਤੇ ਕਈ ਸਰਦਾਰਾਂ ਦੇ ਸਾਹਮਣੇ ਜਰਨੈਲ ਵਨਤੂਰਾ ਨੇ ਮਿੱਟੀ ਵਿੱਚ ਦੱਬ ਦਿੱਤਾ। ਉਸ ਨੂੰ ਕੁਝ ਮਹੀਨਿਆਂ ਮਗਰੋਂ

ਪੁੱਟਿਆ ਗਿਆ, ਉਹ ਫੇਰ ਜੀਉ ਪਿਆ। ਅਜਿਹੀ ਸਮਾਧੀ ਦੀ ਇੱਕ ਹੋਰ ਮਿਸਾਲ ਪਿਛੇ ਜਿਹੇ ਸ਼ਹਿਰ ਬਨਾਰਸ ਵਿੱਚ ਵੇਖਣ ਵਿੱਚ ਆਈ। ਉਥੇ ਇੱਕ ਜੋਗੀ ਨੇ ਜਿਸ ਦਾ ਨਾਂ ਬ੍ਰਹਮਚਾਰੀ ਰਾਮ ਸਰੂਪ ਸੀ, 25 ਸਤੰਬਰ 1941 ਨੂੰ ਸਮਾਧੀ ਲਾਈ। ਉਸ ਨੂੰ ਜ਼ਮੀਨ ਵਿੱਚ ਇਕ ਸੀਮਿੰਟੀ ਗੁਫਾ ਵਿੱਚ ਅਜਿਹਾ ਪੱਕੀ ਤਰ੍ਹਾਂ ਬੰਦ ਕਰ ਦਿੱਤਾ ਗਿਆ ਕਿ ਕਿਸੇ ਪਾਸਿਓਂ ਹਵਾ ਅੰਦਰ ਨਾ ਜਾ ਸਕੇ। ਉਸ ਨੂੰ 24 ਮਾਰਚ 1942 ਨੂੰ ਪੁਟਿਆ ਗਿਆ। ਸਾਇੰਸ ਦੀ ਬੋਲੀ ਵਿੱਚ ਉਹ ਛੇ ਮਹੀਨੇ ਮਰਿਆ ਰਿਹਾ, ਪਰ ਉਸ ਦਾ ਸਰੀਰ ਸੜਿਆ ਨਹੀਂ ਸੀ, ਓਸੇ ਦਾ ਓਸਾ ਤਰ੍ਹਾਂ ਨਰੋਆ ਸੀ ਅਤੇ ਉਹ ਐਨ ਉਸੇ ਦਿਨ ਫੇਰ ਜੀਉ ਪਿਆ, ਜਿਹੜਾ ਦਿਨ ਉਸ ਨੇ ਸਮਾਧੀ ਲਾਉਣ ਤੋਂ ਪਹਿਲਾਂ ਨੀਯਤ ਕੀਤਾ ਸੀ।

16. ਕਈ ਬੰਦੇ ਅਜੇਹੀ ਸ਼ਕਤੀ ਪ੍ਰਾਪਤ ਕਰ ਸਕਦੇ ਹਨ[1] ਜਾਂ ਉਹਨਾਂ ਵਿੱਚ ਜਮਾਂਦਰੂ ਹੁੰਦੀ ਹੈ, ਜਿਸ ਦਾ ਸਦਕਾ ਉਹ ਕਈ ਹਫ਼ਤੇ ਕੁਝ ਖਾਧੇ ਪੀਤੇ ਬਿਨਾਂ ਜੀਊਂਦੇ ਰਹਿ ਸਕਦੇ ਹਨ। ਦਸੰਬਰ 1965 ਵਿੱਚ ਇੱਕ ਆਦਮੀ, ਰਾਮ ਲਖਨ, ਉਤਰ ਪ੍ਰਦੇਸ਼ ਦੇ ਰਾਜ ਪਾਲ ਦੀ ਕੋਠੀ ਵਿੱਚ ਡਾਕਟਰਾਂ ਦੀ ਨਿਗਰਾਨੀ ਤੇ ਪਹਿਰੇ ਹੇਠ 22 ਦਿਨ ਤੀਕ ਬਿਨਾਂ ਕੁਝ ਖਾਧੇ ਪੀਤੇ ਜੀਊਂਦਾ ਤੇ ਨੌਂ ਬਰ ਨੌਂ ਰਿਹਾ। ਡਾਕਟਰਾਂ ਨੇ ਤਸਦੀਕ ਕੀਤਾ ਕਿ ਉਸ ਦੇ ਸਰੀਰ ਵਿੱਚ ਕੋਈ ਵੀ ਗ਼ੈਰ ਮਾਮੂਲੀ ਤਬਦੀਲੀ ਨਹੀਂ ਹੋਈ। ਉਸ ਦੀ ਨਬਜ਼, ਦਿਲ ਦੀ ਧੜਕਣ, ਲਹੂ ਦੇ ਦਬਾਅ, ਸ਼ਕਤੀ ਆਦਿ ਵਿੱਚ ਕੋਈ ਫ਼ਰਕ ਨਹੀਂ ਸੀ ਪਿਆ।

17. ਪਾਰਾ, ਸਿੱਕਾ, ਲੋਹਾ ਆਦਿਕ ਘਟੀਆ ਧਾਤਾਂ ਨੂੰ ਸੋਨੇ ਵਿੱਚ ਤਬਦੀਲ ਕਰਨ ਦੀ ਸ਼ਕਤੀ ਕਈਆਂ ਨੂੰ ਪ੍ਰਾਪਤ ਹੁੰਦੀ ਹੈ। 4 ਅਗਸਤ, 1968 ਦੇ ਟ੍ਰੀਬਿਊਨ ਦੇ ਪਰਚੇ ਵਿੱਚ ਇੱਕ ਲੇਖ ਛਪਿਆ, ਜਿਸ ਵਿੱਚ ਦੱਸਿਆ ਗਿਆ ਕਿ ਫ਼ਰਾਂਸ ਵਿੱਚ ਪਾਰੇ ਨੂੰ ਸੋਨੇ ਵਿੱਚ ਤਬਦੀਲ ਕੀਤਾ ਗਿਆ। ਇਸ ਮਗਰੋਂ 8 ਅਗਸਤ ਦੇ ਪਰਚੇ ਵਿੱਚ ਡਾਕਟਰ ਪੀ. ਡੀ. ਗਿਰੀਧਰ ਭਵਾਨੀ ਦਾ ਖਤ ਛਪਿਆ ਜਿਸ ਵਿੱਚ ਲਿਖਿਆ ਸੀ ਕਿ 1943 ਵਿੱਚ ਇੱਕ ਭਾਰਤੀ ਰਸਾਇਨਚਾਰੀਆ ਨੇ ਸ੍ਰੀ ਜੁਗਲ ਕਿਸ਼ੋਰ ਬਿਰਲਾ, ਸ਼੍ਰੀ ਮਹਾਂ ਡੇਸਾਈ (ਮਹਾਤਮਾ ਗਾਂਧੀ ਜੀ ਦੇ ਸਕੱਤਰ), ਗੋਸਵਾਮੀ ਗਨੇਸ਼ ਦੱਤ ਅਤੇ ਦੋ ਹੋਰ ਉਘੇ ਸੱਜਣਾਂ ਦੇ ਸਾਹਮਣੇ ਪਹਿਲੇ ਦਿਨ ਇੱਕ ਤੋਲਾ ਪਾਰੇ ਨੂੰ ਸੋਨੇ ਵਿੱਚ ਤਬਦੀਲ ਕੀਤਾ। ਇਸ ਉਪਜ ਨੂੰ ਪੂਰੀ ਤਰ੍ਹਾਂ ਕਰੜਾਈ ਨਾਲ ਪਰਖਿਆ ਗਿਆ। ਇਹ ਸੋਨਾ ਹੀ ਸਾਬਤ ਹੋਈ। ਅਗਲੇ ਦਿਨ ਉਹਨਾਂ ਹੀ ਸੱਜਣਾਂ ਦੀ ਮੌਜੂਦਗੀ ਵਿੱਚ ਉਸ ਰਸਾਇਨਚਾਰੀਆ ਨੇ ਇੱਕ ਸੇਰ ਪਾਰੇ ਨੂੰ ਸੋਨੇ ਵਿੱਚ ਤਬਦੀਲ ਕੀਤਾ। ਇਹ ਸੋਨਾ ਉਸਨੇ ਬਿਰਲਾ ਆਸ਼ਮਾਂ ਨੂੰ ਦਾਨ ਕਰ ਦਿੱਤਾ। ਉਸ ਰਸਾਇਨਚਾਰੀਆ ਦੀ ਮੌਤ ਪਿਛੋਂ ਸ੍ਰੀ ਬਿਰਲਾ ਨੇ ਇਸ ਸਾਰੀ ਘਟਨਾ ਨੂੰ ਇੱਕ ਵੱਡੀ ਸਾਰੀ ਸੰਗ-ਮਰਮਰ ਦੀ ਸਿੱਲ ਉਪਰ ਉਕਰਵਾ ਕੇ ਬਿਰਲਾ ਮੰਦਰ, ਨਵੀਂ ਦਿੱਲੀ ਯੱਗ ਸ਼ਾਲਾ ਵਿੱਚ ਲਵਾ ਦਿੱਤਾ। ਇਹ ਸਿਲ ਹਰ ਕੋਈ ਪੜ੍ਹ ਸਕਦਾ ਹੈ।

ਇਹਨਾਂ ਕਰਾਮਾਤੀ ਕੌਤਕਾਂ ਬਾਰੇ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ। ਜੋ ਕੁਝ ਉਪਰ ਲਿਖਿਆ ਗਿਆ ਹੈ ਉਸ ਵਿੱਚ ਬਹੁਤ ਕੁਝ ਅਜਿਹਾ ਹੈ, ਜਿਸ ਤੋਂ ਪਾਠਕ ਜਨ

---

1. ਵੇਖੋ ਟ੍ਰੀਬਿਊਨ (The Tribune) ਦਾ 9 ਦਸੰਬਰ 1965 ਦਾ ਪਰਚਾ।

ਹੈਰਾਨ ਹੋ ਜਾਣਗੇ ਅਤੇ ਸਿਰ ਫੇਰਨਗੇ। ਪਰ ਉਹਨਾਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਜਿਨ੍ਹਾਂ ਕੌਤਕਾਂ ਦਾ ਹਾਲ ਉਪਰ ਲਿਖਿਆ ਹੈ; ਉਹ ਬਣਾਉਟੀ ਜਾਂ ਮਨ ਘੜਤ ਨਹੀਂ। 'ਭਈ ਇਹ ਠੀਕ ਹੀ ਵਾਕਿਆ ਹੋਏ, ਇਸ ਬਾਬਤ ਪੂਰਾ ਪੂਰਾ ਕਾਨੂੰਨੀ ਸਬੂਤ ਮੌਜੂਦ ਹੈ; ਭਈ ਇਹ ਠੀਕ ਦੁਹਰਾਏ ਤੇ ਫਿਰ ਕੀਤੇ ਜਾ ਸਕਦੇ ਹਨ। ਅਜੇਹੀ ਗੱਲ ਹੈ ਜੋ ਪੂਰੇ ਪੂਰੇ ਸਾਇੰਸੀ ਤਰੀਕੇ ਨਾਲ ਤਜਰਬਾ ਕਰਕੇ ਸਿੱਧ ਕੀਤੀ ਜਾ ਸਕਦੀ ਹੈ। ਜੇ ਕੋਈ ਅਜੇ ਵੀ ਨਾ ਮੰਨੇ, ਤਾਂ ਉਸ ਦੀ ਮਰਜ਼ੀ[1] ਪਰ ਇਹ ਜ਼ਰੂਰ ਕਹਿਣਾ ਬਣਦਾ ਹੈ ਕਿ 'ਜਿਹੜੇ ਲੋਕ ਵਾਕਿਆਤ ਦੀ ਪੜਤਾਲ ਕਰਨ ਤੋਂ ਬਿਨਾਂ ਹੀ ਉਹਨਾਂ ਨੂੰ ਮੰਨਣੋਂ ਨਾਂਹ ਕਰ ਦੇਂਦੇ ਹਨ, ਉਹਨਾਂ ਦਾ ਰਵੱਈਆ ਉਨ੍ਹਾਂ ਲੋਕਾਂ ਨਾਲੋਂ ਵਧੇਰੇ ਹਾਨੀਕਾਰਕ ਹੈ, ਜਿਹੜੇ ਹਰ ਗੱਲ ਨੂੰ ਝਟ ਪਟ ਮੰਨ ਲੈਂਦੇ ਹਨ। ਅਜਿਹੀ ਅੰਧੀ ਸ਼ੰਕੇਬਾਜ਼ੀ ਅੰਧ-ਵਿਸ਼ਵਾਸ ਨਾਲੋਂ ਵਧੇਰੇ ਭੈੜੀ ਹੈ।[2]' ਜੇ ਇਹ ਕਿਹਾ ਜਾਵੇ ਕਿ 'ਇਹ ਕੌਤਕ ਸਥੂਲ ਪਦਾਰਥ ਵਿਦਿਆ (Psysics) ਤੇ ਬਲ-ਵਿਦਿਆ (Mechanics) ਦੇ ਮਲੂਮ ਨੇਮਾਂ ਦੇ ਉਲਟ ਹਨ, ਤਾਂ ਇਹ ਵੀ ਚੇਤੇ ਰੱਖਣਾ ਚਾਹੀਦਾ ਹੈ ਕਿ 'ਅਜ ਕੱਲ੍ਹ ਦੀ ਸਥੂਲ-ਵਿਦਿਆ ਅੱਜ ਤੋਂ ਸੌ ਸਾਲ ਪਹਿਲਾਂ ਦੀ ਸਥੂਲ ਪਦਾਰਥ ਵਿਦਿਆ ਦੇ ਐਨ ਉਲਟ ਹੈ।'[3] ਕੌਣ ਕਹਿ ਸਕਦਾ ਹੈ ਕਿ ਹੋਰ ਸੌ ਸਾਲਾਂ ਨੂੰ ਇਹ ਸਾਇੰਸ ਕੀ ਦੀ ਕੀ ਹੋ ਜਾਵੇ ? ਜਿਹੜੇ ਸੱਜਣ ਇਹਨਾਂ ਗੱਲਾਂ ਸਬੰਧੀ ਮੁਤਾਲਿਆ ਕਰਨਗੇ, ਉਹ ਜ਼ਰੂਰ ਹੀ ਮੰਨ ਜਾਣਗੇ ਕਿ 'ਗ਼ੈਬੀ ਤਾਕਤਾਂ ਦੇ ਪੈਦਾ ਕੀਤੇ ਹੋਏ ਕੌਤਕਾਂ' ਦੇ ਅਰਥਾਂ ਵਿੱਚ ਕਰਾਮਤਾਂ ਤਜਰਬੇ ਰਾਹੀਂ ਸਿੱਧ ਕੀਤੀਆਂ ਜਾ ਚੁੱਕੀਆਂ ਚੀਜ਼ਾਂ ਹਨ, ਪਰ ਇਹ ਵੀ ਖ਼ਿਆਲ ਰਹਿਣਾ ਚਾਹੀਦਾ ਹੈ ਕਿ ਇਹ ਕਰਾਮਾਤਾਂ ਰੱਬ ਵੱਲੋਂ ਕੁਦਰਤੀ ਨੇਮ ਤੋੜੇ ਜਾਣ ਕਰਕੇ ਵਾਕਿਆ ਨਹੀ ਹੁੰਦੀਆਂ, ਸਗੋਂ ਕਿਸੇ ਤਕਰੀਬਨ ਨਾ ਮਾਲੂਮ ਤਾਕਤ ਕਰਕੇ ਪੈਦਾ ਹੁੰਦੀਆਂ ਹਨ। ਜੇ ਕਰਾਮਾਤਾਂ ਸਾਡੀ ਮਰਜ਼ੀ ਮੁਤਾਬਕ ਆਸਾਨੀ ਨਾਲ ਵਾਕਿਆ ਨਹੀਂ ਕੀਤੀਆਂ ਜਾ ਸਕਦੀਆਂ ਤਾਂ ਇਸ ਦੀ ਵਜ੍ਹਾ ਇਹ ਹੈ ਕਿ ਜਿਹੜੀਆਂ ਸ਼ਕਤੀਆਂ ਇਹਨਾਂ ਨੂੰ ਪੈਦਾ ਕਰਦੀਆਂ ਹਨ ਉਹਨਾਂ ਦੇ ਅਮਲ ਸੰਬੰਧੀ ਜ਼ਰੂਰੀ ਸ਼ਰਤਾਂ ਦਾ ਸਾਨੂੰ ਬਹੁਤ ਹੀ ਘੱਟ ਇਲਮ ਹੈ।

ਜਿਹੜੇ ਸੱਜਣ ਇਸ ਮਜ਼ਮੂਨ ਸੰਬੰਧੀ ਵਧੇਰੇ ਜਾਣਕਾਰੀ ਪ੍ਰਾਪਤ ਕਰਨੀ ਚਾਹੁੰਣ ਉਹ ਉਹਨਾਂ ਪੁਸਤਕਾਂ ਦਾ ਮੁਤਾਲਿਆ ਕਰਨ ਜਿਨ੍ਹਾਂ ਦੇ ਨਾਮ ਇਸ ਜੀਵਨ ਕਥਾ ਦੇ ਅੰਗਰੇਜ਼ੀ ਦੇ ਐਡੀਸ਼ਨ ਵਿੱਚ ਲਿਖੇ ਹਨ।

### ਗੁਰੂ ਗ੍ਰੰਥ ਸਾਹਿਬ ਤੇ ਰਿਧੀਆਂ ਸਿੱਧੀਆਂ

ਗੁਰੂ ਗ੍ਰੰਥ ਸਾਹਿਬ ਵਿੱਚ ਰਿੱਧੀਆਂ-ਸਿੱਧੀਆਂ, ਕਰਾਮਾਤੀ ਤਾਕਤਾਂ ਦੀ ਹੋਂਦ ਤੇ ਸੰਭਾਵਨਾ ਨੂੰ ਮੰਨਿਆ ਹੈ। ਸਿੱਧਾਂ ਤੇ ਅਠਾਰਹ ਸਿਧੀਆਂ ਦਾ ਅਨੇਕ ਥਾਈਂ ਜ਼ਿਕਰ ਆਉਂਦਾ ਹੈ, ਪਰ ਨਾਲ ਇਹ ਵੀ ਕਿਹਾ ਗਿਆ ਹੈ ਕਿ ਜਿੱਥੇ ਜੋਗੀ (ਸਿੱਧ) ਲੋਕ ਤਾਂ

---

1. Psychic Phiolosphy. P. 117
2. ਹੰਬੋਲਟ ਦਾ ਉੱਪਰ ਦੱਸੀ ਪੁਸਤਕ ਵਿੱਚ ਦਿੱਤਾ ਕਥਨ।
3. Psychical and Supernatural Phenomena by Dr. P. Joire. P. 414

ਖ਼ਾਸ-ਖ਼ਾਸ ਸਾਧਨਾਂ ਤੇ ਅਭਿਆਸਾਂ ਰਾਹੀਂ ਇਹ ਤਾਕਤਾਂ ਪ੍ਰਾਪਤ ਕਰਦੇ ਹਨ, ਉਥੇ ਪਰਮਾਤਮਾ ਦੇ ਭਗਤਾਂ, ਨਾਮ ਰਸੀਆਂ ਤੇ ਨਾਮ-ਅਭਿਆਸੀਆਂ ਨੂੰ ਇਹ ਤਾਕਤਾਂ ਸੁੱਤੇ ਸਿੱਧ ਮਿਲ ਜਾਂਦੀਆਂ, ਉਹ ਤਾਂ ਸਗੋਂ ਭਗਤਾਂ ਦੇ ਮਗਰ ਲੱਗੀਆਂ ਫਿਰਦੀਆਂ ਹਨ। ਗੁਰਬਾਣੀ ਦੱਸਦੀ ਹੈ:—

1. ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰ ਹਿਰਦੈ ਸਦਾ ਵਸਾਇ। (ਵਾਰ ਸੋਰਠ, ਸਲੋਕ ਮ: ੩, ੬੪੯)

2. ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥
(ਸੂਹੀ ਮ: ੫, ੭੮੩)

3. ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ॥ (ਮਾਰੂ ਮ: ੫. ੧੦੧੭)

4. ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਰੇ ਭੰਡਾਰਾ॥ (ਬਿਲਾਵਲ ਮ: ੫, ੮੪੬)

5. ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ।
(ਮਾਰੂ ਮ: ੧, ੧੦੩੮)

6. ਕੋਟਿ ਜਾਪ ਤਾਪਿ ਬਿਸ੍ਰਾਮ। ਰਿਧਿ ਬੁਧਿ ਸਿਧਿ ਗੁਰ ਗਿਆਨ॥
ਅਨਿਕ ਰੂਪ ਰੰਗ ਭੋਗ ਰਸੈ। ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥
(ਰਾਮਕਲੀ, ਮ: ੫, ੮੯੦)

7. ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ,
ਮੁਕਤਿ ਪਦਾਰਥੁ ਸਰਣਿ ਪਇਆ॥ (ਰਾਮਕਲੀ ਮ: ੧, ੯੦੭)

8. ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ॥
(ਵਾਰ ਸਾਰੰਗ, ਮ: ੪, ੧੨੪੦)

9. ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥
(ਸੋਰਠਿ ਮ: ੩, ੬੩੭)

10. 'ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ॥
ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜਿ ਘਰਿ ਵਸੈ ਨਿਜ ਥਾਇ॥'
(ਵਾਰ ਸਿਰੀ ਰਾਗ, ਸਲੋਕ ਮ: ੪, ੯੧)

11. ਰਿਧਿ ਸਿਧਿ ਨਵ ਨਿਧਿ ਹਰ ਜਪਿ ਜਿਨੀ ਆਤਮੁ ਜੀਤਾ॥
(ਬਿਹਾਗੜਾ ਮ: ੫, ੫੪੩)

12. ਸੁਨਿ ਮਨ ਅਕਥ ਕਥਾ ਹਰਿ ਨਾਮੁ॥
ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ॥੧॥ ਰਹਾਉ॥
(ਬੈਰਾੜੀ ਮ: ੪, ੭੧੯)

13. ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥
(ਗਉੜੀ ਸੁਖਮਨੀ ਮ: ੫, ੨੬੨)

ਇਹ ਤਾਕਤਾਂ ਨਾਮ-ਅਭਿਆਸੀਆਂ, ਪਰਮੇਸ਼ਰ ਦੇ ਪਿਆਰਿਆਂ ਨੂੰ ਪਰਮਾਤਮਾ ਦੀ

ਦਾਤ ਵਜੋਂ ਆਪਣੇ-ਆਪ ਮਿਲ ਜਾਂਦੀਆਂ ਹਨ, ਪਰ ਉਹ ਇਸ ਦਾਤ ਦੇ ਮੋਹ ਪਿਆਰ ਵਿਚ ਫਸ ਕੇ ਦਾਤਾਰ ਨੂੰ ਨਹੀਂ ਭੁਲਾਉਂਦੇ। ਉਹਨਾਂ ਨੂੰ ਗੁਰੂ ਜੀ ਦਾ ਉਪਦੇਸ਼ ਹਰ ਦਮ ਚੇਤੇ ਰਹਿੰਦਾ ਹੈ ਕਿ 'ਰਿਧਿ ਸਿਧਿ ਅਵਰਾ ਸਾਦ'। ਉਹ ਜਾਣਦੇ ਸਮਝਦੇ ਹਨ ਕਿ :

'ਰਿਧਿ ਸਿਧਿ ਸਭ ਮੋਹ ਹੈ ਨਾਮੁ ਨ ਵਸੈ ਮਨਿ ਆਇ॥

(ਸਲੋਕ ਮ: ੩ ਵਾਰ ਵਡਹੰਸ; ੫੯੩)

ਉਹ ਨਾਮ ਦੀ ਪ੍ਰਾਪਤੀ ਨੂੰ ਕਰਾਮਾਤਾਂ ਨਾਲੋਂ ਵਧੇਰੇ ਲਾਭਦਾਇਕ ਤੇ ਪਿਆਰ-ਯੋਗ ਸਮਝਦੇ ਹਨ। ਉਹਨਾਂ ਨੂੰ ਯਕੀਨ ਹੁੰਦਾ ਹੈ ਕਿ :—

ਬਿਨ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਾਮਾਤਿ॥
ਸਾ ਸਿਧਿ ਸਾ ਕਰਾਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥
ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥

(ਸਲੋਕ ਮ: ੩, ਵਾਰ ਸੋਰਠਿ, ੬੫੦)

ਨਾਮ ਦੀ ਪ੍ਰਾਪਤੀ ਤੇ ਪਰਮਾਤਮਾ ਨਾਲ ਮੇਲ ਦੇ ਚਾਹਵਾਨਾਂ ਉਪਰ ਕਰਾਮਾਤੀ ਸ਼ਕਤੀਆਂ ਦਾ ਜੋ ਮੰਦਾ ਅਸਰ ਹੁੰਦਾ ਹੈ ਤੇ ਇਹਨਾਂ ਵਿੱਚ ਕੀ ਕਮੀਆਂ ਹਨ, ਉਹਨਾਂ ਤੋਂ ਉਹਨਾਂ ਨੂੰ ਸੌਖਿਆਂ ਕਰਨ ਲਈ ਗੁਰੂ ਜੀ ਨੇ ਕਈ ਬਚਨ ਉਚਾਰੇ ਹਨ; ਜਿਵੇਂ :—

1. 'ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
   ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥
   ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥

   (ਸਿਰੀ ਰਾਗ ਮ: ੧, ੧੪)

2. ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥
   ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥
   ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥
   ਏਵਡ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥
   ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥
   ਜੇਵਡੁ ਸਾਹਿਬੁ ਤੇਵਡ ਦਾਤੀ ਦੇ ਕੇ ਕਰੇ ਰਜਾਈ॥
   ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮੁ ਵਡਿਆਈ॥

   (ਵਾਰ ਮਾਝ, ਸਲੋਕ ਮ: ੧, ੧੪੭)

3. ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ॥
   ਤਾਜ ਕੁਲਹ ਸਿਰਿ ਛਤ੍ਰੁ ਬਨਾਵਉ॥
   ਬਿਨੁ ਜਗਦੀਸ ਕਹਾ ਸਚੁ ਪਾਵਉ॥ (ਗਉੜੀ ਮ: ੧, ੨੨੫)

4. ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥
   ਮਨ ਕੀ ਮੈਲੁ ਨਾ ਉਤਰੈ ਹਉਮੈ ਮੈਲੁ ਨ ਜਾਇ॥੨॥
   ਇਸੁ ਮਨ ਕਉ ਹੋਰ ਸੰਜਮੁ ਕੋ ਨਾਹੀਂ ਵਿਣੁ ਸਤਿਗੁਰ ਕੀ ਸਰਣਾਇ॥

   (ਵਡਹੰਸ ਮ: ੩, ੫੫੮)

5. ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥
ਪੂਰੈ ਭਾਗਿ ਹਰਿ ਨਾਮਿ ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥
ਪੂਰੈ ਭਾਗਿ ਪਰਾਪਤਿ ਹੋਇ॥ (ਧਨਾਸਰੀ ਮ: ੩, ੬੬੫)

6. ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ॥
(ਵਾਰ ਸੋਰਠ, ਸਲੋਕ ਮ: ੩, ੬੫੦)

7. ਸਿਧ ਚਉਰਾਸੀਹ ਮਾਇਆ ਮਹਿ ਖੇਲਾ॥ ੭ (ਕਬੀਰ ਭੈਰਉ, ੧੧੬੦)

ਅਜਿਹੇ ਵਾਕਾਂ ਦਾ ਭਾਵ ਇਹ ਹੈ ਕਿ ਸਿੱਧੀਆਂ ਦੀ ਪ੍ਰਾਪਤੀ ਮਨੁੱਖੀ ਜੀਵਨ ਦਾ ਟੀਚਾ, ਮਨੋਰਥ ਨਹੀਂ। ਜੀਵਨ ਦਾ ਮਨੋਰਥ ਤਾਂ ਆਤਮਾ ਦਾ ਪਰਮਾਤਮਾ ਨਾਲ ਮੇਲ ਹੈ। ਜੋ ਨਾਮ ਸਿਮਰਿਨ ਨਾਲ ਪ੍ਰਾਪਤ ਹੋ ਸਕਦਾ ਹੈ। ਰਿਧੀਆਂ ਸਿਧੀਆਂ ਬੰਦੇ ਨੂੰ ਹੋਰ ਹੀ ਪਾਸੇ ਲੈ ਜਾਂਦੀਆਂ ਹਨ।

**ਕਾਦਰ ਤੇ ਕੁਦਰਤ**

ਕਰਾਮਾਤਾਂ ਨੂੰ ਨਾ ਮੰਨਣ ਵਾਲੇ 'ਵਿਗਿਆਨੀ ਤੇ ਅਗਾਂਹ-ਵਧੂ ਵਿਚਾਰਵਾਨ' ਅਖਵਾਉਣ ਵਾਲੇ ਸੱਜਣ ਇਹ ਕਹਿੰਦੇ ਹਨ ਕਿ ਕੁਦਰਤ ਦੇ ਕਾਨੂੰਨ ਅਟੱਲ, ਅਬਦਲ ਅਤੇ ਬਾਕਾਇਦਾ ਹਨ, ਇਹਨਾਂ ਨੂੰ ਤਾਂ ਕਾਦਰ ਵੀ ਤੋੜ ਜਾਂ ਮੋੜ ਨਹੀਂ ਸਕਦਾ, ਪਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਕੁਦਰਤ ਤੇ ਉਸ ਦੀ ਹਰ ਸ਼ਕਤੀ ਹਰ ਤਰ੍ਹਾਂ ਪਰਮਾਤਮਾ ਦੀ ਰਜ਼ਾ ਵਿੱਚ ਹੈ। ਇਥੋਂ ਤੀਕ ਕਿ ਜੇ ਕਾਦਰ ਚਾਹੇ ਤਾਂ :—

1. 'ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥' (ਗਉੜੀ ਸੁਖਮਨੀ, ੨੭੭)

2. ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥
ਨਦੀਆਂ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥
(ਸਲੋਕ ਮ: ੧, ਵਾਰ ਮਾਝ, ੧੪੪)

3. ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥
ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥੨॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤੁ ਤੇ ਮੁਗਧਾਰੀ॥੩॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥
(ਰਾਗ ਸਾਰੰਗ, ਭਗਤ ਕਬੀਰ ੧੨੫੨)

ਜਦ ਭਗਤ ਪ੍ਰਹਿਲਾਦ ਨੂੰ ਹਰਨਾਖਸ਼ ਦੇ ਹੁਕਮ ਨਾਲ ਪਹਾੜ ਤੋਂ ਡੇਗਿਆ, ਪਾਣੀ

ਵਿਚ ਸੁੱਟਿਆ ਤੇ ਅੱਗ ਵਿੱਚ ਧਰਿਆ ਗਿਆ ਤਾਂ ਉਸ ਉਪਰ ਕੋਈ ਅਸਰ ਨਾ ਹੋਇਆ। ਇਸ ਸਬੰਧੀ ਭਗਤ ਨਾਮਦੇਉ ਜੀ ਕਹਿੰਦੇ ਹਨ :—

ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥[1]

(ਭੈਰਉ, ੧੧੬੫)

ਗੱਲ ਕੀ, ਕੁਦਰਤ ਕਾਦਰ ਤੇ ਵਸ ਅੰਦਰ ਹੈ। ਉਹ ਚਾਹੇ ਤਾਂ ਇਸ ਦੇ ਨੇਮ ਵੀ ਬਦਲਾ ਸਕਦਾ ਹੈ। ਹੋਰ ਦੇ ਹੋਰ ਰਾਹ ਚਲਾ ਸਕਦਾ ਹੈ। ਉਹ ਸਰਬ-ਕਲਾ ਭਰਪੂਰ ਤੇ ਸਰਬ-ਸ਼ਕਤੀਮਾਨ ਹੈ। ਉਹ ਹੁਕਮੀ ਹੈ, ਸਭ ਕੋਈ ਤੇ ਸਭ ਕੁਝ ਉਸ ਦੇ ਹੁਕਮ ਦੇ ਅੰਦਰ ਹੈ। ਉਹ ਆਪਣੇ ਹੁਕਮ ਦਾ ਕੈਦੀ ਨਹੀਂ।

**ਕਾਦਰ ਤੇ ਉਸ ਦੇ ਭਗਤ**

ਏਥੋਂ ਇਕ ਗੱਲ ਹੋਰ ਵੀ ਚੇਤੇ ਰੱਖਣ-ਯੋਗ ਹੈ। ਗੁਰਬਾਣੀ ਵਿੱਚ ਅਨੇਕ ਥਾਈਂ ਇਹ ਕਿਹਾ ਗਿਆ ਹੈ ਕਿ ਹਰੀ ਦੇ ਭਗਤ ਹਰੀ ਜਿਹੇ ਉਸ ਨਾਲ ਅਭੇਦ ਤੇ ਉਸ ਦਾ ਰੂਪ ਹੁੰਦੇ ਹਨ; ਜੋ-ਜੋ ਉਹ ਰੱਬ ਨੂੰ ਕਹਿੰਦੇ ਹਨ ਉਹ ਰੱਬ ਮੰਨਦਾ ਹੈ, ਜੋ-ਜੋ ਉਹ ਉਸ ਨੂੰ ਕਹਿੰਦੇ ਹਨ ਉਹ ਤਤਕਾਲ ਹੋ ਜਾਂਦਾ ਹੈ; ਉਹਨਾਂ ਵਿੱਚ ਪਰਮੇਸ਼ਰ ਜੇਹੀ ਸ਼ਕਤੀ ਹੁੰਦੀ ਹੈ; ਪਰਮੇਸ਼ਰ ਉਹਨਾਂ ਦੇ ਵਸ ਵਿੱਚ ਹੁੰਦਾ ਹੈ। ਉਹ ਸਗੋਂ ਪਰਮੇਸ਼ਰ ਨਾਲੋਂ ਵੀ ਤਕੜੇ ਹੁੰਦੇ ਹਨ :—

1. ਦਾਸ ਅਨਿੰਨ ਮੇਰੋ ਨਿਜ ਰੂਪ॥ ਦਰਸਨ ਨਿਮਖ ਤਾਪ ਤ੍ਰਈ ਮੋਚਨ॥
   ਪਰਸਤ ਮੁਕਤਿ ਕਰਤ ਗ੍ਰਿਹ ਕੂਪ॥੧॥ ਰਹਾਉ॥
   ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥
   ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬੁ ਨਾ ਹੋਇ॥੧॥
   ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥
   ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੇ ਪ੍ਰੇਮ ਪ੍ਰਗਾਸ॥੨॥੩॥
   (ਸਾਰੰਗ ਨਾਮਦੇਉ; ੧੨੫੨)
2. ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥
   ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥ (ਰਾਮਕਲੀ ਵਾਰ ਮ: ੫, ੯੬੨)
3. ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥
   ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥੧॥
   ਸੇਵਕ ਕਉ ਨਿਕਟੀ ਹੋਇ ਦਿਖਾਵੈ॥
   ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥੧॥ ਰਹਾਉ॥
   (ਆਸਾ ਮ: ੫, ੪੦੩)
4. ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ (ਸਲੋਕ ਮ: ੯, ੧੪੨੭)

---

1. ਪਹਾੜ ਤੋਂ ਹੇਠਾ ਸੁੱਟਣ, ਪਾਣੀ ਵਿੱਚ ਡੋਬਣ ਤੇ ਅੱਗ ਵਿੱਚ ਸਾੜਨ ਦੇ ਭੈਅ ਤੋਂ ਰੱਬ ਨੇ ਰੱਖ ਲਿਆ; ਹਰੀ ਨੇ ਮਾਇਆ ਦਾ ਸੁਭਾਵ ਹੀ ਉਲਟਾ ਦਿੱਤਾ : ਅੱਗ ਸਾੜ ਨਾ ਸਕੀ, ਪਾਣੀ ਡੋਬ ਨਾ ਸਕਿਆ, (ਪਹਾੜ ਤੋਂ) ਡਿੱਗਣ ਨਾਲ ਮੌਤ ਨਾ ਹੋਈ।' (ਸ਼ਬਦਾਰਥ)

5. ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥
(ਧਨਾਸਰੀ ਮ: ੫, ੬੮੧)

6. ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥
ਬ੍ਰਹਮ ਗਿਆਨੀ ਆਪਿ ਨਿਰੰਕਾਰੁ॥ (ਗਉੜੀ ਸੁਖਮਨੀ ਮ: ੫, ੨੭੩)

ਇਸ ਕਰਕੇ ਜਿਹੜੀਆਂ ਸ਼ਕਤੀਆਂ ਪਰਮੇਸ਼ਰ ਵਿਚ ਹਨ; ਉਹ ਉਸ ਦੇ ਭਗਤਾਂ ਵਿੱਚ ਵੀ ਆ ਜਾਂਦੀਆਂ ਹਨ; ਅਤੇ ਉਹ ਜੇ ਚਾਹੁਣ ਤਾਂ ਉਹਨਾਂ ਨੂੰ ਵਰਤ ਸਕਦੇ ਹਨ। ਜੇ ਉਹ ਚਾਹੁਣ ਤਾਂ ਕਰਾਮਾਤਾਂ ਕਰਕੇ ਵਿਖਾ ਸਕਦੇ ਹਨ; ਪਰ ਉਹਨਾਂ ਦਾ ਸੁਭਾਅ ਹੀ ਇਹ ਹੈ ਕਿ ਉਹ ਰੱਬ ਦੇ ਭਾਣੇ ਰਜ਼ਾ ਨੂੰ ਮੋੜਨਾ ਤੇ ਕਰਾਮਾਂਤੀ ਸ਼ਕਤੀਆਂ ਵਰਤ ਕੇ ਉਸ ਦੀ ਕੀਤੀ ਨੂੰ ਉਲਟਾਉਣਾ ਨਹੀਂ ਚਾਹੁੰਦੇ। ਹਾਂ, ਜੇ ਕਦੇ ਕਿਸੇ ਦੁਖੀਏ ਉੱਤੇ ਤੁੱਠਦੇ ਹਨ, ਤਰਸ ਦੇ ਦਇਆ ਦੇ ਘਰ ਵਿੱਚ ਆਉਂਦੇ ਹਨ ਤਾਂ ਪਰਮਾਤਮਾ ਅੱਗੇ ਅਰਦਾਸ ਕਰਦੇ ਹਨ ਅਤੇ ਪਰਮਾਤਮਾ ਦੁਖੀਏ ਦਾ ਦੁਖ ਜਾਂ ਬਿਪਤਾ ਦੂਰ ਕਰ ਦੇਂਦਾ ਹੈ। ਜਾਂ ਮਿਹਰ ਦੇ ਘਰ ਆ ਕੇ ਦੁਖੀਏ ਨੂੰ ਅਸੀਸ ਦੇਂਦੇ ਹਨ ਤੇ ਉਹਨਾਂ ਦਾ ਸਹਿਜ ਸੁਭਾਅ ਦਾ ਉਚਾਰਿਆ ਬਚਨ ਪੂਰਾ ਹੋ ਜਾਂਦਾ ਹੈ। ਕਰਾਮਾਤ ਹੁੰਦੀ ਹੈ, ਪਰ ਉਹ ਇਹ ਨਹੀਂ ਕਹਿੰਦੇ ਕਿ ਅਸਾਂ ਕਰਾਮਾਤ ਕਰ ਦਿਖਾਈ ਹੈ। ਉਹ ਕਦੇ ਵੀ ਲਲਕਾਰ ਕੇ ਦਾਅਵਾ ਨਹੀਂ ਕਰਦੇ ਕਿ ਉਹ ਕਰਾਮਾਤ ਕਰ ਸਕਦੇ ਹਨ। ਜੇ ਕਦੇ ਉਹਨਾਂ ਉੱਤੇ ਕੋਈ ਭੀੜ ਬਣਨ, ਕੋਈ ਆਫ਼ਤ ਪੈਣ ਵਾਲੀ ਹੋਵੇ, ਤਾਂ ਉਹ ਪਰਮਾਤਮਾ ਦਾ ਆਸਰਾ ਲੈਂਦੇ ਹਨ, ਜੋ ਉਸ ਨੂੰ ਭਾਉਂਦਾ ਹੈ, ਤਾਂ ਉਹ ਬਿਪਤਾ ਟਾਲ ਦੇਂਦਾ ਹੈ, ਨਹੀਂ ਤਾਂ ਉਹ ਉਸ ਦਾ ਭਾਣਾ ਮਿੱਠਾ ਕਰਕੇ ਮੰਨਦੇ ਤੇ ਕਰੜੇ ਤੋਂ ਕਰੜੇ ਦੁੱਖ ਅਡੋਲ ਰਹਿ ਕੇ ਸਹਾਰਦੇ ਹਨ। ਉਹਨਾਂ ਵਿੱਚ ਅਜਿਹੀ ਬਿਪਤਾ ਨੂੰ ਟਾਲਣ ਦੀ ਸ਼ਕਤੀ ਤਾਂ ਹੁੰਦੀ ਹੈ, ਪਰ ਉਹ ਇਸ ਕੰਮ ਲਈ ਵਰਤਦੇ ਨਹੀਂ।

**ਗੁਰੂ ਗ੍ਰੰਥ ਸਾਹਿਬ ਵਿੱਚ ਦੱਸੀਆਂ ਕਰਾਮਾਤਾਂ**

ਗੁਰੂ ਗਰੰਥ ਸਾਹਿਬ ਵਿੱਚ ਕਈ ਕਰਾਮਾਤਾਂ ਦਾ ਜ਼ਿਕਰ ਹੈ। ਇਹਨਾਂ ਦੀਆਂ ਕੁਝ ਮਿਸਾਲਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ :—

**ਗੁਰੂ ਨਾਨਕ ਦੇਵ ਜੀ**

ਜਿਸ ਸਮੇਂ ਬਾਬਰ ਅਜੇ ਆਪਣੇ ਦੇਸ ਵਿੱਚ ਹੀ ਤਾਕਤ-ਪ੍ਰਾਪਤੀ ਲਈ ਜੰਗ ਵਿੱਚ ਰੁੱਝਾ ਹੋਇਆ ਸੀ, ਜਦੋਂ ਉਸ ਨੂੰ ਕਾਬਲ ਫ਼ਤਿਹ ਕਰਨ ਤੇ ਹਿੰਦੁਸਤਾਨ ਉੱਪਰ ਚੜ੍ਹਾਈ ਕਰਨ ਦੀ ਸੰਭਾਵਨਾ ਕਦੇ ਸੁਫਨੇ ਵਿੱਚ ਵੀ ਨਹੀਂ ਸੀ ਦਿੱਸੀ। ਉਸ ਵੇਲੇ ਗੁਰੂ ਨਾਨਕ ਦੇਵ ਜੀ ਨੇ ਸੈਦਪੁਰ (ਐਮਨਾਬਾਦ) ਵਿੱਚ ਆਪਣੇ ਪ੍ਰੇਮੀ ਭਾਈ ਲਾਲੋ ਨੂੰ ਮੁਖ਼ਾਤਬ ਕਰਕੇ ਭਵਿੱਸ਼ ਬਾਣੀ ਵਾਲਾ ਸ਼ਬਦ ਉਚਾਰਿਆ। ਆਪ ਨੇ ਦੱਸਿਆ ਕਿ ਬਾਬਰ 'ਪਾਪ ਕੀ ਜੰਞ ਲੈ ਕੇ ਕਾਬਲ ਤੋਂ ਇਧਰ ਨੂੰ ਧਾਵੇਗਾ, ਕਤਲਾਮ ਤੇ ਲੁੱਟ-ਮਾਰ ਹੋਵੇਗੀ, 'ਕਾਇਆ ਕਪੜੁ ਟੁਕੁ ਟੁਕੁ ਹੋਸੀ', ਸੈਦਪੁਰ ਇੱਕ 'ਮਾਸ-ਪੁਰੀ' ਜਾਂ ਲੋਥਾਂ ਦੀ ਨਗਰੀ ਬਣ ਜਾਵੇਗਾ,

ਤੀਵੀਆਂ-ਮਰਦਾਂ ਦੀ ਦੁਰਗਤੀ ਹੋਵੇਗੀ। ਅੰਤ ਵਿੱਚ ਆਪ ਨੇ ਫੁਰਮਾਇਆ :—

ਆਵਨਿ ਅਠਤਰੈ ਜਾਨ ਸਤਾਨਵੈ ਹੋਰ ਭੀ ਉਠਸੀ ਮਰਦ ਕਾ ਚੇਲਾ॥

(ਤਿਲੰਗ, ਮ: ੧, ੭੨੨)

ਸੈਦਪੁਰ ਤੇ ਹੋਰ ਥਾਈਂ ਜੋ ਵਾਪਰਨਾ ਸੀ, ਉਹ ਆਪ ਨੂੰ ਇਉਂ ਦਿਸ ਰਿਹਾ ਸੀ ਜੀਕੁਰ ਅੱਖਾਂ ਸਾਹਮਣੇ ਵਰਤ ਰਿਹਾ ਹੋਵੇ। ਪਰ ਆਪ ਨੇ ਇਹ ਦਾਅਵਾ ਨਹੀਂ ਕੀਤਾ ਕਿ ਉਹਨਾਂ ਵਿੱਚ ਕਰਾਮਾਤੀ ਸ਼ਕਤੀ ਸੀ ਜਿਸ ਸਦਕਾ ਉਹ ਅਗਾਂਹ ਨੂੰ ਹੋਣ ਵਾਲੀਆਂ ਘਟਨਾਵਾਂ ਵੇਖ ਕੇ ਬਿਆਨ ਕਰ ਸਕਦੇ ਸਨ। ਉਹ ਤਾਂ ਮੁੱਢ ਵਿੱਚ ਹੀ ਇਹ ਕਹਿ ਦੇਂਦੇ ਹਨ:—

'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।

**ਗੁਰੂ ਅਰਜਨ ਦੇਵ ਜੀ**

(ੳ) ਪ੍ਰਿਥੀ ਚੰਦ ਦੀ ਮਲੀਨ ਪ੍ਰੇਰਨਾ ਅਧੀਨ ਬਾਲ ਸ੍ਰੀ ਹਰਿਗੋਬਿੰਦ ਜੀ ਦੇ ਖਿਡਾਵੇ ਬ੍ਰਾਹਮਣ ਨੇ ਦਹੀਂ ਵਿੱਚ ਜ਼ਹਿਰ ਘੋਲ ਕੇ ਆਪ ਜੀ ਨੂੰ ਪਿਆਉਣ ਦਾ ਜਤਨ ਕੀਤਾ; ਪਰ ਉਹਨਾਂ ਨੇ ਉਹ ਦਹੀ ਖਾਣੋਂ ਨਾਂਹ ਕਰ ਦਿੱਤੀ। ਆਪ ਰੋਈ ਜਾਣ ਤੇ ਦਹੀ ਨੂੰ ਮੂੰਹ ਨਾ ਲਾਉਣ। ਪਰ ਦਹੀਂ ਕੁਤੇ ਅੱਗੇ ਧਰਿਆ ਗਿਆ। ਉਹ ਖਾ ਕੇ ਮਰ ਗਿਆ। ਮਗਰੋਂ ਬ੍ਰਾਹਮਣ ਨੂੰ ਸੂਲ ਹੋਇਆ ਤੇ ਉਹ ਮਰ ਗਿਆ। ਇਸ ਤੇ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ :—

'ਲੇਪੁ ਨ ਲਾਗੋ ਤਿਲ ਕਾ ਮੂਲਿ॥
ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥
ਪਾਪੀ ਮੂਆ ਗੁਰ ਪਰਤਾਪਿ॥ ੧॥ ਰਹਾਉ॥
ਅਪਣਾ ਖਸਮੁ ਜਨਿ ਆਪਿ ਧਿਆਇਆ॥
ਇਆਣਾ ਪਾਪੀ ਓਹੁ ਆਪਿ ਪਚਾਇਆ॥ ੨॥
ਪ੍ਰਭ ਮਾਤ ਪਿਤਾ ਅਪਣੇ ਦਾਸ ਦਾ ਰਖਵਾਲਾ॥
ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ॥ ੩॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥
ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥ ੪॥੯॥ (ਭੈਰਉ, ੧੧੩੭)

ਵੇਖੋ, ਏਥੇ ਗੁਰੂ ਜੀ ਨੇ ਇਹ ਨਹੀਂ ਕਿਹਾ ਕਿ ਅਸਾਂ ਆਪਣੀ ਸ਼ਕਤੀ ਵਰਤ ਕੇ ਆਪਣੇ ਸਪੁੱਤਰ ਨੂੰ ਬਚਾ ਲਿਆ ਅਤੇ ਪਾਪੀ ਬ੍ਰਾਹਮਣ ਨੂੰ ਪਾਰ ਬੁਲਾਇਆ, ਸਗੋਂ ਆਪ ਇਹ ਕਹਿੰਦੇ ਹਨ ਕਿ ਅਸਾਂ ਆਪਣਾ ਖਸਮ, ਪਾਰਬ੍ਰਹਮ ਪਰਮੇਸਰ, ਧਿਆਇਆ, ਉਸ ਨੇ ਆਪਣੇ ਜਨ ਦੀ ਅਰਦਾਸ ਸੁਣ ਲਈ, ਆਪਣੇ ਦਾਸ ਨੂੰ ਬਚਾ ਲਿਆ ਅਤੇ ਮਲੇਛ ਪਾਪੀ ਨੂੰ ਮਾਰ ਮੁਕਾਇਆ।

(ਅ) ਜਹਾਂਗੀਰ ਬਾਦਸ਼ਾਹ ਦਾ ਇਕ ਪਠਾਣ ਅਹਿਲਕਾਰ, ਸੁਲਹੀ ਖ਼ਾਂ ਪ੍ਰਿਥੀ ਚੰਦ ਦਾ ਮਿੱਤਰ ਸੀ। ਇਸ ਦੀ ਪ੍ਰੇਰਨਾ ਅਧੀਨ ਉਹ ਗੁਰੂ ਜੀ ਨੂੰ ਅਕਾਰਨ ਕਸ਼ਟ ਦੇਣਾ ਚਾਹੁੰਦਾ ਸੀ। ਇਸ ਆਸ਼ੇ ਨਾਲ ਉਸ ਨੇ ਚੜ੍ਹਾਈ ਕੀਤੀ। ਉਸ ਵੇਲੇ ਬਚਾਉ ਲਈ ਸਿੱਖਾਂ

ਸੇਵਕਾਂ ਨੇ ਕਈ ਤਜਵੀਜ਼ਾਂ ਕੀਤੀਆਂ; ਜਿਵੇਂ ਆਪ ਦੱਸਦੇ ਹਨ :—

'ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥
ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥
ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥੧॥

ਇਸ ਦਾ ਨਤੀਜਾ ਇਹ ਹੋਇਆ :—

ਮਹਾ ਅਨੰਦ ਅਚਿੰਤ ਸਹਜਾਇਆ॥
'ਦੁਸਮਨ ਦੂਤ ਮੁਏ ਸੁਖ ਪਾਇਆ॥੧॥ ਰਹਾਉ॥...
ਨਾਨਕ ਦਾਸ ਤੇਰੀ ਸਰਣਾਈ॥
ਪ੍ਰਭਿ ਰਾਖੀ ਪੈਜ ਵਜੀ ਵਾਧਾਈ'॥੪॥੫॥ (ਆਸਾ ਮ: ੫, ੩੭੧)

ਸੁਲਹੀ ਖ਼ਾਂ ਘੋੜੇ ਤੋਂ ਡਿੱਗ ਕੇ ਭਖਦੇ ਆਵੇ ਵਿਚ ਧਸ ਗਿਆ ਤੇ ਭੜਥਾ ਹੋ ਗਿਆ। ਗੁਰੂ ਜੀ ਨੇ ਇਸ ਮੌਕੇ 'ਤੇ ਕਈ ਸ਼ਬਦ ਉਚਾਰਨ ਕੀਤੇ ਜਿਨ੍ਹਾਂ ਵਿੱਚ ਇਸੇ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਪਰਮਾਤਮਾ ਨੇ ਆਪਣੇ ਸੇਵਕ ਦੀ ਰੱਖਿਆ ਕੀਤੀ, ਕਿਤੇ ਵੀ ਇਹ ਨਹੀਂ ਕਿਹਾ ਕਿ ਅਸਾਂ ਆਪਣੀ ਸ਼ਕਤੀ ਵਰਤ ਕੇ ਦੁਸ਼ਟ ਨੂੰ ਸਾੜ ਮੁਕਾਇਆ; ਜਿਵੇਂ :—

'ਸੁਲਹੀ ਤੇ ਨਾਰਾਇਣ ਰਾਖੁ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ॥
ਸੁਲਹੀ ਹੋਇ ਮੂਆ ਨਾਪਾਕੁ॥੧॥ ਰਹਾਉ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥
(ਬਿਲਾਵਲ ਮ: ੫, ੮੨੫)

ਇਸ ਤਰ੍ਹਾਂ ਰਾਗ ਟੋਡੀ ਵਿੱਚ ਆਪ ਨੇ ਇਹ ਸ਼ਬਦ ਰਚਿਆ :—

'ਨਿੰਦਕੁ ਗੁਰ ਕਿਰਪਾ ਤੇ ਹਾਟਿਓ॥ ਪਾਰਬ੍ਰਹਮ ਪ੍ਰਭ ਭਏ ਦਇਆਲਾ॥
ਸਿਵ ਕੈ ਬਾਣਿ ਸਿਰੁ ਕਾਟਿਓ॥ ੧॥ ਰਹਾਉ॥....
ਭਸਮਾ ਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ॥
ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ॥ (੭੧੪)

**ਭਗਤ ਕਬੀਰ ਜੀ**

ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੀ ਕਬੀਰ ਜੀ ਦੀ ਬਾਣੀ ਦੱਸਦੀ ਹੈ ਕਿ ਉਹਨਾਂ ਨਾਲ ਜਾਂ ਉਹਨਾਂ ਤੋਂ ਦੋ ਵੇਰ ਕਰਾਮਾਤ ਹੋਈ।

(ੳ) ਇਕ ਵੇਰ ਦਿੱਲੀ ਦਾ ਪਾਤਸ਼ਾਹ ਸਿਕੰਦਰ ਲੋਧੀ ਬਨਾਰਸ ਗਿਆ। ਉਥੋਂ ਦੇ ਕਾਜ਼ੀਆਂ ਬਾਹਮਣਾਂ ਨੇ ਕਬੀਰ ਜੀ ਵਿਰੁੱਧ ਸ਼ਿਕਾਇਤ ਕੀਤੀ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਕਬੀਰ ਜੀ ਦੇ ਹੱਥ ਪੈਰ ਬੰਨ੍ਹ ਕੇ, ਪੋਟਲੀ ਬਣਾ ਕੇ ਉਹਨਾਂ ਨੂੰ ਖ਼ੂਨੀ ਹਾਥੀ ਅੱਗੇ ਸੁੱਟਿਆ ਜਾਵੇ। ਐਸਾ ਹੀ ਕੀਤਾ ਗਿਆ। ਉਸ ਹਾਥੀ ਨੂੰ ਰੋਹ ਚੜ੍ਹਾਉਣ ਲਈ ਉਸ ਦੇ ਸਿਰ ਵਿੱਚ ਅੰਕਸ ਮਾਰਿਆ ਗਿਆ। ਭਗਤ ਜੀ ਨੂੰ ਲਿਤਾੜਨ ਦੇ ਥਾਂ—

'ਹਸਤਿ ਭਾਗਿ ਕੈ ਚੀਸਾ ਮਾਰੈ। ਇਆ ਮੂਰਤਿ ਕੇ ਹਉ ਬਲਿਹਾਰੈ।'

ਮਹਾਵਤ ਨੇ ਬੜਾ ਜ਼ੋਰ ਲਾਇਆ, ਪਰ ਹਾਥੀ ਕਬੀਰ ਜੀ ਵੱਲ ਨਾ ਵਧਿਆ ਕਿਉਂਕਿ

'ਵਾ ਕੇ ਰਿਦੈ ਬਸੈ ਭਗਵਾਨ'

ਤਿੰਨ ਵੇਰ ਹਾਥੀ ਨੂੰ ਕੁੱਟ ਕੇ ਅਗਾਂਹ ਕਰਨ ਦਾ ਜਤਨ ਕੀਤਾ ਗਿਆ, ਪਰ ਉਹ ਅੜਿਆ ਰਿਹਾ ਤੇ ਨਮਸਕਾਰ ਕਰਦਾ ਰਿਹਾ। ਕਬੀਰ ਜੀ ਨੂੰ ਗੋਬਿੰਦ ਨੇ ਰੱਖ ਲਿਆ।

'ਕਹਿ ਕਬੀਰ ਹਮਰਾ ਗੋਬਿੰਦ॥ ਚਉਥੇ ਪਦ ਮਹਿ ਜਨ ਕੀ ਜਿੰਦ॥'

(ਅ) ਇਕ ਹੋਰ ਸਮੇਂ ਕਬੀਰ ਜੀ ਦੇ ਹੱਥ ਪੈਰ ਬੰਨ੍ਹ ਕੇ ਉਹਨਾਂ ਨੂੰ ਗੰਗਾ ਵਿੱਚ ਸੁਟਿਆ ਰੋੜ੍ਹਿਆ ਗਿਆ, ਪਰ ਆਪ ਨਾ ਡਰੇ, ਨਾ ਡੋਲੇ। ਆਪ ਨਾਲ ਜੋ ਬੀਤੀ ਉਹ ਆਪ ਇਉਂ ਦੱਸਦੇ ਹਨ:—

'ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ। ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥੨॥
ਕਹਿ ਕੰਬੀਰ ਕੋਊ ਸੰਗ ਨ ਸਾਥ॥ ਜਲ ਥਲ ਰਾਖਨ ਹੈ ਰਘੁਨਾਥ॥

ਇਹਨਾਂ ਦੋਹਾਂ ਮੌਕਿਆਂ 'ਤੇ ਕਬੀਰ ਜੀ ਨੇ ਇਹ ਨਹੀਂ ਕਿਹਾ ਕਿ ਉਹ ਆਪਣੀ ਸ਼ਕਤੀ ਦਾ ਸਦਕਾ ਬਚ ਗਏ। ਉਹ ਇਹ ਕਹਿੰਦੇ ਹਨ ਕਿ ਉਹਨਾਂ ਦੀ ਰੱਖਿਆ ਭਗਵਾਨ ਨੇ ਕੀਤੀ। ਇਹ ਕਰਾਮਾਤਾਂ ਪਰਮਾਤਮਾ ਨੇ ਆਪਣੇ ਭਗਤ ਦੀ ਰੱਖਿਆ ਲਈ ਆਪ ਵਰਤਾਈਆਂ।

**ਭਗਤ ਨਾਮਦੇਵ ਜੀ**

ਭਗਤ ਨਾਮਦੇਵ ਜੀ ਨਾਲ ਹੋਈਆਂ ਜੋ ਕਰਾਮਾਤਾਂ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੀ ਉਹਨਾਂ ਦੀ ਬਾਣੀ ਵਿੱਚ ਦੱਸੀਆਂ ਹਨ, ਉਹ ਤਿੰਨ ਹਨ :—(ੳ) ਠਾਕੁਰ ਜੀ ਦਾ ਉਹਨਾਂ ਹੱਥੋਂ ਦੁੱਧ ਪੀਣਾ, (ਅ) ਦੇਹੁਰੇ ਦਾ ਫਿਰਨਾ ਤੇ (ੲ) ਮੋਈ ਗਊ ਦਾ ਜਿਵਾਉਣਾ।

(ੳ) ਠਾਕੁਰ ਜੀ ਦਾ ਦੁੱਧ ਪੀਣਾ :—

ਇਕ ਵੇਰ ਨਾਮਦੇਵ ਜੀ ਦਾ ਪਿਤਾ ਕਿਤੇ ਵਾਂਢੇ ਗਿਆ। ਉਹ ਨਾਮਦੇਵ ਜੀ ਨੂੰ ਕਹਿ ਗਿਆ ਕਿ ਪਿਛੋਂ ਠਾਕਰਾਂ ਨੂੰ ਦੁੱਧ ਦਾ ਭੋਗ ਲੁਆ ਦੇਣਾ। ਨਾਮਦੇਵ ਭੋਲਾ ਭਾਲਾ ਸੀ। ਉਹ ਸਮਝ ਬੈਠਾ ਕਿ ਠਾਕਰ ਠੀਕ ਹੀ ਦੁੱਧ ਪੀਂਦੇ ਹਨ। ਉਹ ਦੁੱਧ ਲੈ ਕੇ ਹਾਜ਼ਰ ਹੋਇਆ ਤੇ ਲੱਗਾ ਬੇਨਤੀ ਕਰਨ—'ਠਾਕਰ ਜੀ, ਦੁੱਧ ਛਕੋ ਤਾਂ ਜੋ ਮੇਰਾ ਮਨ ਪਤਿਆ ਜਾਵੇ। ਜੇ ਨਾ ਪੀਓਗੇ ਤਾਂ ਮੇਰਾ ਬਾਪ ਮੈਨੂੰ ਗ਼ੁੱਸੇ ਹੋਵੇਗਾ।' ਨਾਮਦੇਵ ਦਾ ਭੋਲਾਪਨ 'ਦੇਖਿ ਨਾਰਾਇਣ ਹਸੈ'। ਆਪਣੇ ਭਗਤ ਦੀ ਸ਼ਰਧਾ, ਦ੍ਰਿੜ੍ਹਤਾ ਤੇ ਸਾਦਗੀ ਉੱਤੇ ਖ਼ੁਸ਼ ਹੋ ਕੇ ਪਰਮਾਤਮਾ ਨੇ ਉਸ ਨੂੰ ਦਰਸ਼ਨ ਦਿੱਤਾ ਤੇ ਦੁੱਧ ਛਕਿਆ।

'ਦੂਧੁ ਪੀਆਇ ਭਗਤੁ ਘਰਿ ਗਇਆ॥
ਨਾਮੇ ਹਰਿ ਕਾ ਦਰਸਨੁ ਭਇਆ॥' (ਭੈਰਉ, ੧੧੬੪)

ਏਥੇ ਨਾਮਦੇਵ ਜੀ ਨੇ ਕੋਈ ਕਰਾਮਾਤ ਨਹੀਂ ਕੀਤੀ ਅਤੇ ਨਾ ਹੀ ਉਹ ਕੋਈ ਅਜਿਹਾ ਦਾਅਵਾ ਹੀ ਕਰਦੇ ਹਨ। ਇਸੇ ਘਟਨਾ ਸਬੰਧੀ ਭਗਤ ਰਵਿਦਾਸ ਜੀ ਨੇ ਰਾਗ ਆਸਾ ਵਿਚਲੇ ਆਪਣੇ ਇਕ ਸ਼ਬਦ ਵਿੱਚ ਇਉਂ ਉਗਾਹੀ ਭਰੀ ਹੈ, 'ਨਮਿਤ ਨਾਮ ਦੇਉ ਦੂਧੁ ਪੀਆਇਆ।' ਇਸ ਦਾ ਅਰਥ ਹੈ, (ਠਾਕਰਾਂ ਦੇ) ਬਹਾਨੇ ਨਾਲ ਨਾਮਦੇਉ ਨੇ ਤੈਨੂੰ ਦੁੱਧ ਪਿਆਇਆ।

(ਅ) ਦੇਹੁਰੇ ਦਾ ਫਿਰਨਾ :—

ਇਸ ਘਟਨਾ ਸਬੰਧੀ ਭਗਤ ਨਾਮਦੇਵ ਜੀ ਦੇ ਦੋ ਸ਼ਬਦ ਹਨ :—

1. ਹਸਤ ਖੇਲਤ ਤੇਰੇ ਦੇਹੁਰੇ ਆਇਆ॥
   ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥
   ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥
   ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ ਰਹਾਉ॥
   ਲੈ ਕਮਲੀ ਚਲਿਓ ਪਲਟਾਇ॥
   ਦੇਹੁਰੈ ਪਾਛੈ ਬੈਠਾ ਜਾਇ॥੨॥
   ਜਿਉ ਜਿਉ ਨਾਮਾ ਹਰਿ ਗੁਣ ਉਚਰੈ॥
   ਭਗਤ ਜਨਾਂ ਕਉ ਦੇਹੁਰਾ ਫਿਰੈ॥੩॥ ੬॥ (ਰਾਗ ਭੈਰਉ, ੧੧੬੪)
2. ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥
   ਤੂ ਨ ਬਿਸਾਰੇ ਰਾਮਈਆ॥੧॥ ਰਹਾਉ॥
   ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
   ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥
   ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
   ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
   ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤ ਹੈਂ ਅਤਿਭੁਜ ਭਇਓ ਅਪਾਰਲਾ॥
   ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥੨॥
   (ਰਾਗ ਮਲਾਰ ੧੨੯੨)

ਇਸ ਕਰਾਮਾਤੀ ਘਟਨਾ ਦੀ ਪੁਸ਼ਟੀ ਗੁਰੂ ਰਾਮ ਦਾਸ ਜੀ ਆਪਣੇ ਰਾਗ ਆਸਾ ਛੰਦ ਵਿੱਚ ਕਰਦੇ ਹਨ :—

'ਹਰਿ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖ ਲਾਇਆ॥'

ਸਪੱਸ਼ਟ ਹੈ ਕਿ ਇਸ ਘਟਨਾ ਸਬੰਧੀ ਭਗਤ ਨਾਮਦੇਵ ਨੇ ਇਹ ਦਾਅਵਾ ਨਹੀਂ ਕੀਤਾ ਕਿ ਉਹਨਾਂ ਨੇ ਆਪਣੀ ਕਰਾਮਾਤੀ ਸ਼ਕਤੀ ਨਾਲ ਦੇਹੁਰਾ ਫੇਰਿਆ। ਉਹ ਇਹ ਹੀ ਕਹਿੰਦੇ ਹਨ ਕਿ ਸਭ ਕੌਤਕ ਪਰਮਾਤਮਾ ਨੇ ਆਪਣੇ ਭਗਤ ਦੀ ਪੈਜ ਰੱਖਣ ਲਈ ਰਚਿਆ। ਗੁਰੂ ਰਾਮ ਦਾਸ ਜੀ ਨੇ ਵੀ ਇਹੋ ਕਿਹਾ ਹੈ।

## ਮੋਈ ਗਊ ਜਿਵਾਉਣੀ

ਮੁਹੰਮਦ ਬਿਨ ਤੁਗ਼ਲਕ ਬਾਦਸ਼ਾਹ ਦੀ ਅਤੀ ਪਿਆਰੀ ਗਊ ਮਰ ਗਈ। ਉਸ ਨੇ ਭਗਤ ਨਾਮਦੇਵ ਜੀ ਨੂੰ ਸੱਦ ਕੇ ਕਿਹਾ ਕਿ ਇਸ ਗਊ ਨੂੰ ਜਿਵਾ ਅਤੇ ਇਸ ਤਰ੍ਹਾਂ ਕਰਾਮਾਤ ਕਰ ਕੇ ਵਿਖਾ, ਨਹੀਂ ਤਾਂ ਤੇਰੀ ਧੌਣ ਵੱਢ ਦਿਆਂਗਾ। ਅਗੋਂ ਨਾਮਦੇਵ ਜੀ ਨੇ ਉੱਤਰ ਦਿੱਤਾ:—

ਬਾਦਸ਼ਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥

ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ (ਭੈਰਉ, ੧੧੬੫)

ਇਹ ਉੱਤਰ ਸੁਣ ਕੇ ਬਾਦਸ਼ਾਹ ਨੂੰ ਗ਼ੁੱਸਾ ਚੜ੍ਹ ਗਿਆ। ਉਸ ਨੇ ਖ਼ੂਨੀ ਹਾਥੀ ਮੰਗਵਾ ਲਿਆ ਤੇ ਨਾਮਦੇਵ ਨੂੰ ਉਸ ਅੱਗੇ ਸੁਟਵਾ ਦਿੱਤਾ। ਲੋਕੀ ਤ੍ਰਾਹ ਤ੍ਰਾਹ ਕਰ ਉਠੇ ਪਰ ਨਾਮਦੇਵ ਜੀ ਜ਼ਰਾ ਨਾ ਘਬਰਾਏ। ਉਹ ਹੱਥਾਂ ਨਾਲ ਤਾੜੀਆਂ ਵਜਾ ਕੇ ਗੋਪਾਲ ਦੇ ਗੁਣ ਗਾਈ ਗਏ। ਬਾਦਸ਼ਾਹ ਨੇ ਗਊ ਜਿਵਾਉਣ ਲਈ ਇੱਕ ਪਹਿਰ (ਅੱਠ ਘੜੀਆਂ) ਦੀ ਮੋਹਲਤ ਦਿੱਤੀ ਸੀ। ਸੱਤ ਘੜੀਆਂ ਲੰਘ ਗਈਆਂ। ਮਿਰਤਕ ਗਊ ਜੀਵਾਲਨਹਾਰ ਪ੍ਰਭੂ ਨੂੰ ਆਪਣੇ ਭਗਤ ਦੀ ਰੱਖਿਆ ਮਨਜ਼ੂਰ ਸੀ। ਉਹ ਆਇਆ ਤੇ ਉਸ ਨੇ ਉਸ ਰੂਪ ਵਿੱਚ ਨਾਮਦੇਵ ਨੂੰ ਵਿਖਾਈ ਦਿੱਤਾ ਜਿਸ ਵਿੱਚ ਉਹ ਉਸ ਨੂੰ ਪੂਜਦਾ ਸੀ। ਉਸ ਨੇ ਆਪਣੇ ਭਗਤ ਨੂੰ ਕਿਹਾ :—

ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ॥
ਕਹਹਿ ਤ ਮੁਈ ਗਊ ਦੇਉ ਜੀਆਇ॥ ਸਭੁ ਕੋਈ ਦੇਖੈ ਪਤਿਆਇ॥

ਨਾਮਦੇਵ ਨੇ ਬੇਨਤੀ ਕੀਤੀ ਕਿ ਮੋਈ ਹੋਈ ਗਊ ਨੂੰ ਜਿਵਾ ਦਿਓ। ਗਊ ਜੀਉ ਪਈ ਤੇ ਚੋਈ ਗਈ। ਸੋ ਇਹ ਕਰਾਮਾਤ ਵੀ ਨਾਮਦੇਵ ਜੀ ਨੇ ਨਹੀਂ ਕੀਤੀ ਸਗੋਂ ਉਹਨਾਂ ਦੀ ਰੱਖਿਆ ਖ਼ਾਤਰ ਪਰਮਾਤਮਾ ਨੇ ਵਰਤਾਈ।

**ਪ੍ਰਹਿਲਾਦ ਭਗਤ ਤੇ ਹਰਨਾਖਸ਼**

ਹਰਨਾਖਸ਼ ਰਾਜਾ ਦੈਂਤ ਸੀ। ਉਹ ਬੜਾ ਹੰਕਾਰੀ ਤੇ ਦੁਰਾਚਾਰੀ ਸੀ। ਉਹ ਆਪਣੇ-ਆਪ ਨੂੰ ਰੱਬ ਕਹਿੰਦਾ ਸੀ ਤੇ ਪਰਜਾ ਪਾਸੋਂ ਆਪਣੀ ਪੂਜਾ ਕਰਾਉਂਦਾ ਸੀ, ਪਰ ਉਸ ਦਾ ਪੁੱਤਰ 'ਭਗਤ ਪ੍ਰਹਿਲਾਦ' ਬਾਗ਼ੀ ਹੋ ਗਿਆ। ਉਸ ਨੇ ਪਰਮਾਤਮਾ ਤੋਂ ਹੱਟ ਕੇ ਹਰਨਾਖਸ਼ ਦੀ ਪੂਜਾ ਕਰਨੋਂ ਨਾਂਹ ਕਰ ਦਿੱਤੀ। ਹਰਨਾਖਸ਼ ਨੇ ਉਸ ਨੂੰ ਮਾਰਨ ਦਾ ਹੁਕਮ ਦਿੱਤਾ। ਉਸ ਨਾਲ ਅਸਹਿ ਜ਼ੁਲਮ ਕੀਤੇ ਗਏ, ਪਰ ਉਹ ਰੱਤੀ ਨਾ ਡੋਲਿਆ। ਦੈਂਤਾਂ ਦੇ ਅਸਤਰ; ਸੱਪਾਂ ਦੇ ਡੰਗ, ਹਾਥੀਆਂ ਦੇ ਦੰਦ, ਅੱਗ ਦੀਆਂ ਲਾਟਾਂ ਆਦਿ ਦਾ ਉਸ ਉਪਰ ਕੋਈ ਅਸਰ ਨਾ ਹੋਇਆ। ਅੰਤ ਨੂੰ ਉਸ ਨੂੰ ਤੱਤੇ ਭਖਦੇ ਥੰਮ੍ਹ ਨਾਲ ਬੰਨ੍ਹਿਆ ਗਿਆ। ਪਰਮਾਤਮਾ ਨੇ ਆਪਣੇ ਭਗਤ ਦੀ ਰੱਖਿਆ ਕੀਤੀ। ਉਹ ਨਰਸਿੰਘ ਰੂਪ ਧਾਰ ਕੇ ਥੰਮ੍ਹ ਪਾੜ ਕੇ ਨਿਕਲਿਆ ਤੇ ਉਸ ਨੇ ਹਰਨਾਖਸ਼ ਨੂੰ ਨਹੁੰਆਂ ਨਾਲ ਪਾੜ ਚੀਰ ਕੇ ਮਾਰ ਦਿੱਤਾ।

ਇਸ ਕਰਾਮਾਤੀ ਘਟਨਾ ਬਾਰੇ ਗੁਰੂ ਗਰੰਥ ਸਾਹਿਬ ਵਿੱਚ ਅਨੇਕਾਂ ਸ਼ਬਦ ਹਨ। ਵੰਨਗੀ ਮਾਤਰ ਕੁਝ ਤੁੱਕਾਂ ਹੇਠਾਂ ਦੇਂਦੇ ਹਾਂ :—

1. ਦੁਰਮਤਿ ਹਰਣਾਖਸੁ ਦੁਰਾਚਾਰੀ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ॥
   ਪ੍ਰਹਲਾਦ ਉਧਾਰੇ ਕਿਰਪਾ ਧਾਰੀ॥ ...ਹਰਣਾਖਸੁ ਲੇ ਨਖਹੁ ਬਿਧਾਸਾ॥
   (ਗਉੜੀ ਅਸਟਪਦੀਆ ਮ: ੧, ੨੨੪)
2. ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ॥
   (ਸੋਰਠ ਮ: ੩, ੬੩੭)
3. ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ॥

ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ॥

(ਸੋਰਠ ਮ: ੩, ੬੦੧)

4. ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਿਲਾਦੁ ਤਰਾਇਆ॥

(ਆਸਾ ਛੰਤ ਮ: ੪, ੪੫੧)

5. ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ॥

(ਮਾਰੂ, ਨਾਮਦੇਉ, ੧੧੦੫)

6. ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥

(ਭੈਰਉ, ਨਾਮਦੇਉ, ੧੧੬੫)

7. ਹਰਨਾਖਸੁ ਛੇਦਿਓ ਨਖ ਬਿਦਾਰ॥

.... ..... ... ....

ਭਗਤਿ ਹੇਤਿ ਨਰਸਿੰਘ ਭੇਵ॥ (ਬਸੰਤ ਕਬੀਰ ਜੀ, ੧੧੯੪)

ਗੁਰੂ ਅਮਰਦਾਸ ਨੇ ਰਾਗ ਭੈਰਉ ਵਿੱਚ ਉਚਾਰੇ ਅਤੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1133 ਤੇ 1154 ਉਪਰ ਦਿੱਤੇ ਦੋ ਸ਼ਬਦਾਂ ਵਿੱਚ ਇਸ ਕਰਾਮਾਤੀ ਘਟਨਾ ਦਾ ਵਰਣਨ ਕੀਤਾ ਹੈ।

**ਦਰੋਪਤੀ (ਪੰਚਾਲੀ)**

ਪਾਂਡੋਆਂ ਦੀ ਇਸਤਰੀ ਦਰੋਪਤੀ ਨੂੰ ਦੁਰਜੋਧਨ ਨੇ ਦਰਬਾਰ ਵਿੱਚ ਖੜਾ ਕੀਤਾ ਅਤੇ ਹੁਕਮ ਦਿੱਤਾ ਕਿ ਉਸ ਦੇ ਕੱਪੜੇ ਲਾਹ ਕੇ ਉਸ ਨੂੰ ਨੰਗੀ ਕੀਤਾ ਜਾਵੇ। ਦਰੋਪਤੀ ਨੇ ਪਰਮਾਤਮਾ ਅੱਗੇ ਅਰਦਾਸ ਕੀਤੀ। ਉਸ ਨੇ ਸੁਣ ਲਈ। ਜਿਉਂ ਜਿਉਂ ਦੁਸ਼ਟ ਕੱਪੜੇ ਲਾਹੁੰਦੇ ਗਏ, ਪਰਮਾਤਮਾ ਦਰੋਪਤੀ ਨੂੰ ਹੋਰ ਪਹਿਨਾਈ ਗਿਆ। ਕੱਪੜਿਆਂ ਦਾ ਢੇਰ ਲੱਗ ਗਿਆ। ਹਾਰ ਕੇ ਦੁਰਜੋਧਨ ਨੇ ਦਰੋਪਤੀ ਨੂੰ ਜਾਣ ਦਿੱਤਾ। ਇਸ ਕਰਾਮਾਤੀ ਘਟਨਾ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਕਈ ਥਾਈਂ ਜ਼ਿਕਰ ਕੀਤਾ ਗਿਆ ਹੈ, ਜਿਵੇਂ :—

1. ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ॥ (ਬਸੰਤ ਮ: ੫, ੧੧੯੨)

2. ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥

(ਮਾਰੂ ਮ: ੯, ੧੦੦੮)

3. ਫੁਨਿ ਦਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ॥

(ਸਵਈਏ ਮ: ੪, ੧੪੦੦)

4. ਦੁਹਸਾਸਨ ਕੀ ਸਭਾ ਦਰੋਪਤੀ ਅੰਬਰ ਲੇਤ ਉਬਾਰੀਅਲੇ॥

(ਮਾਲੀ ਗਉੜਾ, ਨਾਮਦੇਵ, ੯੮੮)

ਜੋ ਕੁਝ ਉਪਰ ਪੇਸ਼ ਕੀਤਾ ਗਿਆ ਹੈ ਉਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਕਰਾਮਾਤੀ ਸ਼ਕਤੀਆਂ ਦੀ ਹੋਂਦ ਤੇ ਸੰਭਾਵਨਾ ਨੂੰ ਮੰਨਿਆ ਗਿਆ ਹੈ। ਸਿੱਧ ਲੋਕ ਤਾਂ ਇਹ ਤਾਕਤਾਂ ਖ਼ਾਸ ਸਾਧਨਾਂ ਅਭਿਆਸਾਂ ਰਾਹੀਂ ਪ੍ਰਾਪਤ ਕਰ ਲੈਂਦੇ ਹਨ। ਨਾਲ ਹੀ ਇਹ ਦੱਸਿਆ ਗਿਆ ਹੈ ਕਿ ਪਰਮਾਤਮਾ ਦਾ ਨਾਮ ਜਪਣ ਨਾਲ ਨਾਮ-ਅਭਿਆਸੀ

ਵਿੱਚ ਇਹ ਤਾਕਤਾਂ ਆਪਣੇ ਆਪ ਪੈਦਾ ਹੋ ਜਾਂਦੀਆਂ ਹਨ, ਉਸ ਦੇ ਚਰਨੀ ਪੈਂਦੀਆਂ ਤੇ ਮਗਰ ਲੱਗੀਆਂ ਫਿਰਦੀਆਂ ਹਨ। ਉਹ ਇਹਨਾਂ ਵੱਲ ਧਿਆਨ ਨਾ ਦੇਂਦਾ ਹੋਇਆ ਆਪਣੇ ਰਾਹੇ ਤੁਰਿਆ ਜਾਂਦਾ ਹੈ। ਭਗਤਾਂ ਵਿੱਚ ਇਹ ਸ਼ਕਤੀ ਹੁੰਦੀ ਹੈ ਕਿ ਜੇ ਉਹ ਕੋਈ ਵਾਕ ਮੂੰਹੋਂ ਕੱਢ ਦੇਣ ਤਾਂ ਉਹ ਪੂਰਾ ਹੋ ਜਾਂਦਾ ਹੈ। ਜੋ-ਜੋ ਉਹ ਰੱਬ ਪਾਸੋਂ ਮੰਗਣ, ਉਹ ਸਭ ਕੁਝ ਉਹਨਾਂ ਨੂੰ ਮਿਲ ਜਾਂਦਾ ਹੈ।

ਇਸ ਤੋਂ ਇਲਾਵਾ ਇਹ ਵੀ ਦੱਸਿਆ ਹੈ ਕਿ ਕੁਦਰਤ ਕਾਦਰ ਦੇ ਅਧੀਨ ਤੇ ਵੱਸ ਵਿੱਚ ਰਹਿ ਕੇ ਕੰਮ ਕਰਦੀ ਹੈ। ਕਾਦਰ ਕਰਤਾਰ ਜੋ ਚਾਹੇ ਕਰ ਸਕਦਾ ਹੈ। ਆਪਣੇ ਭਗਤਾਂ ਦੀ ਪੈਜ ਰੱਖਣ ਲਈ ਜਾਂ ਉਹਨਾਂ ਦੇ ਵਾਕ ਪੂਰੇ ਕਰਨ ਲਈ ਉਹ ਕੁਦਰਤ ਦੇ ਸਾਧਾਰਨ ਨੇਮ ਬਦਲ ਵੀ ਸਕਦਾ ਹੈ, ਪਰ ਭਗਤ ਲੱਗਦੀ ਵਾਹ ਉਸ ਦੇ ਭਾਣੇ ਵਿੱਚ ਦਖ਼ਲ ਨਹੀਂ ਦੇਂਦੇ। ਇਸ ਨੂੰ ਉਲਟਾਉਣ ਜਾਂ ਬਦਲਣ ਦੀ ਇੱਛਿਆ ਵੀ ਨਹੀਂ ਕਰਦੇ। ਉਹ ਤਾਣ ਹੁੰਦਿਆਂ ਵੀ ਨਿਤਾਣੇ ਹੋ ਕੇ ਵਰਤਦੇ ਹਨ ਅਤੇ ਸਵਾਰਥ ਹਿੱਤ ਆਪਣੀ ਕਰਾਮਾਤੀ ਸ਼ਕਤੀ ਦੀ ਕਦੇ ਵਰਤੋਂ ਨਹੀਂ ਕਰਦੇ। ਸੋ ਕਾਦਰ ਆਪਣੀ ਕਿਰਪਾ ਦੁਆਰਾ ਭਗਤ ਦੀ ਪੈਜ ਰੱਖਣ ਲਈ ਜਾਂ ਉਸ ਦੀ ਇੱਛਾ ਸਿੱਧੀ ਲਈ, ਆਪ ਅਲੌਕਿਕ ਘਟਨਾਵਾਂ ਉਹਨਾਂ ਲਈ ਕਰਦਾ ਜਾਂ ਉਹਨਾਂ ਰਾਹੀਂ ਕਰਾਉਂਦਾ ਹੈ।

ਇਹ ਤਾਂ ਬੇਸ਼ਕ ਠੀਕ ਹੈ ਕਿ ਕਰਾਮਾਤੀ ਸ਼ਕਤੀਆਂ ਨੂੰ ਮੰਨਣਾ ਜਾਂ ਨਾ ਮੰਨਣਾ, ਸਿੱਖ ਧਰਮ ਧਾਰਨ ਲਈ ਕੋਈ ਜ਼ਰੂਰੀ ਅੰਗ ਨਹੀਂ, ਪਰ ਉਪਰ ਪੇਸ਼ ਕੀਤੀਆਂ ਉਗਾਹੀਆਂ ਦੇ ਹੁੰਦਿਆਂ, ਗੁਰਬਾਣੀ ਨੂੰ 'ਸਤਿ ਸਤਿ ਕਰਿ', ਜਾਣਨ ਤੇ ਮੰਨਣ ਵਾਲਿਆਂ ਵਾਸਤੇ ਇਹਨਾਂ ਨੂੰ ਝੂਠ ਮੰਨਣਾ ਔਖਾ ਹੈ, ਨਾਲੇ ਜਦ ਤੱਕ ਇਹਨਾਂ ਮਹਾਂਪੁਰਸ਼ਾਂ (ਗੁਰੂ ਸਾਹਿਬਾਂ ਤੇ ਭਗਤਾਂ) ਦੇ ਦੱਸੇ ਤਰੀਕਿਆਂ ਉੱਤੇ ਅਮਲ ਕਰ ਕੇ ਉਹਨਾਂ ਦੇ ਬਚਨਾਂ ਤੇ ਦਾਅਵਿਆਂ ਦਾ ਸੱਚ ਝੂਠ ਪਰਤਾ ਨਾ ਲਿਆ ਜਾਵੇ, ਏਵੇਂ ਹੀ ਮਨ-ਮਤ ਦੇ ਮਗਰ ਲੱਗ ਕੇ, 'ਮੈਂ ਨਾ ਮਾਨੂੰ, ਮੈਂ ਨਾ ਮਾਨੂੰ' ਕਹਿ ਕੇ ਆਖਣਾ ਕਿ ਇਹ ਸਭ ਗੱਪਾਂ ਹਨ, ਅਕਲਮੰਦੀ ਵਾਲੀ ਗੱਲ ਨਹੀਂ।

ਲੰਘਦੇ ਲੰਘਦੇ ਇਹ ਗੱਲ ਫਿਰ ਦੱਸਣੀ ਜਾਂ ਦੁਹਰਾਉਣੀ ਜ਼ਰੂਰੀ ਹੈ ਕਿ ਨਾ ਕਿਸੇ ਗੁਰੂ ਸਾਹਿਬ ਨੇ ਤੇ ਨਾ ਕਿਸੇ ਭਗਤ ਨੇ ਕਦੇ ਲਲਕਾਰ ਵੰਗਾਰ ਕੇ ਇਹ ਕਿਹਾ ਸੀ, ਆਓ ਵੇਖੋ, ਮੈਂ ਕਰਾਮਾਤ ਵਿਖਾਉਂਦਾ ਹਾਂ, ਇਸ ਲਈ ਮੇਰੀ ਗੱਲ ਮੰਨੋ। ਨਾ ਹੀ ਉਹਨਾਂ ਕਰਤਾਰ ਦੇ ਭਾਣੇ ਨੂੰ ਉਲਟਣ ਦਾ ਕਦੇ ਇਰਾਦਾ ਜਾਂ ਜਤਨ ਕੀਤਾ। ਇਹ ਕਰਾਮਾਤਾਂ ਸੁੱਤੇ ਸਿੱਧ ਕਰਤਾਰ ਦੀ ਮਰਜ਼ੀ-ਮਿਹਰ ਨਾਲ ਹੋਈਆਂ।

### ਕਰਾਮਾਤਾਂ ਤੇ ਸਿੱਖ ਇਤਿਹਾਸ

ਸਿੱਖ ਇਤਿਹਾਸ ਵਿੱਚ ਕੁਝ ਅਜਿਹੀਆਂ ਕਰਾਮਾਤਾਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਨੂੰ ਝੂਠ ਨਹੀਂ ਮੰਨਿਆ ਜਾ ਸਕਦਾ।

ਸ਼੍ਰੀ ਨਨਕਾਣਾ ਸਾਹਿਬ ਵਿੱਚ 'ਮਾਲ ਜੀ ਸਾਹਿਬ' ਤੇ 'ਕਿਆਰਾ ਸਾਹਿਬ' ਗੁਰਦੁਆਰਿਆਂ ਦੀ ਕਾਇਮੀ; 'ਸੱਪ ਨੇ ਛਾਇਆ ਕੀਤੀ' ਅਤੇ 'ਖੇਤ ਹਰਿਆ ਹੋਇਆ' ਵਾਲੀਆਂ ਕਰਾਮਾਤਾਂ ਦਾ ਸਬੂਤ ਹਨ। ਜਦ ਬਾਬਰ ਅਜੇ ਆਪਣੇ ਦੇਸ ਵਿੱਚ ਹੀ ਲੜ

ਭਿੜ ਰਿਹਾ ਸੀ, ਉਸ ਵੇਲੇ ਗੁਰੂ ਜੀ ਦਾ ਸੈਦਪੁਰ ਵਿੱਚ ਇਹ ਏਲਾਨ ਕਰਨਾ ਕਿ ਬਾਬਰ ਕਾਬਲ ਤੋਂ ਪਾਪ ਦੀ ਜੰਞ ਲੈ ਕੇ ਧਾਵੇਗਾ, ਮੁਗ਼ਲ 78 ਵਿੱਚ ਆਉਣਗੇ ਤੇ 97 ਵਿੱਚ ਜਾਣਗੇ, ਕਰਾਮਾਤ ਨਹੀਂ ਸੀ ਤਾਂ ਹੋਰ ਕੀ ਸੀ? ਨਾਨਕ ਮਤੇ ਨੇੜੇ ਮਿੱਠੇ ਰੇਠੜਿਆਂ ਦਾ ਇਕੱਲਾ ਰੁੱਖ 'ਰੇਠੜੇ ਮਿੱਠੇ ਕੀਤੇ' ਦੀ ਕਰਾਮਾਤ ਦਾ ਸਬੂਤ ਹੈ। ਉਹਨੀਂ ਦਿਨੀਂ ਜਦ ਕਿ ਦੇਸ ਵਿੱਚ ਚੋਖੇ ਅਜਿਹੇ ਸੰਘਣੇ ਜੰਗਲ ਤੇ ਉਜਾੜ ਇਲਾਕੇ ਸਨ, ਜਿਨ੍ਹਾਂ ਵਿੱਚ ਪਾੜ-ਖਾਣੇ ਵਹਿਸ਼ੀ ਜਾਨਵਰਾਂ ਦੀ ਭਰਮਾਰ ਸੀ, ਗੁਰੂ ਜੀ ਦਾ ਇੱਕ ਜਾਂ ਦੋ ਸਾਥੀ ਨਾਲ ਲੈ ਕੇ ਹਜ਼ਾਰਾਂ ਮੀਲਾਂ ਦਾ ਸਫ਼ਰ ਕਰਨਾ, ਰਾਤਾਂ ਜੰਗਲਾਂ ਤੇ ਉਜਾੜਾਂ ਵਿੱਚ ਕੱਟਣੀਆਂ, ਪਰ ਕਿਸੇ ਸ਼ੇਰ, ਚੀਤੇ, ਬਘਿਆੜ ਆਦਿਕ ਦਾ ਆਪ ਨੂੰ ਤੇ ਆਪ ਦੇ ਸਾਥੀਆਂ ਨੂੰ ਨਾ ਛੇੜਨਾ, ਕਿਸੇ ਸੱਪ ਆਦਿ ਦਾ ਆਪ ਨੂੰ ਨਾ ਡੱਸਣਾ, ਇਹ ਸਭ ਕੁਝ ਆਪ ਵਿਚਲੀ ਰੱਬੀ ਕਰਾਮਾਤੀ ਸ਼ਕਤੀ ਦਾ ਕੌਤਕ ਹੀ ਸੀ, ਇਹ ਕਰਾਮਾਤ ਹੀ ਸੀ।

ਫੇਰ ਆਪ ਦਾ ਦੋ ਸਾਥੀਆਂ ਸਮੇਤ ਸੁਮੇਰ ਪਰਬਤ 'ਤੇ ਜਾ ਚੜ੍ਹਨਾ ਅਜਿਹਾ ਕਰਾਮਾਤੀ ਕੌਤਕ ਸੀ, ਜਿਸ ਨੇ ਉਥੋਂ ਦੇ ਸਿੱਧਾਂ ਨੂੰ ਵੀ ਹੈਰਾਨ ਕਰ ਦਿੱਤਾ ਅਤੇ :—

'ਸਿੱਧ ਪੁੱਛਣ ਸੁਣ ਬਾਲਿਆ, ਕੌਣ ਸ਼ਕਤ ਤੁਹਿ ਏਥੇ ਲਿਆਈ।' ਸਿਧਾਂ ਨੂੰ ਨਿਸਚਾ ਜੂ ਸੀ ਕਿ ਅਸੀਂ ਤਾਂ ਆਪਣੀਆਂ ਰਿਧੀਆਂ ਸਿਧੀਆਂ ਦੀਆਂ ਕਰਾਮਾਤੀ ਸ਼ਕਤੀਆਂ ਦੇ ਬਲ ਨਾਲ ਏਥੇ ਪਹੁੰਚਦੇ ਤੇ ਰਹਿੰਦੇ ਹਾਂ, ਅਜਿਹੀਆਂ ਸ਼ਕਤੀਆਂ ਬਿਨਾਂ ਏਥੇ ਕੋਈ ਪਹੁੰਚ ਨਹੀਂ ਸਕਦਾ। ਅਗੋਂ ਗੁਰੂ ਜੀ ਦਾ ਉੱਤਰ ਸੀ :—

'ਹਉ ਜਪਿਆ ਪਰਮੇਸਰੋ, ਭਾਉ ਭਗਤਿ ਸੰਗਿ ਤਾੜੀ ਲਾਈ॥'

ਅਰਥਾਤ, ਅਸਾਂ ਪਰਮੇਸ਼ਰ ਨੂੰ ਧਿਆਇਆ, ਪ੍ਰੇਮਾ-ਭਗਤੀ ਸਹਿਤ ਉਸ ਵਿੱਚ ਧਿਆਨ ਜੋੜਿਆ ਅਤੇ ਏਥੇ ਪਹੁੰਚ ਗਏ। ਇਹ ਕਰਾਮਾਤ ਨਾਮ ਜੱਪਣ ਦਾ ਸਦਕਾ ਹੋਈ, ਯੋਗ-ਸਾਧਨਾਂ ਰਾਹੀਂ ਪ੍ਰਾਪਤ ਕੀਤੀਆਂ ਰਿਧੀਆਂ ਸਿਧੀਆਂ ਕਰਕੇ ਨਹੀਂ ਕੀਤੀ ਗਈ।

ਸਿੱਧਾਂ ਨੂੰ ਪੱਕਾ ਨਿਸ਼ਚਾ ਸੀ ਕਿ ਗੁਰੂ ਨਾਨਕ ਦੇਵ ਕਰਾਮਾਤੀ ਸ਼ਕਤੀਆਂ ਦੇ ਮਾਲਕ ਸਨ ਤੇ ਲੋਕਾਂ ਨੂੰ ਕਰਾਮਾਤਾਂ ਵਿਖਾਉਂਦੇ ਸਨ। ਇਸੇ ਕਰਕੇ ਅਚਲ ਵਟਾਲੇ ਸਿੱਧਾਂ ਨੇ ਪਹਿਲਾਂ ਆਪ ਕਰਾਮਾਤਾਂ ਕਰ ਵਿਖਾਈਆਂ ਤੇ ਫੇਰ :—

ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਰਾਮਾਤਿ ਦਿਖਲਾਈ।
ਕੁਝ ਵਿਖਾਲੇ ਅਸਾਂ ਨੋ ਭੀ ਤੁਹਿ ਕਿਉ ਢਿਲ ਅਵੇਹੀ ਲਾਈ।'

ਅਗੋਂ ਜੋ ਉੱਤਰ ਗੁਰੂ ਜੀ ਨੇ ਦਿੱਤਾ ਉਹ ਖਾਸ ਧਿਆਨ-ਯੋਗ ਅਤੇ ਮਹੱਤਤਾ ਭਰਪੂਰ ਹੈ। ਆਪ ਨੇ ਇਹ ਨਹੀਂ ਕਿਹਾ ਕਿ ਨਾ ਸਾਡੇ ਵਿੱਚ ਕੋਈ ਕਰਾਮਾਤੀ ਸ਼ਕਤੀ ਹੈ ਅਤੇ ਨਾ ਹੀ ਅਸਾਂ ਕਦੇ ਕੋਈ ਕਰਾਮਾਤ ਵਿਖਾਈ ਹੈ, ਆਪ ਨੇ ਕਿਹਾ :—

ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹਹਿ ਰਾਈ।....
ਬਾਬਾ ਬੋਲੇ ਨਾਥ ਜੀ! ਸ਼ਬਦ ਸੁਨਹੁ ਸਚੁ ਮੁਖਹ ਅਲਾਈ।
ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਤੇ ਨਾਹੀਂ। (ਭਾਈ ਗੁਰਦਾਸ)

ਆਪ ਮੰਨਦੇ ਹਨ ਕਿ ਸਾਡੇ ਵਿੱਚ ਕਰਾਮਾਤ ਜ਼ਰੂਰ ਹੈ, ਪਰ ਸਿੱਧਾਂ ਵਰਗੀ ਨਹੀਂ।

ਸਾਡੇ ਵਿੱਚ ਜੋ ਸ਼ਕਦੀ ਹੈ ਉਹ [1]ਗੁਰੂ ਦੀ ਸੰਗਤ, ਬਾਣੀ ਦੇ ਨਾਮ ਦੀ ਬਰਕਤ ਹੈ, ਸਾਡੇ ਵਿੱਚ ਕੇਵਲ ਨਾਮ ਦੀ ਕਰਾਮਾਤ ਹੈ, ਹੋਰ ਕੋਈ ਕਰਮਾਤ ਸਾਡੇ ਵਿੱਚ ਨਹੀਂ ਹੈ।

ਬਾਬਾ ਬੁੱਢਾ ਜੀ ਦਾ ਸਹਿਜ ਸੁਭਾਅ ਇਹ ਕਹਿਣਾ ਕਿ ਗੁਰੂ ਜੀ ਦੇ ਮਹਿਲਾਂ ਨੂੰ ਕੀ ਭਾਜੜ ਪੈ ਗਈ ਤੇ ਮਗਰੋਂ ਠੀਕ ਹੀ ਭਾਜੜ ਪੈ ਜਾਣੀ, ਫੇਰ ਉਹਨਾਂ ਦਾ ਮਾਤਾ ਗੰਗਾ ਜੀ ਨੂੰ ਗੁਰੂ ਗੋਬਿੰਦ ਸਾਹਿਬ ਦੇ ਪੈਦਾ ਹੋਣ ਤੇ ਸੂਰਮਿਆਂ ਵਾਲੀਆਂ ਸ਼ਕਤੀਆਂ ਦੇ ਮਾਲਕ ਬਣਨ ਦਾ ਵਰ ਦੇਣਾ ਕਰਾਮਾਤ ਹੀ ਤਾਂ ਸੀ। ਗੁਰੂ ਅਰਜਨ ਜੀ ਦਾ ਤੱਤੀਆਂ ਤਵੀਆਂ ਤੇ ਉਬਲਦੀ ਦੇਗ ਵਿੱਚ ਬੈਠਣਾ ਤੇ ਸੀਸ ਉੱਤੇ ਤੱਤੀ ਰੇਤ ਪਵਾਉਣੀ, ਪਰ ਸੀ ਨਾ ਕਰਨੀ ਕਰਾਮਾਤ ਨਹੀਂ ਸੀ ਤਾਂ ਕੀ ਸੀ। ਜਦ ਅੰਤ ਸਮੇਂ ਹਜ਼ਰਤ ਮੀਆਂ ਮੀਰ ਨੇ ਕਿਹਾ ਕਿ ਇੰਨੀਆਂ ਸ਼ਕਤੀਆਂ ਦੇ ਮਾਲਕ ਹੋ ਕੇ ਇਉਂ ਦੁੱਖ ਸਹਾਰਦੇ ਹੋ, ਤਾਂ ਸਾਹਿਬਾਂ ਨੇ ਕਿਹਾ ਕਿ ਤਾਕਤਾਂ ਵਿਖਾਉਣ ਨਾਲੋਂ ਭਾਣਾ ਮੰਨਣਾ ਵਧੇਰੇ ਉੱਚੀ ਪਦਵੀ ਹੈ, ਭਾਵ, ਆਪ ਵਿੱਚ ਤਾਕਤਾਂ ਤਾਂ ਸਨ, ਪਰ ਆਪ ਉਹਨਾਂ ਨੂੰ ਆਪਣੇ ਤੋਂ ਬਿਪਤਾ ਟਾਲਣ ਲਈ ਵਰਤਣ ਨੂੰ ਠੀਕ ਨਹੀਂ ਸਨ ਸਮਝਦੇ।

ਬਾਬਾ ਅਟਲ ਜੀ ਨੇ ਮੋਏ ਹੋਏ ਆਪਣੇ ਖਿਡਾਰੀ ਹਾਣੀ ਤੇ ਬਾਬਾ ਗੁਰਦਿੱਤਾ ਜੀ ਨੇ ਮੋਈ ਗਊ ਜਿਵਾ ਕੇ ਕਰਾਮਾਤਾਂ ਵਿਖਾਈਆਂ ਅਤੇ ਗੁਰੂ ਹਰਿਗੋਬਿੰਦ ਜੀ ਦੇ ਨਾਰਾਜ਼ਗੀ ਪ੍ਰਗਟ ਕਰਨ ਤੇ ਦੋਹਾਂ ਨੇ ਸਰੀਰ ਤਿਆਗ ਦਿੱਤੇ। ਇਸ ਤਰ੍ਹਾਂ ਸਰੀਰ ਛੱਡਣੇ ਵੀ ਕਰਾਮਾਤ ਸੀ।

ਮੱਖਣ ਸ਼ਾਹ ਲੁਬਾਣੇ ਦਾ ਬਾਬੇ ਬਕਾਲੇ ਵਿੱਚ ਗੁਰੂ ਲੱਭਣਾ ਵੀ ਕਰਾਮਾਤੀ ਕੌਤਕ ਪਰਗਟ ਕਰਦਾ ਹੈ। ਫੇਰ ਜਦ ਗੁਰੂ ਤੇਗ਼ ਬਹਾਦਰ ਜੀ ਨੂੰ ਕਿਹਾ ਗਿਆ ਕਿ ਜਾਂ ਕਰਾਮਾਤ ਵਿਖਾਓ ਜਾਂ ਸਿਰ ਕਟਾਓ, ਤਾਂ ਆਪ ਨੇ ਸਿਰ ਕਟਾਉਣਾ ਕਬੂਲ ਕੀਤਾ, ਪਰ ਕਰਾਮਾਤ ਨਾ ਵਿਖਾਈ। ਇਸ ਘਟਨਾ ਬਾਰੇ ਸ੍ਰੀ ਦਸਮੇਸ਼ ਦਾ ਕਥਨ :—

'ਨਾਟਕ ਚੇਟਕ ਕੀਏ ਕੁਕਾਜਾ।
ਪ੍ਰਭ ਲੋਗਨ ਕਹ ਆਵਤ ਲਾਜਾ।'

ਇਹ ਗੱਲ ਸਪੱਸ਼ਟ ਕਰਦੀ ਹੈ ਕਿ ਨੌਵੇਂ ਗੁਰੂ ਜੀ ਵਿੱਚ ਕਰਾਮਾਤ ਵਿਖਾਉਣ ਦੀ ਸ਼ਕਤੀ ਤਾਂ ਸੀ, ਪਰ ਆਪ ਕਰਾਮਾਤ ਵਿਖਾਉਣ ਨੂੰ ਤਿਆਰ ਨਹੀਂ ਸਨ।

ਫੇਰ ਮਾਸੂਮ ਬੱਚਿਆਂ ਦਾ ਕੰਧਾਂ ਵਿੱਚ ਚਿਣੇ ਜਾਣਾ, ਡੋਲਣ ਬਿਨਾਂ ਪਾਠ ਕਰੀ ਜਾਣਾ ਤੇ ਸ਼ਹੀਦ ਹੋ ਜਾਣਾ, ਭਾਈ ਮਤੀ ਦਾਸ ਜੀ ਦਾ ਆਰੇ ਨਾਲ ਚੀਰੇ ਜਾਣਾ ਤੇ ਨਾਮ ਜਪਦੇ ਰਹਿਣਾ, ਭਾਈ ਮਨੀ ਸਿੰਘ ਜੀ ਦਾ ਚੌਂਕੜੀ ਮਾਰ ਕੇ ਬੈਠਿਆਂ ਬੰਦ ਬੰਦ ਕਟਾਉਣਾ ਤੇ ਸੀ ਨਾ ਕਰਨੀ, ਇਹ ਸਭ ਜੇ ਕਰਾਮਾਤਾਂ ਨਹੀਂ ਸਨ ਤਾਂ ਕੀ ਸਨ?

ਜੋ ਕੁਝ ਉਪਰ ਲਿਖਿਆ ਹੈ ਇਸ ਤੋਂ ਇਹ ਸਪੱਸ਼ਟ ਹੈ ਕਿ ਕਰਾਮਾਤਾਂ ਦੀ ਹਕੀਕਤ ਨੂੰ ਸਮਝਣ ਦੀ ਲੋੜ ਹੈ ਨਾ ਕਿ ਬਿਨਾਂ ਸੋਚੇ ਵਿਚਾਰੇ ਏਵੇਂ ਖੰਡਨ ਮੰਡਨ ਕਰਨ ਦੀ।

---

1. ਅਪਰੰਪਰ ਪਾਰਬ੍ਰਹਮੁ ਪਰਮੇਸਰੁ
ਨਾਨਕ ਗੁਰ ਮਿਲਿਆ ਸੋਈ ਜੀਉ॥ (ਮ: ੧)

## ਸਾਇੰਸ ਤੇ ਰੱਬ

ਸਾਇੰਸੀ ਖ਼ਿਆਲਾਂ ਦੇ ਪ੍ਰਚਲਤ ਹੋਣ ਤੋਂ ਸਾਇੰਸ ਤੇ ਧਰਮ ਦਾ ਆਪੋ ਵਿੱਚ ਤਕੜਾ ਵਿਰੋਧ ਰਿਹਾ ਹੈ। ਸਾਇੰਸ ਨਾ ਕੇਵਲ ਰੱਬ ਦੀ ਹੋਂਦ ਤੋਂ ਹੀ ਇਨਕਾਰੀ ਸੀ, ਸਗੋਂ ਰੱਬ ਨੂੰ ਗ਼ੈਰ-ਜ਼ਰੂਰੀ ਸਮਝਦੀ ਸੀ, ਕਿਉਂਕਿ ਉਸ ਦਾ ਖ਼ਿਆਲ ਸੀ ਕਿ ਉਹ ਸੰਸਾਰ ਤੇ ਇਸ ਵਿਚਲੀ ਖੇਡ ਨੂੰ ਰੱਬ ਦੀ ਹੋਂਦ ਨੂੰ ਫਰਜ਼ ਕੀਤੇ ਬਿਨਾਂ ਵਧੇਰੇ ਸੁਘੜ ਤੇ ਅਕਲ ਦੀ ਤਸੱਲੀ ਮੁਤਾਬਕ ਸਮਝ ਸਮਝਾ ਸਕਦੀ ਹੈ; ਰੱਬ ਦੀ ਹੋਂਦ ਮੰਨ ਕੇ ਧਰਮ ਇਹ ਕੁਝ ਉੱਨੇ ਤਸੱਲੀ ਬਖ਼ਸ਼ ਤਰੀਕੇ ਨਾਲ ਨਹੀਂ ਕਰ ਸਕਦਾ, ਪਰ ਜਦ ਮੁੱਢਲਾ ਜੋਸ਼ ਮੱਠਾ ਪੈ ਗਿਆ ਤੇ ਕੁਝ ਗੰਭੀਰਤਾ ਆ ਗਈ, ਤਾਂ ਇਹ ਹੈਂਕੜ ਭਰਿਆ ਪੂਰਾ-ਪੂਰਾ ਵਿਸ਼ਵਾਸ ਜਾਂਦਾ ਰਿਹਾ। ਸਾਇੰਸ ਨੂੰ ਮੰਨਣਾ ਪਿਆ ਹੈ ਕਿ ਸੰਸਾਰ ਤੇ ਇਸ ਦੀ ਖੇਡ ਨੂੰ ਸਾਇੰਸੀ ਢੰਗ ਨਾਲ ਅਕਲ ਦੀ ਤਸੱਲੀ ਮੁਤਾਬਕ ਸਮਝਣ ਸਮਝਾਉਣ ਲਈ ਰੱਬ ਦੀ ਹੋਂਦ ਮੰਨਣ ਬਿਨਾਂ ਗੁਜ਼ਾਰਾ ਨਹੀਂ ਹੋ ਸਕਦਾ। ਪਦਾਰਥ ਪੂਜੂ ਮਤ ਕਿਵੇਂ ਹੌਲੀ ਹੌਲੀ ਢੱਠਦਾ ਤੇ ਢਲਦਾ ਗਿਆ, ਇਸ ਗੱਲ ਦਾ ਇੱਥੇ ਵਿਸਥਾਰ ਨਾਲ ਬਿਆਨ ਕਰਨਾ ਸੰਭਵ ਨਹੀਂ, ਪਰ ਕਿਉਂਕਿ ਸਾਡੇ ਦੇਸ ਵਿੱਚ ਫ਼ੈਸ਼ਨ ਹੋ ਗਿਆ ਕਿ ਜੋ ਖ਼ਿਆਲ ਤੇ ਰਾਵਾਂ ਪੱਛਮ ਤੋਂ ਆਉਣ, ਉਹਨਾਂ ਨੂੰ ਝੱਟ ਪਟ ਮੰਨ ਲਿਆ ਜਾਂਦਾ ਹੈ ਅਤੇ ਜਿਨ੍ਹਾਂ ਖ਼ਿਆਲਾਂ ਨੂੰ ਪੱਛਮੀ ਵਿਚਾਰਵਾਨਾਂ ਨੇ ਪ੍ਰਵਾਨ ਨਹੀਂ ਕੀਤਾ ਹੁੰਦਾ, ਉਹਨਾਂ ਦਾ ਮਖ਼ੌਲ ਉਡਾਇਆ ਜਾਂਦਾ ਹੈ ਅਤੇ ਜਿਹੜੇ ਖ਼ਿਆਲ ਪੱਛਮ ਵਿੱਚ ਕਦੇ ਪ੍ਰਚਲਤ ਹੁੰਦੇ ਸਨ, ਉਹਨਾਂ ਦੀ ਰੀਸ ਕਰ ਕੇ ਸਾਡੇ ਦੇਸ ਵਿੱਚ ਵੀ ਨਾਸਤਕਤਾ ਦੀ ਲਹਿਰ ਚੱਲ ਰਹੀ ਹੈ। ਅਸੀਂ ਇਥੇ ਮਸ਼ਹੂਰ ਸਾਇੰਸਦਾਨਾਂ ਦੀਆਂ ਰਾਵਾਂ ਲਿਖਦੇ ਹਾਂ। ਸ਼ਾਇਦ ਇਹਨਾਂ ਨੂੰ ਪੜ੍ਹ ਕੇ ਸਾਡਾ ਨਵਾਂ ਪੋਚ ਆਤਮਿਕ ਦੁਨੀਆਂ ਦੀਆਂ ਗੱਲਾਂ ਵੱਲ ਵਧੇਰੇ ਧਿਆਨ ਦੇਣ ਲੱਗ ਪਵੇ।

### ਅਲਬਰਟ ਐਨਸਟੀਨ

'ਮੈਂ ਰੱਬ ਦੀ ਹੋਂਦ ਮੰਨਦਾ ਹਾਂ, ਅਜਿਹੇ ਰੱਬ ਦੀ ਜਿਸ ਨੂੰ ਸਪਾਈਨੋਜ਼ਾ ਮੰਨਦਾ ਸੀ, ਜੋ ਸ੍ਰਿਸ਼ਟੀ ਦੀ ਨਿਯਮਾਂ ਪ੍ਰਤੀ ਇਕਸਾਰਤਾ ਰਾਹੀਂ ਆਪਣੇ-ਆਪ ਨੂੰ ਪ੍ਰਗਟ ਕਰਦੀ ਹੈ। ਮੈਂ ਮੰਨਦਾ ਹਾਂ ਕਿ ਸਭ ਕੁਦਰਤ ਵਿੱਚ ਇਕ ਬੁੱਧੀ ਕੰਮ ਕਰ ਰਹੀ ਹੈ।'

### ਸਰ ਆਰਥਰ ਐਡਿੰਗਟਨ

'ਪਦਾਰਥ ਪੂਜੂ ਮੱਤ ਅਤੇ ਇਹ ਖ਼ਿਆਲ ਕਿ ਸ੍ਰਿਸ਼ਟੀ ਦੀ ਸਭ ਖੇਡ ਮਾਦੇ ਦੇ ਅੰਦਰਲੇ ਗੁਣਾਂ ਜਾਂ ਸੁਭਾਅ ਕਰਕੇ ਹੁੰਦੀ ਹੈ, ਜੋ ਉਨ੍ਹੀਵੀਂ ਸਦੀ ਦੀ ਸਾਇੰਸ ਦੇ ਘਰੋਗੀ ਦੇਵਤੇ ਬਣੇ ਹੋਏ ਸਨ ਅਤੇ ਜਿਨ੍ਹਾਂ ਅਨੁਸਾਰ ਇਸ ਸ੍ਰਿਸ਼ਟੀ ਨੂੰ ਇੱਕ ਮਸ਼ੀਨ ਸਮਝ ਕੇ ਠੀਕ ਤਰ੍ਹਾਂ ਸਮਝਿਆ ਸਮਝਾਇਆ ਜਾ ਸਕਦਾ ਸੀ, ਅੱਜ ਕੱਲ੍ਹ ਦੀ ਸਾਇੰਸ ਨੂੰ ਉਹ ਖ਼ਿਆਲ ਛੱਡਣੇ ਪੈਣੇ ਹਨ ਅਤੇ ਇਹਨਾਂ ਦੀ ਥਾਂ ਅਜਿਹੇ ਖ਼ਿਆਲ ਕਰਨੇ ਪੈਣਗੇ ਜਿਨ੍ਹਾਂ ਅਨੁਸਾਰ ਸ੍ਰਿਸ਼ਟੀ ਤੇ ਇਨਸਾਨ ਵਿੱਚ ਆਤਮਾ ਦਾ ਪਰਵੇਸ਼ ਮੰਨਣਾ ਪਵੇਗਾ। ਪੁਰਾਣੀ ਨਾਸਤਕਤਾ ਜਾਂਦੀ ਰਹੀ ਹੈ। ਸਾਡੇ ਤਜਰਬੇ ਵਿੱਚ ਮਨ ਸਭ ਤੋਂ ਪਹਿਲੀ ਤੇ ਸਭ ਤੋਂ ਸਿੱਧੀ ਪ੍ਰਤੀਤ ਹੋਣ ਵਾਲੀ ਸ਼ੈਅ ਹੈ। ਇਸ ਤੋਂ ਬਿਨਾਂ ਬਾਕੀ ਸਭ ਕੁਝ ਐਵੇਂ ਖ਼ਿਆਲ ਜਾਂ ਕਿਆਫੇ

ਹੀ ਹਨ। ਧਰਮ ਆਤਮਾ ਤੇ ਮਨ ਨਾਲ ਸੰਬੰਧ ਰੱਖਣ ਵਾਲੀ ਸ਼ੈਅ ਹੈ ਅਤੇ ਇਸ ਨੂੰ ਹਿਲਾਇਆ ਨਹੀਂ ਜਾ ਸਕਦਾ।'

**ਜੇ. ਐੱਸ. ਹੈਲਡੇਨ**

'ਪਦਾਰਥਿਕ ਦੁਨੀਆਂ, ਜਿਸ ਨੂੰ ਅੰਨ੍ਹੀ ਮਸ਼ੀਨ ਮੰਨਿਆ ਜਾਂਦਾ ਸੀ, ਅਸਲ ਵਿੱਚ ਆਤਮਿਕ ਦੁਨੀਆਂ ਹੈ ਜਿਸ ਨੂੰ ਅਸੀਂ ਚੰਗੀ ਤਰ੍ਹਾਂ ਵੇਖ ਸਮਝ ਨਹੀਂ ਸਕਦੇ। ਆਤਮਿਕ ਦੁਨੀਆਂ ਹੀ ਅਸਲੀ ਸੱਚੀ ਹੋਂਦ ਵਾਲੀ ਦੁਨੀਆਂ ਹੈ।....ਸੱਚ ਤਾਂ ਇਹ ਹੈ ਕਿ ਨਾ ਮਾਦਾ, ਨਾ ਸ਼ਕਤੀ ਤੇ ਨਾ ਮਾਦੇ ਦੀ ਬਣੀ ਹੋਈ ਕੋਈ ਸ਼ੈਅ ਹੈ, ਸਗੋਂ ਮਨ ਤੇ ਸ਼ਖ਼ਸੀਅਤ ਹੀ ਸ੍ਰਿਸ਼ਟੀ ਦਾ ਕੇਂਦਰੀ ਤੱਤ ਹੈ।'

**ਕੇ. ਐੱਫ. ਮਾਥਰ**

'ਸਾਇੰਸੀ ਪੜਤਾਲ' ਦੇ ਸਿੱਟੇ ਕੁਝ ਸਾਲ ਤਾਂ ਇਹ ਸਿੱਧ ਕਰਦੇ ਜਾਪਦੇ ਸਨ ਕਿ ਸ੍ਰਿਸ਼ਟੀ ਤੇ ਇਸ ਵਿਚਲੀ ਸਤਿਆ ਨੂੰ ਮਸ਼ੀਨ ਸਮਝਿਆ ਜਾਣਾ ਠੀਕ ਹੈ, ਪਰ ਪਿਛਲੇ ਥੋੜ੍ਹੇ ਸਾਲਾਂ ਵਿੱਚ ਇਹ ਸਭ ਕੁਝ ਬਦਲ ਗਿਆ ਹੈ। ਅਸੀਂ ਹੁਣ ਜਾਣਦੇ ਹਾਂ ਕਿ ਜੇ ਅਸੀਂ ਮਾਦੇ ਦੀਆਂ ਬਣੀਆਂ (ਪਦਾਰਥਿਕ) ਚੀਜ਼ਾਂ ਨੂੰ ਤੱਤਾਂ ਵਿੱਚ ਨਿਖੇੜ ਕੇ ਇਹਨਾਂ ਦੀ ਬਣਤਰ ਦੇ ਭੇਦ ਦਾ ਵੱਧ ਤੋਂ ਵੱਧ ਪਤਾ ਕਰਨ ਦਾ ਜਤਨ ਕਰਦੇ ਹਾਂ, ਤਾਂ ਪਤਾ ਲੱਗਦਾ ਹੈ ਕਿ ਜੋ ਖ਼ਿਆਲ ਇਸ ਸੰਬੰਧੀ ਇੱਕ ਪੀੜ੍ਹੀ ਪਹਿਲਾਂ ਦੇ ਸਾਡੇ ਬਜ਼ੁਰਗਾਂ ਦੇ ਸਨ, ਉਹੋ ਜਿਹੇ ਹੀ ਹੁਣ ਠੀਕ ਸਿੱਧ ਹੁੰਦੇ ਹਨ।...ਮਾਦੇ ਤੇ ਸ਼ਕਤੀ ਨੂੰ ਭੰਨ ਤੋੜ ਕੇ, ਤੱਤਾਂ ਵਿੱਚ ਨਿਖੇੜਨ ਤੋਂ ਜੋ ਪਤਾ ਲੱਗਦਾ ਹੈ ਉਹ ਇਹ ਹੈ ਕਿ ਸ੍ਰਿਸ਼ਟੀ ਭਰ ਵਿੱਚ ਅਸਲੀ ਤੱਤ ਵਸਤੂ ਮਨ ਹੀ ਹੈ। ਮਾਦਾ ਕੇਵਲ ਮਨ ਦਾ ਪ੍ਰਤੱਖ ਚਿੰਨ੍ਹ ਬਣ ਜਾਂਦਾ ਹੈ। ਰੱਬ ਬਾਬਤ ਮੇਰਾ ਇਹ ਵਿਸ਼ਵਾਸ ਹੈ। ਇਸ ਤੋਂ ਜ਼ਰੂਰੀ ਹੋ ਜਾਂਦਾ ਹੈ ਕਿ ਸ਼ਖ਼ਸੀਅਤ ਬਾਬਤ ਵੀ ਬਿਆਨ ਕੀਤਾ ਜਾਵੇ। ਮੇਰੇ ਵਾਸਤੇ ਰੱਬ ਸ੍ਰਿਸ਼ਟੀ ਵਿੱਚ ਉਹ ਸਭ ਕੁਝ ਹੈ ਜੋ ਇਨਸਾਨ ਵਿੱਚ ਸੁੰਦਰ ਸ਼ਖ਼ਸੀਅਤ ਪੈਦਾ ਕਰਨ ਵੱਲ ਸਹਾਈ ਹੁੰਦਾ ਹੈ।'

**ਏ. ਐੱਚ. ਕਰੈਮਪਟਨ**

'ਵਿਕਾਸੀਆਂ ਦਾ ਪੁਰਾਣੇ ਫ਼ੈਸ਼ਨ ਦਾ ਰਵੱਈਆ ਇਹ ਸੀ ਕਿ ਜੋ ਦੁਨੀਆਂ ਸਾਡੇ ਸਾਹਮਣੇ ਹੈ, ਇਹ ਭਾਵੀ (ਇਤਫ਼ਾਕ) ਦਾ ਨਤੀਜਾ ਹੈ। ਇਸ ਵਿੱਚ ਕਈ ਤਬਦੀਲੀਆਂ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਕੁਝ ਹੋਰਨਾਂ ਨਾਲੋਂ ਹਾਲਾਤ ਦੇ ਵਧੇਰੇ ਮੁਤਾਬਕ ਹੁੰਦੀਆਂ ਹਨ ਤੇ ਇਸ ਕਰਕੇ ਕਾਇਮ ਰਹਿੰਦੀਆਂ ਹਨ। ਨਵੇਂ ਖ਼ਿਆਲਾਂ ਮੁਤਾਬਕ ਇਹ ਦ੍ਰਿਸ਼ਟੀਕੋਨ ਦਿਨੋ-ਦਿਨ ਵਧੇਰੇ ਹੀ ਵਧੇਰੇ ਗ਼ਲਤ ਮਹਿਸੂਸ ਕੀਤਾ ਜਾ ਰਿਹਾ ਹੈ।

'ਸਥੂਲ ਪਦਾਰਥ ਵਿਦਿਆ ਵਾਲਿਆਂ ਨੂੰ ਇਹ ਗੱਲ ਸਪੱਸ਼ਟ ਹੋ ਗਈ ਹੈ ਕਿ ਵੱਖੋ ਵੱਖ ਗੁਣਾਂ ਵਾਲੇ ਪ੍ਰਮਾਣੂਆਂ ਨਾਲ ਭਰੀ ਹੋਈ ਸ੍ਰਿਸ਼ਟੀ ਆਪਣੇ-ਆਪ ਉੱਨਤ ਹੋ ਕੇ ਸਾਡੇ ਉਦਾਲੇ ਦਿਸ ਰਹੀ ਦੁਨੀਆਂ ਦੀ ਸ਼ਕਲ ਧਾਰਨ ਨਹੀਂ ਸੀ ਕਰ ਸਕਦੀ। ਇਸ ਤੋਂ ਸਾਫ ਸਿੱਧ ਹੁੰਦਾ ਹੈ ਕਿ ਵਿਕਾਸੀ ਅਮਲ ਇਤਫ਼ਾਕੀ ਖੇਡ ਨਹੀਂ; ਪਰ ਸਗੋਂ ਕਿਸੇ ਖ਼ਾਸ ਨਿਸ਼ਾਨੇ ਵੱਲ ਲੈ ਜਾਇਆ ਜਾ ਰਿਹਾ ਹੈ। ਜੇ ਅਸੀਂ ਇਹ ਮੰਨ ਲਈਏ ਕਿ ਵਿਕਾਸ ਨੂੰ ਕਿਸੇ ਖ਼ਾਸ

ਨਿਸ਼ਾਨੇ ਵੱਲ ਲੈ ਜਾਇਆ ਜਾ ਰਿਹਾ ਹੈ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਇਸ ਦੇ ਮਗਰ ਕੋਈ ਬੁੱਧੀ ਜਾਂ ਅਕਲ ਕੰਮ ਕਰਦੀ ਹੈ।'

**ਆਰ. ਏ. ਮਿਲੀਕਨ**

ਰੱਬ ਸ੍ਰਿਸ਼ਟੀ ਨੂੰ ਇੱਕ-ਮੁੱਠ ਕਰਨ ਵਾਲਾ ਤੱਤ ਹੈ। ਰੱਬ ਬਾਬਤ ਜੋ ਖ਼ਿਆਲ ਸਾਨੂੰ ਵਿਕਾਸ ਦੇ ਮਸਲੇ ਤੋਂ ਪ੍ਰਾਪਤ ਹੁੰਦਾ ਹੈ, ਉਸ ਤੋਂ ਵਧੇਰੇ ਸੁੰਦਰ ਹੋਰ ਕਿਤਿਓਂ ਨਹੀਂ ਮਿਲਦਾ। ਉਸ ਖ਼ਿਆਲ ਅਨੁਸਾਰ ਉਹ ਅਨੇਕਾਂ ਜੁਗਾਂ ਦੇ ਦੌਰਾਨ ਵਿੱਚ ਇਸ ਧਰਤੀ ਨੂੰ ਇਨਸਾਨ ਦੀ ਰਿਹਾਇਸ਼ ਲਈ ਤਿਆਰ ਕਰਦਾ ਹੈ, ਫਿਰ ਮਾਦੇ ਵਿੱਚ ਜਾਨ ਪਾਉਂਦਾ ਹੈ ਅਤੇ ਅੰਤ ਵਿੱਚ ਇਸ ਤੋਂ ਇਨਸਾਨ ਨੂੰ ਹੋਂਦ ਵਿੱਚ ਲਿਆਉਂਦਾ ਹੈ ਜਿਸ ਦਾ ਅਸਲਾ ਆਤਮਿਕ ਹੈ ਅਤੇ ਜਿਸ ਵਿੱਚ ਰੱਬ ਜੇਹੀਆਂ ਤਾਕਤਾਂ ਹਨ।'

**ਸਰ ਜੇਮਜ਼ ਜੀਨ**

'ਅੱਜ ਕੱਲ੍ਹ ਆਮ ਲੋਕ ਮੰਨਦੇ ਹਨ ਅਤੇ ਸਥੂਲ-ਪਦਾਰਥ ਵਾਲਿਆਂ ਦੀ ਤਾਂ ਇਸ ਸਬੰਧੀ ਸਰਬ-ਸੰਮਤੀ ਹੈ ਕਿ ਜਿਉਂ-ਜਿਉਂ ਇਲਮ ਉੱਨਤੀ ਕਰਦਾ ਹੈ, ਤਿਉਂ-ਤਿਉਂ ਇਹ ਸਿੱਧ ਹੋ ਰਿਹਾ ਹੈ ਕਿ ਸ੍ਰਿਸ਼ਟੀ ਇੱਕ ਮਸ਼ੀਨ ਵਾਕੁਰ ਨਹੀਂ। ਸ੍ਰਿਸ਼ਟੀ ਇੱਕ ਵੱਡੀ ਸਾਰੀ ਮਸ਼ੀਨ ਨਾਲ ਉੱਨੀ ਨਹੀਂ ਮਿਲਦੀ ਜੁਲਦੀ ਜਿੰਨੀ ਇੱਕ ਵੱਡੇ ਸਾਰੇ ਖ਼ਿਆਲ ਨਾਲ। ਹੁਣ 'ਮਨ' ਬਾਬਤ ਇਹ ਖ਼ਿਆਲ ਨਹੀਂ ਰਹਿ ਗਏ ਕਿ ਇਹ ਮਾਦੇ ਦੀ ਦੁਨੀਆਂ ਵਿੱਚ ਇੱਕ ਅਚਨਚੇਤ ਬਿਨ ਬੁਲਾਏ, ਆ ਘੁਸਣ ਵਾਲੇ ਵਾਕੁਰ ਹੈ, ਅਸੀਂ ਸਗੋਂ ਇਹ ਖ਼ਿਆਲ ਕਰਨ ਲੱਗ ਪਏ ਹਾਂ ਕਿ ਸਾਨੂੰ ਚਾਹੀਦਾ ਹੈ ਕਿ ਮਨ ਨੂੰ ਮਾਦੇ ਦੀ (ਪਦਾਰਥੀ) ਦੁਨੀਆਂ ਦਾ ਰਚਣਹਾਰਾ ਤੇ ਹਾਕਮ ਸਮਝੀਏ.... ਦੁਨੀਆਂ ਦੀ ਸਭ ਤੋਂ ਚੰਗੀ ਲਫ਼ਜ਼ੀ ਤਸਵੀਰ, ਭਾਵੇਂ ਇਹ ਮੁਕੰਮਲ ਤੇ ਕਾਫ਼ੀ ਨਹੀਂ, ਇਹ ਹੋ ਸਕਦੀ ਹੈ ਕਿ ਇਸ ਨੂੰ ਕੇਵਲ ਫੁਰਨੇ ਦੀ ਹੀ ਬਣੀ ਹੋਈ ਕਿਹਾ ਜਾਵੇ; ਅਤੇ ਇਹ ਫੁਰਨਾ ਕਿਸੇ ਅਜਿਹੇ ਦਾ ਹੈ ਜਿਸ ਦਾ, ਹਾਲ ਦੀ ਘੜੀ, ਸਭ ਤੋਂ ਢੁਕਵਾਂ ਨਾਂ 'ਗਣਿਤ ਗਿਆਨ ਵਾਲਾ ਵਿਚਾਰਵਾਨ' ਹੋ ਸਕਦਾ ਹੈ। ਜੇ ਸ੍ਰਿਸ਼ਟੀ ਇੱਕ ਫੁਰਨੇ ਜਾਂ ਖ਼ਿਆਲ ਦੀ ਸ੍ਰਿਸ਼ਟੀ ਹੈ ਤਾਂ ਇਸ ਦੀ ਰਚਨਾ ਫੁਰਨੇ ਦਾ ਇੱਕ ਕਰਤੱਵ ਹੋਇਆ ਹੋਵੇਗਾ। ਸਮਾਂ ਤੇ ਅਕਾਸ਼ ਵੀ ਇਸ ਕਰਤੱਵ ਦੇ ਹਿੱਸੇ ਦੀ ਸ਼ਕਲ ਵਿੱਚ ਰਚੇ ਗਏ ਹੋਣਗੇ। ਅੱਜ ਕੱਲ੍ਹ ਦੀ ਸਾਇੰਸ ਦੀ ਮਨੌਤ ਸਾਨੂੰ ਇਹ ਖ਼ਿਆਲ ਕਰਨ ਲਈ ਮਜਬੂਰ ਕਰਦੀ ਹੈ ਕਿ ਸਿਰਜਣਹਾਰ ਸਮੇਂ (ਕਾਲ) ਤੇ ਅਕਾਸ਼ ਤੋਂ ਬਾਹਰ ਹੈ, ਜਿਵੇਂ ਤਸਵੀਰ ਖਿੱਚਣ ਵਾਲਾ ਤਸਵੀਰ ਵਾਲੇ ਪੜਦੇ ਜਾਂ ਕਾਗ਼ਜ਼ ਤੋਂ ਬਾਹਰ ਹੁੰਦਾ ਹੈ। ਕੁਦਰਤ ਜਾਂ ਸ੍ਰਿਸ਼ਟੀ ਦੀ ਪੁਰਾਣੀ ਤਸਵੀਰ ਨੂੰ ਜਦ ਅਸੀਂ ਇਸ ਦੀ ਉਸ ਨਵੀਂ ਤਸਵੀਰ ਵਿੱਚ ਬਦਲਦਿਆਂ ਤੱਕਦੇ ਹਾਂ ਜੋ ਅੱਜ ਕੱਲ੍ਹ ਦੀ ਸਾਇੰਸ ਸਾਨੂੰ ਖਿੱਚ ਕੇ ਦੇ ਰਹੀ ਹੈ, ਤਾਂ ਸਾਨੂੰ ਇਉਂ ਮਲੂਮ ਨਹੀਂ ਹੁੰਦਾ ਜੀਕੁਰ ਮਾਦੇ ਵਿੱਚ ਮਨ ਦਾ ਵਾਸ ਹੋ ਗਿਆ ਹੁੰਦਾ ਹੈ ਸਗੋਂ ਇਉਂ ਜਾਪਦਾ ਹੈ ਕਿ ਮਾਦਾ ਲੋਪ ਹੀ ਹੋ ਗਿਆ ਹੈ। ਮਾਦੇ ਵਿੱਚ ਕੁਝ ਵੀ ਜੀਉਂਦਾ ਨਹੀਂ ਰਿਹਾ। ਇਸ ਸ੍ਰਿਸ਼ਟੀ ਦੇ ਮਗਰ ਜੋ ਅਸਲੀਅਤ ਹੈ ਉਹ ਮਨ ਹੈ।'

ਇਸ ਤੋਂ ਇਲਾਵਾ ਅਸੀਂ ਜਗਤ-ਪ੍ਰਸਿਧ ਚੌਦਾਂ ਸਾਇੰਸਦਾਨਾਂ ਦੀਆਂ ਰਾਵਾਂ ਵੱਲ ਧਿਆਨ ਦਿਵਾਉਣਾ ਚਾਹੁੰਦੇ ਹਾਂ ਜੋ ਉਹਨਾਂ ਨੇ (Great Design) ਨਾਮੇ ਕਿਤਾਬ ਵਿੱਚ

ਆਪੋ ਆਪਣਿਆਂ ਲੇਖਾਂ ਵਿੱਚ ਹੇਠ ਲਿਖੇ ਸੁਆਲਾਂ ਦੇ ਜੁਆਬ ਵਿੱਚ ਲਿਖੀਆਂ :—

'ਕੀ ਦੁਨੀਆਂ ਆਤਮਾ-ਹੀਣ ਮਸ਼ੀਨ ਹੈ ? ਕੀ ਇਹ ਅੰਨ੍ਹੀ ਭਾਵੀ ਦਾ ਕੰਮ ਹੈ ? ਕੀ ਸਥੂਲ ਪਦਾਰਥ ਪੂਜੂ ਮੱਤ ਠੀਕ ਹੈ ? ਕੀ ਹਕਸਲੇ ਦੇ ਪ੍ਰਸ਼ਨ ਅਨੁਸਾਰ ਇਹ ਜਗਤ .. ਤਾ ਤੇ ਸਤਿਆ ਰੂਪੀ ਦੋਂਹ ਨਿਆਣਿਆਂ ਦਾ ਬਣਾਇਆ ਹੋਇਆ ਮਿੱਟੀ ਦਾ ਸਮੋਸਾ ਹੈ ?' ਇਸ ਕਿਤਾਬ ਦੇ ਕਥਨ ਅਨੁਸਾਰ 'ਕਈ ਵਿਚਾਰਵਾਨ ਤੀਵੀਆਂ ਮਰਦ ਇਹ ਜਾਣਨ ਵਿੱਚ ਸਫਲ ਨਹੀਂ ਹੁੰਦੇ ਕਿ ਅੱਜ-ਕੱਲ੍ਹ ਦੀ ਸਾਇੰਸ ਅਜਿਹੇ ਖ਼ਿਆਲ ਜਾਂ ਰਾਇ ਮਨਜ਼ੂਰੀ ਨਹੀਂ ਦੇਂਦੀ। ਇਸ ਕਿਤਾਬ ਵਿੱਚ ਕੌਮਾਂਤਰੀ ਮਸ਼ਹੂਰੀ ਵਾਲੇ ਚੌਦਾਂ ਸਾਇੰਸਦਾਨ, ਜਿਨ੍ਹਾਂ ਵਿਚੋਂ ਹਰ ਇੱਕ ਆਪਣੀ ਸਾਇੰਸ ਵਿੱਚ ਜਗਤ-ਪ੍ਰਸਿਧ ਹੈ, ਇਹ ਸਿੱਧ ਕਰਦੇ ਹਨ ਕਿ ਸਾਰੀ ਸ੍ਰਿਸ਼ਟੀ ਦੀ ਇੱਕ ਸੂਤ ਪ੍ਰੋਤੀ ਹੋਈ ਇਕਸੁਰਤਾ ਗਣਿਤ ਗਿਆਨ ਮੁਤਾਬਕ ਅੰਗ-ਅੰਗ ਦਾ ਠੀਕ ਠੀਕ ਢੁੱਕਣਾ ਤੇ ਕਾਰ ਕਮਾਉਣਾ, ਸਾਰੀ ਖੇਡ ਦੀ ਮਹਾਨ ਵਿਉਂਤ—ਇਹ ਸਭ ਗੱਲਾਂ ਦਿਨੋਂ ਦਿਨ ਵਧੇਰੇ ਹੀ ਵਧੇਰੇ ਜ਼ੋਰ ਨਾਲ ਇਹ ਸਿੱਧ ਕਰ ਰਹੀਆਂ ਹਨ ਕਿ ਇਸ ਸ੍ਰਿਸ਼ਟੀ ਰਚਨਾ ਦੇ ਮਹਾਨ ਨਾਟਕ ਦੇ ਮਗਰ ਕੋਈ ਸੰਕਲਪ-ਧਾਰੀ ਤੇ ਸੰਭਾਲਣਾ ਕਰਨ ਵਾਲਾ ਮਨ ਹੈ, ਅਤੇ ਸਾਇੰਸ ਦੀਆਂ ਲੱਭਾਂ (ਪ੍ਰਕਾਸ਼ਨਾਂ) ਤੋਂ ਬੇਅੰਤ ਸਿਰਜਣਹਾਰ ਬਾਬਤ ਨਿਸ਼ਚਾ ਕਮਜ਼ੋਰ ਨਹੀਂ ਹੁੰਦਾ ਸਗੋਂ ਵਧੇਰੇ ਪੱਕਾ ਹੁੰਦਾ ਹੈ।' ਇਹ ਕਿਤਾਬ ਮਿਸਾਲਾਂ ਦੇ ਕੇ ਸਾਬਤ ਕਰਦੀ ਹੈ ਕਿ ਕੁਦਰਤ ਦੇ ਕੰਮਾਂ ਵਿੱਚ ਅਸੀਂ ਨੇਮ ਤੇ ਅਕਲ ਦੀਆਂ ਨਿਸ਼ਾਨੀਆਂ, ਇਕ ਮਨ ਦਾ ਕਰਤੱਵ ਵੇਖ ਸਕਦੇ ਹਾਂ, ਨਿਸ਼ਾਨੀਆਂ ਜਿਨ੍ਹਾਂ ਤੋਂ ਸਪਾਈਨੋਜ਼ਾ ਦੇ ਕਥਨ ਅਨੁਸਾਰ ਇਹ ਸਿੱਧ ਹੁੰਦਾ ਹੈ ਕਿ ਸ੍ਰਿਸ਼ਟੀ ਰੱਬ ਦੇ ਫੁਰਨੇ ਦਾ ਪਰਛਾਵਾਂ ਜਾਂ ਪ੍ਰਤੀਬਿੰਬ ਹੈ।

---

